ਕਵਰ ਤਸਵੀਰ : ਜੈ ਝਾਰੋਟੀਆ

---

1993 (ਸ਼ੱਕ ਸੰਮਤ 1914)

ਮੁੱਲ : 50.00
ISBN 81-237-265-3
Origital Title : Aiwan-E-Ghazal (Urdu)
Translation : Aiwan-E-Ghazal (Punjabi)
ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ
ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਤ ।

---

# ਮੁੱਖ-ਸ਼ਬਦ

ਉਰਦੂ ਵਿਚ ਗਲਪ-ਰਚਨਾ ਦੀਆਂ ਮੁੱਢਲੀਆਂ ਕਰੂੰਬਲਾਂ ਮੀਰ ਅਮਾਨ ਦੀ ਪ੍ਰਸਿੱਧ ਕਲਾਸਕੀ ਲਿਖਤ **ਬਾਗ਼-ਓ-ਬਹਾਰ** ਵਿਚ ਫੁੱਟੀਆਂ ਵੇਖੀਆਂ ਜਾ ਸਕਦੀਆਂ ਹਨ। ਹਾਂ, ਇਹ ਗੱਲ ਜਾਇਜ਼ ਤੌਰ ਉੱਤੇ ਹੋਰ ਆਖ ਦਿੱਤੀ ਜਾਣੀ ਚਾਹੀਦੀ ਹੈ ਕਿ ਇਸ **ਦਾਸਤਾਨ** ਨੂੰ ਮਿੱਥ ਦੇ ਰੂਪ ਵਿਚ ਲਿਆ ਜਾਣਾ ਹੀ ਵਧੇਰੇ ਠੀਕ ਹੋਵੇਗਾ। ਨਾ ਤਾਂ ਇਹਦਾ ਕੋਈ ਨਿਸਚਿਤ, ਇਕਸੁਰ ਵਿਸ਼ਾ ਹੈ ਅਤੇ ਨਾ ਹੀ ਇਸ ਵਿਚ ਕੋਈ ਪੂਰਨ ਰੂਪ ਵਿਚ ਵਿਕਸਿਤ ਪਾਤਰ ਹਨ ਜੋ ਇਕ ਪੱਕੇ ਵਰਨਣੀ ਢਾਂਚੇ ਵਿਚ ਵਿਚਰ ਰਹੇ ਹੋਣ। ਇਹਦੀ ਸ਼ੈਲੀ ਤਾਂ ਸਗੋਂ ਖੁੱਲ੍ਹੇ ਅੰਤ ਵਾਲੇ ਨਾਵਲ ਦੀ ਹੈ। ਇਹਦੀ ਉਪ-ਪਰਤ ਵਾਰ-ਵਾਰ ਆਉਂਦੇ ਅਤੇ ਮੁੜ-ਮੁੜ ਪੁਸ਼ਟ ਕੀਤੇ ਗਏ ਕੁਝ ਪ੍ਰਧਾਨ ਭਾਵਾਂ ਵਿਚੋਂ ਲੱਭੀ ਜਾ ਸਕਦੀ ਹੈ। ਤੇ ਇਹ ਪ੍ਰਧਾਨ ਭਾਵ ਇਸ ਵਿਚ ਆਉਂਦੇ ਪਾਤਰਾਂ ਦੀਆਂ ਮਾਨਸਿਕ ਸਥਿਤੀਆਂ ਨਾਲ ਜੁੜੇ ਹੋਏ ਹਨ ਅਤੇ ਉਹਨਾਂ ਨੂੰ ਪ੍ਰਗਟਾਉਂਦੇ ਹਨ।

ਉਰਦੂ ਵਿਚ ਅਜਿਹੀ ਗਲਪ-ਰਚਨਾ ਦਾ ਮੁੱਢ ਇਕ ਤਰ੍ਹਾਂ ਨਾਲ ਮੌਲਵੀ ਨਜ਼ੀਰ ਅਹਿਮਦ ਅਤੇ ਅਬਦੁਲ ਹਲੀਮ ਸ਼ਰਰ ਨੇ ਬੰਨ੍ਹਿਆ ਸੀ, ਜਿਸ ਵਿਚ ਨਿੱਖੜਵੇਂ ਮੁਹਾਂਦਰਿਆਂ ਵਾਲੇ ਪਾਤਰ ਵੀ ਹੋਣ ਅਤੇ ਕਾਰਨ-ਕਾਰਜ ਸਿਧਾਂਤ ਜਾਂ ਨਿਸਚਿਤ ਲੜੀਬੱਧਤਾ ਅਨੁਸਾਰ ਚਲਦਾ ਕਥਾਨਕ ਵੀ ਹੋਵੇ। ਮੌਲਵੀ ਨਜ਼ੀਰ ਅਹਿਮਦ ਦਾ ਮੂਲ ਸਰੋਕਾਰ ਸਦਾਚਾਰਕ ਕਦਰਾਂ-ਕੀਮਤਾਂ ਨੂੰ ਪੁਸ਼ਟ ਕਰਨ ਨਾਲ ਸੀ। ਅਜਿਹਾ ਉਹ ਲੱਗਭਗ ਸਿੱਧੇ ਰੂਪ ਵਿਚ ਉਪਦੇਸ਼ ਦੇ ਕੇ ਕਰਦਾ ਸੀ। ਅਬਦੁਲ ਹਲੀਮ ਸ਼ਰਰ ਕਲਾ ਦੇ ਮਾਧਿਅਮ ਰਾਹੀਂ ਹੋਏ-ਬੀਤੇ ਇਤਿਹਾਸ ਦੀ ਭਾਵਨਾ ਦੀ ਸੁਰਜੀਤੀ ਲਈ ਜਤਨ ਕਰਦਾ ਸੀ। ਉਹਦੀ ਰਚਨਾ **ਫ਼ਿਰਦੌਸ-ਇ-ਬਰੀ** ਨੂੰ ਉਚਿਤ ਤੌਰ ਉੱਤੇ ਕਲਾ ਦਾ ਇਕ ਅਜਿਹਾ ਸ਼ਾਹਕਾਰ ਸਮਝਿਆ ਜਾ ਸਕਦਾ ਹੈ ਜਿਸ ਵਿਚ ਇਤਿਹਾਸ ਅਤੇ ਕਲਪਨਾ ਘਿਉ-ਖਿਚੜੀ ਹੋਈਆਂ ਪਈਆਂ ਹਨ। ਸੀਮਤ ਖੇਤਰ ਵਿਚ ਕਾਰਜਸ਼ੀਲ ਹੋਣ ਦੇ ਬਾਵਜੂਦ ਉਹ ਦੋਵੇਂ, ਮੋਢੀ ਹੋਣ ਦੇ ਨਾਤੇ, ਉਰਦੂ ਨਾਵਲ ਦੇ ਵਿਕਾਸ ਉੱਤੇ ਕਾਫ਼ੀ ਪ੍ਰਭਾਵ ਪਾਉਣ ਵਾਲੇ ਸਿੱਧ ਹੋਏ। ਪਰ ਇਹ ਮੁਣਸ਼ੀ ਪ੍ਰੇਮ ਚੰਦ ਸੀ ਜਿਸ ਨੇ **ਗੋਦਾਨ** ਅਤੇ **ਮੈਦਾਨ-ਇ-ਅਮਲ** ਦੀ ਰਚਨਾ ਨਾਲ ਇਕ ਕਲਾ-ਰੂਪ ਵਜੋਂ ਗਲਪ ਨੂੰ ਪੱਕੇ-ਪੈਰੀਂ ਖੜ੍ਹਾ ਕੀਤਾ ਅਤੇ ਇਹਨੂੰ ਸਮਾਜਿਕ ਯਥਾਰਥ ਦੇ ਚਿਤਰਨ ਲਈ ਇਕ ਵਸੀਲੇ ਵਜੋਂ ਵਰਤਿਆ। ਮੌਲਵੀ ਨਜ਼ੀਰ ਅਹਿਮਦ ਵਾਂਗ ਹੀ ਮੁਣਸ਼ੀ ਪ੍ਰੇਮ ਚੰਦ

ਵੀ ਸਦਾਚਾਰਕ ਕਦਰਾਂ-ਕੀਮਤਾਂ ਵਿਚ ਪੱਕੇ ਵਿਸ਼ਵਾਸ ਵੱਲ ਵਚਨਬੱਧ ਸੀ, ਪਰ ਇਹਦੇ ਨਾਲ ਹੀ ਉਹ ਕਲਾ ਅਤੇ ਸਦਾਚਾਰ ਤੇ ਸਮਾਜਿਕ-ਆਰਥਿਕ ਚੇਤਨਾ ਵਿਚ ਵਾਜਬ ਇਕਸੁਰਤਾ ਰੱਖਣ ਵਿਚ ਸਫਲ ਹੋਇਆ। ਪ੍ਰਗਤੀਵਾਦੀ ਲੇਖਕਾਂ ਦੀ ਲਹਿਰ ਦੇ ਆਰੰਭ ਨਾਲ (ਤੇ ਪ੍ਰੇਮ ਚੰਦ ਇਹਦੇ ਦ੍ਰਿੜ੍ਹ ਮੋਢੀਆਂ ਅਤੇ ਸਮਰਥਕਾਂ ਵਿਚੋਂ ਇਕ ਸੀ) ਸਾਹਿਤਕਾਰ ਲਈ ਇਹ ਲਾਜ਼ਮੀ ਹੋ ਗਿਆ ਕਿ ਉਹ ਆਪਣੀ ਨਜ਼ਰ ਬਦਲ ਰਹੇ ਸਮਾਜਿਕ ਤੇ ਆਰਥਿਕ ਮਾਹੌਲ ਉੱਤੇ ਟਿਕਾਈ ਰੱਖੇ ਅਤੇ ਕਲਾ-ਕਿਰਤ ਨੂੰ ਵੱਧ-ਘੱਟ ਹੱਦ ਤੱਕ ਉਹਦੇ ਅਧੀਨ ਰੱਖੇ। ਪਰ ਜੇ ਬਾਹਰਲੇ ਯਥਾਰਥ ਦਾ ਪ੍ਰਭਾਵ ਕਲਾਕਾਰ ਦੀ ਸਿਰਜਕ ਪ੍ਰਤਿਭਾ ਵਿਚ ਲੀਨ ਨਹੀਂ ਹੁੰਦਾ ਤਾਂ ਸਮਾਜਿਕ-ਆਰਥਿਕ ਨਿਰਧਾਰਨੀ ਤੱਥਾਂ ਦਾ ਪ੍ਰਗਟਾਵਾ-ਮਾਤਰ ਲਾਜ਼ਮੀ ਤੌਰ ਉੱਤੇ ਕੱਚਾ, ਨੀਰਸ ਅਤੇ ਗ਼ੈਰ-ਮੰਨਣਯੋਗ ਜਾਪੇਗਾ।

ਕ੍ਰਿਸ਼ਨ ਚੰਦਰ, ਆਦਿ ਜਿਹੇ ਪ੍ਰਗਤੀਵਾਦ ਦੇ ਜੁਸ਼ੀਲੇ ਝੰਡਾ-ਬਰਦਾਰਾਂ ਦੇ ਰਚੇ ਹੋਏ ਨਾਵਲ ਉਚਿਤਤਾ ਅਤੇ ਉੱਤਮਤਾ ਦੇ ਮਿਆਰ ਤੋਂ ਐਨ ਇਸੇ ਕਰਕੇ ਨੀਵੇਂ ਰਹਿ ਜਾਂਦੇ ਹਨ ਕਿ ਉਹਨਾਂ ਉੱਤੇ ਬੇਝਿਜਕ ਉਦੇਸ਼ਮੁਖਤਾ ਦਾ ਲੇਪ ਚੜ੍ਹਿਆ ਹੋਇਆ ਹੈ। ਅਜ਼ੀਜ਼ ਅਹਿਮਦ ਦੇ ਦੋ ਨਾਵਲ **ਐਸੀ ਬੁਲੰਦੀ ਐਸੀ ਪਸਤੀ** ਅਤੇ **ਗੁਰੇਜ਼** ਪ੍ਰਗਤੀਵਾਦੀ ਨਾਵਲਾਂ ਦੇ ਸਾਧਾਰਨ ਢੇਰਾਂ ਤੋਂ ਚੰਗੇਰੇ ਗਿਣੇ ਜਾ ਸਕਦੇ ਹਨ ਕਿਉਂਕਿ ਉਹਨਾਂ ਵਿਚ ਇਕ ਖਾਸ ਹੱਦ ਤੱਕ ਪ੍ਰਪੱਕਤਾ ਅਤੇ ਅਨੁਭਵ-ਆਧਾਰਿਤ ਵਿਚਾਰ-ਪ੍ਰਵਾਹ ਮਿਲਦਾ ਹੈ। ਇਹ ਗੁਣ ਹੋਰ ਕਿਸਮਾਂ ਦੇ ਨਾਵਲਾਂ ਵਿਚੋਂ ਬਿਲਕੁਲ ਹੀ ਅਲੋਪ ਹੈ। ਸ਼ੌਕਤ ਸਦੀਕੀ ਦਾ ਨਾਵਲ **ਖ਼ੁਦਾ ਕੀ ਬਸਤੀ,** ਜਿਸ ਵਿਚ ਸ਼ਹਿਰੀ ਜੀਵਨ ਦੇ ਕੂੜੇ-ਕਬਾੜ ਵਿਚ ਵਸਦੇ ਪਾਤਰਾਂ ਦਾ ਚਿਤਰਨ ਹੈ ਅਤੇ ਇਹ ਚਿਤਰਨ ਵੀ ਬੜੇ ਵਿਸਤਾਰ ਵਿਚ ਕੀਤਾ ਗਿਆ ਹੈ, ਏਨਾਂ ਬਹੁਤਾ ਸਨਸਨੀਖ਼ੇਜ਼ ਹੈ ਕਿ ਇਹਨੂੰ ਕੋਈ ਉੱਤਮ ਪ੍ਰਾਪਤੀ ਨਹੀਂ ਸਮਝਿਆ ਜਾ ਸਕਦਾ। ਖ਼ਦੀਜਾ ਮਸਤੂਰ ਦਾ ਨਾਵਲ **ਆਂਗਨ** ਦੇਸ਼-ਵੰਡ ਦੇ ਸਿੱਟਿਆਂ ਦੇ ਸੰਦਰਭ ਨੂੰ ਲੈ ਕੇ ਲਿਖਿਆ ਗਿਆ ਹੈ। ਕਲਾ ਦੀ ਇਹ ਲਘੂ ਰਚਨਾ ਉੱਤਮਤਾ ਦੀ ਛੋਹ ਅਤੇ ਅਹਿਸਾਸ ਦੀ ਸੂਖਮਤਾ ਨਾਲ ਨਿਭਾਈ ਗਈ ਹੈ। ਜਮੀਲਾ ਹਾਸ਼ਮੀ ਦੀ ਰਚਨਾ **ਤਲਾਸ਼-ਏ-ਬਹਾਰਾਂ** ਅਤੇ ਰਜ਼ੀਆ ਫਸੀਹ ਅਹਿਮਦ ਦੀ ਰਚਨਾ **ਆਬਲਾ ਪਾ** ਵੀ ਚਿਤਵਨ ਦੀ ਅਦੁੱਤੀ ਸੂਖਮਤਾ ਵਾਲੀ ਕਲਾਤਮਿਕ ਸੰਪੂਰਨਤਾ ਦੇ ਪੱਖੋਂ ਏਨੀਆਂ ਹੀ ਪ੍ਰਸੰਸਾਯੋਗ ਹਨ। ਇਹਨਾਂ ਦੋਵਾਂ ਲਿਖਤਾਂ ਦੀ ਵਿਸ਼ੇਸ਼ਤਾ ਇਹਨਾਂ ਦੀ ਸਜ-ਧਜ ਅਤੇ ਵਿਵੇਕੀ ਸਲੀਕਾ ਹੈ।

ਛੇਵੇਂ ਦਹਾਕੇ ਦੇ ਅੰਤ ਵੱਲ ਕੁਰਅਤੁੱਲਐਨ ਹੈਦਰ ਦਾ ਨਾਵਲ **ਆਗ ਕਾ ਦਰਿਆ** ਪ੍ਰਕਾਸ਼ਿਤ ਹੋਇਆ। ਮਨੁੱਖੀ ਦੁਚਿੱਤੀ ਵਿਚ ਘੋਖਵੀਂ ਅੰਤਰ-ਝਾਤ, ਇਤਿਹਾਸ ਦੇ ਅਮਲਾਂ ਦੀ ਤਿੱਖੀ ਸੋਝੀ ਅਤੇ ਸਮੇਂ ਦਾ ਸੰਕਲਪ ਇਸ ਵਿਚ ਮੁੱਖ ਗਠਨਕਾਰ ਸਿਧਾਂਤ ਵਜੋਂ ਉੱਭਰੇ। ਉਰਦੂ ਪਾਠਕ ਤਾਂ ਜਿਵੇਂ ਕੀਲੇ ਹੀ ਗਏ। ਮਗਰੋਂ, 1963 ਵਿਚ ਅਬਦੁੱਲਾ ਹੁਸੈਨ ਦਾ ਅਦੁਤੀ ਨਾਵਲ **ਉਦਾਸ ਨਸਲੇਂ** ਆਇਆ। ਇਹ ਪ੍ਰਗਟਾਵੇ ਦੀ ਸੂਖਮਤਾ ਦੇ ਪੱਖੋਂ ਵੀ ਅਤੇ ਅਹਿਸਾਸ ਤੇ ਚਿੰਤਨ ਦੇ

ਵਿਸ਼ਾਲ ਧਰਾਤਲਾਂ, ਜਿਨ੍ਹਾਂ ਉੱਤੇ ਹੁਸੈਨ ਦਾ ਕਰਤਾਰੀ ਮਨ ਇਕ ਚਿੰਤਕ ਵਜੋਂ ਵਿਚਰਦਾ ਹੈ, ਦੇ ਪੱਖੋਂ ਵੀ **ਆਗ ਕਾ ਦਰਿਆ** ਨਾਲੋਂ ਸਰੇਸ਼ਟ ਹੈ।

ਜੀਲਾਨੀ ਬਾਨੋ ਦਾ ਨਾਵਲ **ਐਵਾਨ-ਇ-ਗ਼ਜ਼ਲ** 1963 ਵਿਚ ਛਪਿਆ। ਇਹਨੂੰ ਕੁਰਅਤੁੱਲਐਨ ਹੈਦਰ ਜਾਂ ਅਬਦੁੱਲਾ ਹੁਸੈਨ ਦੇ ਨਾਵਲਾਂ ਦੇ ਬਰਾਬਰ ਨਹੀਂ ਰਖਿਆ ਜਾ ਸਕਦਾ। ਤਾਂ ਵੀ ਇਹ ਇਕ ਉਤੇਜਕ ਅਤੇ ਸਮਰੱਥ ਕਲਾ-ਕਿਰਤ ਹੈ। ਐਵਾਨ-ਇ-ਗ਼ਜ਼ਲ ਅਤੇ ਅਲਫ ਲੈਲਾ ਨਾਵਲ ਵਿਚ ਇਕ ਦੂਜੇ ਨਾਲ ਜੁੜੇ ਹੋਏ ਦੋ ਅਜਿਹੇ ਸਥਾਨ-ਬਿੰਦੂ ਹਨ ਜਿਨ੍ਹਾਂ ਦੇ ਹਵਾਲੇ ਨਾਲ ਹੀ ਇਹਦਾ ਸਮੁੱਚਾ ਢਾਂਚਾ ਖੜ੍ਹਾ ਕੀਤਾ ਗਿਆ ਹੈ। ਐਵਾਨ-ਇ-ਗ਼ਜ਼ਲ ਇਕ ਨਿੱਘਰਦੇ ਸਮਾਜ ਦਾ ਪ੍ਰਤੀਕ ਹੈ ਜਿਸ ਨੂੰ ਕਲਾ ਉੱਤੇ ਮਾਣ ਹੈ ਅਤੇ ਜੋ ਜਗੀਰੂ ਵਿਵਸਥਾ ਦੀਆਂ ਕਦਰਾਂ-ਕੀਮਤਾਂ, ਜਿਨ੍ਹਾਂ ਦਾ ਝੰਡਾ ਦੋ ਭਾਈ, ਵਾਹਿਦ ਹੁਸੈਨ ਅਤੇ ਅਹਿਮਦ ਹੁਸੈਨ ਉੱਚਾ ਰੱਖਦੇ ਹਨ, ਦੇ ਸਹਾਰੇ ਜੀਵਤ ਹੈ। ਅਲਫ ਲੈਲਾ ਲੁੱਟ-ਚੋਂਘ ਦੇ ਤੱਥ ਅਤੇ ਵਹਿਮਾਂ-ਭਰਮਾਂ ਉੱਤੇ ਆਧਾਰਿਤ, ਦਮ ਤੋੜ ਰਹੇ ਮਜ਼ਹਬੀ ਮਾਹੌਲ ਨੂੰ ਉਜਾਗਰ ਕਰਦਾ ਹੈ, ਜਿਨ੍ਹਾਂ ਦਾ ਝੰਡਾ ਮਸਕੀਨ ਅਲੀ ਸ਼ਾਹ ਤੋਤਾ-ਚਸ਼ਮੀ ਨੇ ਚੁੱਕਿਆ ਹੋਇਆ ਹੈ। ਐਵਾਨ-ਇ-ਗ਼ਜ਼ਲ ਅਜਿਹੀ ਯਾਰ-ਮੰਡਲੀ ਦਾ ਗੜ੍ਹ ਹੈ ਜੋ ਸ਼ਾਇਰੀ ਕਰਦੇ ਹਨ, ਕਾਮੁਕ ਮੌਜ-ਮੇਲਾ ਮਾਣਦੇ ਹਨ ਅਤੇ ਮਿਟ ਰਹੀ ਸ਼ਾਨ ਤੇ ਬਹੁਲਤਾ ਦੇ ਧੁੰਦਲਕੇ ਦਾ ਨਿੱਘ ਭੋਗਦੇ ਹਨ। ਅਲਫ ਲੈਲਾ ਦੀ ਜ਼ਾਹਿਰਾ ਆਰਥਿਕ ਖ਼ੁਸ਼ਹਾਲੀ ਉਸ ਉੱਤੇ ਆਧਾਰਿਤ ਹੈ ਜੋ ਕੁਝ ਵੀ ਅੰਧ-ਵਿਸ਼ਵਾਸੀ ਸ਼ਰਧਾਲੂਆਂ ਅਤੇ ਚੇਲਿਆਂ ਤੋਂ ਮੁੱਛਿਆ ਜਾ ਸਕਦਾ ਹੈ। ਮੁਲੰਮੇਦਾਰ ਸਭਿਆਚਾਰ ਅਤੇ ਕਲੰਕੀ ਧਾਰਮਿਕਤਾ ਦੇ ਇਹਨਾਂ ਦੋਵਾਂ ਕੇਂਦਰਾਂ ਦੀ ਸਾਂਝੀ ਗੱਲ ਹੈ ਲੁੱਟ-ਚੋਂਘ ਦਾ ਤੱਥ ਅਤੇ ਜੀਵਨ ਦੀਆਂ ਬੇਕਿਰਕ ਅਸਲੀਅਤਾਂ ਦਾ ਸਾਹਮਣਾ ਕਰਨ ਸੰਬੰਧੀ ਤੇ ਬਦਲ ਰਹੀਆਂ ਪ੍ਰਸਥਿਤੀਆਂ ਅਨੁਸਾਰ ਆਪਣੇ ਤੌਰ-ਤਰੀਕੇ ਢਾਲਣ ਸੰਬੰਧੀ ਅੜੀਅਲ ਅਰੁਚੀ।

ਠਹਿਰਾਉ ਦੇ ਇਹਨਾਂ ਦੋ ਨੁਕਤਿਆਂ ਵਿਚਕਾਰ ਨਵੀਂ ਗਤੀਸ਼ੀਲਤਾ ਦਾ ਉਭਾਰ ਦੇਖਿਆ ਜਾ ਸਕਦਾ ਹੈ ਜਿਸ ਨੂੰ ਇਕ ਪਾਸੇ ਰੂਪਮਾਨ ਕਰਦਾ ਹੈ ਹੈਦਰ ਅਲੀ ਖ਼ਾਂ ਜੋ ਵਾਹਿਦ ਹੁਸੈਨ ਤੇ ਅਹਿਮਦ ਹੁਸੈਨ ਦਾ ਭਣੋਈਆ ਹੈ ਅਤੇ ਦੂਜੇ ਪਾਸੇ ਰੂਪਮਾਨ ਕਰਦਾ ਹੈ ਰਾਸ਼ਦ ਜੋ ਵਾਹਿਦ ਹੁਸੈਨ ਦਾ ਪੁੱਤਰ ਹੈ। ਹੈਦਰ ਅਲੀ ਖ਼ਾਂ ਕਮਿਊਨਿਸਟ ਪਾਰਟੀ ਦਾ ਅੰਗ ਬਣ ਜਾਂਦਾ ਹੈ ਅਤੇ ਰਾਸ਼ਦ, ਜੋ ਨਿਕਬੁਰਜੂਆ ਸ਼੍ਰੇਣੀ ਦਾ ਪ੍ਰਤੀਨਿਧ ਹੈ, ਛੇਤੀ ਹੀ ਇਕ ਖ਼ੁਸ਼ਹਾਲ ਕਾਰੋਬਾਰੀ ਹੋ ਨਿੱਬੜਦਾ ਹੈ। ਮਸਕੀਨ ਅਲੀ ਸ਼ਾਹ ਦਾ ਪੁੱਤਰ, ਹਮਾਯੂੰ ਜਿਸ ਸਮਾਜ ਵਿਚ ਜਨਮਿਆ ਹੈ, ਉਹਦੀ ਸੜ੍ਹਾਂਦ ਤੋਂ ਉੱਚਾ ਉੱਠਣ ਵਿਚ ਅਸਮਰੱਥ ਹੈ। ਇਸੇ ਲਈ ਮੁਥਾਜ ਬਣਨਾ ਅਤੇ ਉਹਨਾਂ ਟੁਕੜਿਆਂ ਉੱਤੇ ਸਬਰ ਕਰਨਾ ਹੀ ਉਹਦੀ ਹੋਣੀ ਹੈ ਜੋ ਉਹਦੀ ਪਤਨੀ, ਬਤੂਲ ਬੇਗਮ ਆਪਣੇ ਭਾਈ ਵਾਹਿਦ ਹੁਸੈਨ ਤੋਂ ਮੰਗ ਲਿਆਉਂਦੀ ਹੈ। ਨਾਵਲ ਦੇ ਦੋ ਵੱਡੇ ਪਾਤਰ—ਜੋ ਉਹ ਧੁਰਾ ਬਣਦੇ ਹਨ ਜਿਸ ਦੁਆਲੇ ਇਹ ਘੁੰਮਦਾ ਹੈ—ਬਸ਼ੀਰ ਬੇਗਮ ਤੇ ਹੈਦਰ ਅਲੀ ਖ਼ਾਂ ਦੀ ਬੇਟੀ ਚਾਂਦ ਅਤੇ ਬਤੂਲ ਬੇਗਮ ਤੇ ਹਮਾਯੂੰ ਦੀ ਬੇਟੀ ਗ਼ਜ਼ਲ ਹਨ। ਅੱਯਾਜ਼ ਅਤੇ ਸ਼ਹਿਜ਼ਾਦ ਤੋਂ ਮਗਰੋਂ ਹੋਇਆ ਗ਼ਜ਼ਲ ਦਾ ਜਨਮ ਅਲਫ ਲੈਲਾ ਦੀ ਪੁਰਸ਼-ਪ੍ਰਧਾਨ ਦੁਨੀਆ

ਵਿਚ ਚੰਦਰੀ ਗੱਲ ਸਮਝਿਆ ਜਾਂਦਾ ਹੈ । ਮਾਂ ਬਸ਼ੀਰ ਬੇਗਮ ਦੀ ਮੌਤ ਹੋ ਜਾਂਦੀ ਹੈ ਅਤੇ ਪਿਤਾ ਹੈਦਰ ਅਲੀ ਖਾਂ ਅਨਾਰਕਿਸਟਾਂ ਵਿਚ ਸ਼ਾਮਲ ਹੋ ਜਾਂਦਾ ਹੈ ਤੇ ਇਕ ਈਸਾਈ ਔਰਤ, ਸਾਇਆ, ਨਾਲ ਵਿਆਹ ਕਰ ਲੈਂਦਾ ਹੈ । ਇਸ ਕਰਕੇ ਚਾਂਦ ਨਾਨਕੇ ਘਰ, ਐਵਾਨ-ਇ-ਗ਼ਜ਼ਲ ਆਪਣੇ ਮਾਮੇ ਰਾਸ਼ਦ ਅਤੇ ਮਾਮੀ ਰਜ਼ੀਆ ਦੀ ਸਾਂਭ-ਸੰਭਾਲ ਅਧੀਨ ਰਹਿਣ ਆ ਜਾਂਦੀ ਹੈ । ਇਸੇ ਤਰ੍ਹਾਂ ਆਪਣੀ ਮਾਂ, ਬਤੂਲ ਬੇਗਮ ਦੀ ਮੌਤ ਤੋਂ ਮਗਰੋਂ ਗ਼ਜ਼ਲ ਲਈ ਵੀ ਐਵਾਨ-ਇ-ਗ਼ਜ਼ਲ ਲੱਗਭਗ ਪੱਕਾ ਨਿਵਾਸ ਹੀ ਬਣ ਜਾਂਦਾ ਹੈ । ਉਹਨਾਂ ਦੋਵਾਂ ਦੇ ਜੀਵਨ ਇਕ ਦੂਜੀ ਦੇ ਸਮਾਨੰਤਰ ਹੀ ਚਲਦੇ ਹਨ । ਚਾਂਦ ਅਤੇ ਗ਼ਜ਼ਲ ਨੂੰ ਦੋ ਸ਼ੀਸ਼ੇ ਸਮਝਿਆ ਜਾ ਸਕਦਾ ਹੈ ਜੋ ਇਕ ਦੂਜੇ ਦੇ ਸਾਹਮਣੇ ਖੜ੍ਹੇ ਹੋਣ ਅਤੇ ਇਸ ਪ੍ਰਕਾਰ ਸਮਕਾਲੀ ਸਮਾਜਿਕ ਬਣਤਰ ਦੀ ਨੁਹਾਰ ਪ੍ਰਗਟਾਉਂਦੇ ਹੋਣ ।

ਚਾਂਦ ਅਤੇ ਗ਼ਜ਼ਲ ਦੋਵੇਂ ਦੁਖਾਂਤਿਕ ਪਾਤਰ ਹਨ । ਉਹ ਦੋਵੇਂ ਉਸ ਮਾਹੌਲ, ਜਿਸ ਵਿਚ ਉਹ ਜੰਮੀਆਂ-ਪਲੀਆਂ ਹਨ, ਦੇ ਸਮਾਜਿਕ ਅਤੇ ਆਰਥਿਕ ਬੰਧਨਾਂ ਦੀਆਂ ਸ਼ਿਕਾਰ ਹੋ ਜਾਂਦੀਆਂ ਹਨ । ਚਾਂਦ ਬੇਹੱਦ ਖ਼ੂਬਸੂਰਤ ਮੁਟਿਆਰ ਹੈ । ਉਸ ਵਿਚ ਸੰਗੀਤ ਅਤੇ ਰੰਗਮੰਚ-ਅਭਿਨੈ ਦੀਆਂ ਰਚਨਾਤਮਿਕ ਕਲਾਵਾਂ ਦੀ ਸੰਭਾਵਨਾ ਹੈ । ਉਹ ਹੈਦਰਾਬਾਦ ਦੇ ਕਲਾ-ਹਲਕਿਆਂ ਵਿਚ ਆਪਣਾ ਪ੍ਰਵੇਸ਼ ਦੰਗ ਕਰ ਦੇਣ ਵਾਲੀ ਸਫ਼ਲਤਾ ਨਾਲ ਕਰਦੀ ਹੈ । ਰਾਜਾ ਸ਼ਿਵ ਰਾਜ, ਭਾਨ ਸਾਹਿਬ ਅਤੇ ਬਲਗਰਾਮੀ ਜਿਹੇ ਦੁਸ਼ਟ ਕਾਮੀ ਕੁਰਾਹੀਆਂ, ਕਲਾ-ਨਿਰਮਾਤਾਵਾਂ ਅਤੇ ਕਾਰੋਬਾਰੀਆਂ ਵੱਲੋਂ ਉਹਨੂੰ ਫਾਹ ਲਏ ਜਾਣ ਅਤੇ ਖ਼ਰਾਬ ਕੀਤੇ ਜਾਣ ਬਾਰੇ ਰਾਸ਼ਦ ਜਾਣ-ਬੁੱਝ ਕੇ ਅੱਖਾਂ ਬੰਦ ਕਰ ਰਖਦਾ ਹੈ । ਉਹ ਆਪ ਇਕ ਨੌਜਵਾਨ ਬੁੱਤਕਾਰ, ਸੰਜੀਵ ਨੂੰ ਪਿਆਰ ਕਰਨ ਲਗਦੀ ਹੈ । ਅੱਗੇ ਚੱਲ ਕੇ ਸੰਜੀਵ ਤਨੋਂ-ਮਨੋਂ ਰੂਪੋਸ਼ ਗੁਰੀਲਾ ਸਰਗਰਮੀਆਂ ਵਿਚ ਪੈ ਜਾਂਦਾ ਹੈ । ਉਹ ਚਾਂਦ ਨੂੰ ਤਿਆਗ ਦਿੰਦਾ ਹੈ ਜੋ ਸ਼ਾਇਦ ਉਸ ਕਠੋਰ ਜੀਵਨ ਦੀ ਆਦੀ ਬਣਨ ਤੋਂ ਅਸਮਰੱਥ ਹੈ ਜਿਸ ਦੀ ਆਦਤ ਸੰਜੀਵ ਨੂੰ ਪਈ ਹੋਈ ਹੈ । ਸੰਜੀਵ ਮਗਰੋਂ ਜਾ ਕੇ ਫ਼ਾਤਿਮਾ ਬੇਗਮ ਦੀ ਧੀ, ਕੈਸਰ ਨਾਲ ਵਿਆਹ ਕਰ ਲੈਂਦਾ ਹੈ । ਕੈਸਰ ਦਹਿਸ਼ਤਵਾਦੀ ਸਰਗਰਮੀਆਂ ਵਿਚ ਉਹਦੇ ਨਾਲ ਕੰਮ ਕਰਦੀ ਹੈ । ਉਹਨਾਂ ਦੇ ਘਰ ਅਸਾਧਾਰਨ ਹੱਦ ਤੱਕ ਸੂਝਵਾਨ ਅਤੇ ਗੁਣਵਾਨ ਬੇਟੀ, ਕਰਾਂਤੀ ਜਨਮ ਲੈਂਦੀ ਹੈ । ਕਰਾਂਤੀ ਨੂੰ ਐਵਾਨ-ਇ-ਗ਼ਜ਼ਲ ਵਿਚ ਚਾਂਦ ਕੋਲ ਛੱਡ ਦਿੱਤਾ ਜਾਂਦਾ ਹੈ ਅਤੇ ਫੇਰ ਗ਼ਜ਼ਲ ਕੋਲ । ਚਾਂਦ ਦੀ ਸਰੀਰਕ ਸੁੰਦਰਤਾ ਜਾਂਦੀ ਰਹੀ । ਸੰਜੀਵ ਨੇ ਉਹਨੂੰ ਛੱਡ ਦਿੱਤਾ । ਉਹ ਸਦਾ ਹੀ ਸੌਦੇਬਾਜ਼ੀ ਦਾ ਸ਼ਿਕਾਰ ਹੁੰਦੀ ਹੈ । ਅੰਤ ਨੂੰ ਉਹ ਬਹਾਦਰਾਂ ਵਾਂਗ, ਪਰ ਅਪਜਸੀ ਮੌਤ ਮਰਦੀ ਹੈ । ਗ਼ਜ਼ਲ ਵਿਚ ਵੀ ਕਲਾਤਮਿਕ ਗੁਣਵਾਨਤਾ ਓਨੀਂ ਹੀ ਹੈ । ਉਹ ਅਜਿਹੇ ਜੀਵਨ-ਪੰਧ ਦੀ ਪਾਂਧੀ ਬਣੀ ਰਹੀ ਹੈ ਜੋ ਅਨੇਕ ਪੱਖਾਂ ਤੋਂ ਚਾਂਦ ਦੇ ਜੀਵਨ-ਪੰਧ ਵਰਗਾ ਹੀ ਹੈ । ਉਹਦੀ ਕਾਮੁਕ ਖਿੱਚ ਚਾਂਦ ਨਾਲੋਂ ਵੀ ਤਿਖੇਰੀ ਹੈ ਅਤੇ ਉਹ ਚਾਂਦ ਦੀ ਜੁਸ਼ੀਲੀ ਪ੍ਰਸੰਸਕ ਹੈ । ਉਹ ਤੂਫ਼ਾਨੀ ਜੀਵਨ-ਪੰਧ ਉੱਤੇ ਧੱਕੀ ਜਾਂਦੀ ਹੈ ਅਤੇ ਉਹਦਾ ਵੀ ਚਾਂਦ ਜਿਹਾ ਹੀ ਤਬਾਹਕਾਰ ਅੰਤ ਹੁੰਦਾ ਹੈ । ਉਹ ਭਾਨ ਸਾਹਿਬ, ਬਲਗਰਾਮੀ ਅਤੇ ਨਸੀਰ ਜਿਹੇ ਬਦਮਾਸ਼ਾਂ ਨਾਲ ਅਨੇਕ ਪਿਆਰ-ਤੰਦਾਂ ਵਿਚ ਉਲਝਦੀ

ਹੈ। ਉਹ ਸਾਰੇ ਹੀ ਉਹਨੂੰ ਛੱਡ ਜਾਂਦੇ ਹਨ। ਅੰਤ ਨੂੰ ਰਾਸ਼ਦ ਦਾ ਪੁੱਤਰ, ਸ਼ਾਹੀਨ ਆਪਣੇ ਮਾਪਿਆਂ ਦੇ ਸਖ਼ਤ ਵਿਰੋਧ ਦੇ ਬਾਵਜੂਦ ਉਹਨੂੰ ਵਿਆਹੁਣ ਦੀ ਪੇਸ਼ਕਸ਼ ਕਰਦਾ ਹੈ। ਇਕ ਪੱਖੋਂ ਇਹ ਕਿਹਾ ਜਾ ਸਕਦਾ ਹੈ ਕਿ ਉਹਨੇ ਗ਼ਜ਼ਲ ਨੂੰ ਬੜੀ ਸੂਰਬੀਰਤਾ ਨਾਲ ਉਸ ਦਲਦਲ ਅਤੇ ਨਿਘਾਰ ਵਿਚੋਂ ਕੱਢਿਆ ਜਿਸ ਵਿਚ ਉਹ ਡਿੱਗ ਪਈ ਸੀ। ਇਸੇ ਸਮੇਂ ਇਹ ਗੱਲਾਂ ਵੀ ਉਡਾਈਆਂ ਜਾ ਰਹੀਆਂ ਸਨ ਕਿ ਉਹਨੂੰ ਸ਼ੇਖ਼ੂ ਮੀਆਂ, ਜੋ ਸਮਾਜ ਦੀ ਮੈਲ ਹੈ, ਦੇ ਕਿੱਲੇ ਨਾਲ ਬੰਨ੍ਹ ਦਿੱਤਾ ਜਾਵੇ।

ਪਹਿਲਾਂ ਹੈਦਰਾਬਾਦ ਦਾ ਇਕ ਪ੍ਰਸਿੱਧ ਉਰਦੂ ਗ਼ਜ਼ਲਗੋ, ਸਰੂਰ, ਕਿਸੇ ਹੱਦ ਤੱਕ ਆਪਣੀਆਂ ਸੁਰਜੀਤ ਹੋਈਆਂ ਰੁਮਾਂਟਿਕ ਉਮੰਗਾਂ ਦਾ ਡੰਗਿਆ ਅਤੇ ਕਿਸੇ ਹੱਦ ਤੱਕ ਤਰਸ ਦਾ ਪ੍ਰੇਰਿਆ, ਗ਼ਜ਼ਲ ਸਾਹਮਣੇ ਵਿਆਹ ਦੀ ਤਜਵੀਜ਼ ਰੱਖਣ ਹੀ ਲੱਗਿਆ ਸੀ। ਜਦੋਂ ਚਾਰ-ਚੁਫੇਰਿਉਂ ਪਏ ਕਿਸਮਤ ਦੇ ਧੱਕਿਆਂ ਦੀ ਭੰਨੀ-ਤੋੜੀ ਗ਼ਜ਼ਲ ਉਹਦੀ ਬਾਕਾਇਦਾ ਪਤਨੀ ਵਜੋਂ ਸ਼ਾਹੀਨ ਦੇ ਸੁਖ-ਸਲਾਮਤੀ ਦੇ ਆਸਰੇ ਵਿਚ ਟਿਕ ਗਈ ਲਗਦੀ ਹੈ, ਸਰਹੱਦ ਦੇ ਪਾਰੋਂ ਆਪਣੀ ਪਤਨੀ, ਨਫ਼ੀਸ ਨਾਲ ਨਸੀਰ ਦਾ ਆਉਣਾ ਇਕ ਕਿਸਮ ਦੀ ਪ੍ਰਤਿਸਿਖਰ ਹੋ ਨਿੱਬੜਦਾ ਹੈ। ਗ਼ਜ਼ਲ ਨੂੰ ਨਾ ਕੇਵਲ ਉਸ ਨਾਲ ਚੋਰੀ-ਛਿੱਪੇ ਸਰੀਰਕ ਮੇਲ ਲਈ ਹੀ ਬੇਵੱਸ ਹੋਣਾ ਪੈਂਦਾ ਹੈ, ਸਗੋਂ ਉਹ ਗ਼ਜ਼ਲ ਦੀ ਉਂਗਲ ਵਿਚੋਂ ਸੋਨੇ ਦੀ ਉਹ ਛਾਪ ਵੀ ਉਤਾਰ ਦਿੰਦਾ ਹੈ ਜੋ ਉਹਨੇ ਉਸ ਨਾਲ ਕਿਸੇ ਸਮੇਂ ਹੋਈ ਆਪਣੀ ਮੰਗਣੀ ਦੀ ਇਕ ਨਿਸ਼ਾਨੀ ਵਜੋਂ ਇਹਨਾਂ ਸਾਰੇ ਸਾਲਾਂ ਦੌਰਾਨ ਪਹਿਣ ਰੱਖੀ ਸੀ ਅਤੇ ਜਿਸ ਬਾਰੇ ਸ਼ਾਹੀਨ ਨੇ ਕਦੀ ਇਤਰਾਜ਼ ਨਹੀਂ ਸੀ ਕੀਤਾ। ਇਹ ਇਕ ਕਿਸਮ ਦਾ ਤਾਵੀਜ਼ ਸੀ ਜਿਸ ਦੀ ਸੰਭਾਲ ਉੱਤੇ ਗ਼ਜ਼ਲ ਦੀ ਹੋਂਦ ਦਾ ਬਣੇ ਰਹਿਣਾ ਨਿਰਭਰ ਸੀ। ਛਾਪ ਨੂੰ ਉਂਗਲੀ ਵਿਚ ਨਾ ਦੇਖ ਕੇ ਉਹਦੇ ਸਮੁੱਚੇ ਵਜੂਦ ਵਿਚ ਜਜ਼ਬਿਆਂ ਦਾ ਭੂਚਾਲ ਆ ਜਾਂਦਾ ਹੈ ਅਤੇ ਉਹ ਤੀਰ-ਵਿੰਨ੍ਹੀ ਹਿਰਨੀ ਵਾਂਗ ਢਹਿ-ਢੇਰੀ ਹੋ ਜਾਂਦੀ ਹੈ। ਮੌਤ ਦੀ ਸਮੁੱਚੀ ਪੀੜ ਅਤੇ ਵੇਦਨਾ ਉਹਦੀਆਂ ਅੱਖਾਂ ਵਿਚੋਂ ਡੁੱਲ੍ਹ-ਡੁੱਲ੍ਹ ਪੈਂਦੀ ਹੈ। ਪਹਿਲਾਂ ਗ਼ਜ਼ਲ ਆਪਣੇ ਸਾਰੇ ਸਾਬਕਾ ਪ੍ਰੇਮੀਆਂ ਦੀਆਂ ਤਸਵੀਰਾਂ ਵਾਲੀ ਐਲਬਮ ਨੂੰ ਅੱਗ ਵਿਚ ਸੁੱਟ ਦਿੰਦੀ ਹੈ। ਤੇ ਅਜੀਬ ਗੱਲ ਦੇਖੋ ਕਿ ਐਲਬਮ ਦੀ ਸੁਆਹ ਵਿਚੋਂ ਕੇਵਲ ਸਰੂਰ ਦੀ ਅਧ-ਮੱਚੀ ਤਸਵੀਰ ਹੀ ਬਚਦੀ ਹੈ ਅਤੇ ਉਹਦੀ ਇਕ ਅੱਖ ਗ਼ਜ਼ਲ ਵੱਲ ਜਿਵੇਂ ਲਗਾਤਾਰ ਝਾਕ ਰਹੀ ਹੈ। ਇਹ ਗੱਲ ਪ੍ਰਤੀਕਮਈ ਢੰਗ ਨਾਲ ਇਹ ਸੁਝਾਉਂਦੀ ਹੈ ਕਿ ਇਹ ਉਹ ਇਕੱਲਾ ਹੀ ਹੈ ਜੋ ਉਹਨੂੰ ਸੱਚੇ ਦਿਲੋਂ ਪਿਆਰ ਕਰਦਾ ਰਿਹਾ ਹੈ, ਪਰ ਗ਼ਜ਼ਲ ਹੀ ਏਨੀਂ ਦਲੇਰੀ ਨਾ ਕਰ ਸਕੀ ਕਿ ਉਹਦੀ ਵਿਆਹ ਦੀ ਪੇਸ਼ਕਸ਼ ਪ੍ਰਵਾਨ ਕਰ ਲੈਂਦੀ। ਉਹ ਇਸ ਸੂਰਤ ਵਿਚ ਭੜਕੀਲੇ, ਰੁਮਾਂਟਿਕ ਜਜ਼ਬੇ ਅਧੀਨ ਮੌਜ-ਮੇਲੇ ਲਈ ਨਹੀਂ ਸੀ ਤਾਂਘ ਰਹੀ ਸਗੋਂ ਇਕ ਕਿਸਮ ਦੇ ਗੁੰਮਨਾਮ ਜੀਵਨ ਦੇ ਸਾਧਾਰਨ ਤੇ ਚੁੱਪੀਤੇ ਸੁਖ ਦੀ ਰੀਝ ਰੱਖ ਰਹੀ ਸੀ। ਪਰ ਹੋਣੀ ਨੂੰ ਇਹ ਮਨਜ਼ੂਰ ਨਹੀਂ ਸੀ।

ਇਹ ਗੱਲ ਪਹਿਲਾਂ ਹੀ ਕਹੀ ਜਾ ਚੁੱਕੀ ਹੈ ਕਿ ਗ਼ਜ਼ਲ ਤਾਂ ਚਾਂਦ ਨੂੰ ਆਪਣੇ ਲਈ ਇਕ ਉਦਾਹਰਣ ਸਮਝਦੀ ਸੀ। ਉਹਨੂੰ ਆਪਣੀ ਪ੍ਰੇਰਨਾ-ਸਰੋਤ ਮੰਨ ਕੇ ਉਹ ਹਰ ਤਰੀਕੇ ਨਾਲ ਉਹਦੇ ਪੈਰ-ਚਿੰਨ੍ਹਾਂ ਉੱਤੇ ਚੱਲਣ ਦਾ ਜਤਨ ਕਰਦੀ ਰਹੀ ਸੀ। ਆਖ਼ਰ

ਨੂੰ ਉਹਦਾ ਦੁਖਾਂਤਿਕ ਅੰਤ ਵੀ ਚਾਂਦ ਦੇ ਦੁਖਾਂਤਿਕ ਅੰਤ ਵਰਗਾ ਹੀ ਹੁੰਦਾ ਹੈ। ਪਰ ਉਹ ਕੁਝ ਵਧੀਕ ਜਟਿਲ ਪਾਤਰ ਹੈ, ਜੋ ਚਾਂਦ ਨਾਲੋਂ ਵਧੀਕ ਅਸਪੱਸ਼ਟ ਅਤੇ ਦੁਬਿਧਾਪੂਰਨ ਹੈ। ਘਟਨਾਵਾਂ ਦੇ ਵਹਿਣ ਨੂੰ ਧਿਆਨ ਨਾਲ ਦੇਖਦਿਆਂ ਪਾਠਕ ਮਹਿਸੂਸ ਕਰਦਾ ਹੈ ਕਿ ਚਾਂਦ ਅਤੇ ਗ਼ਜ਼ਲ, ਦੋਵੇਂ ਰਾਸ਼ਦ ਦੀਆਂ ਨਿਰੰਤਰ ਵਧਦੀਆਂ ਲਾਲਸਾਵਾਂ ਦੀ ਪੂਰਤੀ ਵਿਚ ਸਾਧਨ ਬਣਾ ਦਿੱਤੀਆਂ ਗਈਆਂ। ਹਮਾਯੂੰ ਦੀ ਮੁਥਾਜੀ ਅਤੇ ਬੇਵਸੀ ਗ਼ਜ਼ਲ ਦੇ ਸਨਕ ਅਤੇ ਪਾਪ ਤੇ ਭ੍ਰਿਸ਼ਟਾਚਾਰ ਦੀ ਨਿਵਾਣ ਵਿਚ, ਪਹਾੜੋਂ ਰੁੜ੍ਹਦੇ ਪੱਥਰ ਵਾਂਗ, ਉਹਦੀ ਉਤਰਾਈ ਲਈ ਕੋਈ ਘੱਟ ਜ਼ਿੰਮੇਵਾਰ ਨਹੀਂ। ਉਹਦੇ ਮਾਮਲੇ ਵਿਚ ਜਿਹੜੀ ਗੱਲ ਖਾਸ ਕਰਕੇ ਵਰਨਣਯੋਗ ਹੈ, ਉਹ ਹੈ ਇਕ ਖਾਸ ਕਿਸਮ ਦੀ ਮਾਨਸਿਕਤਾ ਦਾ, ਇਕ ਕਿਸਮ ਦੀ ਵਲੂੰਧਰੀ ਹੋਈ ਤੇ ਪੀੜਤ ਸ਼ਖ਼ਸੀਅਤ ਦਾ ਵਿਕਾਸ। ਉਹਦੇ ਨਾਲ ਰਹਿੰਦੇ ਲੋਕ ਉਹਨੂੰ ਸਦਾ ਹੀ ਤ੍ਰਿਸਕਾਰਦੇ ਹਨ ਅਤੇ ਉਹਦਾ ਮਖੌਲ ਉਡਾਉਂਦੇ ਹਨ। ਉਹ ਝੱਟ ਆਪਣੇ ਚੰਚਲ ਪ੍ਰੇਮੀਆਂ ਦੀਆਂ ਮਿੱਠੀਆ-ਮਿੱਠੀਆਂ ਗੱਲਾਂ ਵਿਚ ਆ ਜਾਂਦੀ ਹੈ। ਜਦੋਂ ਉਹਦੇ ਨਾਲ ਪਿਆਰ ਦੇ ਕਪਟੀ ਇਕਰਾਰ ਕੀਤੇ ਜਾਂਦੇ ਹਨ, ਉਹ ਇਕਦਮ ਪੰਘਰ ਜਾਂਦੀ ਹੈ।

ਚਾਂਦ ਵਾਂਗ ਹੀ ਉਹ ਸਮਾਜ ਦੀ ਉਸਤਤ-ਬਿੰਦੂ ਹੈ, ਆਪਣੀ ਸਜੀਵਤਾ ਤੇ ਚੰਚਲ ਸੁਹੱਪਣ ਬਾਰੇ ਸੁਚੇਤ ਹੈ ਅਤੇ ਵਡਮੁੱਲੀਆਂ ਸੁਗਾਤਾਂ ਦੀ ਪ੍ਰਾਪਤ-ਕਰਤਾ ਹੈ। ਉਹ ਭਰਮਾਉਣ-ਪਸਮਾਉਣ ਦੇ ਜਤਨਾਂ ਸਾਹਮਣੇ ਝੱਟ ਨਰਮ ਪੈ ਜਾਂਦੀ ਹੈ। ਇਹੋ ਗੱਲ ਉਹਦੀ ਬਰਬਾਦੀ ਦਾ ਕਾਰਨ ਬਣਦੀ ਹੈ। ਵਾਹਿਦ ਹੁਸੈਨ ਦੁਰਾਚਾਰ ਅਤੇ ਨਿਘਾਰ ਦੀ ਚੜ੍ਹਦੀ ਕਾਂਗ ਨੂੰ ਰੋਕਣ ਤੋਂ ਬੁਰੀ ਤਰ੍ਹਾਂ ਅਸਮਰੱਥ ਹੈ। ਅਜਿਹਾ ਕਿਸੇ ਹੱਦ ਤੱਕ ਤਾਂ ਸਮਾਜਿਕ ਅਸਲੀਅਤਾਂ ਨਾਲ ਪੈਰ ਮਿਲਾ ਕੇ ਤੁਰਨ ਦੀ ਉਹਦੀ ਸੁਭਾਵਿਕ ਅਯੋਗਤਾ ਕਾਰਨ ਹੈ ਅਤੇ ਕਿਸੇ ਹੱਦ ਤੱਕ ਉਹਦੀ ਵਧਦੀ ਉਮਰ ਵੱਲੋਂ ਉਹਨੂੰ ਨਿਕਾਰਾ ਬਣਾ ਦਿੱਤੇ ਜਾਣ ਕਾਰਨ ਹੈ। ਐਵਾਨ-ਇ-ਗ਼ਜ਼ਲ ਅਤੇ ਅਲਫ ਲੈਲਾ ਵਿਚ ਮਰਯਾਦਾਹੀਣਤਾ ਦਾ ਬੋਲਬਾਲਾ ਹੈ। ਇਹ ਗੱਲ ਚਾਂਦ ਅਤੇ ਗ਼ਜ਼ਲ, ਦੋਵਾਂ ਨੂੰ ਬੇਮੁਹਾਰੇ ਕਾਮੁਕ ਮੌਜਮੇਲੇ ਦੀ ਅਸ਼ਲੀਲਤਾ ਵਿਚ ਧਸ ਜਾਣ ਲਈ ਪ੍ਰੇਰਦੀ ਹੈ। ਉਹ ਜਿਨ੍ਹਾਂ ਬਾਜ਼ਾਂ ਦੇ ਪੰਜਿਆਂ ਵਿਚ ਫਸਦੀਆਂ ਹਨ, ਉਹਨਾਂ ਨੂੰ ਮਾਸ ਚੂੰਡ ਲੈਣ ਦੀ ਖੁੱਲ੍ਹ ਦੇ ਦਿੰਦੀਆਂ ਹਨ।

ਭਾਨ ਸਾਹਿਬ ਅਤੇ ਬਲਗਰਾਮੀ ਉਸਤਾਦ ਦੁਰਾਚਾਰੀ ਅਤੇ ਬਦਮਾਸ਼ ਹਨ। ਅਹਿਮਦ ਹੁਸੈਨ ਦਾ ਨਾਜਾਇਜ਼ ਪੁੱਤਰ, ਨਸੀਰ ਵੀ ਗੁੰਡਾ ਅਤੇ ਮੁਸ਼ਟੰਡਾ ਹੈ। ਅਜਿਹੇ ਬੰਦਿਆਂ ਤੋਂ ਇਲਾਵਾ ਅਸੀਂ ਖ਼ੁਰਸ਼ੀਦ ਆਪਾ ਜਿਹੇ ਲਚਰ ਪਾਤਰ ਵੀ ਦੇਖਦੇ ਹਾਂ। ਉਹ ਦਲਾਲੀ ਕਰਦੀ ਹੈ ਅਤੇ ਸਭ ਤੋਂ ਵੱਧ ਬੋਲੀ ਦੇਣ ਵਾਲਿਆਂ ਨੂੰ ਕੱਚੀਆਂ-ਕੁਆਰੀਆਂ ਕੁੜੀਆਂ ਵੇਚਣ ਦਾ ਭਰਪੂਰ ਕਾਰੋਬਾਰ ਚਲਾਉਂਦੀ ਹੈ। ਚਾਂਦ ਅਤੇ ਗ਼ਜ਼ਲ ਦੇ ਤੂਫ਼ਾਨੀ ਜੀਵਨ ਅਤੇ ਉਹਨਾਂ ਦੀ ਜ਼ਿੰਦਗੀ ਦੇ ਉਤਾਰ-ਚੜ੍ਹਾਅ ਸਰੀਰ ਅਤੇ ਸ਼ੈਤਾਨ ਵਿਚਕਾਰ ਟਕਰਾਉ ਦੀ ਇਕ ਉਦਾਹਰਣ ਸਮਝੇ ਜਾ ਸਕਦੇ ਹਨ, ਜਿਸ ਵਿਚ ਉਹਨਾਂ ਨੂੰ ਪੈਰ-ਪੈਰ ਉੱਤੇ ਉਲਝਣਾ ਪੈਂਦਾ ਹੈ। ਇਹਨੂੰ ਉਹਨਾਂ ਅਨੇਕ ਭੇਖਾਂ ਦਾ ਜਿਨ੍ਹਾਂ ਵਿਚ ਕਾਮਦੇਵ ਕੰਮ ਕਰਦਾ ਹੈ ਅਤੇ ਉਹਨਾਂ ਮੁਸੀਬਤਾਂ ਦਾ ਜਿਨ੍ਹਾਂ ਵਿਚ

ਉਹਦਾ ਕੰਮ ਕਰਨਾ ਉਲਝਦਾ ਰਹਿੰਦਾ ਹੈ, ਇਕ ਪ੍ਰਗਟਾਵਾ ਵੀ ਸਮਝਿਆ ਜਾ ਸਕਦਾ ਹੈ। ਇਸ ਟਕਰਾਉ ਵਿਚੋਂ ਹੀ ਸਾਰੀ ਬਦਕਿਸਮਤੀ, ਸਾਰੀ ਕੁੜੱਤਣ ਅਤੇ ਵਾਰ-ਵਾਰ ਦੀ ਮੋਹ-ਭੰਗਤਾ ਨਿੱਕਲਦੀਆਂ ਹਨ, ਜਿਨ੍ਹਾਂ ਦਾ ਸਾਹਮਣਾ ਕਰਨਾ ਅਤੇ ਜਿਨ੍ਹਾਂ ਵਿਚ ਸਾਂਝੀਦਾਰ ਹੋਣਾ ਚਾਂਦ ਅਤੇ ਗ਼ਜ਼ਲ, ਦੋਵਾਂ ਦੀ ਹੋਣੀ ਹੈ।

ਕੀ ਇਹਤੋਂ ਇਹ ਹਕੀਕਤ ਵੀ ਉੱਭਰ ਕੇ ਸਾਹਮਣੇ ਨਹੀਂ ਆਉਂਦੀ ਕਿ ਇਸ ਪੁਰਸ਼-ਪ੍ਰਧਾਨ ਸੰਸਾਰ ਵਿਚ ਇਸਤਰੀ ਇਕ ਖਿਡੌਣੇ ਤੋਂ ਵੱਧ ਕੁਝ ਵੀ ਨਹੀਂ ਅਤੇ ਉਹਦੀਆਂ ਕੋਮਲ ਭਾਵਨਾਵਾਂ ਤੇ ਸੂਖਮ ਸੰਵੇਦਨਸ਼ੀਲਤਾ ਨੂੰ ਸੌਦਾਗਰ ਸਮਾਜ ਦੇ ਚਾਲਕ ਧਨ-ਆਧਾਰਿਤ ਰਿਸ਼ਤੇ-ਨਾਤੇ ਪਲੀਤ ਕਰ ਦਿੰਦੇ ਹਨ ? ਚਾਂਦ ਅਤੇ ਗ਼ਜ਼ਲ, ਦੋਵੇਂ ਆਪਣੇ ਮਨੋਹਰ ਸਰੀਰਕ ਸੁਹੱਪਣ ਦੇ ਪੱਖੋਂ ਅਤੇ ਆਪਣੇ ਰਵਈਏ ਦੀ ਸਹਿਜਤਾ ਦੇ ਪੱਖੋਂ ਉਹਨਾਂ ਤਿੱਤਲੀਆਂ ਵਰਗੀਆਂ ਹਨ ਜਿਨ੍ਹਾਂ ਦੇ ਖੰਭ ਉਹਨਾਂ ਲੋਕਾਂ ਨੇ ਕਤਰ ਅਤੇ ਝਾੜ ਦਿੱਤੇ ਹੋਣ ਜਿਨ੍ਹਾਂ ਦੇ ਹੱਥਾਂ ਵਿਚ ਸੱਤਾ ਅਤੇ ਦੌਲਤ ਦੀਆਂ ਤੰਦਾਂ ਹਨ। ਰਾਸ਼ਦ ਤਾਂ ਇਹ ਗੱਲ ਉੱਕਾ ਸਮਝ ਅਤੇ ਚਿਤਵ ਹੀ ਨਹੀਂ ਸਕਦਾ ਕਿ ਉਹਦੀ ਨੀਤੀ ਅਤੇ ਵਿਹਾਰਕਤਾ ਚਾਂਦ ਤੇ ਗ਼ਜ਼ਲ, ਦੋਵਾਂ ਦੀ ਬਰਬਾਦੀ ਵਿਚ ਕਿਸ ਹੱਦ ਤੱਕ ਹਿੱਸਾ ਪਾਉਣਗੀਆਂ। ਹਮਾਯੂੰ ਤਾਂ ਹੈ ਹੀ ਨੀਰਸ, ਮੂੜ੍ਹ ਅਤੇ ਨੀਚ। ਉਹ ਹਾਲਤ ਨੂੰ ਵਿਗੜਨ ਦਿੰਦਾ ਹੈ ਅਤੇ ਉਹਨੂੰ ਠੀਕ ਸੇਧ ਦੇਣ ਤੋਂ ਅਸਮਰੱਥ ਰਹਿੰਦਾ ਹੈ। ਉਹ ਗ਼ਜ਼ਲ ਦੁਆਲੇ ਜੁੜੇ ਹੋਏ ਲਫੰਗਿਆਂ ਵਲੋਂ ਵਰ੍ਹਾਈਆਂ ਜਾਦੀਆਂ ਬਖ਼ਸ਼ੀਸ਼ਾਂ ਨਾਲ ਕੀਲਿਆ ਗਿਆ ਲਗਦਾ ਹੈ। ਉਹ ਹਰਾਮਖ਼ੋਰ ਰਹਿਣ-ਸਹਿਣ ਦਾ ਆਦੀ ਹੋ ਗਿਆ ਹੈ।

ਵਾਹਿਦ ਹੁਸੈਨ ਅਤੇ ਅਹਿਮਦ ਹੁਸੈਨ ਜਿਹੇ ਪਾਤਰ ਧਨ-ਦੌਲਤ ਦੇ ਨਿੱਘਰੇ ਹੋਏ ਵਾਰਿਸ ਹਨ ਜੋ ਬੱਸ ਸਮਾਂ ਵਿਹਾ ਚੁੱਕੀਆਂ ਰੀਤਾਂ-ਰਸਮਾਂ ਨੂੰ ਚਿੰਬੜੇ ਹੋਏ ਹਨ। ਮਸਕੀਨ ਅਲੀ ਸ਼ਾਹ, ਮੁਕਾਬਲਤਨ, ਵਧੇਰੇ ਬਲਵਾਨ ਅਤੇ ਕਪਟੀ ਹੈ। ਪਰ ਉਸ ਨੂੰ ਘਟਨਾਵਾਂ ਦਾ ਵਹਿਣ ਲੰਮੇ ਸਮੇਂ ਲਈ ਦੇਖਣ ਦਾ ਅਵਸਰ ਹੀ ਨਹੀਂ ਮਿਲਦਾ। ਵਾਹਿਦ ਹੁਸੈਨ ਦੀ ਪਤਨੀ ਬੀਬੀਜਾਨ ਅਤੇ ਅਹਿਮਦ ਹੁਸੈਨ ਦੀ ਪਤਨੀ ਉਜਾਲਾ ਬੇਗਮ ਨਿਸਤੇਜ ਅਣਹੋਈਆਂ ਹਨ। ਕੈਸਰ ਜਿਸ ਨੂੰ ਪਹਿਲਾਂ ਐਵਾਨ-ਇ-ਗ਼ਜ਼ਲ ਵਿਚ ਲਗਾਤਾਰ ਠਿੱਠ ਕੀਤਾ ਜਾਂਦਾ ਸੀ ਤੇ ਠੱਠੇ-ਮਖੌਲ ਦਾ ਨਿਸ਼ਾਨਾ ਬਣਾਇਆ ਜਾਂਦਾ ਸੀ ਅਤੇ ਜੋ ਮਗਰੋਂ ਸੰਜੀਵ ਨਾਲ ਵਿਆਹ ਕਰ ਲੈਂਦੀ ਹੈ, ਵਧੇਰੇ ਸਖ਼ਤ-ਜਾਨ ਹੈ। ਉਹ ਰੂਪੋਸ਼ ਦਹਿਸ਼ਤ-ਪਸੰਦਾਂ ਦੇ ਟੋਲੇ ਵਿਚ ਮਿਲ ਜਾਂਦੀ ਹੈ। ਉਹ ਇਕ ਗੰਭੀਰ, ਕੋਮਲਭਾਵੀ ਲੜਕੀ, ਕਰਾਂਤੀ ਦੀ ਮਾਂ ਬਣਦੀ ਹੈ। ਕਰਾਂਤੀ ਨੂੰ ਜਵਾਨ-ਰੁੱਤ ਦੇ ਪ੍ਰੇਮ ਦੀਆਂ ਜਜ਼ਬਾਤੀ ਗੱਲਾਂ ਬਿਲਕੁਲ ਨਹੀਂ ਟੁੰਬਦੀਆਂ। ਇਸੇ ਕਰਕੇ ਨੀਚ ਤੀਵੀਂਬਾਜ਼, ਨਸੀਰ, ਜਿਸ ਨੂੰ ਕਰਾਂਤੀ ਦੀ ਅਸਾਧਾਰਨ ਸੁੰਦਰਤਾ ਚੁੰਧਿਆ ਦਿੰਦੀ ਹੈ, ਦੀਆਂ ਸੈਨਤਾਂ ਨੂੰ ਉਹ ਨਫ਼ਰਤ ਨਾਲ ਠੁਕਰਾ ਦਿੰਦੀ ਹੈ।

ਗਤੀਸ਼ੀਲ, ਸ਼ਕਤੀਸ਼ਾਲੀ ਅਤੇ ਦਲੇਰ ਸੁਭਾਅ ਦੇ ਮਾਲਕ ਪਾਤਰਾਂ ਦੇ ਉਲਟ ਅਸੀਂ ਸ਼ੇਖੂ ਮੀਆਂ ਅਤੇ ਗ਼ੁਲਾਮ ਰਸੂਲ ਜਿਹੇ ਬੰਦੇ ਵੀ ਦੇਖਦੇ ਹਾਂ ਜੋ ਆਪਣੇ ਸੁਭਾਅ ਅੰਦਰ ਥੋੜ੍ਹੀ-ਮੋਟੀ ਚਤੁਰਾਈ ਦੇ ਬਾਵਜੂਦ ਮੂਲ ਰੂਪ ਵਿਚ ਮਸ਼ੀਨੀ ਜੀਵ ਹਨ। ਉਹ

ਆਪਣੇ ਪ੍ਰਤਿਕਰਮਾਂ ਦੇ ਚਲਾਏ ਚਲਦੇ ਹਨ ਅਤੇ ਕਿਸੇ ਹੱਦ ਤੱਕ ਅਜੀਬ ਜਿਹੇ ਵੀ ਲਗਦੇ ਹਨ। ਦੋ ਹੋਰ ਪਾਤਰ ਜੋ ਧਿਆਨ ਖਿੱਚ ਰਖਦੇ ਹਨ, ਰਾਸ਼ਦ ਦੀ ਪਤਨੀ ਰਜ਼ੀਆ ਅਤੇ ਉਹਦਾ ਵੱਡਾ ਪੁੱਤਰ ਸ਼ਹੀਬ ਹਨ। ਰਜ਼ੀਆ ਝਗੜਾਲੂ ਅਤੇ ਚਿੜਚਿੜੀ ਜਿਹੀ ਹੈ। ਉਹ ਤਿੱਖੇ ਪ੍ਰਤਿਕਰਮ ਦਰਸਾਉਣ ਦੀ ਸਮਰੱਥਾ ਰਖਦੀ ਹੈ ਅਤੇ ਹਾਲਤ ਨੂੰ ਬੜੀ ਚਤੁਰਾਈ ਨਾਲ ਮੋੜ ਵੀ ਸਕਦੀ ਹੈ। ਸ਼ਹੀਬ ਮੌਜੀ, ਖੁੱਲ੍ਹ-ਦਿਲਾ ਅਤੇ ਬਾਹਰਮੁਖੀ ਹੈ। ਪਰ ਉਹ ਸਖ਼ਤ ਅਤੇ ਅਮੋੜ ਰੁਖ ਅਪਣਾਉਣ ਦੇ ਵੀ ਸਮਰੱਥ ਹੈ ਜਿਵੇਂ ਉਹਨੇ ਗ਼ਜ਼ਲ ਨਾਲ ਵਿਆਹ ਕਰਨ ਦਾ ਫ਼ੈਸਲਾ ਕਰਕੇ ਦਿਖਾ ਦਿੱਤਾ, ਜਦੋਂ ਕਿ ਉਹਦੀਆਂ ਬਦਨਾਮ ਪ੍ਰੇਮ-ਕਹਾਣੀਆਂ ਦੇ ਪੂਰੇ ਦੇ ਪੂਰੇ ਸਿਲਸਿਲੇ ਤੋਂ ਚੰਗੀ ਤਰ੍ਹਾਂ ਜਾਣੂ ਸੀ। ਪ੍ਰਸਿੱਧ ਸ਼ਾਇਰ, ਸਰੂਰ ਵੀ ਧਿਆਨ ਖਿਚਦਾ ਹੈ ਕਿਉਂਕਿ ਆਪਣੀ ਸੁਹਿਰਦਤਾ ਅਤੇ ਵਿਸ਼ਵਾਸਯੋਗਤਾ ਤੋਂ ਬਿਨਾਂ ਉਹਦਾ ਹੋਰ ਕੋਈ ਲੱਛਣ ਉਜਾਗਰ ਹੀ ਨਹੀਂ ਹੁੰਦਾ। ਏਨੀਆਂ ਹੀ ਅਭੁੱਲ ਹਨ ਮਿਸ ਰੈਡੀ ਜੋ ਪਿਆਰ-ਤੂਹਮਤਾਂ ਦੇ ਸੰਬੰਧ ਵਿਚ ਮਜ਼ਾਕ ਦਾ ਅਭਾਗਾ ਨਿਸ਼ਾਨਾ ਬਣਦੀ ਹੈ ਅਤੇ ਹਮੀਦ ਮੀਆਂ ਦੀ ਬੇਨਾਵੀਂ ਅਣਵਿਆਹੀ ਭੈਣ ਜੋ ਜੀਵਨ ਵਿਚ ਜਾਇਜ਼ ਖ਼ੁਸ਼ੀ ਦੇ ਆਪਣੇ ਸਾਰੇ ਮੌਕੇ ਖੁੰਝਾ ਚੁੱਕੀ ਹੈ ਅਤੇ ਹੁਣ ਆਪਣੀ ਹੀ ਕਬਰ ਦਾ ਕੁਤਬਾ ਬਣ ਕੇ ਰਹਿ ਗਈ ਹੈ। ਤੇ ਫੇਰ ਲਾਂਗਰੀ ਫੁੱਪੋ ਵੀ ਹੈ ਜੋ ਅਤਿਆਚਾਰ, ਅਨਿਆਂ ਤੇ ਵੰਚਿਤਤਾ ਦਾ ਨਿਸ਼ਾਨਾ ਹੈ ਅਤੇ ਅਜੀਬ ਕਿਸਮ ਦੇ ਉਧਾਲੇ ਤੇ ਚੋਰੀ-ਛਿੱਪੇ ਦੇ ਵਿਆਹ ਵਿਚ ਇਕ ਮੁੱਖ ਪਾਤਰ ਹੈ।

ਇਸ ਗੱਲ ਦਾ ਵੀ ਜ਼ਿਕਰ ਕੀਤਾ ਜਾ ਸਕਦਾ ਹੈ ਕਿ ਨਾਵਲ ਵਿਚ ਘਟਨਾਵਾਂ ਦੀ ਉਣਤਰ-ਬੁਣਤਰ ਅਤੇ ਉਹਦੀ ਗਤੀ ਵਿਚ ਤਬਦੀਲੀਆਂ ਉਹਨਾਂ ਯੁੱਗ-ਸਿਰਜਕ ਤਬਦੀਲੀਆਂ ਨਾਲ ਸੰਬੰਧਿਤ ਹਨ ਜੋ ਬਰਤਾਨਵੀ ਪ੍ਰਮੁੱਖਤਾ ਦੀ ਖੈ ਨਾਲ ਹੈਦਰਾਬਾਦ ਦੀ ਰਿਆਸਤ ਦੇ ਰਾਜਨੀਤਕ ਢਾਂਚੇ ਅਤੇ ਉਹਦੀ ਪਰਿਣਾਮੀ, ਉੱਭਰ ਰਹੀ ਹੈਸੀਅਤ ਵਿਚ ਵਾਪਰ ਰਹੀਆਂ ਸਨ। ਉਹਦੀ ਪ੍ਰਭੁਤਾ ਦਾਅ ਉੱਤੇ ਲੱਗੀ ਹੋਈ ਸੀ—ਅੰਤ ਨੂੰ ਉਹਨੂੰ ਭਾਰਤੀ ਸੰਘ ਵਿਚ ਮਿਲਾ ਲਿਆ ਗਿਆ। ਤੇ ਨਵਾਬੀ ਵਿਵਸਥਾ ਦਾ ਸਥਾਨ ਜਮਹੂਰੀ ਢਾਂਚੇ ਵਲੋਂ ਲੈ ਲਏ ਜਾਣ ਦਾ ਅਮਲ ਵਾਪਰ ਰਿਹਾ ਸੀ। ਇਸੇ ਕਰਕੇ ਬੀਤੇ ਦੀਆਂ ਪੁਰਾਤਨ ਰਵਾਇਤਾਂ ਅਤੇ ਸਮਾਂ ਵਿਹਾ ਚੁੱਕੀਆਂ ਸਮਾਜਿਕ ਰਹੁਰੀਤਾਂ ਹੇਠੋਂ ਨੀਹਾਂ ਖਿਸਕ ਰਹੀਆਂ ਸਨ। ਉਹਨਾਂ ਨੇ ਛੇਤੀ ਹੀ ਖੇਰੂੰ-ਖੇਰੂੰ ਹੋ ਜਾਣਾ ਸੀ। ਇਸ ਸਭ ਕੁਝ ਦਾ ਪ੍ਰਗਟਾਅ ਵਾਹਿਦ ਹੁਸੈਨ ਦੇ ਪਾਕਿਸਤਾਨ ਚਲੇ ਜਾਣ ਵਿਚ ਅਤੇ ਰਾਸ਼ਦ ਦੀਆਂ ਵਣਜੀ ਸਾਂਝਾਂ ਤੇ ਵਫ਼ਾਦਾਰੀਆਂ ਦੀ ਨਵੀਂ ਸੇਧ ਵਿਚ ਹੁੰਦਾ ਹੈ।

ਇਸ ਨਾਵਲ, **ਐਵਾਨ-ਇ-ਗ਼ਜ਼ਲ** ਦਾ 1976 ਵਿਚ ਇਹਦੇ ਪ੍ਰਕਾਸ਼ਨ ਦੇ ਸਮੇਂ ਕਾਫ਼ੀ ਉਤਸ਼ਾਹੀ ਸਵਾਗਤ ਹੋਇਆ ਸੀ। ਇਹ ਬੜੇ ਧਿਆਨ ਨਾਲ ਉਸਾਰਿਆ ਗਿਆ ਹੈ। ਇਸ ਵਿਚ ਠੇਠਤਾ ਅਤੇ ਉਮਾਹ ਹੈ। ਇਸ ਵਿਚੋਂ ਸਥਾਨਕ ਮੁਹਾਵਰੇ ਦੀ ਕਮਾਲ ਦੀ ਮੁਹਾਰਿਤ ਉਜਾਗਰ ਹੁੰਦੀ ਹੈ। ਇਹਦਾ ਆਪਣਾ ਹੀ ਸੁਰਤਾਲ ਅਤੇ ਵੇਗ ਹੈ। ਵੱਖ-ਵੱਖ ਪਾਤਰਾਂ ਵਿਚਕਾਰ ਵਾਰਤਾਲਾਪ ਅਤੇ ਨਾਵਲਕਾਰ ਵੱਲੋਂ ਵਿਅਕਤੀਆਂ ਤੇ ਘਟਨਾਵਾਂ ਬਾਰੇ ਟਿੱਪਣੀਆਂ ਵਿਚ ਸਜੀਵਤਾ ਅਤੇ ਕਥਨ ਦੀ ਤੀਖਣਤਾ ਹੈ। ਲੇਖਿਕਾ ਨਾ ਕੇਵਲ ਸਥਿਤੀਆਂ ਦੇ ਆਪਣੇ ਮੁਲੰਕਣ ਵਿਚ ਹੀ ਸਪੱਸ਼ਟ ਤੇ ਯਥਾਰਥਕ ਹੈ,

ਸਗੋਂ ਜਦੋਂ ਕਿਤੇ ਵਿਅੰਗਮਈ ਸੁਰ ਜ਼ਰੂਰੀ ਹੋ ਜਾਂਦੀ ਹੈ, ਉਹ ਵਿਆਕੁਲ ਕਰ ਦੇਣ ਦੀ ਹੱਦ ਤੱਕ ਵਿਅੰਗਮਈ ਹੋ ਜਾਂਦੀ ਹੈ। ਪਾਤਰਾਂ ਦੇ ਲੁਪਤ ਉਦੇਸ਼ ਸਾਹਮਣੇ ਲਿਆਉਣ ਵਿਚ ਉਹ ਡੂੰਘੀ ਨੀਝ ਵਾਲੀ, ਬੇਲਾਗ ਅਤੇ ਘੋਖਵੀਂ ਸਿੱਧ ਹੁੰਦੀ ਹੈ। ਤਦ ਵੀ ਚਾਂਦ ਅਤੇ ਗ਼ਜ਼ਲ ਦਾ ਦੁਖਾਂਤ ਇਕ ਘਰੇਲੂ ਦੁਖਾਂਤ ਹੀ ਰਹਿੰਦਾ ਹੈ। ਉਹ ਕਿਸੇ ਸਰਬਵਿਆਪਕ ਵਿਸ਼ੇ ਜਾਂ ਵਿਸ਼ਿਆਂ (ਸਿਵਾਇ ਪੁਰਸ਼, ਇਸਤਰੀ ਅਤੇ ਵਹਿਸ਼ੀ ਆਦਮੀ ਦੀ ਸਦੀਵੀ ਤਿਕੋਣ ਦੇ ਵਿਸ਼ੇ ਦੇ) ਨਾਲ ਇਕਮਿਕ ਨਹੀਂ ਹੁੰਦਾ। ਨਾ ਹੀ ਪਾਤਰ ਆਪਣੇ ਸ੍ਵੈ-ਚਿੰਤਨ ਦੇ ਪਲਾਂ ਵਿਚ ਸਾਹਮਣੇ ਆਉਂਦੇ ਹਨ। ਪਰ ਘਟਨਾਵਾਂ ਦੇ ਚਿਤਰਨ ਲਈ ਵਰਤੀ ਗਈ ਵਿਸ਼ਾਲ ਕੈਨਵਸ, ਸਭ ਰੰਗਾਂ ਤੇ ਕਿਸਮਾਂ ਦੇ ਪਾਤਰਾਂ ਦੀ ਵੰਨਸੁਵੰਨਤਾ, ਮਿੱਟੀ ਦੀ ਖ਼ੁਸ਼ਬੋ, ਆਪਣੀਆਂ ਚਾਲਾਂ, ਕਰਤੂਤਾਂ ਜਾਂ ਨਿਰੋਲ ਬੇਵਕੂਫ਼ੀਆਂ ਕਾਰਨ ਪਾਤਰਾਂ ਦੀ ਝੋਲੀ ਪੈਂਦੀਆਂ ਮੁਸੀਬਤਾਂ ਤੇ ਤਕਲੀਫ਼ਾਂ ਅਤੇ ਅੰਤ ਵੱਲ ਦਰਸਾਈ ਗਈ ਚਲਾਇਮਾਨਤਾ ਦੀ ਤੇ 'ਸਭਨਾਂ ਵਿਅਰਥਤਾਵਾਂ ਦੀ ਵਿਅਰਥਤਾ' ਦੀ ਭਾਵਨਾ ਇਸ ਨਾਵਲ ਨੂੰ ਇਕ ਕਦਰਯੋਗ ਪ੍ਰਾਪਤੀ ਬਣਾਉਂਦੀਆਂ ਹਨ।

—ਏ. ਏ. ਅਨਸਾਰੀ

ਹਾਲ ਖਚਾਖਚ ਭਰਿਆ ਹੋਇਆ ਸੀ।

ਸੋਫ਼ਿਆਂ ਦੇ ਪਿੱਛੇ ਕੁਰਸੀਆਂ ਦੀਆਂ ਦੂਰ ਤਕ ਪਾਲਾਂ ਲੱਗੀਆਂ ਹੋਈਆਂ ਸਨ। ਡਾਇਸ ਦੇ ਬਾਹਰ ਕਾਰੀਡੋਰ ਵਿਚ ਇੱਡੇ ਵੱਡੇ ਇਕੱਠ ਵਿਚ ਅਜ਼ੀਮ ਦਿੱਸਦਾ ਨਹੀਂ ਸੀ। ਪਰ ਉਹਦੇ ਬਾਰੇ ਪ੍ਰਸੰਸਾ ਤੇ ਸਰਾਹਨਾ ਲਾਊਡ ਸਪੀਕਰ ਰਾਹੀਂ ਲੋਕਾਂ ਦੇ ਕੰਨਾਂ ਤਕ ਪੁੱਜ ਰਹੀ ਸੀ।

ਸਾਹਮਣੇ ਦੀ ਕਤਾਰ ਵਿਚ ਹਿੰਦੋਸਤਾਨ ਦੇ ਉਹ ਮੰਨੇ ਹੋਏ ਸਾਹਿਤਕਾਰ ਤੇ ਦਾਨਸ਼ਵਰ ਬੈਠੇ ਸਨ, ਜਿਹੜੇ ਹਰ ਸਰਬ ਹਿੰਦ ਕਾਨਫਰੰਸ ਦਾ ਅਟੁੱਟ ਅੰਗ ਸਨ। ਉਹ ਸਾਰੇ ਪ੍ਰਧਾਨ ਜੀ ਦੀ ਇਸ ਉਰਦੂ ਨਿਵਾਜ਼ੀ ਉਤੇ ਖੁਸ਼ ਹੋ ਰਹੇ ਸਨ ਕਿ ਉਹ ਆਪਣੇ ਮੰਤ੍ਰੀਮੰਡਲ ਦਾ ਕੀਮਤੀ ਸਮਾਂ ਕੱਢ ਕੇ ਕਵਿਤਾ ਦੇ ਇਕ ਕਾਵਿ-ਰੂਪ ਨੂੰ ਸ਼ਰਧਾਂ-ਪੁਸ਼ਪ ਭੇਂਟ ਕਰਨ ਲਈ ਆ ਗਏ ਸਨ।

ਪ੍ਰਧਾਨ ਜੀ ਕਸ਼ੀਦਾਕਾਰੀ ਵਾਲੇ ਤਕੀਏ ਉਪਰ ਬੈਠੇ ਸਨ। ਧੋਤੀ ਦਾ ਪੱਲਾ ਸੰਭਾਲੀ ਆਪਣੀ ਇਸ ਕਦਰ ਅਫ਼ਜ਼ਾਈ ਉਤੇ ਖੁਸ਼ ਹੋ ਰਹੇ ਸਨ। ਖੁਸ਼ੀ ਦੇ ਮਾਰੇ ਉਨ੍ਹਾਂ ਦਾ ਮੂੰਹ ਖੁੱਲ੍ਹਾ ਹੋਇਆ ਸੀ ਜਿਵੇਂ ਉਹ ਇਸ ਉਰਦੂ ਜਲਸੇ ਦੀ ਕਾਰਵਾਈ ਸੁਣਨ ਦੀ ਬਜਾਏ ਨਿਗਲ ਰਹੇ ਹੋਣ। ਕਈ ਵਾਰੀ ਉਨ੍ਹਾਂ ਨੇ ਝੁਕ ਕੇ ਆਪਣੇ ਪੀ.ਏ. ਨੂੰ ਕਿਹਾ ਕਿ ਸੁਰਖ਼ ਗੁਲਾਬ ਦੇ ਫੁੱਲਾਂ ਦਾ ਉਹ ਹਾਰ ਜਿਹੜਾ ਉਨ੍ਹਾਂ ਦੇ ਗਲ ਵਿਚ ਪਾਇਆ ਗਿਆ ਹੈ, ਸੰਭਾਲ ਕੇ ਘਰ ਲੈ ਜਾਇਆ ਜਾਵੇ। ਫੇਰ ਉਨ੍ਹਾਂ ਨੂੰ ਆਪਣੀਆਂ ਚੱਪਲਾਂ ਚੇਤੇ ਆਈਆਂ ਜੋ ਲੋਕਾਂ ਨੇ ਜ਼ਬਰਦਸਤੀ ਮਖਮਲ ਦੇ ਫਰਸ਼ ਤੇ ਉਤਰਾ ਦਿੱਤੀਆਂ ਸਨ।

ਮਨਿਸਟਰ ਬਣਨ ਤੋਂ ਬਾਦ ਉਨ੍ਹਾਂ ਨੇ ਤੁਰੰਤ ਉਰਦੂ ਬਾਰੇ ਬਹੁਤ ਸਾਰੀ ਜਾਣ-ਕਾਰੀ ਪ੍ਰਾਪਤ ਕਰ ਲਈ ਸੀ। ਇਥੋਂ ਤੀਕ ਕਿ ਅੱਜ ਉਨ੍ਹਾਂ ਨੇ ਇਕ ਉਰਦੂ ਜਲਸੇ ਦੀ ਪ੍ਰਧਾਨਗੀ ਵੀ ਕਰਨੀ ਮੰਨ ਲਈ ਸੀ, ਜੋ ਉਰਦੂ ਗ਼ਜ਼ਲ ਬਾਰੇ ਹੋ ਰਿਹਾ ਸੀ। ਅੱਜ ਜਿਹੜੀ ਤਕਰੀਰ ਉਨ੍ਹਾਂ ਨੇ ਕੀਤੀ ਉਹ ਉਨ੍ਹਾਂ ਦੇ ਪੀ.ਏ. ਨੇ ਪਹਿਲਾਂ ਉਰਦੂ ਵਿਚ ਲਿਖੀ, ਫੇਰ ਉਸ ਦਾ ਤੇਲਗੂ ਵਿਚ ਉਲਥਾ ਹੋਇਆ, ਤੇ ਫੇਰ ਇਨ੍ਹਾਂ ਨੇ ਤੇਲਗੂ ਵਿਚ ਉਸ ਦਾ ਭਾਵ ਸਮਝ ਕੇ ਉਰਦੂ ਵਿਚ ਰਟ ਲਿਆ।

ਉਹ ਨਹੀਂ ਸੀ ਜਾਣਦੇ ਕਿ ਗ਼ਜ਼ਲ ਕਿਸੇ ਚਿੜੀ ਦਾ ਨਾਂ ਹੈ ਜਾਂ ਤੀਵੀਂ ਦਾ, ਪਰ ਉਹ ਉਰਦੂ ਦੇ ਉਸ ਸ਼ਾਇਰ ਨੂੰ ਜਾਣਦੇ ਸਨ ਜੋ ਅੱਜ ਇਨ੍ਹਾਂ ਨੂੰ ਇਸ ਜਲਸੇ ਦੀ ਪ੍ਰਧਾਨਗੀ ਕਰਾਉਣ ਖਿੱਚ ਲਿਆਇਆ ਸੀ। ਨਵੀਂ ਨਵੀਂ ਜਮਹੂਰੀਅਤ ਕਾਇਮ ਹੋਈ ਸੀ ਇਸ ਲਈ ਪੰਡਿਤ ਨਹਿਰੂ ਦੇ ਖਾਸ ਆਦੇਸ਼ ਸਨ ਕਿ ਸਾਰੀਆਂ ਰਿਆਸਤਾਂ

ਦੇ ਮੰਤ੍ਰੀ ਲੋਕਾਂ ਵਿਚ ਘੁਲੇ ਮਿਲੇ ਰਹਿਣ। ਖਾਸ ਕਰਕੇ ਕਲਚਰਲ ਪ੍ਰੋਗਰਾਮਾਂ ਵਿਚ ਸ਼ਾਮਲ ਹੋ ਕੇ ਜਨਤਾ ਦੇ ਨੇੜੇ ਹੋਣ ਦਾ ਜਤਨ ਕਰਨ। ਇਸੇ ਲਈ ਉਨ੍ਹਾਂ ਨੇ ਆਪਣੇ ਦੋਸਤ ਦੀ ਗੱਲ ਮੰਨ ਲਈ ਸੀ। ਜਦੋਂ ਉਹ ਮੰਤ੍ਰੀ ਨਹੀਂ ਸਨ, ਸਗੋਂ ਕੇਵਲ ਯੱਲਾ ਰੈਡੀ ਸਨ ਤਾਂ ਇਕ ਵਾਰੀ ਇਹੋ ਆਦਮੀ ਪਿੰਡ ਵਿਚ ਆਇਆ ਸੀ। ਇਹਨੇ ਲੋਕਾਂ ਨੂੰ ਨਿਜ਼ਾਮ ਦੀ ਜਾਗੀਰਦਾਰੀ ਤੇ ਜਬਰ ਵਿਰੁੱਧ ਭੜਕਾਇਆ ਸੀ, ਕਿਸਾਨਾਂ ਨੂੰ ਜ਼ਮੀਨ ਖੋਹ ਲੈਣ ਦੇ ਸੁਫ਼ਨੇ ਵਿਖਾਲੇ ਸਨ, ਤੇ ਜਾਗੀਰਦਾਰਾਂ ਅਤੇ ਸੇਠਾਂ ਦੇ ਵਿਰੁੱਧ ਲੜਨ ਲਈ ਤਿਆਰ ਕੀਤਾ ਸੀ। ਇਸ ਨੇ ਸਾਰੇ ਪਿੰਡ ਨੂੰ ਆਪਣੀ ਇਸ ਮਿੱਠੀ ਮੁਸਕਰਾਹਟ ਨਾਲ ਮੋਹ ਲਿਆ ਸੀ ਜਿਹੜੀ ਹੁਣ ਤੀਕ ਇਹਦੇ ਬੁੱਲ੍ਹਾਂ ਤੇ ਜੀਉਂਦੀ ਹੈ। ਜਦੋਂ ਪਿੰਡ ਦੇ ਨੌਜਵਾਨ ਇਹਦੀਆਂ ਗੱਲਾਂ ਸੁਣਨ ਜਾਂਦੇ ਸਨ ਤਾਂ ਬੁੱਢੇ ਠੇਰਿਆਂ ਨੇ ਬੜਾ ਡਰਾਇਆ ਸੀ ਕਿ ਤੁਸੀਂ ਲੋਕ ਨਵਾਬ ਅਹਿਮਦ ਹੁਸੈਨ ਨੂੰ ਨਾ ਭੁੱਲੋ ਜੋ ਇਕੋ ਈ ਦਿਨ ਵਿਚ ਸਾਰਿਆਂ ਨੂੰ ਜੇਲ੍ਹ ਵਿਚ ਸੜਵਾ ਦੇਵੇਗਾ।

ਪਰ ਨੌਜਵਾਨ ਤਾਂ ਝੱਖੜ ਹੁੰਦੇ ਹਨ। ਉਨ੍ਹਾਂ ਨੇ ਅਜ਼ੀਮ ਨੂੰ ਮਿਲਣ ਦੇ ਕਈ ਰਾਹ ਲੱਭ ਲਏ ਸਨ।

ਇਨ੍ਹਾਂ ਦਿਨਾਂ ਵਿਚ ਯੱਲਾ ਰੈਡੀ ਆਪਣੇ ਪਿੰਡ ਦੇ ਸਕੂਲ ਵਿਚ ਬੱਚਿਆਂ ਨੂੰ ਪੜ੍ਹਾਉਂਦੇ ਸਨ। ਫੇਰ ਇਕ ਦਿਨ ਅਜ਼ੀਮ ਇਨ੍ਹਾਂ ਦੇ ਸਕੂਲ ਵੀ ਪਹੁੰਚ ਗਿਆ, ਤੇ ਬੱਚਿਆਂ ਨੂੰ ਪੜ੍ਹਾਉਣ ਦੇ ਨਵੇਂ ਤਰੀਕੇ ਤੇ ਨਵੇਂ ਸਬਕ ਸਿਖਾਉਣ ਬਹਿ ਗਿਆ। ਤੇ ਉਥੋਂ ਉੱਠਣ ਵੇਲੇ ਉਹ ਬੱਚਿਆਂ ਤੋਂ ਲੈ ਕੇ ਮਾਸਟਰਾਂ ਤਕ ਨੂੰ ਆਪਣੇ ਦੋਸਤ ਬਣਾ ਚੁੱਕਾ ਸੀ। ਇਕ ਪੁਰਾਣੀ ਕਹਾਣੀ ਦੇ ਬੰਸਰੀ ਵਾਲੇ ਵਾਂਗ ਉਹ ਸਾਰੇ ਪਿੰਡ ਦਾ ਦਿਲ ਆਪਣੇ ਗੀਤ ਵਿਚ ਸਮੇਟ ਕੇ ਲੈ ਗਿਆ—ਉਹ ਮਾਮੂਲੀ ਜਿਹੀ ਸ਼ਕਲ ਸੂਰਤ ਦਾ ਬੰਦਾ।

ਇਨ੍ਹਾਂ ਦਿਨਾਂ ਵਿਚ ਕੈਸਰ ਤੇ ਸੰਜੀਵਾ ਦੇ ਬੜੇ ਚਰਚੇ ਸਨ। ਸੁਣਿਆ ਏਂ ਉਹ ਲੋਕ ਬੱਲਮ (ਤਿਲੰਗਾਨਾ ਅੰਦੋਲਨ ਦੇ ਛਾਪਾਮਾਰ ਦਸਤੇ) ਦੀ ਅਗਵਾਈ ਕਰਦੇ ਸਨ। ਕੈਸਰ ਕਿਸੇ ਜਾਗੀਰਦਾਰ ਖ਼ਾਨਦਾਨ ਦੀ ਸੀ, ਪਰ ਉਹ ਮਸ਼ੀਨਗੰਨ ਲੈ ਕੇ ਨਿਜ਼ਾਮ ਦੀ ਸੈਨਾ ਨਾਲ ਲੜ ਰਹੀ ਸੀ।

ਉਸ ਵੇਲੇ ਤੀਕ ਯੱਲਾ ਰੈਡੀ ਦੀ ਨਜ਼ਰ ਵਿਚ ਦੱਖਣੀ ਮੁਸਲਮਾਨਾਂ ਦੇ ਕੇਵਲ ਦੋ ਹੀ ਰੂਪ ਸਨ। ਜਾਂ ਤਾਂ ਨਵਾਬ ਅਹਿਮਦ ਹੁਸੈਨ, ਜਿਨ੍ਹਾਂ ਦੇ ਕਹਿਰ ਤੋਂ ਸਾਰਾ ਪਿੰਡ ਕੰਬਦਾ ਸੀ, ਜਾਂ ਫੇਰ ਸਲਾਰੂ ਮੋਚੀ ਜੋ ਹਰ ਰੋਜ਼ ਸਵੇਰੇ ਫਟੀਆਂ ਪੁਰਾਣੀਆਂ ਜੁੱਤੀਆਂ ਵਿਚ ਬੈਠਾ ਆਪ ਵੀ ਸੜੀ ਹੋਈ ਜੁੱਤੀ ਜਾਪਦਾ ਸੀ। ਸਲਾਰੂ ਕਹਿੰਦਾ ਸੀ ਕਿ ਅੱਲਾ ਮੀਆਂ ਤਾਂ ਹਰ ਮੁਸਲਮਾਨ ਨੂੰ ਨਵਾਬ ਅਹਿਮਦ ਹੁਸੈਨ ਬਣਾ ਕੇ ਭੇਜਦਾ ਹੈ, ਤੇ ਇਹ ਇਨ੍ਹਾਂ ਦੇ ਆਪਣੇ ਕਰਮ ਹਨ ਕਿ ਉਹ ਸਲਾਰੂ ਦੀ ਪਤਨੀ ਬਣ ਕੇ ਘਰ ਘਰ ਭੀਖ ਮੰਗਦੇ ਫਿਰਨ।

ਕੁਝ ਦਿਨ ਹੋਰ ਲੰਘ ਜਾਂਦੇ ਤਾਂ ਸੰਭਵ ਸੀ ਕਿ ਯੱਲਾ ਰੈਡੀ ਵੀ ਇਨ੍ਹਾਂ ਸਿਰ ਫਿਰੇ ਨੌਜਵਾਨਾਂ ਦੀ ਚੁੱਕ ਵਿਚ ਆ ਕੇ ਆਪਣਾ ਬੇੜਾ ਗ਼ਰਕ ਕਰ ਲੈਂਦੇ।

ਪਰ ਕਰਨੀ ਰੱਬ ਦੀ ਇਉਂ ਹੋਈ ਕਿ ਸੁਆਮੀ ਆਨੰਦ ਰਾਓ ਜੀ ਨਵਾਬ

ਅਹਿਮਦ ਹੁਸੈਨ ਦੇ ਮਹਿਮਾਨ ਬਣ ਕੇ ਦਿੱਲੀਓਂ ਆਏ। ਕਾਂਗਰਸ ਦੇ ਇੰਨੇ ਵੱਡੇ ਨੇਤਾ ਹੋਣ ਦੇ ਬਾਵਜੂਦ ਇਸ ਵਾਰੀ ਉਨ੍ਹਾਂ ਨੇ ਲੋਕਾਂ ਕੋਲੋਂ ਨਾ ਚੰਦਾ ਲਿਆ ਤੇ ਨਾ ਭੇਟਾ ਲਈਆਂ। ਸਗੋਂ ਇਹ ਖੁਸ਼ਖਬਰੀ ਦਿੱਤੀ ਕਿ ਹੁਣ ਅੰਗਰੇਜ਼ ਆਪਣਾ ਬੋਰੀਆ-ਬਿਸਤਰਾ ਬੰਨ੍ਹ ਰਹੇ ਹਨ। ਸੋ, ਸਮਾਂ ਆ ਗਿਆ ਹੈ ਕਿ ਕਾਂਗਰਸ ਵੀ ਆਪਣੀ ਤਾਕਤ ਨੂੰ ਇਕੱਠੀ ਕਰਕੇ ਨਿਜ਼ਾਮ ਦੇ ਪੰਜੇ ਤੋਂ ਲੋਕਾਂ ਨੂੰ ਛੁਟਕਾਰਾ ਦੁਆਏ। ਮਤਾਂ ਕਿਤੇ ਅਜਿਹਾ ਨਾ ਹੋਵੇ ਕਿ ਕਮਿਊਨਿਸਟ ਪੂਰੇ ਤਿਲੰਗਾਨਾ ਉਪਰ ਕਬਜ਼ਾ ਕਰ ਲੈਣ।

ਇਨ੍ਹਾਂ ਦਿਨਾਂ ਵਿਚ ਪਿੰਡ ਅੰਦਰ ਹਰ ਰਾਤ ਪਰਲੋ ਨੂੰ ਨਾਲ ਲੈ ਕੇ ਆਉਂਦੀ ਸੀ। ਪਹਿਲਾਂ ਅੱਲਾ ਹੂ ਅਕਬਰ ਦੇ ਨਾਹਰੇ ਮਾਰਦੇ ਇਤਿਹਾਦੁੱਲ ਮੁਸਲਮੀਨ ਦੇ ਰਜ਼ਾਕਾਰ ਨਿਕਲਦੇ, ਜਿਨ੍ਹਾਂ ਨੂੰ ਨਵਾਬ ਅਹਿਮਦ ਹੁਸੈਨ ਖਾਂ ਨੇ ਆਪਣੀ ਰੱਖਿਆ ਲਈ ਸ਼ਹਿਰੋਂ ਬੁਲਾਇਆ ਸੀ। ਫੇਰ ਇਨ੍ਹਾਂ ਨਾਲ ਲੜਨ ਲਈ ਲਾਲ ਝੰਡੇ ਵਾਲਿਆਂ ਦੀ ਫ਼ੌਜ ਪਹਾੜਾਂ ਤੋਂ ਨਿਕਲ ਤੁਰਦੀ। ਸਵੇਰੇ ਡਰਿਆ ਡਰਿਆ ਸੂਰਜ ਪਿੰਡ ਵੱਲ ਝਾਕਦਾ ਤਾਂ ਖੇਤਾਂ ਦੀਆਂ ਟੁੱਟੀਆਂ ਵੱਟਾਂ ਉਪਰ ਪਈਆਂ ਲਾਸ਼ਾਂ ਦਿਸਦੀਆਂ, ਤੇ ਚੌਲਾਂ ਦੇ ਦਾਣਿਆਂ ਨਾਲ ਭਰੀ ਫ਼ਸਲ ਖ਼ੂਨ ਦੇ ਛਿੱਟਿਆਂ ਨਾਲ ਭਿੱਜੀ ਹੋਈ ਦਿਸਦੀ।

ਇਸ ਲਈ ਦੇਖਦੇ ਹੀ ਦੇਖਦੇ ਨਵਾਬ ਅਹਿਮਦ ਹੁਸੈਨ ਖਾਂ ਤੇ ਸੁਆਮੀ ਜੀ ਨੇ ਮਿਲ ਕੇ ਪਿੰਡ ਦੇ ਸਮਝਦਾਰ ਨੌਜਵਾਨਾਂ ਦੀ ਇਕ ਹੋਰ ਸੰਸਥਾ ਬਣਾਈ। ਕਈ ਖ਼ਤਰਨਾਕ ਦਿਮਾਗ਼ਾਂ ਦਾ ਧਾਰਾ ਮੋੜ ਦਿੱਤਾ। ਯੱਲਾ ਰੈਡੀ ਕਾਂਗਰਸ ਪੰਚਾਇਤ ਕਮੇਟੀ ਦੇ ਪ੍ਰਧਾਨ ਚੁਣੇ ਗਏ—ਇਸ ਦਿਨ ਦੀ ਵੀ ਕੈਸੀ ਬਰਕਤ ਸੀ, ਭਈ ਯੱਲਾ ਰੈਡੀ ਉੱਚੀਆਂ ਪੌੜੀਆਂ ਚੜ੍ਹਦੇ ਚਲੇ ਗਏ। ਉਨ੍ਹਾਂ ਨੇ ਨਵਾਬ ਅਹਿਮਦ ਹੁਸੈਨ ਦਾ ਦੱਸਿਆ ਰਾਹ ਫੜ ਲਿਆ, ਤੇ ਅੱਜ ਮੰਤ੍ਰੀ ਪਦ ਦੀ ਕੁਰਸੀ 'ਤੇ ਆਣ ਬੈਠੇ।

ਇਨ੍ਹਾਂ ਦੇ ਸਾਮ੍ਹਣੇ ਉਹੀ ਦੁਬਲਾ ਪਤਲਾ ਆਦਮੀ ਬੈਠਾ ਸੀ—ਆਪਣੇ ਚਿਹਰੇ ਉਤੇ ਸਦੀਵੀ ਮੁਸਕਰਾਹਟ ਜਮਾਈ। ਆਪਣੇ ਨਾਲ ਉਹੀ ਦ੍ਰਿੜ ਇਰਾਦਾ ਲਈ, ਜਿਸ ਨੇ ਇਹਨੂੰ ਕਦੀ ਲਚਕਣ ਤੇ ਮਜਬੂਰ ਨਹੀਂ ਕੀਤਾ। ਇਹਨੇ ਆਪਣੀ ਛਾਤੀ ਤੇ ਗੋਲੀਆਂ ਸਹੀਆਂ ਤੇ ਫਾਂਸੀ ਦਾ ਫੰਦਾ ਇਹਦੇ ਪਿੱਛੇ ਪਿੱਛੇ ਦੌੜਿਆ—ਪਰ ਇਹ ਆਪਣੀ ਥਾਂ ਤੋਂ ਨਾ ਹਿੱਲਿਆ—ਯੱਲਾ ਰੈਡੀ ਨੇ ਇਹਨੂੰ ਬੜੇ ਸਬਜ਼ਬਾਗ਼ ਵਿਖਾਏ, ਦਿੱਲੀ ਵਿਚ ਕੋਈ ਵੱਡਾ ਅਹੁਦਾ ਦੁਆਉਣ ਦਾ ਲਾਲਚ ਵੀ ਦਿੱਤਾ, ਪਰ ਇਹਨੂੰ ਪਤਾ ਨਹੀਂ ਕਿਸ ਚੀਜ਼ ਦਾ ਲਾਲਚ ਸੀ ਕਿ ਇਸ ਨੇ ਕਿਸੇ ਪਦਵੀ ਦੀ ਪਰਵਾਹ ਨਾ ਕੀਤੀ। ਸਮੇਂ ਨੇ ਇਸ ਵਿਚ ਕੋਈ ਪ੍ਰੀਵਰਤਨ ਨਹੀਂ ਸੀ ਲਿਆਂਦਾ।

ਉਹ ਅੱਜ ਵੀ ਫਟੀਆਂ ਹੋਈਆਂ ਚੱਪਲਾਂ ਘਸੀਟਦਾ ਉਸੇ ਤਰ੍ਹਾਂ ਜਲਸਿਆਂ ਤੇ ਮੀਟਿੰਗਾਂ ਵਿਚ ਘੁੰਮਦਾ ਦਿਸਦਾ ਸੀ। ਉਹਨੂੰ ਪਲ ਭਰ ਦੀ ਵਿਹਲ ਨਹੀਂ ਸੀ। ਉਹ ਇਕ ਇਕ ਛਿਣ ਸੋਚ ਸੋਚ ਕੇ ਖਰਚ ਕਰਦਾ ਸੀ। ਹੁਣ, ਇਸ ਵੇਲੇ, ਜਦੋਂ ਉਹ ਡਾਇਸ ਦੇ ਸਾਹਮਣੇ ਵਾਲੇ ਸੋਫੇ ਤੇ ਬੈਠਾ ਯੱਲਾ ਰੈਡੀ ਨੂੰ ਦੇਖ ਰਿਹਾ ਸੀ ਤਾਂ ਉਹਦੇ ਪਿੱਛੇ ਉਹਨੂੰ ਚਾਹੁੰਣ ਵਾਲਿਆਂ ਦਾ ਇਕ ਹਜੂਮ ਸੀ—ਅਦੀਬ-ਸ਼ਾਇਰ-ਦਾਨਸ਼ਵਰ-ਲੋਕ—ਬੱਲੇ ਬੱਲੇ। ਅੱਜ ''ਐਵਾਨ-ਇ-ਗਜ਼ਲ' ਵਿਚ ਕਿੰਨੇ ਲੋਕ ਆਣ ਪੁੱਜੇ ਸਨ।

ਦਸ ਸਾਲ ਪਹਿਲਾਂ ਜਦ ਉਹ ਅਜ਼ੀਮ ਤੋਂ ਡਰ ਕੇ ਨੱਸੇ ਸਨ, ਤਾਂ ਉਨ੍ਹਾਂ ਨੂੰ ਕੀ

ਪਤਾ ਸੀ ਕਿ ਇਕ ਦਿਨ ਉਸੇ ਅਜ਼ੀਮ ਦੀ ਦਾਵਤ ਤੇ ਉਨ੍ਹਾਂ ਨੂੰ ਉਰਦੂ ਦੇ ਇਕ ਜਲਸੇ ਦੀ ਪ੍ਰਧਾਨਗੀ ਕਰਨੀ ਪਵੇਗੀ, ਜਿਥੇ ਗ਼ਜ਼ਲ ਸੰਬੰਧੀ ਵਿਚਾਰ ਪੇਸ਼ ਕਰਨੇ ਪੈਣਗੇ।

ਤੇ, ਉਹ ਜਲਸਾ ਵੀ ਅਜਿਹਾ ਜਿਥੇ ਜੁੱਤੀਆਂ ਦੀ ਰਖਵਾਲੀ ਦਾ ਵੀ ਕੋਈ ਪ੍ਰਬੰਧ ਨਹੀਂ ਸੀ ਅਤੇ ਬੈਠਣ ਦੇ ਲਈ ਇੰਨੀ ਬੇਆਰਾਮ ਕਸ਼ੀਦਾਕਾਰੀ ਵਾਲੇ ਵਿਛਾਉਣੇ ਤੇ ਮੰਜੇ ਦਾ ਪ੍ਰਬੰਧ ਕੀਤਾ ਹੋਇਆ ਸੀ ਕਿ ਉਨ੍ਹਾਂ ਦੀ ਧੋਤੀ ਇਸ ਵਿਚ ਫਸ-ਫਸ ਕੇ ਫਟਦੀ ਜਾ ਰਹੀ ਸੀ। ਇਹ ਸਭ ਜਾਗੀਰਦਾਰਾਂ ਦੇ ਨਖਰੇ ਸਨ। ਉਨ੍ਹਾਂ ਨੇ "ਐਵਾਨ-ਇ-ਗ਼ਜ਼ਲ" ਦੇ ਇਸ ਵਿਸ਼ਾਲ ਹਾਲ ਨੂੰ ਦੇਖਿਆ, ਇੰਨਾ ਵੱਡਾ ਮਹਾਨ ਖ਼ੂਬਸੂਰਤ ਹਾਲ, ਝਾੜ ਫਲੂਸ ਲੱਗੇ ਸਨ। ਕੀਮਤੀ ਮਖਮਲ ਦੇ ਕਾਲੀਨ ਵਿਛੇ ਸਨ। ਸੁਨਹਿਰੀ ਫਰੇਮਾਂ ਵਿਚ ਜੜੇ ਹੋਏ ਉਨ੍ਹਾਂ ਸਭ ਜਾਗੀਰਦਾਰਾਂ ਦੇ ਚਿੱਤਰ ਲੱਗੇ ਸਨ ਜੋ ਇਸ ਮਹੱਲ ਦੇ ਮਾਲਕ ਸਨ ਅਤੇ ਉਨ੍ਹਾਂ ਦੀ ਔਲਾਦ ਨੇ ਇਹ ਮਹੱਲ ਤੇ ਲਾਇਬ੍ਰੇਰੀ ਉਰਦੂ ਵਾਸਤੇ ਜਨਤਾ ਨੂੰ ਅਰਪਣ ਕਰ ਦਿੱਤੀ ਸੀ।

ਪਰ ਅਜ਼ੀਮ ਦੇ ਦੋਸਤ ਸਰਵਰ ਨੂੰ ਅੱਜ ਬਾਰ੍ਹਾਂ ਸਾਲ ਬਾਅਦ "ਐਵਾਨ-ਇ-ਗ਼ਜ਼ਲ" ਵਿਚ ਆ ਕੇ ਬਹੁਤ ਅਕੇਵਾਂ ਹੋ ਰਿਹਾ ਸੀ। ਸਰਵਰ ਜਿਧਰ ਬੈਠਾ ਸੀ ਕੁੜੀਆਂ ਦੀਆਂ ਅੱਖਾਂ ਉਸੇ ਪਾਸੇ ਸਨ। ਉਹ ਹੈਦਰਾਬਾਦ ਦਾ ਬੇਹੱਦ ਮਸ਼ਹੂਰ ਸ਼ਾਇਰ ਸੀ। ਉਸ ਨੇ ਬੜੀਆਂ ਬੜੀਆਂ ਮਗਰੂਰ ਸੁੰਦਰੀਆਂ ਨੂੰ ਝੁਕਾਇਆ ਸੀ। ਪਤਾ ਨਹੀਂ ਕਿੰਨੀਆਂ ਨਿਗਾਹਾਂ ਉਸ ਦੇ ਰਾਹ ਵਿਚ ਵਿਛੀਆਂ ਸਨ। ਤਾਂ ਵੀ ਉਹ ਕੁਆਰਾ ਸੀ। ਚਾਲ੍ਹੀ ਵਰ੍ਹਿਆਂ ਦਾ ਕੁਆਰਾ। ਅੱਜ "ਐਵਾਨ-ਇ-ਗ਼ਜ਼ਲ" ਵਿਚ ਆ ਕੇ ਉਹ ਉਦਾਸ ਜਿਹਾ ਸੀ। ਆਪਣੇ ਵਿਹਲੇ ਹੱਥਾਂ ਨੂੰ ਦੇਖ ਕੇ ਸੋਚਦਾ ਕਿ ਹੁਣ ਇਨ੍ਹਾਂ ਦਾ ਕੀ ਕਰੇ, ਕਿਥੇ ਰੱਖੇ।

ਮਨ ਵਿਚ ਬੜੀ ਖਲਬਲੀ ਜਿਹੀ ਮੱਚੀ ਹੋਈ ਸੀ। ਜਿਵੇਂ ਕੋਈ ਬਹੁਤ ਵਧੀਆ ਸ਼ੇਅਰ ਜਨਮ ਲੈਣ ਵਾਲਾ ਹੋਵੇ। ਜਿਵੇਂ ਅੱਜ ਤਕ ਉਸਨੇ ਇਕ ਸ਼ੇਅਰ ਵੀ ਨਹੀਂ ਕਿਹਾ। ਉਹਦੇ ਦੋਨੋਂ ਸੰਗਰਹਿ ਪੱਥਰ ਬਣੇ, ਉਹਦੇ ਦਿਮਾਗ਼ ਉਤੇ ਰੱਖੇ ਹੋਏ ਹਨ। ਤੇ ਬੋਝ ਦਾ ਮਾਰਿਆ ਉਸ ਦਾ ਸਿਰ ਫਟਦਾ ਜਾ ਰਿਹਾ ਹੈ।

ਧੌਣ ਚੁੱਕ ਕੇ ਉਸਨੇ ਉਪਰ ਦੇਖਿਆ—

ਡਾਕਟਰ ਯਾਕੂਬ ਹੁਸੈਨ ਆਪਣੀ ਲੰਮੀ ਝੰਮੀ ਸ਼ਖ਼ਸੀਅਤ ਨੂੰ ਸੰਭਾਲੀ ਦਰਦ ਭਰੀ ਆਵਾਜ਼ ਵਿਚ ਦਹਾੜ ਰਹੇ ਸਨ। ਉਨ੍ਹਾਂ ਨੇ ਇਕ ਹੱਥ ਵਿਚ ਮਾਈਕ ਇਸ ਤਰ੍ਹਾਂ ਨੱਪਿਆ ਹੋਇਆ ਸੀ ਜਿਵੇਂ ਪਕੜ ਥੋੜ੍ਹੀ ਜਿਹੀ ਢਿੱਲੀ ਹੋਣ ਤੇ ਉਹ ਨੱਠ ਜਾਵੇਗਾ।

ਪ੍ਰਧਾਨ ਸਾਹਿਬ!

"ਮੇਰਾ ਨਿਜੀ ਵਿਚਾਰ ਇਹ ਹੈ ਕਿ ਗ਼ਜ਼ਲ ਸਾਡੇ ਅਦਬ ਦੀ ਸਭ ਨਾਲੋਂ ਤਿੱਖੀ ਰੋਸ਼ਨੀ ਵਾਲੀ ਸ਼ਮ੍ਹਾ ਹੈ। ਸਗੋਂ ਜੇ ਤੁਸੀਂ ਸਾਨੂੰ ਆਗਿਆ ਦੇਵੋ ਤਾਂ ਮੈਂ ਕਹਾਂਗਾ ਕਿ ਅਦਬ ਵਿਚੋਂ ਗ਼ਜ਼ਲ ਨੂੰ ਕੱਢ ਦੇਈਏ ਤਾਂ ਸ਼ਾਇਰੀ ਦੀ ਮਹਿਫ਼ਲ ਹਨੇਰੀ ਹੋ ਜਾਵੇਗੀ—ਬਲਕਿ ਮੇਰਾ ਆਪਣਾ ਤਾਂ ਇਹ ਖ਼ਿਆਲ ਹੈ ਕਿ ਮੈਂ—ਮੇਰੀ ਨਿਜੀ ਰਾਏ—ਮੇਰਾ ਦ੍ਰਿਸ਼ਟੀਕੋਣ—ਮੈਂ—ਮੈਂ—ਮੇਰਾ—।" ਸਰਵਰ ਨੇ ਜ਼ੋਰ ਜ਼ੋਰ ਨਾਲ ਪੈਰ ਹਿਲਾ-

ਉਂਦਿਆਂ ਸੋਚਿਆ ਕਿ ਪੁਰਾਤਨ ਸੋਚ ਨਾਲ ਸੰਬੰਧ ਰੱਖਣ ਦੇ ਬਾਵਜੂਦ ਯਾਕੂਬ ਹੁਸੈਨ ਬਹੁਤਾ ਬੁਰਾ ਆਦਮੀ ਨਹੀਂ ਹੈ। ਉਹਦੀ ਅਵਾਗੌਣ ਤੋਂਦ—ਬੁੱਲ੍ਹਾਂ ਦੇ ਕੰਢਿਆਂ ਤੋਂ ਵਗਦੀ ਥੁੱਕ ਤੇ ਉਹਦੇ ਆਪਣੇ ਨਿਜੀ ਵਿਚਾਰ ਵੀ ਬਰਦਾਸ਼ਤ ਕੀਤੇ ਜਾ ਸਕਦੇ ਸਨ। ਕਿਉਂਕਿ ਉਨ੍ਹਾਂ ਨੇ ਗ਼ਜ਼ਲ ਦੇ ਬਾਰੇ ਬੜੀ ਖ਼ੂਬਸੂਰਤ ਤੇ ਸਹੀ ਗੱਲ ਕਹੀ ਹੈ। ਗ਼ਜ਼ਲ ਦੇ ਬਗੈਰ ਤਾਂ ਦੁਨੀਆ ਹਨੇਰੀ ਹੋ ਜਾਂਦੀ ਹੈ। ਇਕ ਮਹਿਫ਼ਲ ਦੀ ਕੀ ਗੱਲ ਹੈ। ਸਾਮ੍ਹਣੇ ਬੈਠੀਆਂ ਸੁੰਦਰੀਆਂ ਦੇ ਟੋਲੇ ਨਹੀਂ ਦਿਸਦੇ—ਸਾਰੀ ਸ਼ਾਇਰੀ ਬੇਸਵਾਦ ਹੋ ਜਾਂਦੀ—ਨਿਰਜਿੰਦ।

ਤਾੜੀਆਂ ਦੇ ਸ਼ੋਰ ਨਾਲ ਸਰਵਰ ਚੌਂਕ ਪਿਆ ਤੇ ਸਿਗਰਟ ਕੇਸ ਚੁੱਕ ਕੇ ਖੜਾ ਹੋ ਗਿਆ। ਗ਼ਜ਼ਲ ਦੇ ਸੈਮੀਨਾਰ ਦਾ ਪਹਿਲਾ ਸ਼ੈਸ਼ਨ ਸਮਾਪਤ ਹੋ ਗਿਆ ਹੈ।

ਪਰ ਡਾਕਟਰ ਯਾਕੂਬ ਹੁਸੈਨ ਦੇ ਹਟਦਿਆਂ ਹੀ ਸਰਾਜ ਹਾਸ਼ਮੀ ਮਾਈਕ੍ਰੋਫੋਨ ਨੂੰ ਆਪਣੇ ਕਬਜ਼ੇ ਵਿਚ ਲੈ ਚੁੱਕੇ ਸਨ।

ਸਰਾਜ ਹਾਸ਼ਮੀ ਨੂੰ ਦੱਬੇ ਹੋਏ ਮੁਰਦੇ ਪੁੱਟਣ ਦਾ ਬੜਾ ਸ਼ੌਕ ਸੀ। ਕੁਲੀ ਕੁਤਬਸ਼ਾਹ ਤੋਂ ਲੈ ਕੇ ਅਜ਼ੀਮ ਤਕ ਦਾ ਅੱਗਾ ਪਿੱਛਾ, ਉਨ੍ਹਾਂ ਦੇ ਖਾਣੇ ਦਾ ਨਿਰਾਲਾ ਢੰਗ, ਉਨ੍ਹਾਂ ਦੇ ਐਬ ਤੇ ਗ਼ਲਤੀਆਂ, ਤੇ ਉਨ੍ਹਾਂ ਦੇ ਮਰਨ ਦੀਆਂ ਤਾਰੀਖ਼ਾਂ, ਸਭ ਉਨ੍ਹਾਂ ਨੂੰ ਜ਼ਬਾਨੀ ਯਾਦ ਸਨ। ਇਸ ਲਈ ਆਉਂਦਿਆ ਹੀ ਉਨ੍ਹਾਂ ਨੇ ਗ਼ਜ਼ਲ ਦਾ ਬਖੀਆ ਉਧੇੜਨਾ ਸ਼ੁਰੂ ਕਰ ਦਿੱਤਾ।

"ਗ਼ਜ਼ਲ ਦੇ ਬਾਰੇ ਇਕ ਪੁਰਾਣਾ ਕਥਨ ਹੈ ਕਿ ਗ਼ਜ਼ਲ ਦਾ ਸੰਬੰਧ ਅਸਲ ਵਿਚ ਹਿਰਨ ਨਾਲ ਹੈ। ਸ਼ਿਕਾਰੀ ਜਦੋਂ ਹਿਰਨ ਦਾ ਸ਼ਿਕਾਰ ਕਰਦੇ ਹਨ ਤਾਂ ਉਹ ਫੱਟੜ ਹੋਣ ਦੇ ਬਾਵਜੂਦ ਦੌੜਦਾ ਹੈ। ਸ਼ਿਕਾਰੀ ਵੀ ਉਹਦੇ ਪਿੱਛੇ ਭੱਜਦੇ ਹਨ। ਇਥੋਂ ਤਕ ਕਿ ਉਹ ਜ਼ਖਮਾਂ ਨਾਲ ਚੂਰ ਚੂਰ ਹੋ ਕੇ ਡਿੱਗ ਪੈਂਦਾ ਹੈ। ਉਸ ਵੇਲੇ ਉਸਦੀਆਂ ਅੱਖਾਂ ਵਿਚ ਜੋ ਕਰੁਣਾ ਤੇ ਮਾਯੂਸੀ ਹੁੰਦੀ ਹੈ, ਉਸ ਨੂੰ "ਗ਼ਜ਼ਲ" ਕਹਿੰਦੇ ਹਨ।

ਸਰਵਰ ਦੇ ਸਿਗਰਟ ਸੁਲਗਾਂਦੇ ਹੱਥ ਰੁਕ ਗਏ। ਉਹਦਾ ਮੂੰਹ ਹੈਰਾਨੀ ਨਾਲ ਖੁੱਲ੍ਹਿਆ ਹੋਇਆ ਸੀ ਅਤੇ ਸੁਰਖ਼ ਅੱਖਾਂ ਇਕ ਥਾਂ ਠਹਿਰ ਜਿਹੀਆਂ ਗਈਆਂ। ਉਹ ਪੱਥਰ ਦਾ ਬੁੱਤ ਬਣਿਆ ਸਰਾਜ ਹਾਸ਼ਮੀ ਨੂੰ ਤੱਕੀ ਜਾ ਰਿਹਾ ਸੀ। ਉਹਦੇ ਅੰਦਰ ਬਹੁਤ ਸ਼ੋਰ ਮੱਚਿਆ ਪਿਆ ਸੀ। ਘਮਸਾਨ ਦਾ ਰਣ ਹੋ ਰਿਹਾ ਸੀ। ਹਜ਼ਾਰਾਂ ਸ਼ਿਕਾਰੀ ਇਕ ਜ਼ਖਮੀ ਹਿਰਨੀ ਨੂੰ ਘੇਰੇ ਵਿਚ ਲੈ ਕੇ ਤੀਰ ਚਲਾ ਰਹੇ ਸਨ।

ਉਫ! ਇਸ ਕਾਈਆਂ ਬੁੱਢੇ ਨੇ ਸ਼ਾਇਦ ਮਰਨ ਵੇਲੇ ਗ਼ਜ਼ਲ ਦਾ ਚਿਹਰਾ ਵੇਖ ਲਿਆ ਸੀ—ਸ਼ਾਇਦ ਉਹ ਗ਼ਜ਼ਲ ਤੇ ਐਵਾਨ-ਇ-ਗ਼ਜ਼ਲ ਦਾ ਪੂਰੀ ਤਰ੍ਹਾਂ ਵਾਕਫ਼ ਹੈ!

ਜਲਸਾ ਖਤਮ ਹੋ ਗਿਆ—ਸਭ ਚਲੇ ਗਏ।

ਇਕੱਲੇ, ਸੁੰਨਸਾਨ ਐਵਾਨ-ਇ-ਗ਼ਜ਼ਲ ਵਿਚ ਬੈਠਾ ਸਰਵਰ ਗ਼ਜ਼ਲ ਦੇ ਖਿਆਲ ਵਿਚ ਗੁੰਮਿਆ ਹੋਇਆ ਸੀ।

ਹਰ ਸਵੇਰ ਕਿੰਨੀ ਖ਼ੂਬਸੂਰਤ ਹੈ। ਕਿੰਨੀ ਨਵੀਂ ਤੇ ਹੌਂਸਲਾ ਦੇਣ ਵਾਲੀ—ਹਰ ਸਵੇਰੇ ਉਠ ਕੇ ਕਿੰਨੀ ਨਵੀ-ਨਵੀਂ ਖੁਸ਼ੀ ਹੁੰਦੀ ਹੈ। ਜਿਵੇਂ ਬੂਹੇ ਤੇ ਡਾਕੀਆ ਦਸਤਕ ਦੇ ਰਿਹਾ ਹੋਵੇ, ਕੀ ਪਤਾ ਇਸ ਡਾਕ ਵਿਚ ਕਿੰਨੀਆਂ ਖੁਸ਼ੀਆਂ ਭਰੀਆਂ ਹੋਣਗੀਆਂ ! ਕਿੰਨੇ ਅਚੰਭੇ ਲੁਕੇ ਹੋਣਗੇ !

ਸਵੇਰ ਇਕ ਪੋਸਟਮੈਨ ਦੇ ਵਾਂਗ ਜਲਦੇ ਬੂਹੇ ਨੂੰ ਖੜਕਾਉਂਦੀ ਹੈ। ਜ਼ਿੰਦਗੀ ਦੇ ਇਕ ਨਵੇਂ ਦਿਨ ਦੀ ਆਮਦ ! ਇਕ ਨਾਵਲ ਦਾ ਪਹਿਲਾ ਵਰਕਾ ! ਇਕ ਨਵੀਂ ਗ਼ਜ਼ਲ ਦਾ ਪਹਿਲਾ ਮਤਲਾਅ।

ਅਤੇ ਇਹ ਸੋਚ ਕੇ ਕਿੰਨੀ ਖੁਸ਼ੀ ਹੁੰਦੀ ਹੈ ਕਿ ਇਸ ਸਵੇਰ ਨੂੰ ਉਹ ਲੋਕ ਨਹੀਂ ਛੋਹ ਸਕਣਗੇ ਜੋ ਸਾਥੋਂ ਪਹਿਲਾਂ ਸਨ ਅਤੇ ਉਹ ਲੋਕ ਇਸ ਦੇ ਬਾਰੇ ਸੋਚਿਆ ਕਰਨਗੇ ਜੋ ਅਜੇ ਪੈਦਾ ਨਹੀਂ ਹੋਏ। ਇਹ ਛਿਣ ਜਿਨ੍ਹਾਂ ਦੇ ਹੱਕਦਾਰ ਸਿਰਫ ਅਸੀਂ ਹਾਂ ਕਿੰਨੇ ਜਾਨਦਾਰ ਹਨ। ਸਮੇਂ ਦੀ ਇਸ ਮਲਕੀਅਤ ਉੱਤੇ ਦਿਲ ਵਿਚੋਂ ਇਕ ਹੂਕ ਜਿਹੀ ਉਠਦੀ ਹੈ ਤੇ ਚੁਫੇਰੇ ਫੁਹਾਰੇ ਵਾਂਗ ਖਿੰਡ ਜਾਂਦੀ ਹੈ !

ਸਪੋਟੇ ਦੇ ਬ੍ਰਿਛ ਹੇਠਾਂ ਬਾਗ਼ ਵਿਚ ਕੁਰਸੀ ਡਾਹੀ ਵਾਹਿਦ ਹੁਸੈਨ ਸੋਚੀ ਜਾ ਰਹੇ ਸਨ। ਸਵੇਰ ਦੇ ਵਿਚਾਰ ਨੂੰ ਇਕ ਸ਼ੇਅਰ ਵਿਚ ਢਾਲਣ ਲਈ ਉਹ ਫਜਰ ਦੀ ਨਮਾਜ਼ ਤੋਂ ਪਹਿਲਾਂ ਹੀ ਇਥੇ ਚੁੱਪਚਾਪ ਆਣ ਬੈਠਾ ਸੀ।

ਸਾਮ੍ਹਣੇ ਖੁੱਲ੍ਹੀ ਹੋਈ ਕਾਪੀ (ਬਿਆਜ਼) ਵਿਚ ਕੱਟੀ ਵੱਢੀ ਗ਼ਜ਼ਲ ਦਾ ਕੱਟਿਆ ਵੱਢਿਆ ਡੇਢ ਮਿਸਰਾ ਲਿਖਿਆ ਹੋਇਆ ਸੀ। ਉਸ ਦੇ ਉਪਰ ਐਨਕ ਰੱਖੀ ਸੀ ਅਤੇ ਐਨਕ ਦੇ ਉਪਰ ਉਹ ਸੰਮਨ, ਜੋ ਅਦਾਲਤ ਤੋਂ ਕੱਲ੍ਹ ਹੀ ਉਨ੍ਹਾਂ ਦੇ ਨਾਂ ਜਾਰੀ ਹੋਇਆ ਸੀ।

"ਭਲਾ ਕਿਸੇ ਸ਼ਾਇਰ ਨੇ ਇਸ ਤਰ੍ਹਾਂ ਸ਼ਾਇਰੀ ਕੀਤੀ ਹੋਵੇਗੀ !"

ਉਨ੍ਹਾਂ ਨੇ ਆਪਣੇ ਆਲੇ ਦੁਆਲੇ ਦੀ ਫਜ਼ਾ ਨੂੰ ਸੰਬੋਧਨ ਕਰਕੇ ਕਿਹਾ। ਤੇ ਫਿਰ ਉਨ੍ਹਾਂ ਨੇ ਸੋਚਿਆ ਕਿ ਮੈਥੋਂ ਪਹਿਲਾਂ ਜਾਣ ਵਾਲੇ ਸ਼ਾਇਰਾਂ ਨੂੰ ਕੇਹੀ ਪੂਰਨ ਸ਼ਾਂਤੀ ਮਿਲਦੀ ਸੀ। ਸ਼ਾਂਤੀ, ਮੌਤ ਵੀ ਹੈ ਤੇ ਜੀਵਨ ਵੀ। ਇਸੇ ਸ਼ਾਂਤੀ ਦੀ ਭਾਲ ਵਿਚ ਇਨਸਾਨ ਨੇ ਧਰਤੀ ਚੀਰ ਸੁੱਟੀ। ਸਮੁੰਦਰ ਖੰਘਾਲ ਮਾਰੇ ਤੇ ਅੰਬਰਾਂ ਨੂੰ ਛਾਣ ਸੁੱਟਿਆ। ਪਰ ਉਹ ਕਿਤੇ ਨਹੀਂ ਮਿਲੀ। ਵਾਹਿਦ ਹੁਸੈਨ ਨੇ ਸ਼ਾਂਤੀ ਦੇ ਛਿਣਾਂ ਦਾ ਸਦਾ ਵਿਸ਼ਲੇਸ਼ਣ ਕਰਨਾ ਚਾਹਿਆ। ਸ਼ਾਂਤੀ ਦੀਆਂ ਕਿਸਮਾਂ ਨੂੰ ਯਾਦ ਕੀਤਾ—ਕੇਹੀ ਸ਼ਾਂਤੀ ? ਉਨ੍ਹਾਂ ਨੇ ਮੁਲਾਜ਼ਮਤ ਦੇ ਤੀਹ ਵਰ੍ਹੇ ਇਸੇ ਸ਼ਾਂਤੀ ਦੀ ਤਲਾਸ਼ ਵਿਚ ਗੁਜ਼ਾਰ ਦਿੱਤੇ ਸਨ। ਪਰ ਉਨ੍ਹਾਂ ਨੂੰ ਹੁਣ ਵੀ ਕਿਸੇ ਚੀਜ਼ ਦੀ ਉਡੀਕ ਸੀ—ਮੌਤ ਦੀ ! ਜਾਂ ਆਉਣ ਵਾਲੇ ਉਸ ਸਮੇਂ ਦੀ, ਜੋ ਕਈ ਪ੍ਰੀਵਰਤਨ ਲਿਆਵੇਗਾ—ਕੋਈ ਖੁਸ਼ਖਬਰੀ। ਖੁਸ਼ਖਬਰੀ ਵੀ ਵਚਿੱਤਰ ਚੀਜ਼ ਹੈ। ਰਾਸ਼ਦ ਠੀਕ ਕਹਿੰਦਾ ਹੈ। ਅੱਜਕਲ੍ਹ ਖੁਸ਼ਖਬਰੀ ਦੇ ਅਰਥ ਹਨ, ਆਪਣਾ ਫ਼ਾਇਦਾ। ਵਾਹਿਦ ਹੁਸੈਨ ਇਸ ਗੱਲ ਨੂੰ ਕਦੇ ਨਹੀਂ ਮੰਨਦੇ। ਉਨ੍ਹਾਂ ਨੂੰ ਆਪਣੇ ਸੁਆਰਥੀ ਪੁੱਤਰ ਦੀ ਇਸ ਗੱਲ ਉਤੇ ਹੈਰਾਨੀ ਵੀ ਹੁੰਦੀ ਤੇ ਅਫ਼ਸੋਸ

ਵੀ। ਪਤਾ ਨਹੀਂ ਕਿਵੇਂ "ਐਵਾਨ-ਇ-ਗ਼ਜ਼ਲ" ਵਿਚ ਰਹਿਣ ਦੇ ਬਾਵਜੂਦ ਸ਼ਾਇਰਾਂ ਦੀ ਨਸਲ ਦੇ ਨਾਲ ਸੰਬੰਧ ਰੱਖਣ ਦੇ ਬਾਵਜੂਦ ਰਾਸਦ ਇੰਨਾ ਖੁਸ਼ਕ ਮਜ਼ਾਜ ਸੀ। ਹਰ ਵੇਲੇ ਨਫੇ ਤੇ ਨੁਕਸਾਨ ਦੀ ਤੱਕੜੀ ਲੈ ਬਹਿੰਦਾ। ਵਾਹਿਦ ਹੁਸੈਨ ਇਸ ਗੱਲ ਨੂੰ ਦਿਲ ਵਿਚੋਂ ਕੱਢ ਚੁੱਕਿਆ ਸੀ। ਨੁਕਸਾਨ, ਜੋ ਇਨਸਾਨ ਦਾ ਮੁਕੱਦਰ ਹੈ। ਜਿਸ ਦੀ ਹੱਕਦਾਰ ਸਿਰਫ਼ ਉਸ ਦੀ ਆਪਣੀ ਹੋਂਦ ਹੈ—ਕਿਉਂਕਿ ਨੁਕਸਾਨ ਇਨਸਾਨ ਸਿਰਫ਼ ਇਕੱਲਾ ਬਰਦਾਸ਼ਤ ਕਰਦਾ ਹੈ। ਉਸ ਦਾ ਕੋਈ ਭਾਈਵਾਲ ਨਹੀਂ ਹੁੰਦਾ।

ਉਕਤਾ ਕੇ ਉਨ੍ਹਾਂ ਨੇ ਸੋਚਿਆ ਕਿ ਕਾਪੀ ਚੁੱਕ ਕੇ ਅੰਦਰ ਚਲੇ ਜਾਣ। ਹੁਣ ਤਕ ਜੌਹਰ ਬੇਗਮ ਨੇ ਬਦਾਮਾਂ ਦਾ ਹਲਵਾ ਤਿਆਰ ਕਰ ਲਿਆ ਹੋਵੇਗਾ। ਪਰ ਹੁਣ ਸ਼ਾਇਰੀ ਉਨ੍ਹਾਂ ਲਈ ਹਲਵਾ ਤੇ ਖੁਸ਼ਕਾ ਬਣ ਗਈ ਸੀ ਕਿ ਹਰ ਨਵੀਂ ਗ਼ਜ਼ਲ ਦੇ ਨਾਲ ਉਨ੍ਹਾਂ ਵਿਚ ਇੰਨੀ ਸ਼ਕਤੀ ਆ ਜਾਂਦੀ ਕਿ ਉਹ ਚੌਹਾਂ ਪਾਸਿਆਂ ਤੋਂ ਘੇਰਨ ਵਾਲੇ ਫ਼ਿਕਰਾਂ ਨੂੰ ਭਜਾਉਣ ਵਿਚ ਕਾਮਯਾਬ ਹੋ ਜਾਂਦੇ। ਜੇ ਨਾ ਹੁੰਦੇ ਤਾਂ ਕਿਸੇ ਨਵੇਂ ਵਿਚਾਰ ਨੂੰ ਸ਼ੇਅਰ ਵਿਚ ਢਾਲਣ ਬੈਠ ਜਾਂਦੇ। ਨਾਲ ਹੀ ਸਮੇਂ ਦਾ ਅਨੁਮਾਨ ਲਾਉਣ ਲਈ ਸਪੋਟੇ ਦਾ ਪਰਛਾਵਾਂ ਵੀ ਦੇਖਦੇ ਜਾਂਦੇ ਸਨ।

ਵਿਗਿਆਨ ਨੇ ਕਿੰਨੀ ਹੀ ਉੱਨਤੀ ਕਰ ਲਈ ਹੋਵੇ, ਵਕਤ ਦੇਖਣ ਦੇ ਲਈ ਕਿਹੋ ਜਿਹੀਆਂ ਨਵੀਆਂ ਨਵੀਆਂ ਘੜੀਆਂ ਹੋਂਦ ਵਿਚ ਆ ਚੁੱਕੀਆਂ ਹੋਣ, ਪਰ ਵਾਹਿਦ ਹੁਸੈਨ ਤਾਂ ਅੱਜ ਵੀ ਧੁੱਪ ਦੇ ਪਰਛਾਵਿਆਂ ਤੋਂ ਵਕਤ ਦਾ ਅਨੁਮਾਨ ਲਗਾਉਂਦੇ ਸਨ। ਪੈਨਸ਼ਨ ਤੋਂ ਬਾਅਦ ਉਨ੍ਹਾਂ ਨੇ ਅਚਾਨਕ ਘੜੀ ਦੇਖਣੀ ਛੱਡ ਦਿੱਤੀ ਸੀ। ਇਸੇ ਘੜੀ ਨੇ ਇਨ੍ਹਾਂ ਨੂੰ ਪੈਂਤੀ (35) ਵਰ੍ਹਿਆਂ ਤਕ ਦਿਨਾਂ ਤੇ ਘੰਟਿਆਂ ਦੀ ਗਿਣਤੀ ਕਰਵਾਈ ਸੀ।

ਤੇ ਉਹ ਆਰਾਮ ਨਾਲ, ਸੋਚ ਸੋਚ ਕੇ ਸਮਾਂ ਨਸ਼ਟ ਕਰਦੇ ਸਨ। ਮੌਸਮ ਦੀ ਮਹੀਨ ਜਿਹੀ ਕੰਬਣੀ ਵੀ ਉਨ੍ਹਾਂ ਨੂੰ ਮਹਿਸੂਸ ਹੋ ਜਾਂਦੀ ਸੀ।

ਅੱਜ ਅਸਮਾਨ ਕਿੰਨਾ ਗਹਿਰਾ ਨੀਲਾ ਹੈ। ਰਾਤ ਨੂੰ ਸਰਦੀ ਬਹੁਤ ਹੋਵੇਗੀ। ਅੱਜ ਬੜਾ ਹੁੰਮਸ ਹੈ। ਬਹਿਸ਼ਤੀ ਮਹੀਨਾ ਆ ਰਿਹਾ ਹੈ।

ਹਜੀਰ ਨੂੰ ਕਰੂੰਬਲਾਂ ਫੁੱਟ ਰਹੀਆਂ ਹਨ। ਬੱਸ ਹੁਣ ਬਹਾਰ ਆਉਣ ਵਾਲੀ ਹੈ। ਇਹ ਸ਼ਾਇਰ ਪਤਾ ਨਹੀਂ ਬਹਾਰ ਦੇ ਪਿੱਛੇ ਕਿਉਂ ਹੱਥ ਧੋ ਕੇ ਪੈ ਜਾਂਦੇ ਹਨ।

ਰਾਸ਼ਦ ਸੋਚਦਾ : "ਚਲੋ ਜੀ ਮੰਨ ਲਿਆ ਬਹਾਰ ਆ ਗਈ। ਬਾਗ਼ ਵਿਚ ਦੋ-ਚਾਰ ਫੁੱਲ ਵਾਧੂ ਖਿੜ ਗਏ। ਇਕ ਅੱਧੀ ਰੰਗੀਨ ਚਿੜੀ ਕਿਧਰੋਂ ਫੁਦਕਦੀ ਦਿਸ ਪਈ। ਲਓ ਜੀ, ਅੱਲਾ ਅੱਲਾ ਖ਼ੈਰਸੱਲਾ।"

ਰਾਸ਼ਦ ਨੂੰ ਇਸ ਤਰ੍ਹਾਂ ਦਿਨ ਰਾਤ ਰੁਪਏ ਪੈਸੇ ਦੇ ਉਲਟ ਫੇਰ ਵਿਚ ਉਲਝਦਾ ਦੇਖ ਕੇ ਵਾਹਿਦ ਹੁਸੈਨ ਦੇ ਦਿਲ ਉਤੇ ਕੋਈ ਕੰਕਰ ਮਾਰ ਦਿੰਦਾ ਸੀ। ਇਹ ਅੱਜ ਦੇ ਛੋਕਰੇ ਕਿੰਨੇ ਮਾਦਾ ਪ੍ਰਸਤ ਹੁੰਦੇ ਜਾ ਰਹੇ ਹਨ। ਕੋਮਲ ਭਾਵਨਾਵਾਂ ਤਾਂ ਇਨ੍ਹਾਂ ਨੂੰ ਛੋਹੀਆਂ ਹੀ ਨਹੀਂ। ਰਾਸ਼ਦ ਨੂੰ ਇਹ ਵੀ. ਨਾ ਪਤਾ ਹੁੰਦਾ ਕਿ ਉਹਦਾ ਬਾਪ ਗਰਮੀਆਂ ਲਈ ਕੀ-ਕੀ ਤਿਆਰੀਆਂ ਕਰ ਰਿਹਾ ਹੈ। ਮਲਮਲ ਦੇ ਕੁਰਤੇ ਤਿਆਰ ਹਨ। ਹੋਲੀ ਜਲਾਉਣ ਤੋਂ ਪਹਿਲਾਂ ਮਿੱਟੀ ਦੀਆਂ ਸੁਰਾਹੀਆਂ ਖਰੀਦ ਲਈਆਂ ਹਨ। ਬਾਗ਼ ਵਿਚ

ਫੁੱਲਾਂ ਦੀ ਨਵੀਂ ਪਨੀਰੀ ਲਗਾਈ ਜਾ ਰਹੀ ਹੈ। ਅੰਗੂਰ ਦੀਆਂ ਵੇਲਾਂ ਦੀ ਕਟਿੰਗ ਹੋ ਚੁੱਕੀ ਹੈ ਤੇ ਹੁਣ ਲਗਾਨ ਦਾ ਹਿਸਾਬ ਕਿਤਾਬ ਕਰਨ ਲਈ ਪਿੰਡ ਜਾਣਾ ਹੈ।

ਵਾਹਿਦ ਹੁਸੈਨ ਹਰ ਮੌਸਮ ਦਾ ਇਸ ਤਰ੍ਹਾਂ ਇਸਤਕਬਾਲ ਕਰਦੇ ਸਨ, ਜਿਵੇਂ ਕੋਈ ਤਿਉਹਾਰ ਆ ਰਿਹਾ ਹੋਵੇ। ਦੂਜੇ ਪਾਸੇ ਬਾਕੀ ਘਰ ਵਾਲਿਆਂ ਨੂੰ ਦੇਖੋ, ਉਠਦੇ ਬਹਿੰਦੇ ਸਰਦੀ ਦਾ ਰੋਣਾ। ਗਰਮੀਆਂ ਆਉਂਦੀਆਂ ਤਾਂ ਗਰਮੀਆਂ ਉਤੇ ਲਾਹਨਤਾਂ ਪਾਉਣ ਲੱਗਦੇ। ਇਹ ਨਹੀਂ ਦੇਖਦੇ ਕਿ ਗਰਮੀਆਂ ਆਉਂਦੀਆਂ ਹਨ ਤਾਂ ਆਪਣੇ ਨਾਲ ਅੰਬ ਵੀ ਲਿਆਉਂਦੀਆਂ ਹਨ।

ਵਾਹਿਦ ਹੁਸੈਨ ਦੀ ਅਜਿਹੀ ਸ਼ਾਇਰਾਨਾ ਗੁਫ਼ਤਗੂ ਨੂੰ ਸੁਣ ਕੇ ਇਕ ਵਾਰ ਸਰੋਜਨੀ ਨਾਇਡੂ ਨੇ ਕਿਹਾ ਸੀ, "ਵਾਹਿਦ ਨਵਾਬ ਜੇ ਤੁਸੀਂ ਆਪਣੇ ਇਨ੍ਹਾਂ ਕੋਮਲ ਵਿਚਾਰਾਂ ਨੂੰ ਸ਼ਾਇਰੀ ਵਿਚ ਪ੍ਰਸਤੁਤ ਕਰਦੇ ਤਾਂ ਕਿੰਨਾ ਚੰਗਾ ਹੁੰਦਾ।"

ਇਸ ਗੱਲ ਉਤੇ ਸਰੋਤੇ ਹੱਸ ਪਏ ਸਨ, ਕਿਉਂਕਿ ਵਾਹਿਦ ਹੁਸੈਨ ਆਪਣੇ ਆਪ ਨੂੰ ਸ਼ਾਇਰ ਤੋਂ ਬਿਨਾਂ ਹੋਰ ਕੁਝ ਨਹੀਂ ਸਮਝਦਾ ਸੀ।

ਉਂਜ ਇਹ ਹਕੀਕਤ ਸੀ ਕਿ ਵਾਹਿਦ ਹੁਸੈਨ ਜਿੰਨੀਆਂ ਖ਼ੂਬਸੂਰਤ ਗੱਲਾਂ ਸੋਚਦੇ ਉਹ ਉਨ੍ਹਾਂ ਦੀ ਸ਼ਾਇਰੀ ਵਿਚ ਕਦੀ ਨਾ ਢਲ ਸਕੀਆਂ, ਕਿਉਂਕਿ ਉਹ "ਦਾਗ਼ ਦੇ ਰੰਗ ਦੀ ਕੈਦ" ਵੀ ਕਰਦੇ ਸਨ। ਸਰੀਰਕ ਸੁੰਦਰਤਾ ਅਤੇ ਹਲਕੇ ਕਿਸਮ ਦੇ ਜਜ਼ਬਿਆਂ ਦੀ ਚਮਕ ਦਮਕ ਦੇ ਬਿਨਾਂ ਉਨ੍ਹਾਂ ਦੀ ਸ਼ਾਇਰੀ ਵਿਚ ਕੁਝ ਹੋਰ ਨਹੀਂ ਸੀ। ਇਸ ਮਾਮਲੇ ਵਿਚ ਉਹ ਸਾਰਾ ਫ਼ਲਸਫ਼ਾ ਅਤੇ ਆਪਣੇ ਮਨ ਦੀਆਂ ਉਲਝਣਾਂ ਨੂੰ ਪਾਸੇ ਰੱਖ ਦਿੰਦੇ ਸਨ, ਕਿਉਂਕਿ ਉਨ੍ਹਾਂ ਦੀਆਂ ਸੱਤ ਪੁਸ਼ਤਾਂ ਤੋਂ ਸ਼ਾਇਰੀ ਦੀ ਇਹੋ ਰਵਾਇਤ ਤੁਰੀ ਆ ਰਹੀ ਸੀ।

ਐਵਾਨ-ਇ-ਗ਼ਜ਼ਲ ਦੇ ਬੂਹੇ ਬਾਰੀਆਂ ਗਵਾਹ ਸਨ ਕਿ ਉਨ੍ਹਾਂ ਨੇ ਮਾਸ਼ੂਕ ਦੀ ਪ੍ਰਸੰਸਾ ਤੋਂ ਬਿਨਾਂ ਹੋਰ ਕੁਝ ਨਹੀਂ ਸੁਣਿਆ ਸੀ।

ਇਸ ਵੇਲੇ ਵਾਹਿਦ ਹੁਸੈਨ ਦੇ ਚੌਹੀਂ ਪਾਸੀਂ ਸਵੇਰ ਦਾ ਸ਼ਾਂਤਮਈ ਸੱਨਾਟਾ ਛਾਇਆ ਹੋਇਆ ਸੀ। ਪੋਹ ਦਾ ਮਹੀਨਾ ਸਮਾਪਤ ਹੋ ਰਿਹਾ ਸੀ। ਇਸ ਲਈ ਸਵੇਰ ਦੇ ਧੁੰਦਲਕੇ ਵਿਚ ਹਲਕੀ ਜਿਹੀ ਠੰਡ ਸੀ ਜੋ ਨਿੱਕੀ ਨਿੱਕੀ ਜਿਹੀ ਗੱਲ ਉਤੇ ਸਰੀਰ ਵਿਚ ਸੀਤ ਦੀ ਲਹਿਰ ਭਰ ਦਿੰਦੀ ਸੀ। ਅਜੇ ਦਿਨ ਨਹੀਂ ਨਿਕਲਿਆ ਸੀ ਅਤੇ ਦਰਖਤਾਂ ਉਪਰ ਚਿੜੀਆਂ ਚਹਿਚਹਾ ਰਹੀਆਂ ਸਨ ਅਤੇ ਦੁਨੀਆ ਭਰ ਦੀਆਂ ਸਮੱਸਿਆਵਾਂ ਤੇ ਜ਼ੋਰਦਾਰ ਬਹਿਸ ਹੋ ਰਹੀ ਸੀ।

ਸੜਕਾਂ ਉਪਰ ਲੰਘਣ ਵਾਲਿਆਂ ਇੱਕਾ-ਦੁੱਕਾ ਪਰਛਾਵਿਆਂ ਵਿਚ ਰੰਗ ਭਰਨੇ ਆਰੰਭ ਹੋ ਚੁੱਕੇ ਸਨ। ਮਾਲੀ ਨੇ ਪਾਈਪ ਲਗਾ ਕੇ ਲਾਅਨ ਦੇ ਘਾਹ ਉਪਰ ਪਾਣੀ ਛਿੜਕਿਆ ਸੀ ਇਸ ਲਈ ਧੁੱਪ ਦੀ ਕੱਚੀ ਕੱਚੀ ਸੁਗੰਧ ਵਿਚ ਗਜਰੇ ਤੇ ਰੰਗ-ਬਰੰਗੇ ਫੁੱਲਾਂ ਦੀ ਖੁਸ਼ਬੂ ਘੁਲੀ ਹੋਈ ਸੀ। ਨਲਕਾ ਬੰਦ ਸੀ ਪਰ ਉਸ ਵਿਚੋਂ ਡਿੱਗਣ ਵਾਲੇ ਪਾਣੀ ਦੇ ਤੁਪਕਿਆਂ ਦੀ ਤਾਲਬੱਧ ਆਵਾਜ਼ ਆ ਰਹੀ ਸੀ ਜਿਵੇਂ ਕੋਈ ਤੇਜ਼ ਰਫ਼ਤਾਰ ਨਾਲ਼ ਤੁਰ ਰਿਹਾ ਹੋਵੇ।

ਵਾਹਿਦ ਹੁਸੈਨ ਦੇ ਸਿਰ ਉਤੇ ਸਪੋਟੇ ਦੇ ਬ੍ਰਿਛ ਉਤੇ ਚਿੜੀਆਂ ਉੱਚਾ ਉੱਚਾ

ਰੌਲਾ ਪਾਣ ਵਿਚ ਮਗਨ ਸਨ ਤੇ ਉਨ੍ਹਾਂ ਨੂੰ ਇਸ ਗੱਲ ਦੀ ਉੱਕੀ ਪ੍ਰਵਾਹ ਨਹੀਂ ਸੀ ਕਿ ਵਾਹਿਦ ਹੁਸੈਨ ਅੱਜ ਬਹੁਤ ਪਰੇਸ਼ਾਨ ਹੈ।

ਇਨ੍ਹਾਂ ਚਿੜੀਆਂ ਦੀਆਂ ਵੀ ਸਮੱਸਿਆਵਾਂ, ਆਪਣੇ ਦ੍ਰਿਸ਼ਟੀਕੋਣ, ਤੇ ਅਕੀਦੇ ਸਨ, ਜਿਨ੍ਹਾਂ ਨੂੰ ਮਨਵਾਉਣ ਲਈ ਉਨ੍ਹਾਂ ਨੂੰ ਉੱਚੀ ਉੱਚੀ ਰੌਲਾ ਪਾਉਣਾ ਪੈਂਦਾ ਹੈ। ਉਹ ਇਕ ਦੂਜੀ ਨੂੰ ਮਰਨ ਮਾਰਨ ਤੇ ਤੁੱਲ ਜਾਂਦੀਆਂ ਹਨ। ਆਪਣੇ ਹਮ ਖਿਆਲਾਂ ਦੇ ਨਾਲ ਆਪਣੇ ਗਿਰੋਹ ਬਣਾ ਕੇ ਰਹਿੰਦੀਆਂ ਹਨ। ਇਨਸਾਨ ਨੇ ਤਾਂ ਜ਼ਿਆਦਾ ਪੜ੍ਹ ਕੇ, ਜ਼ਿਆਦਾ ਸੋਚ ਕੇ ਸਮੱਸਿਆਵਾਂ ਪੈਦਾ ਕਰ ਲਈਆਂ ਹਨ। ਇਨਸਾਨ ਵਿੱਦਿਆ ਪ੍ਰਾਪਤ ਕਰਨ ਲਈ ਚੀਨ ਤਕ ਜਾ ਸਕਦਾ ਹੈ। ਪਰ ਉਥੋਂ ਮੁੜਦਾ ਹੋਇਆ ਨਾਲ ਕੀ ਲੈ ਕੇ ਆਉਂਦਾ ਹੈ। ਕੀ ਕਿਸੇ ਸਮੱਸਿਆ ਦਾ ਹੱਲ ਸੰਭਵ ਹੈ ? ਉਨ੍ਹਾਂ ਨੇ ਐਨਕ ਨੂੰ ਆਪਣੀ ਗ਼ਜ਼ਲ ਦੇ ਡੇਢ ਸ਼ੇਅਰ ਉਤੇ ਰੱਖ ਕੇ ਸੋਚਿਆ ਤੇ ਅਖਬਾਰ ਦੀ ਉਡੀਕ ਕਰਨ ਲੱਗੇ ਕਿ ਕਿਸੇ ਵਿਸ਼ੇਸ਼ ਖਬਰ ਦੀ ਸਵੇਰੇ ਕਿੰਨੀ ਉਡੀਕ ਹੁੰਦੀ ਹੈ ਅਤੇ ਫਿਰ ਨਿਰਾਸ਼ ਹੋ ਕੇ ਅਖਬਾਰ ਤਹਿ ਕਰਕੇ ਰੱਖ ਦਿੰਦੇ। ਐਨਕਾਂ ਉਤਾਰ ਕੇ ਆਪ ਹੀ ਬੁੜਬੁੜਾਂਦੇ—ਅੱਜ ਦੇ ਅਖਬਾਰ ਵਿਚ ਕੁਛ ਨਹੀਂ। ਪਰ ਕਦੀ ਕਦੀ ਅਖਬਾਰ ਵਿਚ ਬਹੁਤ ਕੁਝ ਹੁੰਦਾ—ਨਾਜ਼ੀਆਂ ਦੀ ਸਾਜ਼ਿਸ਼, ਲੋੜਾਂ ਵਿਚ ਭਟਕਦੀ ਹੋਈ ਅੱਜ—ਗਾਂਧੀ ਜੀ ਦੇ ਸਿਵਿਲ ਨਾ-ਫੁਰਮਾਨੀ ਦੇ ਅੰਦੋਲਨ ਤੋਂ ਸੰਕੋਚ। ਇਸ ਦਿਨ ਵਾਹਿਦ ਹੁਸੈਨ ਦਾ ਬਲੱਡ ਪ੍ਰੈਸ਼ਰ ਹੋਰ ਵੱਧ ਜਾਂਦਾ ਜਿਵੇਂ ਉਨ੍ਹਾਂ ਦੀ ਨਬਜ਼ ਦਾ ਸੰਬੰਧ ਅਖਬਾਰ ਨਾਲ ਹੀ ਹੋਵੇ। ਹਾਲਾਂਕਿ ਉਹ ਆਪਣੇ ਮਿੱਤਰਾਂ ਤੇ ਬੇਟੇ ਰਾਸ਼ਦ ਨੂੰ ਇਹੋ ਆਖਿਆ ਕਰਦੇ ਸਨ, "ਓ ਜੀ ਅਸੀਂ ਕੀ ਲੈਣਾਂ ਦੂਜਿਆਂ ਦੀਆਂ ਗੱਲਾ ਤੋਂ। ਆਪਣੇ ਦੇਸ਼ ਵਿਚ ਅਮਨ ਚੈਨ ਰਿਹਾ ਤਾਂ ਸਭ ਠੀਕ।"

ਪਰ ਵਾਹਿਦ ਹੁਸੈਨ ਦੀ ਆਪਣੀ ਡਿਓੜੀ ਐਵਾਨ-ਇ-ਗ਼ਜ਼ਲ ਦੇ ਸਿਵਾ ਜਿਵੇਂ ਸਾਰੀ ਦੁਨੀਆ ਵਿਚ ਕਿਤੇ ਅਮਨ ਚੈਨ ਨਹੀਂ ਰਿਹਾ ਸੀ।

ਛੀ ਛੀ—ਛੋ ਛੋ—ਬੋ ਬੋ।

ਰੰਗੀਨ ਖੰਭਾਂ ਵਾਲੀ ਨੰਨ੍ਹੀ ਜਿਹੀ ਚਿੜੀ ਆਪਣੀ ਨੰਨ੍ਹੀ ਜਿਹੀ ਤੇਜ਼ ਸੀਟੀ ਵਰਗੀ ਆਵਾਜ਼ ਵਿਚ ਵਾਹਿਦ ਹੁਸੈਨ ਨਾਲ ਗੱਲਾਂ ਕਰਨ ਆ ਗਈ—ਇਹ ਚਿੜੀ ਦਿਨ ਵਿਚ ਕਈ ਵਾਰ ਵਾਹਿਦ ਹੁਸੈਨ ਕੋਲ ਆ ਕੇ ਇੰਝ ਗੱਲਾਂ ਕਰਦੀ ਜਿਵੇਂ ਕੋਈ ਮੇਮ ਅੰਗਰੇਜ਼ੀ ਬੋਲ ਰਹੀ ਹੋਵੇ। ਨਾਸ਼ਤੇ ਤੋਂ ਬਾਅਦ ਉਹ ਚਿੜੀ ਲਈ ਰੋਟੀ ਦਾ ਥੋੜਾ ਜਿਹਾ ਚੂਰਾ ਲੈ ਕੇ ਵਿਹੜੇ ਵਿਚ ਖਿਲਾਰ ਦਿੰਦੇ। ਇਹਦੇ ਬਦਲੇ ਵਿਚ ਉਹ ਚਿੜੀ ਉਨ੍ਹਾਂ ਦੀ ਹਰ ਨਵੀਂ ਗ਼ਜ਼ਲ ਸੁਨਣ ਲਈ ਤਿਆਰ ਰਹਿੰਦੀ। ਉਨ੍ਹਾਂ ਦੀਆਂ ਸਾਰੀਆਂ ਸਮੱਸਿਆਵਾਂ ਤੇ ਚਿੰਤਾਵਾਂ 'ਤੇ ਵਿਚਾਰ ਵਟਾਂਦਰਾ ਕਰਦੀ। ਵਾਹਿਦ ਹੁਸੈਨ ਦੇ ਦੁਸ਼ਮਣਾਂ ਉਤੇ ਇਸ ਨੇ ਹਮੇਸ਼ਾਂ ਉਨ੍ਹਾਂ ਨਾਲ ਮਿਲ ਕੇ ਫਿਟਕਾਰ ਭੇਜੀ।

ਚਿੜੀ ਦੇ ਨਾਲ ਹੀ ਤਿਤਲੀਆਂ ਦੇ ਰੰਗੀਨ ਝੁੰਡ ਵੀ ਮੌਜ-ਮਸਤੀ ਲਈ ਨਿਕਲ ਪਏ ਸਨ ਅਤੇ ਛੋਟੇ ਛੋਟੇ ਪੌਦਿਆਂ ਉਤੇ ਰੰਗੀਨ ਪੰਖੜੀਆਂ ਵਾਂਗ ਖਿੰਡ ਜਾਂਦੇ ਸਨ।

ਸੁਰਖ਼ ਮੋਰਮ ਦੀ ਰਬਸ਼ ਉਨ੍ਹਾਂ ਦੀ ਕੁਰਸੀ ਤੋਂ ਬਚਦੀ ਹੋਈ ਦੂਰ ਫਾਟਕ ਤਕ ਚਲੀ ਗਈ ਸੀ। ਜਿਥੇ ਐਵਾਨ ਇ-ਗ਼ਜ਼ਲ ਦਾ ਦਿਲ ਦੀ ਸ਼ਕਲ ਵਰਗਾ ਫਾਟਕ ਬਹੁਤ ਦੇਰ

ਹੋਈ ਖੁੱਲ੍ਹ ਚੁੱਕਾ ਸੀ । ਫਾਟਕ ਦੇ ਦੋਵੇਂ ਪਾਸੀਂ ਜੈਨਾ ਦੇ ਫੁੱਲਾਂ ਦੀ ਵਾੜ ਸੀ,ਫਿਰ ਉਹਦੇ ਪਿੱਛੇ ਪ੍ਰੋਟਨ ਦੇ ਗਮਲਿਆਂ ਦੀਆਂ ਕਤਾਰਾਂ ਆਰੰਭ ਹੋ ਜਾਂਦੀਆਂ ਸਨ । ਗੇਟ ਦੇ ਸੱਜੇ ਪਾਸੇ ਸੁਰਖ਼ ਤੇ ਸਫੇਦ ਬੋਗਮਬਿਲੀਆ ਦੀ ਵੇਲ ਨੇ ਐਵਾਨ-ਇ-ਗ਼ਜ਼ਲ ਦੀ ਜੰਗਾਲ ਲੱਗੀ ਧੁੰਦਲੀ ਤਖਤੀ ਨੂੰ ਬਿਲਕੁਲ ਢੱਕ ਲਿਆ ਸੀ ਤੇ ਇਹਦੀ ਲੋੜ ਵੀ ਕੀ ਸੀ । ਹੈਦਰਾਬਾਦ ਦਾ ਹਰ ਬੰਦਾ ਇਸ ਵਿਹੜੇ ਨੂੰ ਤੇ ਇਸ ਵਿਚ ਰਹਿਣ ਵਾਲਿਆਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ । ਫਾਟਕ ਦੇ ਅੰਦਰ ਤਕ ਰਬਸ਼ਾਂ ਦੇ ਦੋਨੋਂ ਪਾਸੇ ਘਾਹ ਕੱਟ ਕੱਟ ਕੇ ਫੁੱਲਾਂ ਦੀਆਂ ਵੱਡੀਆਂ ਵੱਡੀਆਂ ਕਿਆਰੀਆਂ ਬਣੀਆਂ ਹੋਈਆਂ ਸਨ, ਜਿਨ੍ਹਾਂ ਵਿਚ ਪੌਦੇ ਅਤੇ ਸਫ਼ੇਦ ਫੁੱਲ ਸਨ ਜਿਵੇਂ ਕਿਸੇ ਨੇ ਟੋਕਰੀਆਂ ਵਿਚੋਂ ਢੇਰੀ ਕਰ ਦਿੱਤੇ ਹੋਣ । ਫੁੱਲਾਂ ਦੇ ਢੇਰਾਂ ਦਾ ਇਹ ਸਿਲਸਿਲਾ ਉਪਰ ਪੌੜੀਆਂ ਤਕ ਚਲਾ ਗਿਆ ਜਿਥੋਂ ਐਵਾਨ-ਇ-ਗਜ਼ਲ ਦਾ ਸਭ ਤੋਂ ਵੱਡਾ ਹਾਲ "ਬੈਤੁਲ ਗ਼ਜ਼ਲ" ਸਾਹਮਣੇ ਬੜੇ-ਬੜੇ ਉੱਚੇ ਸਤੂਨਾਂ ਦੇ ਸਹਾਰੇ ਲੰਮਾ ਚੌੜਾ ਬਰਾਂਡਾ ਸੀ । ਉਹਦੇ ਦੋਨੋਂ ਪਾਸੇ ਅੰਦਰ ਜਾਣ ਦੇ ਰਸਤੇ ਅਤੇ ਵਿਚਕਾਰ ਬੈਤੁਲ ਗ਼ਜ਼ਲ ਦਾ ਦਰਵਾਜ਼ਾ । ਇਹ ਹਾਲ ਇਸ ਡਿਉਡੀ ਦਾ ਸਭ ਤੋਂ ਵੱਡਾ ਕਮਰਾ ਸੀ ਅਤੇ ਡਿਉਡੀ ਦੇ ਹਰ ਭਾਗ ਦਾ ਸਿਲਸਿਲਾ ਅੰਤ ਨੂੰ ਇਸੇ ਹਾਲ ਵਿਚ ਆ ਮਿਲਦਾ ਸੀ । ਹਾਲ ਦੇ ਅੰਦਰ ਸੁਰਖ਼ ਕਾਲੀਨ ਦਾ ਫ਼ਰਸ਼ ਵਿਛਿਆ ਹੋਇਆ ਸੀ । ਬੇਹੱਦ ਪੁਰਾਣੇ ਕੀਮਤੀ ਅਖਰੋਟ ਦੀ ਲਕੜੀ ਦੇ ਭਾਰੇ ਭਾਰੇ ਮਖਮਲ ਲੱਗੇ ਸੋਫ਼ੇ ਪਏ ਸਨ । ਇਸ ਦੇ ਪਿੱਛੇ ਸੁਨਹਿਰੀ ਕੰਮ ਵਾਲੀਆਂ ਜੜਾਊ ਕੁਰਸੀਆਂ ਦਾ ਸਿਲਸਿਲਾ ਸੀ ਅਤੇ ਵਿਚਕਾਰ ਇਕ ਉੱਚਾ ਜਿਹਾ ਤਖਤ, ਜਿਹਦੇ ਉਤੇ ਸੁਨਹਿਰੀ ਕਾਲੀਨ ਵਿਛਿਆ ਹੋਇਆ ਸੀ ਅਤੇ ਕੀਮਤੀ ਕਢਾਈ ਵਾਲੇ ਤਕੀਏ ਰੱਖੇ ਹੋਏ ਸਨ । ਇਥੇ ਬੈਠ ਕੇ ਹੈਦਰਾਬਾਦ ਆਉਣ ਵਾਲੇ ਹਰ ਵੱਡੇ ਸ਼ਾਇਰ ਨੇ ਆਪਣਾ ਕਲਾਮ ਸੁਣਾਇਆ ਸੀ । ਇਸ ਹਾਲ ਵਿਚ ਵਾਹਿਦ ਹੁਸੈਨ ਦੇ ਜਿਨ੍ਹਾਂ ਵਡੇਰਿਆਂ ਨੇ ਸ਼ਾਇਰੀ ਕੀਤੀ ਅਤੇ ਮੁਸ਼ਾਇਰੇ ਕਰਾਏ ਸਨ, ਉਹ ਸਭ ਵੱਡੇ ਵੱਡੇ ਸੁਨਹਿਰੀ ਫਰੇਮਾਂ ਵਿਚ ਜੜੇ ਇਸ ਹਾਲ ਵਿਚ ਮੌਜੂਦ ਸਨ । ਇਕ ਤੋਂ ਇਕ ਰੋਹਬ-ਦਾਬ ਵਾਲੀ ਸ਼ਕਲ ਸੀ । ਕਿਤੇ ਗੁੱਲਮੁੱਛੇ ਲਹਿਰਾ ਰਹੇ ਸਨ ਅਤੇ ਕਿਤੇ ਲੰਮੀਆਂ ਲੰਮੀਆਂ ਦਾੜ੍ਹੀਆਂ ਹਿੱਲਦੀਆਂ ਨਜ਼ਰ ਆਉਂਦੀਆਂ । ਦਸਤਾਰ ਪਹਿਨੀ, ਕਮਰ ਨਾਲ ਤਲਵਾਰ ਲਟਕਾਈ । ਹਾਲਾਂਕਿ ਵਖਤ ਪੈਣ ਤੇ ਇਨ੍ਹਾਂ ਵਿਚੋਂ ਕਿਸੇ ਨੂੰ ਤਲਵਾਰ ਚਲਾਉਣੀ ਨਹੀਂ ਆਈ । ਉਹ ਸਾਰੇ ਤਾਂ ਕਲਮ ਦੇ ਧਨੀ ਸਨ ਇਸੇ ਲਈ ਜਦ ਵੀ ਰਣ ਪਿਆ ਤਾਂ ਇਨ੍ਹਾਂ ਨੂੰ ਮਾਤ ਹੋਈ । ਐਵਾਨ-ਇ-ਗਜ਼ਲ ਦੀ ਲਾਇਬ੍ਰੇਰੀ ਵਿਚ ਇਕ ਤੋਂ ਇਕ ਵੱਧ ਕੀਮਤੀ ਦੁਰਲੱਭ ਪੁਸਤਕਾਂ ਭਰੀਆਂ ਪਈਆਂ ਸਨ । ਇਨ੍ਹਾਂ ਹੀ ਪੁਸਤਕਾਂ ਦਾ ਸਦਕਾ ਸੀ ਕਿ ਐਵਾਨ-ਇ-ਗਜ਼ਲ ਦੇ ਠਾਠ-ਬਾਠ ਉਤੇ ਸਾੜ੍ਹਸਤੀ ਆ ਗਈ । ਜਾਗੀਰਾਂ ਘੱਟ ਗਈਆਂ, ਬੇਈਮਾਨੀਆਂ ਅਤੇ ਸਾਜ਼ਿਸ਼ਾਂ ਦੇ ਜਾਲ ਫੈਲ ਗਏ ਅਤੇ ਝੱਖ ਮਾਰ ਕੇ ਵਾਹਿਦ ਹੁਸੈਨ ਡਿਉਡੀ 'ਚੋਂ ਬਾਹਰ ਨਿਕਲੇ, ਤਹਿਸੀਲਦਾਰੀ ਵਰਗੀ ਤੁੱਛ ਨੌਕਰੀ ਕਰ ਲਈ—ਅਤੇ ਉਨ੍ਹਾਂ ਦਾ ਬੇਟਾ ਰਾਸ਼ਦ ਇੰਜਨੀਅਰੀ ਪੜ੍ਹਨ ਲਈ ਵਲੈਤ ਗਿਆ । ਅਜਿਹੇ ਬੁਰੇ ਦਿਨ ਦੇਖਣੇ ਵੀ ਇਸ ਡਿਉਡੀ ਦੇ ਨਸੀਬ ਵਿਚ ਲਿਖੇ ਸਨ !

ਵੱਧ ਪੜ੍ਹਨ ਦਾ ਇਕੋ ਨਤੀਜਾ ਹੁੰਦਾ ਹੈ। ਕਈ ਵਾਰੀ ਵਾਹਿਦ ਹੁਸੈਨ ਸੋਚਦੇ ਸਨ ਅਤੇ ਵੱਧ ਉਲਝਾਵੇਂ, ਵੱਧ ਮਸਲੇ, ਸ਼ੱਕ ਤੇ ਸ਼ੁਬ੍ਹੇ। ਕੀ ਇਲਮ ਦੁਆਰਾ ਆਦਮੀ ਕਿਸੇ ਇਕ ਪੱਕੇ ਫ਼ੈਸਲੇ ਤੇ ਪੁੱਜ ਜਾਂਦਾ ਹੈ।

ਹੁਣ ਸੜਕ ਉਤੇ ਚਹਿਲ-ਪਹਿਲ ਹੋ ਚੁੱਕੀ ਸੀ।

ਕਦੀ ਕਦਾਈਂ ਕੋਈ ਟਾਂਗਾ ਟੱਕ-ਟੱਕ ਕਰਦਾ ਲੰਘ ਜਾਂਦਾ ਜਾਂ ਕੋਈ ਗਵਾਲਾ ਮੱਝਾਂ ਹਿੱਕਦਾ ਸਿਰ 'ਤੇ ਚਾਰੇ ਦਾ ਟੋਕਰਾ ਲਈ ਗੁਜ਼ਰ ਜਾਂਦਾ। ਫੇਰ ਦੂਲ੍ਹੇ ਨਵਾਬ ਦੀ ਡਿਉਡੀ ਤੇ ਕੋਈ ਗਾਂ ਅੜਿੰਗਣ ਲੱਗਦੀ। ਸੀਤਾਰਾਮ ਦੇ ਮਕਾਨ ਸਾਮ੍ਹਣੇ ਉਨ੍ਹਾਂ ਦੀ ਵੱਡੀ ਕੁੜੀ ਨੇ ਗੋਬਰ ਦੇ ਪਾਣੀ ਦਾ ਛਿੜਕਾਓ ਕਰਕੇ ਸਫ਼ੇਦ ਚੂਨੇ ਨਾਲ ਰੰਗੋਲੀ ਬਨਾਉਣੀ ਸ਼ੁਰੂ ਕਰ ਦਿੱਤੀ।

ਸੀਤਾ ਰਾਮ ਬ੍ਰਾਹਮਣ ਸਨ ਪਰ ਈਦ-ਬਕਰੀਦ ਨੂੰ ਬੜੇ ਨੇਮ ਨਾਲ ਆ ਕੇ ਵਾਹਿਦ ਹੁਸੈਨ ਦੇ ਘਰ ਸ਼ੀਰ ਖੁਰਮਾ ਖਾਂਦੇ। ਉਨ੍ਹਾਂ ਦੇ ਘਰ ਦੀ ਹਰ ਪੂਜਾ ਤੇ ਤਿਉਹਾਰ ਵਿਚ ਵਾਹਿਦ ਹੁਸੈਨ, ਉਨ੍ਹਾਂ ਦੀ ਪਤਨੀ ਤੇ ਬੱਚੇ ਵੀ ਸ਼ਾਮਲ ਹੁੰਦੇ ਸਨ। ਉਹ ਵਕੀਲ ਸਨ ਤੇ ਵਾਹਿਦ ਹੁਸੈਨ ਦੇ ਸਾਰੇ ਝੂਠੇ-ਸੱਚੇ ਮੁਕੱਦਮਿਆਂ ਦੀ ਪੈਰਵੀ ਕਰਦੇ। ਝੂਠੇ ਗਵਾਹ ਲੱਭ ਲੱਭ ਕੇ ਲਿਆਉਂਦੇ ਜੋ ਇਨ੍ਹਾਂ ਦੀ ਹਾਂ ਵਿਚ ਹਾਂ ਮਿਲਾਈ ਜਾਂਦੇ ਸਨ। ਰਾਸ਼ਦ ਦੇ ਨਾਲ ਹੀ ਉਨ੍ਹਾਂ ਦੇ ਪੁੱਤਰ ਮਲਸ਼ੀਮ ਨੇ ਬੀ.ਏ. ਪਾਸ ਕੀਤਾ ਸੀ ਪਰ ਰਾਸਦ ਇੰਜਨੀਅਰੀ ਵਿਚ ਗਿਆ ਤਾਂ ਉਹ ਬਿਲਡਿੰਗ ਬਨਾਉਣ ਦਾ ਛੋਟਾ-ਮੋਟਾ ਕੰਮ ਕਰਨ ਲੱਗਾ। ਇਸ ਕੰਮ ਦੇ ਲਈ ਵੀ ਉਹ ਰਾਸ਼ਦ ਤੇ ਵਾਹਿਦ ਹੁਸੈਨ ਦੀ ਖ਼ੁਸ਼ਾਮਦ ਵਿਚ ਲੱਗਾ ਰਹਿੰਦਾ।

ਥੋੜ੍ਹੀ ਦੇਰ ਬਾਦ ਦੂਲ੍ਹੇ ਨਵਾਬ ਆਪਣੀ ਡਿਉਡੀ ਵਿਚੋਂ ਬਾਹਰ ਆਏ। ਜ਼ਰੀ ਦੀ ਪੁਰਾਣੀ ਸ਼ੇਰਵਾਨੀ ਪਾਈ, ਪੱਗ ਰੱਖੀ, ਲੰਮੇ ਪਤਲੇ, ਸਫ਼ੇਦ ਵਾਲਾਂ ਦੀ ਪਿੱਛੇ ਝਾਲਰ ਜਿਹੀ ਲਟਕਦੀ ਸੀ। ਆਪਣੇ ਛੋਟੇ ਜਿਹੇ ਪੋਤੇ ਨੂੰ ਹਿੱਕ ਨਾਲ ਲਾਈ ਸੜਕ ਤੇ ਟਹਿਲਣ ਲੱਗੇ। ਦੂਲ੍ਹੇ ਨਵਾਬ ਦੇ ਘਰ ਵਿਚ ਕਈ ਨੌਕਰ-ਚਾਕਰ ਸਨ, ਆਯਾ ਤੇ ਛੋਕਰੀਆਂ ਸਨ ਪਰ ਰੋਜ਼ ਸਵੇਰੇ ਉਹ ਆਪਣੇ ਸਾਲ ਭਰ ਦੇ ਪੋਤੇ ਨੂੰ ਲੈ ਕੇ ਟਹਿਲਦੇ, ਜਿਵੇਂ ਉਨ੍ਹਾਂ ਦੀ ਸਭ ਤੋਂ ਕੀਮਤੀ ਸ਼ੈਅ ਹੋਵੇ। ਦੂਲ੍ਹਾ ਨਵਾਬ ਨੂੰ ਦੇਖ ਕੇ ਵਾਹਿਦ ਹੁਸੈਨ ਨੂੰ ਵੀ ਚਾਅ ਚੜ੍ਹਦਿਆ ਤੇ ਆਪਣੇ ਤਿੰਨ ਵਰ੍ਹਿਆਂ ਦੇ ਪੋਤੇ ਸ਼ਾਹੀਨ ਨੂੰ ਲੈ ਕੇ ਦੂਲ੍ਹੇ ਨਵਾਬ ਦੇ ਨਾਲ ਟਹਿਲਿਆ ਕਰਦੇ। ਪਰ ਉਨ੍ਹਾਂ ਦਾ ਬੇਟਾ ਆਪਣੇ ਬੇਟੇ ਨੂੰ ਬਿਲਕੁਲ ਅੰਗਰੇਜ਼ੀ ਅਸੂਲਾਂ ਉਤੇ ਪਾਲ ਰਿਹਾ ਸੀ ਅਤੇ ਉਸ ਦੀ ਮੋਟੀ ਕ੍ਰਿਸ਼ਚੀਅਨ ਆਯਾ ਬੱਚੇ ਨੂੰ ਸੱਤ ਵਜੇ ਤੋਂ ਪਹਿਲਾਂ ਨਹੀਂ ਉੱਠਣ ਦਿੰਦੀ ਸੀ। ਉਪਰੋਂ ਇਹ ਪਾਬੰਦੀ ਕਿ ਬੱਚੇ ਦਾ ਮੂੰਹ ਨਾ ਚੁੰਮੋ। ਇਹਨੂੰ ਵਕਤ-ਬੇ-ਵਕਤ ਮਿੱਠੇ ਫਲ ਨਾ ਖਵਾਓ। ਨੰਗੇ ਪੈਰ ਜ਼ਮੀਨ 'ਤੇ ਨਾ ਉਤਾਰੋ—ਜਦ ਜ਼ਮੀਨ ਉਤੇ ਇੰਨੀ ਕੁੜੱਤਣ ਤੇ ਨਫ਼ਰਤ ਫੈਲੀ ਹੋਈ ਹੋਵੇ ਤਾਂ ਜੀਅ ਇਹੋ ਚਾਹੁੰਦਾ ਹੈ ਕਿ ਦੂਲ੍ਹਾ ਨਵਾਬ ਦੇ ਵਾਂਗ ਕਿਸੇ ਨੂੰ ਸੀਨੇ ਨਾਲ ਲਾ ਕੇ ਸਭ ਕੁਛ ਭੁੱਲ ਜਾਈਏ ਪਰ ਉਗਲੇ ਹੋਏ ਦਿਨ ਦੀ ਹਕੀਕਤ ਅਤੇ ਸੂਰਜ ਦੀ ਹੋਂਦ ਨੂੰ ਕਿਸ ਤਰ੍ਹਾਂ ਭੁਲਾ ਦਿਓਗੇ ਤੁਸੀਂ! "ਬੰਦਗੀ ਅਰਜ਼ ਕਰਦਾ ਹਾਂ ਕਿਬਲਾ?" ਦੂਲ੍ਹੇ ਨਵਾਬ ਨੂੰ ਗੇਟ ਦੇ ਨੇੜੇ ਲੰਘਦਿਆਂ ਦੇਖ ਕੇ ਵਾਹਿਦ

ਹੁਸੈਨ ਆਦਰ ਵਜੋਂ ਝੁਕੇ ।

"ਜਿਊਂਦੇ ਰਹੋ, ਲੰਮੀ ਉਮਰ ਹੋਵੇ । ਦੌਲਤ ਤੇ ਮੁਰਾਤਬੇ ਵਿਚ ਤਰੱਕੀ ਹੋਵੇ ।" ਦੂਲ੍ਹਾ ਨਵਾਬ ਰੁਕ ਗਏ ।

"ਅੱਜ ਛੋਟੇ ਪਾਤਸ਼ਾਹ, ਬੜੀ ਜਲਦੀ ਆਪ ਨੂੰ ਬਾਹਰ ਲੈ ਆਏ ।"

"ਜੀ ਆਹੋ ! ਜ਼ਰਾ ਛੋਟੇ ਨਵਾਬ ਨੂੰ ਛਾਤੀ ਨਾਲ ਲਾ ਲਵਾਂ ਤਾਂ ਸੁੱਖ ਮਿਲਦਾ ਹੈ ।" ਦੂਲ੍ਹਾ ਨਵਾਬ ਨੇ ਠੰਡਾ ਸਾਹ ਭਰ ਕੇ ਕਿਹਾ ।

"ਜੀ ਠੀਕ ਕਿਹਾ । ਉਹ ਅਹੁਦੇਦਾਰੀ ਦਾ ਵੀ ਅਜੇ ਤਕ ਕੁਛ ਨਹੀਂ ਹੋਇਆ ਸ਼ਾਇਦ !" ਵਾਹਿਦ ਹੁਸੈਨ ਜਾਣਦੇ ਸਨ ਕਿ ਦੂਲ੍ਹਾ ਨਵਾਬ ਦੀ ਸ਼ਾਂਤੀ ਕਿਉਂ ਗਵਾਚ ਗਈ ਹੈ ।

"ਕਦ ਹੁੰਦੀ, ਅੱਲਾਹ ਨੂੰ ਖ਼ਬਰ ! ਲੋਕੀਂ ਕਹਿੰਦੇ ਨੇ ਹਜ਼ੂਰ ਦੀ ਸਿਲਵਰ-ਜੁਬਲੀ ਦੀ ਖੁਸ਼ੀ ਵਿਚ ਸਭ ਦਾ ਮਾਨ ਵਧਣ ਵਾਲਾ ਹੈ ।"

"ਜੀ ਇੰਨਸ਼ਾ ਅੱਲਾਹ ।" ਵਾਹਿਦ ਹੁਸੈਨ ਹੱਥ ਬੰਨ੍ਹ ਕੇ ਸਿਰ ਝੁਕਾਈ ਖੜੇ ਸਨ ਕਿਉਂਕਿ ਬੜੇ ਲੋਕਾਂ ਨਾਲ ਗੱਲ ਕਰਨ ਦਾ ਇਹੋ ਤਰੀਕਾ ਸੀ ।

"ਪਰ ਜੇ ਇੰਨਾ ਕੁ ਵੀ ਮਾਨ ਵਧਿਆ ਤਾਂ ਕਾਹਦਾ ਵਧਿਆ," ਦੂਲ੍ਹਾ ਨਵਾਬ ਘ੍ਰਿਣਾ ਨਾਲ ਬੋਲਿਆ ।

"ਬੜੇ ਭਾਈ ਸਾਹਿਬ ਦੇ ਮਹੱਲ ਵਿਚ ਚਾਰ ਬੇਗਮਾਂ ਹਨ । ਛੇ-ਸੱਤ ਹੋਰ ਲੌਂਡੀਆਂ-ਸ਼ੌਂਡੀਆਂ ਹਨ । ਆਪਣੇ ਮਹੱਲ ਵਿਚ ਦੋ ਬੇਗਮਾਂ ਦਾ ਖਰਚਾ ਹੈ । ਜਾਗੀਰ ਤਾਂ ਕੇਵਲ ਡੇਢ ਹਜ਼ਾਰ ਰੁਪਏ ਮਹੀਨੇ ਦੀ ਹੀ ਰਹਿ ਗਈ ਹੈ । ਸਾਹਿਬਜ਼ਾਦੇ ਦੀ ਵੀ ਸ਼ਾਦੀ ਹੋ ਗਈ ਹੈ । ਘਰ ਵਿਚ ਦਾਮਾਦ ਹੈ, ਉਹਦੇ ਬਾਲ ਬੱਚੇ ਹਨ । ਤੁਸੀਂ ਹੀ ਦੱਸੋ ਗੁਜ਼ਰ-ਬਸਰ ਕਿੱਦਾਂ ਹੋਵੇਂਗਾ ?"

"ਜੀ, ਤੁਸੀਂ ਸੱਚ ਫ਼ਰਮਾਇਆ ਹੈ ।"

ਵਾਹਿਦ ਹੁਸੈਨ ਦੀਆਂ ਗੱਲਾਂ ਦੀ ਸੰਖੇਪਤਾ ਤੋਂ ਪਰੇਸ਼ਾਨ ਹੋ ਕੇ ਦੂਲ੍ਹੇ ਨਵਾਬ ਅਗਾਂਹ ਤੁਰ ਗਏ । ਵਾਹਿਦ ਹੁਸੈਨ ਕਮਰ ਪਿੱਛੇ ਹੱਥ ਬੰਨ੍ਹ ਕੇ ਹਰੀ ਘਾਹ ਉਤੇ ਟਹਿਲਣ ਲੱਗੇ । ਭਲਾ ਕਦੀ ਦੂਲ੍ਹਾ ਨਵਾਬ ਦੇ ਬਾਪ-ਦਾਦਿਆਂ ਨੇ ਆਪਣੀ ਆਮਦਨ ਤੇ ਖਰਚ ਬਾਰੇ ਸੋਚਿਆ ਹੋਵੇਗਾ ? ਇਸ ਨਵੇਂ ਅੰਗਰੇਜ਼ ਰੈਜ਼ੀਡੈਂਟ ਨੇ ਤਾਂ ਨੱਕ ਨਾਲ ਚਣੇ ਚਬਾ ਦਿੱਤੇ ਹਨ । ਹਰ ਸਮੇਂ ਜਾਗੀਰਦਾਰਾਂ ਦੇ ਸਾਰੇ ਜਮ੍ਹਾਂ ਖਰਚ ਦਾ ਹਿਸਾਬ ਕਿਤਾਬ ਦੇਖਣ ਦਾ ਫ਼ਿਕਰ । ਹਰ ਗੱਲ ਦੀ ਨਿਗਰਾਨੀ । ਕੋਈ ਖਰਚ ਕਰੇ, ਫ਼ਿਕਰ ਕਿਸੇ ਨੂੰ—ਦੂਲ੍ਹੇ ਨਵਾਬ ਕਹਿੰਦੇ ਸਨ ਕਿ ਡਿਉਢੀਆਂ ਦੀਆਂ ਹਰਮ ਸਰਾਵਾਂ ਤਕ ਪੜਤਾਲ ਸੁੱਟੀਆਂ ਸਨ ਇਨ੍ਹਾਂ ਉਜਾੜ ਮੂੰਹੇਂ ਫ਼ਰੰਗੀਆਂ ਨੇ ।

ਡਰ ਦੇ ਮਾਰੇ ਆਲਾ ਹਜ਼ਰਤ ਨੂੰ "ਇਨਸਾਨ ਉਤੇ ਬੇਰਹਿਮੀ" ਦਾ ਮਹਿਕਮਾ ਬਨਾਉਣਾ ਪਿਆ, ਜਿਹੜਾ ਘਰਾਂ ਤੇ ਡਿਉਢੀਆਂ ਦੀਆਂ ਛੋਕਰੀਆਂ ਤੇ ਲੌਂਡੀਆਂ ਨੂੰ ਬਾਹਰ ਬੁਲਾ ਕੇ ਪੁੱਛਦਾ ਸੀ ਕਿ ਉਨ੍ਹਾਂ ਉਪਰ ਕੀ ਜ਼ੁਲਮ ਹੋਇਆ ਹੈ ? ਇਨ੍ਹਾਂ ਨੌਕਰੀ-ਪੇਸ਼ਾ ਲੋਕਾਂ ਨੂੰ ਤਾਂ ਆਦਤ ਹੁੰਦੀ ਹੈ ਚੁਗਲਖੋਰੀ ਦੀ । ਪਿੱਠ ਜਾਂ ਹੱਥਾਂ ਉਤੇ ਕਿਸੇ ਜ਼ਖਮ ਦਾ ਨਿਸ਼ਾਨ ਦੇਖਿਆ ਅਤੇ ਇਨ੍ਹਾਂ ਲੋਕਾਂ ਨੇ ਕੁੜੀ ਨੂੰ ਲਾਰੀ ਵਿਚ ਪਾ ਲਿਆ

ਤੇ ਸਰਕਾਰ ਦੇ ਹੱਕ ਵਿਚ ਜ਼ਬਤ ਕਰ ਲਿਆ। ਫਿਰ ਕੋਈ ਲੱਖ ਸਿਰ ਪਿੱਟੇ, ਕੋਈ ਸੁਣਵਾਈ ਨਹੀਂ ਹੁੰਦੀ ਸੀ। ਹਾਲਾਂਕਿ ਇਹ ਛੋਕਰੀਆਂ ਕੋਈ ਮੁਫ਼ਤ ਵਿਚ ਆਸਮਾਨ ਤੋਂ ਨਹੀਂ ਡਿੱਗਦੀਆਂ ਸਨ, ਬਾਕਾਇਦਾ ਪੈਸੇ ਖਰਚ ਕੇ ਖਰੀਦੀਆਂ ਜਾਂਦੀਆਂ ਸਨ। ਪੁੱਛੋ, ਹੁਣ ਕੰਮ ਕੌਣ ਕਰੇ ? ਤਨਖ਼ਾਹਦਾਰ ਨੌਕਰ ਰੱਖੋ ਤਾਂ ਉਸ ਦੇ ਹਜ਼ਾਰ ਨਖਰੇ। ਆਪਣੀ ਇਹ ਕਦਰ ਦੇਖ ਕੇ ਹੁਣ ਤਾਂ ਚੂੜ੍ਹੀਆਂ ਵੀ ਖੁਸ਼ ਹਨ ਕਿ ਮਜਾਲ ਹੈ ਕੋਈ ਹਨੇਰੇ-ਸਵੇਰੇ ਉਨ੍ਹਾਂ ਦਾ ਹੱਥ ਵੀ ਫੜ ਸਕੇ। ਇਨ੍ਹਾਂ ਦੀ ਪੂਰੀ ਪਲਟਨ ਆ ਜਾਂਦੀ ਹੈ। ਹਾਏ ਤੌਬਾ ਬਚਾਓ। ਵਾਹਿਦ ਹੁਸੈਨ ਫਾਟਕ ਤੇ ਖੜਾ ਦੂਰ ਤਕ ਫੈਲੇ ਹੋਏ ਬੰਗਲਿਆਂ ਦੀਆਂ ਕਤਾਰਾਂ ਦੇਖਣ ਲੱਗਾ। ਬਾਹਰੋਂ ਫ਼ਕੀਰਾਂ ਦੇ ਗੰਢ-ਤਰੁੱਪ ਕੀਤੇ ਕੱਪੜਿਆਂ ਵਾਂਗ ਪੁਰਾਣੇ ਬਦਸ਼ਕਲ ਮਕਾਨ ਆਪਣੇ ਅੰਦਰ ਕੀ-ਕੀ ਛੁਪਾਈ ਬੈਠੇ ਸਨ। ਹਰ ਮਕਾਨ ਦੇ ਅੰਦਰ ਕਿੰਨੀਆਂ ਕਹਾਣੀਆਂ ਹੁੰਦੀਆਂ ਹਨ। ਹੰਝੂਆਂ ਤੇ ਆਹਾਂ ਵਿਚ ਛੁਪੀਆਂ ਗੱਲਾਂ, ਮਹਿਰੂਮੀਆਂ ਦੀਆਂ ਲੰਮੀਆਂ ਕਤਾਰਾਂ।

ਉਕਤਾ ਕੇ ਉਸ ਨੇ ਆਪਣੇ ਘਰ ਨੂੰ ਦੇਖਿਆ ਜਿਥੇ ਉਨ੍ਹਾਂ ਨੇ ਕੇਹੇ ਸਲੀਕੇ ਦਾ ਬਾਗ਼ ਲਵਾਇਆ ਸੀ। ਸਾਰੇ ਹੈਦਰਬਾਦ ਵਿਚ ਉਨ੍ਹਾਂ ਦੇ ਬਾਗ ਦੀ ਧੁੰਮ ਮੱਚੀ ਹੋਈ ਸੀ। ਨਹੀਂ ਤਾਂ ਇਸ ਤੋਂ ਪਹਿਲਾਂ ਐਵਾਨ-ਇ-ਗ਼ਜ਼ਲ ਕੇਵਲ ਇਥੇ ਰਹਿਣ ਵਾਲੇ ਸ਼ਾਇਰਾਂ ਕਰਕੇ ਪ੍ਰਸਿੱਧ ਸੀ। ਉਹ ਲੋਕ ਚਾਰ ਪੁਸ਼ਤਾਂ ਤੋਂ ਸ਼ਾਇਰੀ ਕਰਦੇ ਆਏ ਸਨ ਕਿਉਂਕਿ ਸ਼ਾਇਰੀ ਕਰਨ ਦੇ ਸਿਵਾ ਅੱਲਾਹ ਨੇ ਉਨ੍ਹਾਂ ਨੂੰ ਹੋਰ ਕੁਝ ਕਰਨ ਲਈ ਨਹੀਂ ਦਿੱਤਾ ਸੀ। "ਬੈਤੁਲ ਗ਼ਜ਼ਲ" ਵਿਚ ਲੱਗੀਆਂ ਤਸਵੀਰਾਂ ਵਿਚ ਉਹ ਸਾਰੇ ਬੜੇ ਸੱਜ-ਧਜ ਕੇ ਬੈਠਦੇ ਸਨ। ਪਰ ਵਾਹਿਦ ਹੁਸੈਨ ਜਾਣਦੇ ਸਨ ਕਿ ਇਹ ਸਭ ਦੇ ਸਭ ਕਿੰਨੇ ਬੋਦੇ ਆਸ਼ਕ ਸਨ। ਇਸ ਡਿਉੜੀ ਵਿਚ ਸਦਾ ਮਰਨ ਜਿਊਣ ਦੀ ਖੇਡ ਖੇਡੀ ਗਈ ਹੈ ਅਤੇ ਇਕ ਭਰ ਜਵਾਨ ਤੇ ਘੁਮੰਡਣ ਸੁੰਦਰੀ ਇਥੇ ਹਮੇਸ਼ਾਂ ਖ਼ੁਦਾ ਬਣੀ ਰਹੀ।

ਇਸ ਘਰ ਨੂੰ ਇਕ ਨਵਾਂ ਰੰਗ ਰੂਪ ਦੇ ਕੇ ਇਸ ਨੂੰ ਗੁਲਜ਼ਾਰ ਬਨਾਉਣ ਲਈ ਸਿਰਫ਼ ਵਾਹਿਦ ਹੁਸੈਨ ਦਾ ਹੱਥ ਸੀ। ਹੁਣ ਇਸ ਡਿਉੜੀ ਵਿਚ ਤੁਸੀਂ ਕਿਸੇ ਦੂਜੇ ਖ਼ੁਦਾ ਨੂੰ ਲੱਭਦੇ ਫਿਰੋ ਤਾਂ ਇਹ ਤੁਹਾਡੀ ਹਿਮਾਕਤ ਹੋਵੇਗੀ, ਕਿਉਂਕਿ ਵਾਹਿਦ ਹੁਸੈਨ ਨੇ ਜਿਸ ਸੁੰਦਰੀ ਦੇ ਨਾਲ ਐਵਾਨ-ਇ-ਗ਼ਜ਼ਲ ਨੂੰ ਸਜਾਇਆ ਸੀ, ਹੁਣ ਆਪਣੇ ਖਿਚੜੀ ਵਾਲ ਮੁੱਖੜੇ ਤੇ ਖਿਲਾਰੀ, ਆਪਣੇ ਦੋਹਤੇ ਪੋਤਰੀਆਂ ਦੇ ਕੱਪੜੇ ਸਿਊਣ ਵਿਚ ਮਗਨ ਸੀ। ਇਸ ਦੇ ਬਾਵਜੂਦ ਵਾਹਿਦ ਹੁਸੈਨ ਦੇ ਫ਼ਿਰਾਕ ਦਾ ਇਹ ਹਾਲ ਸੀ ਕਿ ਸੱਤੇ ਕਾਵਿ-ਸੈਂਚੀਆਂ ਦੇ ਸਾਰੇ ਵਰਕੇ, ਹਿਜਰ ਦੀ ਬੇਕਰਾਰੀ ਤੇ ਫ਼ਿਰਾਕ ਦੀ ਅੱਗ ਨਾਲ ਜਲ ਰਹੇ ਸਨ। ਕਿਉਂਕਿ ਘੁਮੰਡੀ ਤੇ ਬੇਰਹਿਮ ਸਾਕੀ ਉਨ੍ਹਾਂ ਨੂੰ ਪਿਆਲਾ ਦਿੰਦਾ ਸੀ। ਉਹ ਸਾਰੀ ਜਵਾਨੀ ਮੋਮ ਦੀ ਗੁੱਡੀ ਨਾਲ ਖੇਡਦੇ ਰਹੇ, ਜਿਸ ਨੂੰ ਜਗਾਓ ਤਾਂ ਅੱਖਾਂ ਖੋਲ੍ਹ ਦਿੰਦੀ, ਲਿਟਾਓ ਤਾਂ ਸੁਪਨਿਆਂ ਵਿਚ ਗਵਾਚ ਜਾਂਦੀ।

ਸ਼ਾਇਦ ਇਹੋ ਵਜ੍ਹਾ ਸੀ ਕਿ ਵਾਹਿਦ ਹੁਸੈਨ ਨੇ ਆਪਣੀਆਂ ਖ਼ਾਨਦਾਨੀ ਰਵਾਇਤਾਂ ਦੇ ਵਿਰੁੱਧ ਇਕੋ ਹੀ ਪਤਨੀ ਤੇ ਸਬਰ ਕਰ ਲਿਆ ਅਤੇ ਆਪਣੇ ਘਰ ਵਿਚ ਨਵੇਂ ਨਵੇਂ ਫੁੱਲ ਖਿੜਾਉਣ ਵਿਚ ਮਗਨ ਹੋ ਗਿਆ। ਉਨ੍ਹਾਂ ਦੇ ਬਾਗ਼ ਵਿਚ ਹਰ ਇਕ ਸ਼ਾਖ਼ ਸਲੀਕੇ ਨਾਲ ਝੁਕੀ ਹੋਈ ਸੀ। ਹਰ ਫੁੱਲ ਸਭਿਅਕ ਮਨੁੱਖਾਂ ਵਾਂਗ ਮੁਸਕ੍ਰਾਉਂਦਾ ਸੀ।

ਕੀ ਮਜਾਲ ਕਿ ਘਾਹ ਉਤੇ ਵਿਛਿਆ ਹੋਇਆ ਇਕ ਤਿਨਕਾ ਵੀ ਮਰਿਯਾਦਾ ਨੂੰ ਤੋੜ ਸਕੇ। ਇਨ੍ਹਾਂ ਪੌਦਿਆਂ ਦੇ ਨਾਲ ਵਾਹਿਦ ਹੁਸੈਨ ਉਹੀ ਸਲੂਕ ਕਰਦੇ ਸਨ ਜੋ ਉਨ੍ਹਾਂ ਨੇ ਤਹਿਸੀਲਦਾਰੀ ਦੇ ਜ਼ਮਾਨੇ ਵਿਚ ਮਾਤਹਿਤਾਂ ਨਾਲ ਕੀਤਾ ਸੀ।

ਕਦੀ ਕਦੀ ਰਾਸ਼ਦ ਹੱਸ ਕੇ ਆਖਦਾ, "ਅੱਬਾ ਜਾਨ ਤਾਂ ਸਾਰੇ ਬਾਗ਼ ਨੂੰ ਮਾਰਚ-ਪਾਸਟ ਕਰਾਉਂਦੇ ਹਨ।"

ਆਪਣੇ ਇਕਲੌਤੇ ਬੇਟੇ ਦੀ ਇਹ ਗੱਲ ਵਾਹਿਦ ਹੁਸੈਨ ਨੂੰ ਬਹੁਤ ਚੰਗੀ ਲੱਗਦੀ ਸੀ। ਉਂਝ ਉਨ੍ਹਾਂ ਨੂੰ ਰਾਸ਼ਦ ਦੀ ਹਰ ਗੱਲ ਚੰਗੀ ਲੱਗਦੀ ਸੀ। ਰਾਸ਼ਦ ਦੇ ਜਨਮ ਦੇ ਬਾਅਦ ਹੀ ਉਨ੍ਹਾਂ ਦਾ ਜਨੂੰਨ ਸ਼ਾਂਤ ਜਿਹਾ ਹੋ ਗਿਆ ਸੀ ਤੇ ਉਨ੍ਹਾਂ ਨੇ ਪਤਨੀ ਦੇ ਘੁਮੰਡ ਵਲੋਂ ਆਪਣਾ ਧਿਆਨ ਹਟਾ ਲਿਆ ਸੀ।

ਜੇ ਕਿਤੇ ਰਾਸ਼ਦ ਆਪਣੇ ਦਾਦਾ ਦੇ ਜ਼ਮਾਨੇ ਵਿਚ ਪੈਦਾ ਹੋਇਆ ਹੁੰਦਾ ਤਾਂ ਇਸ ਦੀ ਯੋਗਤਾ ਨੂੰ ਸਰਾਹਿਆ ਜਾਂਦਾ। ਘੱਟੋ ਘੱਟ ਸੂਬੇਦਾਰੀ ਤਕ ਤਾਂ ਪਹੁੰਚ ਹੀ ਜਾਂਦਾ। ਜਾਗੀਰ ਤੇ ਉਪਾਧੀ ਮਿਲਦੀ। ਅਜਿਹੇ ਦਿਨ ਤਾਂ ਨਾ ਦੇਖਣੇ ਪੈਂਦੇ ਕਿ ਨਜ਼ਾਕਤ ਜੰਗ ਦਾ ਪੋਤਰਾ ਇੰਜਨੀਅਰੀ ਪੜ੍ਹ ਕੇ 500 ਰੁਪਏ ਕਮਾ ਰਿਹਾ ਹੈ। ਸਾਰਾ ਸਾਰਾ ਦਿਨ ਮਜ਼ਦੂਰਾ ਨਾਲ ਛਤਰੀ ਲਾ ਕੇ ਧੁੱਪ ਵਿਚ ਖੜ੍ਹਾ ਹੈ। ਸਾਇਡ ਤੇ ਘੁੰਮ ਰਿਹਾ ਹੈ। ਉਂਝ ਇਹ ਗੱਲ ਨਹੀਂ ਸੀ ਕਿ ਸਰਕਾਰ ਨੇ ਰਾਸ਼ਦ ਦੀ ਯੋਗਤਾ ਨੂੰ ਬਿਲਕੁਲ ਹੀ ਅੱਖੋਂ ਓਹਲੇ ਕਰ ਦਿੱਤਾ ਹੋਵੇ। ਉਸਮਾਨੀਆ ਯੂਨੀਵਰਸਿਟੀ ਦੀ ਬਿਲਡਿੰਗ ਬਨਾਉਣ ਤੋਂ ਪਹਿਲਾਂ ਇਸ ਨੂੰ ਸਰਕਾਰ ਨੇ ਆਪਣੇ ਖ਼ਰਚੇ ਤੇ ਵਲਾਇਤ ਭੇਜਿਆ ਸੀ ਕਿ ਉਥੋਂ ਦੀਆਂ ਚੰਗੀਆਂ ਬਿਲਡਿੰਗਾਂ ਦੇਖ ਸਕੇ।

ਉਂਝ ਵੀ ਰਾਸ਼ਦ ਤੇ ਉਸ ਦੀ ਸੰਤਾਨ ਦਾ ਵਾਹਿਦ ਹੁਸੈਨ ਨੂੰ ਬਹੁਤਾ ਫ਼ਿਕਰ ਨਹੀਂ ਸੀ ਕਿਉਂਕਿ ਉਨ੍ਹਾਂ ਦੇ ਛੋਟੇ ਭਰਾ ਅਹਿਮਦ ਹੁਸੈਨ ਦੀ ਸ਼ਾਦੀ ਸਿਨਾਸਫ਼ ਜੰਗ ਦੀ ਇਕਲੌਤੀ ਪੋਤਰੀ ਉਜਾਲਾ ਬੇਗਮ ਨਾਲ ਹੋਈ ਸੀ ਅਤੇ ਉਜਾਲਾ ਬੇਗਮ ਨੇ ਤੀਹ ਵਰ੍ਹੇ ਬੀਤਣ ਦੇ ਬਾਵਜੂਦ ਅਹਿਮਦ ਹੁਸੈਨ ਦੀ ਡਿਉਡੀ ਵਿਚ ਆਪਣੇ ਸਰੀਰ ਤੋਂ ਕੋਈ ਦੀਵਾ ਨਹੀਂ ਜਗਾਇਆ ਸੀ। ਇਸ ਲਈ ਵਾਹਿਦ ਹੁਸੈਨ ਨੂੰ ਕਰਜ਼ ਦੀ ਸਿਓਂਕ ਚਿਪਕੀ ਹੋਈ ਸੀ ਤੇ ਆਪਣੀ ਜਾਇਦਾਦ ਦੀ ਕੋਈ ਪਰਵਾਹ ਨਹੀਂ ਸੀ। ਆਪਣੀ ਰਹੀ ਸਹੀ ਪੂੰਜੀ ਉਨ੍ਹਾਂ ਨੇ ਆਪਣੀਆਂ ਦੋਹਾਂ ਧੀਆਂ ਬਸ਼ੀਰ ਬੇਗਮ ਤੇ ਬਤੂਲ ਬੇਗਮ ਦੇ ਵਿਆਹ ਵਿਚ ਖ਼ਰਚ ਕਰ ਦਿੱਤੀ। ਹੁਣ ਹਰ ਸਾਲ ਐਵਾਨ-ਇ-ਗ਼ਜ਼ਲ ਨੂੰ ਕੁਰਕੀ ਦਾ ਨੋਟਿਸ ਆਉਂਦਾ ਤੇ ਉਹ ਕੁਛ ਨਾ ਕੁਛ ਗੜਬੜ ਕਰਕੇ ਟਾਲ ਦਿੰਦੇ ਸਨ। ਹੁਣ ਉਸ ਦੀਆਂ ਨਜ਼ਰਾਂ ਹਰ ਸਮੇਂ ਔਰੰਗਾਬਾਦ ਵਲ ਲੱਗੀਆਂ ਰਹਿੰਦੀਆਂ ਜਿਥੇ ਅਹਿਮਦ ਹੁਸੈਨ ਬੇਸ਼ੁਮਾਰ ਦੌਲਤ ਸਾਂਭੀ ਬੈਠਾ ਸੀ।

ਅਹਿਮਦ ਹੁਸੈਨ ਨੇ ਵਾਹਿਦ ਹੁਸੈਨ ਵਾਂਗ ਨਾ ਤਾਂ ਸ਼ਾਇਰੀ ਕੀਤੀ, ਨਾ ਵੱਡੇ ਅਹੁਦੇ ਢੂੰਡੇ ਤੇ ਨਾ ਹੀ ਸ਼ਾਹੀ ਸਾਜ਼ਿਸ਼ਾਂ ਵਿਚ ਸ਼ਾਮਲ ਹੋਇਆ। ਕਿਉਂਕਿ ਪਤਨੀ ਦੀ ਦੌਲਤ ਨੇ ਉਨ੍ਹਾਂ ਨੂੰ ਤਕੜਾ ਕਰ ਦਿੱਤਾ ਸੀ ਇਸ ਲਈ ਉਹ ਆਪਣੇ ਪਿੰਡ ਵਾਲੀ ਡਿਉਡੀ ਵਿਚ ਹੀ ਰਹਿੰਦੇ ਸਨ। ਰਾਜਾ ਇੰਦਰ ਵਾਂਗ ਉਨ੍ਹਾਂ ਨੇ ਸੰਸਾਰ ਦਾ ਹਰ ਐਸ਼-ਆਰਾਮ ਆਪਣੇ ਲਈ ਬਟੋਰ ਲਿਆ ਸੀ। ਉਨ੍ਹਾਂ ਨੂੰ ਦੁਨੀਆ ਦੇ ਝਮੇਲਿਆਂ

ਨਾਲ ਕੋਈ ਸਰੋਕਾਰ ਨਹੀਂ ਸੀ ।

ਵਾਹਿਦ ਹੁਸੈਨ ਨੂੰ ਆਪਣੇ ਛੋਟੇ ਭਰਾ ਦੀ ਕਿਸਮਤ 'ਤੇ ਈਰਖਾ ਹੁੰਦੀ ਸੀ । ਅਹਿਮਦ ਹੁਸੈਨ ਕੇਵਲ ਆਪਣੇ ਲਈ ਜਿਉਂਦਾ ਸੀ ਇਸ ਲਈ ਉਹ ਕਿੰਨੇ ਮਜ਼ੇ ਵਿਚ ਸੀ । ਪਰ ਵਾਹਿਦ ਹੁਸੈਨ ਕੰਬਣ ਲੱਗਦਾ । ਉਹਨੂੰ ਆਪਣਾ ਵਜੂਦ "ਮੈਂ" ਕਦੀ ਇਕੱਲਾ ਨਾ ਲੱਭਦਾ । ਹਮੇਸ਼ਾਂ ਕਿਸੇ ਨਾ ਕਿਸੇ ਸਿਰੇ ਨਾਲ ਕੋਈ ਬੱਝਾ ਹੁੰਦਾ । ਇਹ "ਮੈਂ" ਕੀ ਹੈ ?

ਮੇਰਾ ਆਪਣਾ ਵਜੂਦ ਜਿਸ ਵਿਚ ਕੋਈ ਹੋਰ ਸ਼ਾਮਲ ਨਾ ਹੋਵੇ, ਖ਼ੁਦਾ ਵਾਂਗ । ਪਰ ਖ਼ੁਦਾ ਨੂੰ ਇਕੱਲਾ ਮੰਨਣ ਲਈ ਵੀ ਇਨਸਾਨ ਦੇ ਵਜੂਦ ਨੂੰ ਉਸ ਤੋਂ ਵੱਖ ਕੀਤਾ ਜਾਂਦਾ ਹੈ । ਥੱਕ ਹਾਰ ਕੇ ਵਾਹਿਦ ਹੁਸੈਨ ਫਿਰ ਆਪਣੀ ਕਾਵਿ ਸੋਚੀ ਵਿਚ ਪਨਾਹ ਲੈਂਦਾ ਸੀ ।

ਥੋੜ੍ਹੀ ਦੇਰ ਪਿੱਛੋਂ ਅਖ਼ਬਾਰ ਆ ਗਿਆ । ਵਾਹਿਦ ਹੁਸੈਨ ਉਥੇ ਹੀ ਕਿਆਰੀਆਂ ਦੇ ਮੰਡੇਰ 'ਤੇ ਬੈਠ ਗਿਆ ਅਤੇ ਐਨਕਾਂ ਲਗਾ ਕੇ ਛੇਤੀ ਛੇਤੀ ਸਹੀਫ਼ਾ (ਅਖ਼ਬਾਰ) ਦੇ ਵਰਕੇ ਪਲਟਣ ਲੱਗਾ । ਕਿਸੇ ਵਿਸ਼ੇਸ਼ ਚੀਜ਼ ਦੀ ਉਡੀਕ ਨਹੀਂ ਸੀ । ਪਰ ਤਾਂ ਵੀ ਸੁਰਖ਼ੀਆਂ ਪੜ੍ਹਨ ਵੇਲੇ ਉਨ੍ਹਾਂ ਦੇ ਦਿਲ ਦੀ ਧੜਕਣ ਤੇਜ਼ ਹੋ ਜਾਂਦੀ ।

ਕਿਹੜੇ ਅਹੁਦੇਦਾਰ ਦਾ ਤਬਾਦਲਾ ਕਿਥੇ ਹੋਇਆ । ਕੌਣ ਮਰਿਆ । ਕਿਸ ਉਤੇ ਸਖਤੀ ਹੋਈ ਤੇ ਕੌਣ ਸਿਰ ਚੜ੍ਹ ਗਿਆ । ਇਸ ਸਮੇਂ ਤਕ ਦੱਖਣ ਵਿਚ ਬਾਹਰ ਦੀਆਂ ਖਬਰਾਂ ਬਹੁਤ ਘੱਟ ਛਪਦੀਆਂ ਸਨ । ਕੋਈ ਬੜੀ ਵੱਡੀ ਦੁਨੀਆਂ ਨੂੰ ਹਿਲਾ ਦੇਣ ਵਾਲੀ ਖਬਰ ਹੁੰਦੀ ਤਾਂ ਕਿਸੇ ਕੋਨੇ ਵਿਚ ਛਪ ਜਾਂਦੀ । ਵਾਹਿਦ ਹੁਸੈਨ ਸਭ ਤੋਂ ਪਹਿਲਾਂ ਫ਼ਰਮਾਨ ਮੁਬਾਰਕ (ਹੁਕਮ) ਪੜ੍ਹਦਾ ਸੀ । ਹੁਕਮ ਉਤੇ ਨਜ਼ਰ ਪੈਣ ਤੋਂ ਪਹਿਲਾਂ ਉਹ ਆਪਮੁਹਾਰੇ ਹੀ ਟੋਪੀ ਚੁੱਕ ਕੇ ਸਿਰ ਉਤੇ ਰੱਖ ਲੈਂਦਾ ਅਤੇ ਅਦਬ ਨਾਲ ਝੁਕ ਕੇ ਬੈਠ ਜਾਂਦਾ ਸੀ । ਅੱਜ ਦੇ ਹੁਕਮ ਉਤੇ ਵੀ ਉਹਨੇ ਬੜੇ ਆਦਰ ਨਾਲ ਨਜ਼ਰ ਸੁੱਟੀ—(ਸ਼ਾਇਰਾਂ ਦੀ ਮਹਿਫ਼ਲ) ।

ਫ਼ਰਮਾਇਆ, ਅੱਜਕੱਲ੍ਹ ਇਹ ਬਹੁਤ ਹੋ ਗਏ ਹਨ । ਕਿਹਾ ਜਾਂਦਾ ਹੈ ਕਿ ਇਸ ਨਾਲ ਉਰਦੂ ਭਾਸ਼ਾ ਦੀ ਮਜ਼ਬੂਤੀ ਤੇ ਵਾਧਾ ਹੋਵੇਗਾ ਤਾਂ ਸਮਝ ਵਿਚ ਨਹੀਂ ਆਉਂਦਾ ਕਿ ਕੁਛ ਘੰਟੇ ਇਸ ਵਿਚ ਖਰਚ ਕਰਕੇ ਅਤੇ ਸ਼ਾਇਰਾਂ ਦੇ ਕਲਾਮ ਦੀ ਦਾਦ ਦੇ ਕੇ ਤੁਰ ਜਾਣ ਨਾਲ ਕੀ ਫ਼ਾਇਦਾ ਹੋਵੇਗਾ ? ਇਹ ਕੇਵਲ ਮਨ-ਪਰਚਾਵੇ ਦਾ ਸ਼ੁਗਲ ਹੋਵੇਗਾ । ਹਾਂ, ਉਹ ਗੱਲ ਜੁਦਾ ਹੈ ਕਿ ਜੇ ਸੱਚਮੁੱਚ ਹੀ ਉਰਦੂ ਭਾਸ਼ਾ ਦੀ ਬੜ੍ਹੋਤਰੀ ਨੂੰ ਤੇਜ਼ ਕਰਨਾ ਹੈ ਤਾਂ ਇਕ ਵਿਭਾਗ ਇਸ ਵਾਸਤੇ ਸਥਾਪਤ ਹੋਣਾ ਚਾਹੀਦਾ ਹੈ ਤਾਂ ਜੋ ਦੂਸਰੀਆਂ ਭਾਸ਼ਾਵਾਂ ਵਿਚੋਂ ਲਾਹੇਵੰਦ ਪੁਸਤਕਾਂ ਦਾ ਉਲਥਾ ਕਰਵਾਇਆ ਜਾਵੇ ਜਾਂ ਕੋਈ ਆਧੁਨਿਕ ਸਾਹਿਤ ਹੋਂਦ ਵਿਚ ਲਿਆਂਦਾ ਜਾਵੇ, ਜਾਂ ਦੁਰਲੱਭ ਪੁਸਤਕਾਂ ਨੂੰ ਛਪਵਾਇਆ ਜਾਵੇ । ਉਨ੍ਹਾਂ ਦੀ ਛਪਾਈ ਦਾ ਨੇਮਬੱਧ ਪ੍ਰਬੰਧ ਹੋਵੇ । ਪਰ ਕਠਿਨਾਈ ਇਹ ਹੈ ਕਿ ਇਸ ਕੰਮ ਲਈ ਕਾਫ਼ੀ ਪੈਸੇ ਦੀ ਲੋੜ ਹੈ ਤਾਂਕਿ ਇਕ ਫੰਡ ਸਥਾਪਿਤ ਹੋ ਸਕੇ ਅਤੇ ਜੋ ਲੋਕ ਇਸ ਕੰਮ ਨੂੰ ਆਪਣੇ ਹੱਥ ਵਿਚ ਲੈਣ ਉਹ ਪੂਰੇ ਸ਼ੌਕ ਤੇ ਲਗਨ ਨਾਲ ਇਸ ਨੂੰ ਸਿਰੇ ਚਾੜ੍ਹਨ । ਤੇ ਜਦੋਂ ਤਕ ਇਹ ਗੱਲ ਨਹੀਂ ਹੁੰਦੀ

ਉਦੋਂ ਤਕ ਮੁਸ਼ਾਇਰੇ ਬੇਕਾਰ ਹਨ ਅਤੇ ਸਮਾਂ ਨਸ਼ਟ ਕਰਨ ਲਈ।

ਕਿੱਸਾ-ਕੋਤਾ ਇਹ, ਕਿ ਮੇਰੀ ਨਿੱਜੀ ਰਾਏ ਹੈ ਜਿਸ ਨਾਲ ਬਹੁਤ ਸਾਰੇ ਪੜ੍ਹੇ-ਲਿਖੇ ਲੋਕ ਸਹਿਮਤ ਹਨ। ਨਹੀਂ ਤਾਂ ਬੇਕਾਰ ਦੂਜੇ ਕੰਮਾਂ ਵਿਚ ਮੈਨੂੰ ਦਖ਼ਲ ਦੇਣ ਦਾ ਹੱਕ ਨਹੀਂ ਹੈ ਅਤੇ ਨਾ ਹੀ ਮੁਸ਼ਾਇਰਿਆਂ ਦਾ ਮੇਰੇ ਖ਼ਿਆਲ ਅਨੁਸਾਰ ਮੁੱਲ ਹੈ। ਪਰ ਇਕ ਚੀਜ਼ ਜੋ ਮੇਰੇ ਸਾਹਮਣੇ ਹੈ, ਯਾਨੀ ਇਕ ਪਾਸੇ ਮੁਸਲਮਾਨ ਕੌਮ ਗ਼ਰੀਬ ਤੇ ਲਿੱਸੀ ਹੈ ਅਤੇ ਦੂਜੇ ਪਾਸੇ ਬੇਕਾਰ ਕੰਮਾਂ ਵਿਚ ਪੈਸਾ ਲੱਗ ਰਿਹਾ ਹੈ। ਇਹ ਬੜੀ ਵਚਿੱਤਰ ਗੱਲ ਹੈ।

ਲਓ, ਮੁਸ਼ਾਰਿਆਂ ਦਾ ਤਾਂ ਏਦਾਂ ਬੇੜਾ ਗ਼ਰਕ ਹੋ ਗਿਆ। ਸ਼ਾਇਰਾਂ ਦੀ ਇਸ ਨਾਕਦਰੀ ਉਤੇ ਉਹ ਸ਼ਰਮਿੰਦੇ ਜਿਹੇ ਹੋ ਗਏ।

ਫ਼ਰਮਾਨ ਪੜ੍ਹ ਕੇ ਉਨ੍ਹਾਂ ਨੂੰ ਏਦਾਂ ਲੱਗਾ ਜਿਵੇਂ ਕਿੰਗ ਕੋਠੀ ਦੀ ਦੁਨੀਆ ਅਹਿਮਦ ਹੁਸੈਨ ਦੀ ਦੁਨੀਆ ਤੋਂ ਭਿੰਨ ਨਹੀਂ ਹੈ। ਜਿਥੇ ਕੇਵਲ "ਮੈਂ" ਦੀ ਹੋਂਦ ਹੈ।

ਵਾਹਿਦ ਹੁਸੈਨ ਅਖ਼ਬਾਰ ਦੀਆਂ ਵਿਸ਼ੇਸ਼ ਖਬਰਾਂ ਪੜ੍ਹਨ ਵਿਚ ਮਗਨ ਸਨ ਕਿ ਐਨ ਉਸੇ ਵੇਲੇ ਉਨ੍ਹਾਂ ਦੀ ਦੋਹਤੀ ਚਾਂਦ ਸਦਾ ਵਾਂਗ ਫੁੱਲਾਂ ਦੀਆਂ ਟਹਿਣੀਆਂ ਵਿਚ ਆਪਣੀ ਫਰਾਕ ਉਲਝਾਂਦੀ ਦੌੜੀ ਆਈ।

"ਨਾਨਾ ਹਜ਼ਰਤ, ਛੇਤੀ ਅੰਦਰ ਚਲੋ। ਛੋਟੇ ਨਾਨਾ ਹਜ਼ਰਤ ਦਾ ਖ਼ਤ ਲੈ ਕੇ ਅਰਦਲੀ ਔਰੰਗਾਬਾਦ ਤੋਂ ਆਇਆ ਹੈ।"

"ਹੈਂ!" ਉਹ ਚੌਂਕ ਪਿਆ। ਜਲਦੀ ਦੇ ਬਾਵਜੂਦ ਹੁਕਮ ਵਾਲਾ ਅਖ਼ਬਾਰ ਉਨ੍ਹਾਂ ਆਦਰ ਨਾਲ ਤਹਿ ਕਰਕੇ ਹੱਥ ਵਿਚ ਫੜ ਲਿਆ।

"ਕਹਿੰਦੇ ਨੇ ਛੋਟੇ ਨਾਨਾ ਹਜ਼ਰਤ ਦੇ ਬੇਟਾ ਹੋਇਆ ਹੈ।" ਚਾਂਦ ਕਰੋਟਨ ਦੇ ਪੱਤੇ ਭਰੂਣ ਲੱਗੀ।

"ਆ ਗਈ!" ਐਤਕਾਂ ਅਖ਼ਬਾਰ ਫੜਾਉਂਦਾ ਹੋਇਆ ਦੂਰ ਜਾ ਡਿੱਗਾ ਤੇ ਉਹ ਕਾਵਿ ਸੰਚੀ ਉਥੇ ਹੀ ਛੱਡਕੇ ਅੰਦਰ ਵੱਲ ਨੱਸੇ।

ਕੁਝ ਮਿੰਟਾਂ ਬਾਅਦ ਉਹ ਓਰਲੇ ਦਲਾਨ ਵਿਚ ਸਭ ਨਾਲ ਬੈਠੇ ਐਨਕ ਨੂੰ ਨੱਕ ਦੀ ਘੋੜੀ ਤੇ ਅਟਕਾਈ ਖ਼ਤ ਦਾ ਆਖਰੀ ਪੈਰਾਗ੍ਰਾਫ ਸੁਣਾ ਰਹੇ ਸਨ, "ਬੇਗਮ ਤੇ ਨਵ-ਜਨਮਿਆ ਬਾਲ ਸਭ ਬਜ਼ੁਰਗਾਂ ਨੂੰ ਪੈਰੀਂ ਪੈਣਾ ਕਹਿੰਦੇ ਹਨ। ਮੇਰੇ ਵਲੋਂ ਵੀ ਸਭ ਬਜ਼ੁਰਗਾਂ ਨੂੰ ਪੈਰੀਂ ਪੈਣਾ।"

ਖ਼ਤ ਆਪਣੇ ਆਪ ਵਾਹਿਦ ਹੁਸੈਨ ਦੇ ਹੱਥੋਂ ਛੁੱਟ ਗਿਆ ਤੇ ਉਨ੍ਹਾਂ ਦੇ ਹੱਥ ਆਪਣੀ ਥਾਂ ਤੋਂ ਹਿੱਲੇ ਨਹੀਂ। ਇਕ-ਦੋ ਹੀ ਕੀ, ਇਹ ਖ਼ਤ ਤਾਂ ਇਥੇ ਬੈਠੇ ਸਾਰਿਆ ਨੂੰ ਹੀ ਪੱਥਰ ਬਣਾ ਗਿਆ ਸੀ; ਸਿਵਾਏ ਲੰਗੜੀ ਫੋਪੋ ਦੇ, ਜਿਹੜੀ ਮੂੰਹ ਵਿਚ ਪਤਾ ਨਹੀਂ ਕੀ ਬੁੜਬੁੜ ਕਰ ਰਹੀ ਸੀ।

ਕੁਝ ਮਿੰਟਾਂ ਬਾਅਦ ਵਾਹਿਦ ਹੁਸੈਨ ਨੇ ਬੜੀ ਮੁਸ਼ਕਲ ਨਾਲ ਆਪਣੇ ਆਪ ਨੂੰ ਹਿਲਾਇਆ ਤੇ ਬੜੀ ਬੇਬਸੀ ਨਾਲ ਹੱਥ ਮਾਰਨ ਲੱਗਾ।

"ਦੇਖਿਆ, ਆਖਿਰ ਉਜਾਲਾ ਬੇਗਮ ਨੇ ਸਾਡਾ ਮੰਦਾ ਕਰ ਦਿੱਤਾ।"

"ਉਹ, ਇਸ ਬੱਚੇ ਦੇ ਜੰਮਣ ਵਿਚ ਕਿਹੜੀ ਖ਼ਾਸ ਗੱਲ ਹੈ। ਏਦਾਂ ਦੇ ਤਾਂ ਪਤਾ

ਨਹੀਂ ਕਿੰਨੇ ਬੱਚੇ ਚਾਚਾ ਹਜ਼ਰਤ ਦੀ ਡਿਉਡੀ ਵਿਚ ਪਲਦੇ ਹੋਣਗੇ ।"

ਰਾਸ਼ਦ ਦੀ ਵਹੁਟੀ ਰਜ਼ੀਆ ਕਿਸੇ ਤਰ੍ਹਾਂ ਇਸ ਗੱਲ ਨੂੰ ਮੰਨਣ ਲਈ ਤਿਆਰ ਨਹੀਂ ਸੀ ਕਿ ਅਹਿਮਦ ਹੁਸੈਨ ਦੀ ਬੇਸ਼ੁਮਾਰ ਜਾਇਦਾਦ ਦਾ ਵਾਰਿਸ ਉਹਦੇ ਪਤੀ ਤੋਂ ਇਲਾਵਾ ਹੋਰ ਕੋਈ ਵੀ ਹੋ ਸਕਦਾ ਹੈ ।

"ਅੱਲਾ ਮੀਆਂ ਨੇ ਬੀਬੀਜਾਨ ਦੇ ਨਸੀਬ ਕਿਵੇਂ ਖੋਲ੍ਹੇ । ਛਿਣ-ਪਲ ਵਿਚ ਹੀ ਬੇਗਮ ਬਣ ਗਈ ।" ਲੰਗੜੀ ਫੋਪੋ ਨੇ ਬੜੇ ਈਰਖਾ ਭਰੇ ਢੰਗ ਨਾਲ ਕਿਹਾ ।

"ਉਹ ਉਜਾੜ ਸੂਰਤ ਕਿਉਂ ਬਣਦੀ ਚਾਚਾ ਹਜ਼ਰਤ ਦੀ ਬੇਗਮ ।" ਵਾਹਿਦ ਹੁਸੈਨ ਦੀ ਵੱਡੀ ਧੀ ਬਸ਼ੀਰ ਬੇਗਮ ਉੱਲਰ ਕੇ ਬੋਲੀ ।

"ਦੇਖ ਲਿਓ, ਉਜਾਲਾ ਚਾਚੀ ਤਾਂ ਇਹਨੂੰ ਆਪਣੀ ਚੱਪਲ ਦੇ ਹੇਠਾਂ ਦਬਾ ਕੇ ਰੱਖੇਗੀ । ਉਸ ਉਤੇ ਹੱਕ ਹੀ ਕੀ ਹੈ । ਦੋ ਟਕੇ ਦੀ ਛੋਕਰੀ ।"

ਬਸ਼ੀਰ ਬੇਗਮ ਨੂੰ ਬੀਬੀ ਜਾਨ ਉਤੇ ਬੇਹੱਦ ਗ਼ੁੱਸਾ ਆ ਰਿਹਾ ਸੀ । ਉਸ ਦਾ ਜੀਅ ਚਾਹੁੰਦਾ ਸੀ ਕਿ ਇਸ ਛੋਕਰੀ ਦੀਆਂ ਬੋਟੀਆਂ ਕਰਕੇ ਖਿਲਾਰ ਦੇਵੇ ।"

"ਤਾਂ ਕੀ ਬੀਬੀ ਜਾਨ ਵਾਹਿਦ ਭਾਈ ਦੀ ਬੇਗਮ ਨਹੀਂ ਬਣੇਗੀ ?" ਬੀਬੀ ਨੇ ਪਹਿਲੀ ਵਾਰ ਇਸ ਬਹਿਸ ਵਿਚ ਹਿੱਸਾ ਲਿਆ । ਵਾਹਿਦ ਹੁਸੈਨ ਨੇ ਦੇਖਿਆ ਕਿ ਬੀਬੀ ਦਾ ਦੂਸਰਾ ਦੰਦ ਵੀ ਡਿੱਗ ਪਿਆ ਹੈ । ਪਰ ਉਸ ਦੀ ਜ਼ਹਿਰੀਲੀ ਮੁਸਕ੍ਰਾਹਟ ਵਿਚ ਉਹੀ ਵਿਅੰਗ ਸੀ ਜੋ ਉਨ੍ਹਾਂ ਨੇ ਪਹਿਲੀ ਵਾਰ ਦੇਖਿਆ ਸੀ ।

"ਬੇਗਮ ਬਣਨਾ ਹਰ ਤੀਵੀਂ ਦੇ ਨਸੀਬਾਂ ਵਿਚ ਤਾਂ ਨਹੀਂ ਹੁੰਦਾ ।" ਐਡੀ ਵੱਡੀ ਦੁਰਘਟਨਾ ਸਮੇਂ ਵੀ ਵਾਹਿਦ ਹੁਸੈਨ ਬੀਬੀ ਨੂੰ ਉੱਤਰ ਦੇਣਾ ਨਹੀਂ ਭੁੱਲੇ ।

"ਕੀ ਹੋਇਆ ? ਕੌਣ ਬੇਗਮ ਬਣ ਗਈ ?" ਕੈਸਰ ਦੀ ਮਾਂ ਫਾਤਮਾ ਬੇਗਮ ਸੋਪ ਵਿਚ ਚੋਲ ਪਾਈ ਦਲਾਨ ਵਿਚ ਆ ਗਈ ।

"ਓ ਜੀ, ਤੁਹਾਡੇ ਭਾਈ ਅਹਿਮਦ ਮੀਆਂ ਦੇ ਘਰ ਇਕ ਛੋਕਰੀ ਸੀ ਬੀਬੀ ਜਾਨ ਹੋਰ ਕੌਣ ? ਉਹਦੇ ਭਾਗਾਂ ਵਿਚ ਵੀ ਬੇਗਮ ਬਣਨਾ ਲਿਖਿਆ ਸੀ ।" ਬੀਬੀ ਆਪਣੇ ਪੋਤੇ ਸ਼ਾਹੀਨ ਦਾ ਅੱਧ ਸੀਤਾ ਕੁਰਤਾ ਗੋਡਿਆਂ ਤੇ ਰੱਖ ਕੇ ਇਸਤ੍ਰੀ ਕਰਨ ਲੱਗੀ ।

"ਬੇਟਾ ਹੋਇਆ ਤੁਹਾਡੇ ਭਾਈ ਸਾਹਿਬ ਦੇ, ਤੇ ਨਾਂ ਕੀ ਰੱਖਿਆ ਸੁੱਖ ਨਾਲ—ਨਵਜਨਮਿਆ ਕੀ—?" ਲੰਗੜੀ ਫੂਪੋ ਨੇ ਵਿਅੰਗ ਕੀਤਾ ।

"ਦੋਵੇਂ ਗੱਲਾਂ ਗ਼ਲਤ ।" ਵਾਹਿਦ ਹੁਸੈਨ ਨੇ ਖਿਝ ਕੇ ਐਨਕ ਤਖਤਪੋਸ਼ ਤੇ ਸੁੱਟੀ, ਤੇ ਸ਼ੇਰਵਾਨੀ ਦੇ ਬਟਨ ਖੋਲ੍ਹਣ ਲੱਗਾ ।

"ਨਾ ਤਾਂ ਅਹਿਮਦ ਮੀਆਂ ਦੇ ਬੇਟਾ ਹੋਇਆ ਤੇ ਨਾ ਉਹਦਾ ਨਾਮ ਨਵਜਨਮਿਆ ਰੱਖਿਆ ਏ ।"

"ਤੇ ਇਹ ਜਿਹੜਾ ਤੁਸੀਂ ਹੁਣੇ ਖ਼ਤ ਪੜ੍ਹਿਆ ?" ਰਜ਼ੀਆ ਨੇ ਹੈਰਾਨੀ ਨਾਲ ਪੁੱਛਿਆ । ਸਾਰੇ ਹੈਰਾਨ ਹੋ ਕੇ ਉਨ੍ਹਾਂ ਵੱਲ ਤੱਕਣ ਲੱਗੇ । ਜਿਵੇਂ ਵਾਹਿਦ ਹੁਸੈਨ ਨੇ ਸਭ ਨੂੰ ਪਰੇਸ਼ਾਨ ਕਰਨ ਲਈ ਕੋਈ ਨਾਟਕ ਖੇਡਿਆ ਸੀ ।

"ਮੈਂ ਇਹ ਵੀ ਪੜ੍ਹਿਆ ਸੀ ਕਿ ਮੁੰਡੇ ਦਾ ਨਾਮ ਨਸੀਰ ਹੁਸੈਨ ਰੱਖਿਆ ਗਿਆ ਹੈ, ਤੇ ਮੁੰਡਾ ਅਹਿਮਦ ਮੀਆਂ ਦੇ ਨਹੀਂ, ਉਹਦੀ ਪਤਨੀ ਬੇਗਮ ਬੀਬੀ ਜਾਨ ਦੇ

ਹੋਇਆ ਹੈ ।" ਉਨ੍ਹਾਂ ਨੇ ਚੀਕ ਕੇ ਕਿਹਾ । ਇੰਨੇ ਚਿਰ ਵਿਚ ਉਨ੍ਹਾਂ ਦਾ ਬਲੱਡ ਪ੍ਰੈਸ਼ਰ ਕਈ ਦਰਜੇ ਉਪਰ ਚੜ੍ਹ ਚੁੱਕਿਆ ਸੀ ਤੇ ਉਹ ਗੁੱਸੇ ਨਾਲ ਥਰਥਰ ਕੰਬ ਰਿਹਾ ਸੀ ।

"ਹਾ ਹਾ ਹਾ—ਉਹ ਉਹ ਹੋ ।" ਫਾਤਮਾ ਬੇਗਮ, ਲੰਗੜੀ ਫੂਪੋ, ਰਜ਼ੀਆ ਤੇ ਬਸ਼ੀਰ ਬੇਗਮ ਹੱਸ ਰਹੀਆਂ ਸਨ, ਤੇ ਇਸ ਗੱਲ ਨੂੰ ਭੁੱਲ ਚੁੱਕੀਆਂ ਸਨ ਕਿ ਵਾਹਿਦ ਹੁਸੈਨ ਸਾਹਮਣੇ ਉਨ੍ਹਾਂ ਨੂੰ ਹੱਸਣਾ ਨਹੀਂ ਚਾਹੀਦਾ ।

ਗੁੱਸੇ ਨਾਲ ਵਾਹਿਦ ਹੁਸੈਨ ਦਾ ਬਲੱਡ ਪ੍ਰੈਸ਼ਰ ਵੱਧਿਆ ਤੇ ਰੰਜ ਦੀ ਮਾਰੀ ਰਜ਼ੀਆ ਦੇ ਪੇਟ ਵਿਚ ਫੁਦਕਣ ਵਾਲੀ ਬਾਲੜੀ ਜਿਹੀ ਜਿੰਦ ਵੀ ਬੇਚੈਨ ਹੋ ਗਈ ਤੇ ਉਹ ਹੱਸਦੀ ਹੱਸਦੀ ਅੰਦਰ ਜਾ ਕੇ ਹਾਏ ਹਾਏ ਕਰਨ ਲੱਗੀ ।

ਇਸ ਖਬਰ ਤੋਂ ਸਭ ਨਾਲੋਂ ਵੱਧ ਖੁਸ਼ ਹੋਣ ਵਾਲੀ ਲੰਗੜੀ ਫੂਪੋ ਸੀ, ਪਰ ਉਹਨੇ ਆਪਣੀ ਖੁਸ਼ੀ ਕਿਸੇ ਨੂੰ ਪਤਾ ਨਾ ਲੱਗਣ ਦਿੱਤੀ ।

ਲੰਗੜੀ ਫੂਪੋ ਦਾ ਨਾਂ ਗੌਹਰ ਬੇਗਮ ਸੀ । ਉਹ ਰਾਸ਼ਦ ਦੀ ਹਾਨਣ ਸੀ ਤੇ ਵਾਹਿਦ ਹੁਸੈਨ ਦੇ ਚਾਚੇ ਦੀ ਧੀ ਸੀ । ਸੁਣਿਆ ਹੈ ਕਿ ਉਹ ਆਪਣੇ ਮਾਪਿਆਂ ਦੀ ਇਕਲੌਤੀ ਔਲਾਦ ਸੀ । ਚੌਦਾਂ ਸਾਲਾਂ ਦੀ ਧੀ ਲਈ ਉਹਦੇ ਅੱਬਾ ਰਿਸ਼ਤਾ ਲੱਭ ਰਹੇ ਸਨ ਕਿ ਇਕ ਰੇਲ ਦੁਰਘਟਨਾ ਵਿਚ ਉਹਦੇ ਮਾਤਾ ਪਿਤਾ ਮਰ ਗਏ । ਲੰਗੜੀ ਫੂਪੋ ਆਪਣੀ ਜਾਇਦਾਦ ਤੇ ਗਹਿਣਿਆਂ ਅਤੇ ਧੰਨ ਦੌਲਤ ਸਮੇਤ ਵਾਹਿਦ ਹੁਸੈਨ ਦੇ ਪਿਤਾ ਦੀ ਸਰਪ੍ਰਸਤੀ ਵਿਚ ਆ ਗਈ । ਉਹ ਵਿਚਾਰੇ ਆਪਣੀ ਪੋਤੀ ਵਾਸਤੇ ਇੰਨੇ ਸੰਕੋਚ ਨਾਲ ਰਿਸ਼ਤਾ ਲੱਭਦੇ ਰਹੇ ਕਿ ਉਹ ਪੰਝੀ ਵਰ੍ਹੇ ਦੀ ਹੋ ਗਈ; ਤੇ ਜਦੋਂ ਉਨ੍ਹਾਂ ਦੇ ਨਾਨਕਿਆਂ ਨੇ ਦਾਦੇ ਨੂੰ ਮਿਹਣੇ ਮਾਰਨੇ ਸ਼ੁਰੂ ਕਰ ਦਿੱਤੇ ਕਿ ਵਾਹਿਦ ਹੁਸੈਨ ਤੇ ਅਹਿਮਦ ਹੁਸੈਨ ਗੌਹਰ ਬੇਗਮ ਦੀ ਦੌਲਤ ਉਪਰ ਨਜ਼ਰਾਂ ਲਾਈ ਬੈਠੇ ਹਨ ਇਸ ਲਈ ਉਹਦਾ ਹਰ ਰਿਸ਼ਤਾ ਠੁਕਰਾ ਦਿੰਦੇ ਹਨ, ਤਾਂ ਕਰਨੀ ਰੱਬ ਦੀ ਇਉਂ ਹੋਈ ਕਿ ਗੌਹਰ ਬੇਗਮ ਈਦ ਦਾ ਚੰਦ ਦੇਖ ਕੇ ਆਪਣੀ ਕਿਸਮਤ ਜਗਾਉਣ ਛੱਤ ਉਤੇ ਗਈ, ਤੇ ਉਥੋਂ ਚੱਕਰ ਖਾ ਕੇ ਜੋ ਡਿੱਗੀ ਤਾਂ ਹੇਠਾਂ ਸੜਕ 'ਤੇ ਹੋਸ਼ ਆਈ । ਉਹਨੂੰ ਇਹੋ ਭਰਮ ਸੀ ਕਿ ਉਹਨੂੰ ਪਿੱਛਿਉਂ ਕਿਸੇ ਨੇ ਧੱਕਾ ਦੇ ਕੇ ਸੁੱਟਿਆ ਸੀ । ਪਰ ਐਵਾਨੇ-ਗਜ਼ਲ ਵਿਚ ਕੌਣ ਉਨ੍ਹਾਂ ਦਾ ਦੋਖੀ ਸੀ ? ਹਸਪਤਾਲੋਂ ਘਰ ਆਈ ਤਾਂ ਲੱਕ ਦੀ ਹੱਡੀ ਟੁੱਟ ਚੁੱਕੀ ਸੀ । ਇਕ ਪੈਰ ਲੰਙ ਮਾਰਦਾ ਸੀ । ਹੁਣ ਉਹ ਸੋਟੀ ਦੇ ਸਹਾਰੇ ਸਾਰੇ ਸਰੀਰ ਦਾ ਭਾਰ ਝੱਲ ਕੇ ਦੋਹਰੀ ਹੋ ਕੇ ਤੁਰਦੀ ਸੀ । ਹੁਣ ਦੱਸੋ, ਅਜਿਹੀ ਟੁੱਟੀ ਫੁੱਟੀ ਕੁੜੀ ਨਾਲ ਭਲਾ ਕੌਣ ਵਿਆਹ ਕਰਦਾ ! ਇਸੇ ਲਈ "ਐਵਾਨੇ-ਗ਼ਜ਼ਲ" ਵਿਚ ਸਾਰੇ ਲੰਗੜੀ ਫੂਪੋ ਦੇ ਨਾਂ ਨਾਲ ਉਹਨੂੰ ਬੁਲਾਣ ਲੱਗੇ । ਲੌਂਡੀਆਂ ਛੋਕਰੀਆਂ ਉਪਰ ਹੁਕਮ ਚਲਾਉਣ ਤੇ ਸਮੁੱਚੀ ਡਿਓਢੀ ਦਾ ਪ੍ਰਬੰਧ ਕਰਨ ਵਿਚ ਉਹ ਸਾਰਾ ਦਿਨ ਲੱਗੀ ਰਹਿੰਦੀ । ਸਾਰੇ ਉਹਨੂੰ ਬੇਹੱਦ ਚਾਹੁੰਦੇ ਸਨ । ਉਹਦੀਆਂ ਸਾਰੀਆਂ ਕੌੜੀਆਂ ਕੁਸੈਲੀਆਂ ਗੱਲਾਂ ਵੱਡਿਆਂ ਤੋਂ ਲੈ ਕੇ ਬੱਚਿਆਂ ਤੀਕ ਨੂੰ ਮੰਨਣੀਆਂ ਪੈਂਦੀਆਂ । ਘਰ ਦੀਆਂ ਲੜਕੀਆਂ ਨੂੰ ਉਹਦਾ ਹੁਕਮ ਸੁਣਨਾ ਪੈਂਦਾ । ਵਾਹਿਦ ਹੁਸੈਨ ਤਾਂ ਉਹਦੀ ਜ਼ਰਾ ਜਿੰਨੀ ਬੀਮਾਰੀ ਉਤੇ ਘਬਰਾ ਜਾਂਦਾ । ਆਪਣੀ ਭੈਣ ਦੀ ਦਿਲਜੋਈ ਲਈ ਕੋਈ ਕਸਰ ਬਾਕੀ ਨਾ ਰਹਿਣ ਦਿੰਦਾ । ਵਿਚਾਰੀ ਕਿਸਮਤ ਦੀ ਮਾਰੀ ਭੈਣ ਉਤੇ ਉਹਨੂੰ ਬੜਾ ਤਰਸ ਆਉਂਦਾ ਸੀ ।

ਸਾਰੇ ਘਰ ਉਪਰ ਲੰਗੜੀ ਫੂਪੋ ਦੀ ਹਕੂਮਤ ਸੀ। ਉਹ ਆਪਣੀ ਸੜੀ ਭਾਸ਼ਾ ਵਿਚ ਜੋ ਜੀਅ ਆਉਂਦਾ, ਕਹਿ ਦਿੰਦੀ ਸੀ। ਹਰ ਕਿਸੇ ਦੇ ਫੱਟੇ ਵਿਚ ਲੱਤ ਅੜਾਉਣ ਨੂੰ ਤਿਆਰ।

ਇਸ ਘਰ ਵਿਚ ਸਿਰਫ ਵਾਹਿਦ ਹੁਸੈਨ ਦੀ ਪਤਨੀ ਨਾਲ ਹੀ ਇਹਦੀ ਲੜਾਈ ਝਗੜੇ ਦਾ ਡਰ ਸੀ, ਕਿਉਂਕਿ ਨਣਾਨ ਭਰਜਾਈ ਦੀ ਸਦੀਵੀ ਦੁਸ਼ਮਣੀ ਪ੍ਰਸਿੱਧ ਹੈ, ਪਰ ਬੀਬੀ ਬੜੀ ਠੰਡੀ ਰੱਤ ਦੀ ਤੀਵੀਂ ਸੀ, ਅਤੇ ਤੀਹ ਵਰ੍ਹੇ ਬੀਤਣ ਦੇ ਬਾਵਜੂਦ ਉਹ ਆਪਣੇ ਆਪ ਨੂੰ "ਐਵਾਨੇ-ਗ਼ਜ਼ਲ" ਦੀ ਮਲਕਾ ਦੀ ਬਜਾਏ ਇਕ ਚਪੜਾਸੀ ਦੀ ਧੀ ਹੀ ਸਮਝਦੀ ਰਹੀ। ਉਸ ਨੇ ਆਪਣੇ ਸਾਰੇ ਅਧਿਕਾਰ ਲੰਗੜੀ ਫੂਪੋ ਨੂੰ ਸੰਭਾਲ ਦਿੱਤੇ ਸਨ, ਅਤੇ ਆਪ ਸਾਰੇ ਘਰ ਦੀਆਂ ਜ਼ੁੰਮੇਦਾਰੀਆਂ ਤੋਂ ਅਲਗ ਥਲਗ ਹਾਰ ਸ਼ਿੰਗਾਰ ਲਾਈ ਖ਼ੁਸ਼ਬੂ ਵਿਚ ਵੱਸੇ ਚਮਚਮ ਕਰਦੇ ਕੱਪੜੇ ਪਾਈ, ਕਲਾਈਆਂ ਵਿਚ ਸੁਨਹਿਰੇ ਨਗਾਂ ਦਾ ਜੋੜਾ ਚਮਕਾਉਂਦੀ ਮਸਹਿਰੀ ਉਪਰ ਬੈਠੀ ਰਹਿੰਦੀ ਸੀ। ਜਾਂ ਫੇਰ ਨਾਵਲਾਂ ਪੜ੍ਹਨ 'ਚ ਲੱਗੀ ਰਹਿੰਦੀ। ਘਰ ਦੀਆਂ ਦਾਈਆਂ ਰਾਹੀਂ ਮਿਲੀਆਂ ਸ਼ਹਿਰ ਦੀਆਂ ਖ਼ਬਰਾਂ ਦੀ ਪੜਚੋਲ ਹੁੰਦੀ। ਜਾਂ ਫੇਰ ਪਰਦੇ ਵਾਲੀ ਮੋਟਰ ਵਿਚ ਬਹਿ ਕੇ ਉਹ ਰਿਸ਼ਤੇਦਾਰਾਂ ਨੂੰ ਮਿਲਣ ਤੁਰ ਜਾਂਦੀ—ਉਹਨੂੰ ਕੁਝ ਪਤਾ ਨਾ ਹੁੰਦਾ ਕਿ ਘਰ ਵਿਚ ਅੱਜ ਅੰਬਾੜੀ ਦੀ ਸਬਜ਼ੀ ਬਣੀ ਏਂ ਜਾਂ ਪਾਲਕ। ਵਾਹਿਦ ਹੁਸੈਨ ਨੂੰ ਕਿਹੜੀਆਂ ਕਿਹੜੀਆਂ ਚੀਜ਼ਾਂ ਦਾ ਪਰਹੇਜ਼ ਹੈ।

ਹਾਂ, ਜਦੋਂ ਵਾਹਿਦ ਹੁਸੈਨ ਕਮਰੇ ਵਿਚ ਆਉਂਦਾ ਤਾਂ ਉਹ ਨਵੇਲੀ ਦੁਲਹਨ ਵਾਂਗ ਸਿਮਟ ਕੇ ਬੈਠ ਜਾਂਦੀ। ਉਹਦੀ ਹਰ ਖਾਹਿਸ਼, ਹਰ ਹੁਕਮ ਨੂੰ ਸਿਰ ਮੱਥੇ ਕਬੂਲ ਕਰਨ ਨੂੰ ਤਿਆਰ। ਵਾਹਿਦ ਹੁਸੈਨ ਨੂੰ ਨਵਾਬੀ ਕਿਸਮਤ ਮਿਲੀ ਸੀ—ਸ਼ਹਾਨਾ ਠਾਠ। ਇਸੇ ਲਈ ਉਹਦੀ ਆਵਾਜ਼ ਵਿਚ ਬੜੀ ਤਮੀਜ਼ਦਾਰੀ ਸੀ। ਉਹਦੀ ਆਵਾਜ਼ ਬੜੀ ਪਰਵਾਣ ਕਿਸਮ ਦੀ ਸੀ ਜੋ ਲੋੜ ਪੈਣ 'ਤੇ ਸ਼ਹਿਦ ਵੀ ਬਣ ਜਾਂਦੀ ਤੇ ਜ਼ਹਿਰ ਵੀ। ਇਸ ਲਈ ਉਹਦੇ ਗੱਲ ਕਰਨ ਦੇ ਵੀ ਦੋ ਢੰਗ ਸਨ। ਇਕ ਉਹ ਹਾਸ-ਰਸੀ ਤੇ ਪਿਆਰ ਵਾਲਾ ਢੰਗ, ਜਿਸ ਨਾਲ ਉਹ ਨੌਕਰਾਂ ਤੇ ਦੋਸਤਾਂ ਨਾਲ ਗੱਲ ਕਰਦਾ ਸੀ, ਤੇ ਇਕ ਉਹ ਰੋਹਬ ਦਾਬ ਵਾਲਾ ਢੰਗ ਜੋ ਆਪਣੇ ਸਾਹਮਣੇ ਸਭ ਨੂੰ ਤੁੱਛ ਜਾਣਦਾ ਸੀ। ਪਰ ਇਸ ਤੋਂ ਬਿਨਾਂ ਵੀ ਵਾਹਿਦ ਹੁਸੈਨ ਦਾ ਇਕ ਹੋਰ ਰੂਪ ਸੀ। ਉਹ ਸੀ ਆਜਜ਼ੀ ਤੇ ਸਮਰਪਣ ਦਾ, ਤੇ ਇਕ ਆਸ਼ਕ ਦਾ ਅੰਦਾਜ਼, ਜੋ ਕੇਵਲ ਬੀਬੀ (ਪਤਨੀ) ਵਾਸਤੇ ਰਾਖਵਾਂ ਸੀ। ਕਿਉਂਕਿ ਬੰਦਗੀ ਵੀ ਇਨਸਾਨ ਦੀ ਮਿੱਟੀ ਵਿਚ ਸ਼ਾਮਲ ਹੈ। ਕਦੀ ਕਦੀ ਆਪਣਾ ਸਭ ਕੁਝ ਕਿਸੇ ਨੂੰ ਦੇ ਕੇ, ਕਿਸੇ ਦੇ ਹਵਾਲੇ ਕਰਕੇ ਵੀ ਕਿੰਨਾ ਸੁੱਖ ਮਿਲਦਾ ਹੈ। ਆਪਣੀ ਹੋਂਦ ਤੋਂ ਇਨਕਾਰ ਕਰਕੇ। ਵਾਹਿਦ ਹੁਸੈਨ ਨੇ ਵੀ ਆਪਣੀ ਪਤਨੀ ਬੀਬੀ ਨੂੰ ਸਾਰੀਆਂ ਚਾਬੀਆਂ ਸੰਭਾਲ ਦਿੱਤੀਆਂ ਸਨ। ਇਹ ਉਹ ਜ਼ਨਾਨੀ ਸੀ, ਜਿਸ ਨੇ ਪੰਝੀ ਵਰ੍ਹੇ ਪੰਝੀ ਇਸ਼ਕ ਕਰਨ ਵਾਲੇ ਵਾਹਿਦ ਹੁਸੈਨ ਨੂੰ ਆਪਣੇ ਲਾਗੇ ਬਠਾਇਆ ਤਾਂ ਫੇਰ ਉਹ ਕਿਸੇ ਹੋਰ ਪਾਸੇ ਨਾ ਦੇਖ ਸਕਿਆ। ਪਰ ਇਸ ਡਿਓਢੀ ਵਿਚ ਲਿਆ ਕੇ, ਤਿੰਨ ਬਾਲਾਂ ਦੀ ਮਾਂ ਬਣਾ ਕੇ ਵੀ ਬੀਬੀ ਇਹਦੇ ਹੱਥ ਨਹੀਂ ਆਈ ਸੀ। ਹੁਣ ਉਹ ਵਿਚਾਰਾ ਬਾਗ਼ ਵਿਚ ਕਾਵਿ-ਸੈਂਚੀ ਖੋਲ੍ਹ ਕੇ ਬੈਠਾ ਸਵੇਰ ਦੀ

ਉਡੀਕ ਨਾ ਕਰਦਾ ਤਾਂ ਕੀ ਕਰਦਾ !

ਚਿੱਠੀ ਹੱਥ ਵਿਚ ਫੜੀ ਵਾਹਿਦ ਹੁਸੈਨ ਬੜੀ ਦੇਰ ਤਕ ਸੋਚਦਾ ਰਿਹਾ ਕਿ ਅਜ ਤੜਕੇ ਈ ਬੜੀ ਬਦਸ਼ਗਨੀ ਹੋਈ ਸੀ। ਕਦੀ ਇੱਦਾਂ ਹੋਇਆ ਨਹੀਂ ਕਿ ਇੰਨੇ ਹੱਥ ਪੈਰ ਮਾਰਨ 'ਤੇ ਵੀ ਇਕ ਸ਼ਿਅਰ ਹੱਥ ਨਾ ਆਏ। ਅਖ਼ਬਾਰ ਵਿਚ ਕੋਈ ਅਚੰਭਾ ਨਾ ਹੋਵੇ। ਪਰ ਅਚੰਭਾ ਤਾਂ ਸੌਹਰਾ ਇਸ ਚਿੱਠੀ ਦੇ ਕਾਗਜ਼ ਵਿਚ ਲੁਕਿਆ ਬੈਠਾ ਸੀ।

ਇਹ ਚਾਂਦ ਵੀ ਕਿੰਨੀ ਨਿਕੰਮੀ ਨਿਕਲੀ। ਪਤਾ ਨਹੀਂ ਕਿਉਂ ਆਪਣੇ ਦਾਦੇ ਦਾ ਘਰ ਛੱਡ ਕੇ ਇਥੇ ਪਈ ਰਹਿੰਦੀ ਏ। ਸਵੇਰੇ ਈ ਸਵੇਰੇ ਨਾ ਸਬਕ ਪੜ੍ਹਿਆ, ਨਾ ਨਮਾਜ਼। ਬੱਸ ਦੌੜੀ ਆਈ ਇਹ ਮਨਹੂਸ ਖ਼ਬਰ ਸੁਨਾਉਣ। ਤਦੇ ਤਾਂ ਲੋਕ ਕੁੜੀਆਂ ਜੰਮਣ ਤੇ ਸਿਰ ਪਿੱਟ ਲੈਂਦੇ ਹਨ।

"ਦੁਲਹਨ ਭਾਬੀ, ਤੁਸੀਂ ਅੱਜ ਹੀ ਬਸ਼ੀਰ ਬੇਗਮ ਕੋਲੋਂ ਉਜਾਲਾ ਭਾਬੀ ਨੂੰ ਚਿੱਠੀ ਲਿਖਵਾਓ। ਕਹਿਣਾ ਕਿ ਇਸ ਉੱਜੜੇ ਮੂੰਹ ਵਾਲੀ ਬੀਬੀ ਜਾਨੀ ਨੂੰ ਬਹੁਤਾ ਮੂੰਹ ਨਾ ਲਾਓ। ਬੱਚੇ ਵਾਸਤੇ ਕੋਈ ਕਰਾਂਟੀ ਆਇਆ ਰੱਖ ਲਓ। ਨਹੀਂ ਤਾਂ ਇਸ ਕਮੀਨੀ ਦਾ ਦੁੱਧ ਪੀ ਕੇ ਬੱਚਾ ਵੀ ਵੈਸਾ ਨੀਚ ਹੋ ਜਾਵੇਗਾ।"

"ਫੇਰ ਤਾਂ ਉਹ ਸੱਚਮੁੱਚ ਦਾ ਨਵਾਬ ਬਣੇਗਾ ਨਾ ਗੌਹਰ ਬੇਗਮ।"

ਬੀਬੀ ਨੇ ਮੁਸਕਰਾ ਕੇ ਗੌਹਰ ਬੇਗਮ ਵੱਲ ਤੱਕਿਆ। "ਚੰਗਾ ਹੋਇਆ, ਉਜਾਲਾ ਬੇਗਮ ਨੂੰ ਆਪਣੀ ਦੌਲਤ ਦਾ ਵਾਰਸ ਮਿਲ ਗਿਆ।"

"ਬੂ ! ਕੇਹੀ ਦੌਲਤ ਹੈ ਉਹਦੇ ਕੋਲ ?" ਰਜ਼ੀਆ ਨੇ ਭਵਾਂ ਸੁਕੇੜ ਕੇ ਕਿਹਾ।

"ਭਈ, ਉਜਾਲਾ ਚਾਚੀ ਫੈਲੀ ਹੋਈ ਬਹੁਤ ਹੈ ਆਪਣੀ ਦੌਲਤ 'ਤੇ।"

"ਓ ਜੀ ! ਰਜ਼ੀਆ ਦੁਲਹਨ ! ਹਾਥੀ ਮਰਿਆ ਵੀ ਤਾਂ ਸਵਾ ਲੱਖ ਦਾ ਹੁੰਦਾ ਹੈ। ਉਜਾਲਾ ਬੇਗਮ ਦੇ ਖ਼ਾਨਦਾਨ ਵਾਲੇ ਬੜੇ ਪੈਸੇ ਵਾਲੇ ਲੋਕ ਸਨ। ਉਹ ਜਿਹੜੀਆਂ ਕਿੱਸੇ ਕਹਾਣੀਆਂ ਵਿਚ ਪੈਸੇ ਵਾਲਿਆਂ ਦੀਆਂ ਗੱਲਾਂ ਲਿਖੀਆਂ ਨੇ ਨਾ, ਉਹ ਸਭ ਸੁਣ ਚੁੱਕੀ ਹਾਂ, ਉਥੋਂ ਦੇ ਕਿੱਸੇ।" ਲੰਗੜੀ ਫੂਪੋ ਗੋਡਿਆਂ ਉਪਰ ਠੋਡੀ ਟਿਕਾ ਕੇ ਉਜਾਲਾ ਬੇਗਮ ਦਾ ਭਵਿੱਖ ਦੇਖਣ ਲੱਗੀ।

ਅੰਦਰ ਵਾਲੇ ਕਮਰੇ ਵਿਚ ਸ਼ਾਹੀਨ ਰੋ ਰਿਹਾ ਸੀ। ਰਜ਼ੀਆ ਆਪਣੇ ਕਮਰੇ ਵਿਚ ਜਾ ਕੇ 'ਹਾਏ ਹਾਏ' ਕਰਨ ਲੱਗੀ। ਜਿਥੇ ਵਾਹਿਦ ਹੁਸੈਨ ਬੈਠਾ ਸੀ, ਉਸ ਦੇ ਬਿਲਕੁਲ ਪਿਛਲੇ ਕਮਰੇ ਵਿਚ ਚਾਂਦ ਨੱਚ ਨੱਚ ਕੇ ਗਾ ਰਹੀ ਸੀ—

ਮੇਰੇ ਛੋਟੇ ਸੇ ਮਨ ਮੇਂ ਛੋਟੀ ਸੀ ਦੁਨੀਆ ਰੇ।

ਚਾਂਦ ਅੱਠਾਂ ਸਾਲਾਂ ਦੀ ਸੀ, ਪਰ ਹੁਣ ਤੋਂ ਹੀ ਉਹਦੀ ਮਾਂ ਬਸ਼ੀਰ ਬੇਗਮ ਧੀ ਦੀ ਸੁੰਦਰਤਾ ਤੱਕ ਕੇ ਕੰਬ ਜਾਂਦੀ ਸੀ। ਉਨ੍ਹਾਂ ਦੇ ਖ਼ਾਨਦਾਨ ਵਿਚ ਤਾਂ ਸੁੰਦਰ ਕੁੜੀਆਂ ਜ਼ਹਿਰ ਖਾ ਕੇ ਮਰੀਆਂ ਜਾਂ ਕਿਸੇ ਮਹੱਲ ਵਿਚ ਕੈਦ ਕਰ ਦਿੱਤੀਆਂ ਗਈਆਂ।

ਹੁਸਨ ਬੀਬੀ ਵਾਂਗ ਕਿਸੇ ਚਪੜਾਸੀ ਦੀ ਝੌਂਪੜੀ ਵਿਚ ਲੁਕਿਆ ਬੈਠਾ ਹੋਵੇ, ਪਰ ਫ਼ਸਾਦ ਖੜੇ ਕਰ ਹੀ ਦਿੰਦਾ ਹੈ। ਟਰੌਨ ਦੀ ਕਹਾਣੀ ਤਾਂ ਭਾਗਮਤੀ ਤੋਂ ਲੈ ਕੇ ਬੀਬੀ ਤੀਕ ਇਸ਼ਕ ਦੇ ਹੀ ਭਿੰਨ ਭਿੰਨ ਰੰਗਾਂ ਨਾਲ ਚਮਕ ਰਹੀ ਸੀ। ਪਰ ਹੁਣ ਸਮਾਂ ਬਦਲ ਗਿਆ ਹੈ ਅਤੇ ਇਸ ਬਦਲੇ ਹੋਏ ਸਮੇਂ ਦਾ ਸਭ ਤੋਂ ਵੱਡਾ ਸਬੂਤ ਬਸ਼ੀਰ ਬੇਗਮ ਦਾ

ਪਤੀ ਹੈਦਰ ਅਲੀ ਖਾਂ ਸੀ। ਹੈਦਰ ਅਲੀ ਖਾਂ ਓਦਾਂ ਤਾਂ ਬਸ਼ੀਰ ਬੇਗਮ ਦੇ ਦੂਰ ਦੇ ਰਿਸ਼ਤੇ ਤੋਂ ਭਰਾ ਵੀ ਲੱਗਦਾ ਸੀ, ਪਰ ਉਹ ਲੰਡਨ ਤੋਂ ਬੈਰਿਸਟਰੀ ਪਾਸ ਕਰਕੇ ਆਇਆ ਸੀ ਅਤੇ ਬੜੇ ਨੈਸ਼ਨਲਿਸਟ ਵਿਚਾਰਾਂ ਦਾ ਸੀ। ਅਜੇ ਹੈਦਰਾਬਾਦ ਵਿਚ ਕੌਮਪ੍ਰਸਤੀ ਦੀ ਕੋਈ ਲਹਿਰ ਨਹੀਂ ਸੀ ਉਭਰੀ। ਇਤਿਹਾਦਉਲ ਮੁਸਲਮੀਨ ਦਾ ਕੋਈ ਪਤਾ ਨਹੀਂ ਸੀ। ਪਰ ਬਹਾਦਰ ਯਾਰ ਜੰਗ ਦੀ ਵਿਸ਼ੇਸ਼ਤਾ ਵੱਧਦੀ ਜਾ ਰਹੀ ਸੀ। ਉਹ ਹੈਦਰਾਬਾਦ ਦੇ ਵਿਲੈ ਦੇ ਸਖਤ ਵਿਰੋਧੀ ਸਨ ਤੇ ਹੈਦਰਾਬਾਦ ਨੂੰ ਇਕ ਖ਼ੁਦਮੁਖਤਾਰ ਰਿਆਸਤ ਰੱਖਣੀ ਚਾਹੁੰਦੇ ਸਨ।

ਇਸ ਦੇ ਉਲਟ ਹੈਦਰ ਅਲੀ ਖਾਂ ਜਿਹੇ ਜਾਗ੍ਰਤ ਲੋਕਾਂ ਦਾ ਵੀ ਇਕ ਤਬਕਾ ਸੀ ਜੋ ਯੂਰਪ ਦੀਆਂ ਰਾਜਸੀ ਲਹਿਰਾਂ ਦਾ ਅਧਿਅਨ ਕਰ ਚੁੱਕਾ ਸੀ। ਪੰਡਤ ਨਹਿਰੂ ਦੀ ਬਣਾਈ ਹੋਈ ਕਾਂਗਰਸ ਨੂੰ ਪਸੰਦ ਕਰਦਾ ਸੀ। ਇਹ ਲੋਕ ਫਾਸ਼ਿਜ਼ਮ ਦੇ ਖ਼ਤਰੇ ਨੂੰ ਸਿਰਾਂ 'ਤੇ ਖਲੋਤਾ ਦੇਖ ਰਹੇ ਸਨ। ਉਂਜ ਤਾਂ ਲੋਕ ਹਿਟਲਰ ਤੇ ਮੁਸੋਲਿਨੀ ਦੇ ਵਿਰੁੱਧ ਸੰਗਠਤ ਸੀ, ਪਰ ਅਜੇ ਹੈਦਰਾਬਾਦੀ ਜਨਤਾ ਸੰਸਾਰ ਦੀ ਰਾਜਨੀਤੀ ਤੋਂ ਬਹੁਤ ਘੱਟ ਜਾਣੂੰ ਸੀ। ਜਦ ਹੈਦਰ ਅਲੀ ਖਾਂ ਨੇ ਲੰਡਨ ਤੋਂ ਪਰਤ ਕੇ ਬਸ਼ੀਰ ਬੇਗਮ ਨਾਲ ਵਿਆਹ ਕੀਤਾ ਤਾਂ ਹੈਦਰਾਬਾਦ ਦੀ ਸਿਆਸਤ ਵੀ ਕਰਵਟ ਬਦਲ ਰਹੀ ਸੀ। "ਜੋਸ਼" ਦੀ ਸ਼ਾਇਰੀ ਤੇ ਕਾਜ਼ੀ ਅਬਦੁਲ ਗ਼ੁਫਾਰ ਦੇ ਜਤਨਾਂ ਸਦਕਾ ਕੁਝ ਨਵੇਂ ਝੁਕਾਅ ਪੈਦਾ ਹੋ ਰਹੇ ਸਨ। ਸਰੋਜਨੀ ਨਾਇਡੋ ਕਾਂਗਰਸ ਨਾਲ ਮਿਲ ਕੇ ਕੰਮ ਕਰਦੀ ਸੀ ਤੇ ਉਨ੍ਹਾਂ ਦੀ ਅਗਵਾਈ ਹੇਠ ਹੈਦਰਾਬਾਦ ਵਿਚ ਵੀ ਨਵੀਆਂ ਰੁਚੀਆਂ ਵਾਲਿਆਂ ਦਾ ਇਕ ਤਬਕਾ ਉਭਰਨ ਲੱਗਾ ਸੀ। ਇਸ ਦੇ ਸਭ ਤੋਂ ਸਰਗਰਮ ਵਰਕਰ ਹੈਦਰ ਅਲੀ ਖਾਂ ਸਨ। ਇਹ ਉਹ ਜ਼ਮਾਨਾ ਸੀ, ਜਦੋਂ ਇਕਬਾਲ "ਬਾਲਿ-ਜਬਰੀਲ" ਲਿਖ ਕੇ ਹਿੰਦੋਸਤਾਨੀ ਨੌਜਵਾਨਾਂ ਨੂੰ ਜਾਗ੍ਰਤੀ ਦਾ ਸੰਦੇਸ਼ ਦੇ ਰਿਹਾ ਸੀ ਅਤੇ ਟੈਗੋਰ ਗੀਤਾਂਜਲੀ ਸੁਣਾ ਚੁੱਕਿਆ ਸੀ। ਪਰ ਹੈਦਰਾਬਾਦ ਵਿਚ ਇਕਬਾਲ ਦੀਆਂ ਗ਼ਜ਼ਲਾਂ ਡਿਓਢੀ ਵਿਚ ਹੋਣ ਵਾਲੀਆਂ ਕੱਵਾਲੀਆਂ ਵਿਚ ਸੁਣੀਆਂ ਜਾਂਦੀਆਂ ਸਨ ਅਤੇ ਨਾ-ਇਨਸਾਫ਼ੀਆਂ ਹੇਠ ਪਿਸਣ ਵਾਲੇ ਬੁੱਢੇ ਜਾਗੀਰਦਾਰ ਹਕੀਕਤਿ-ਮੁੰਤਜ਼ਿਰ (ਰੱਬ) ਨੂੰ ਇਨਸਾਨੀ ਪਹਿਰਾਵੇ ਵਿਚ ਬੁਲਾਣ ਤੇ ਆਪਣੀਆਂ ਦਾੜ੍ਹੀਆਂ ਨਾਲ ਅੱਥਰੂ ਪੂੰਝ ਲੈਂਦੇ ਸਨ। ਬਸ਼ੀਰ ਬੇਗਮ ਨੇ ਕਦੀ ਯਤਨ ਨਹੀਂ ਕੀਤਾ ਕਿ ਆਪਣੇ ਪਤੀ ਦੇ ਵਿਚਾਰਾਂ ਨੂੰ ਸਮਝੇ। ਉਹ ਅਜੇ ਛੇਵੀਂ ਸਤਵੀਂ ਸ਼੍ਰੇਣੀ ਵਿਚ ਹੀ ਸੀ ਕਿ ਉਹਦਾ ਵਿਆਹ ਹੋ ਗਿਆ। ਇਸ ਜ਼ਮਾਨੇ ਵਿਚ ਆਮ ਤੌਰ ਤੇ ਕੁੜੀਆਂ ਦੀ ਪੜ੍ਹਾਈ ਜ਼ਰੂਰੀ ਨਹੀਂ ਸੀ ਸਮਝੀ ਜਾਂਦੀ। ਦਹੇਜ ਦਾ ਧਨ ਤੇ ਉੱਚਾ ਖ਼ਾਨਦਾਨ ਹੀ ਉਨ੍ਹਾਂ ਨੂੰ ਸੌਹਰੇ ਘਰ ਉੱਚਤਾ ਬਖਸ਼ਦਾ ਸੀ। ਬਸ਼ੀਰ ਬੇਗਮ ਤਾਂ ਬੀਬੀ ਦੀ ਖ਼ੂਬਸੂਰਤੀ ਦਾ ਹਿੱਸਾ ਵੀ ਲਿਆਈ ਸੀ। ਉਂਜ ਵੀ "ਐਵਾਨੇ ਗ਼ਜ਼ਲ" ਦਾ ਹੁਸਨ ਦਾ ਜਾਦੂ ਮਸ਼ਹੂਰ ਸੀ। ਇਸ ਲਈ ਉਹ ਆਪਣੇ ਵਲਾਇਤ ਪਾਸ ਮੀਆਂ ਦੀਆਂ ਅੱਖਾਂ ਦਾ ਤਾਰਾ ਸੀ ਅਤੇ ਇਸ ਗੱਲ ਉਤੇ ਮੜ੍ਹਕ ਮੜ੍ਹਕ ਕੇ ਫਿਰਦੀ ਕਿ ਉਹਦਾ ਪਤੀ ਬਿਲਕੁਲ ਅੰਗਰੇਜ਼ਾਂ ਵਾਂਗ ਰੋਜ਼ ਸਵੇਰੇ ਨਹਾਉਂਦਾ ਹੈ, ਅੰਗਰੇਜ਼ੀ ਵਿਚ ਗੱਲਾਂ ਕਰਦਾ ਹੈ ਤੇ ਉਸ ਨੇ ਉੱਚੀ ਪਹਾੜੀ ਉਪਰ ਇਕ ਅਜਿਹਾ ਮਕਾਨ ਬਣਵਾਇਆ ਹੈ, ਜਿਹਦੇ ਦਰਵਾਜ਼ਿਆਂ ਨੂੰ ਕੁੰਡੀਆਂ ਅਤੇ ਜ਼ੰਜੀਰਾਂ

ਨਹੀਂ ਹਨ ।

ਹੈਦਰ ਅਲੀ ਖਾਂ ਨੇ ਪੱਕਾ ਮਨ ਬਣਾ ਲਿਆ ਸੀ ਕਿ ਉਹਦੀ ਧੀ ਚਾਂਦ ਸੁਲਤਾਨਾ ਡਾਕਟਰ ਬਣੇਗੀ । ਇਸ ਲਈ ਉਨ੍ਹਾਂ ਨੇ ਚਾਂਦ ਨੂੰ ਕਾਨਵੈਂਟ ਸਕੂਲ ਵਿਚ ਦਾਖ਼ਲ ਕਰਾਇਆ ਸੀ । ਉਹਨੇ ਨਵੇਂ ਜ਼ਮਾਨੇ ਦੀ ਇਕ ਆਜ਼ਾਦ ਤ੍ਰੀਮਤ ਬਣਨਾ ਸੀ । ਇਸ ਲਈ ਸ਼ਾਮ ਨੂੰ ਉਹ ਇਕ ਡਾਂਸ ਸਕੂਲ ਵੀ ਜਾਂਦੀ । ਸਕਰਟ ਪਹਿਨਦੀ । ਉਹਦੇ ਵਾਲ ਮੇਮਾਂ ਵਾਂਗ ਕੱਟੇ ਹੋਏ ਸਨ । ਅਤੇ ਉਹ ਆਪਣੇ ਡੈਡੀ ਨਾਲ ਅੰਗਰੇਜ਼ੀ ਵਿਚ ਗੱਲ ਕਰਦੀ ਸੀ ।

ਚਾਂਦ ਦੇ ਇਸ ਬਦਲੇ ਹੋਏ ਢੰਗ ਉਪਰ ਉਹਦੇ ਨਾਨਕੇ ਬੜੀ ਲੈ ਦੇ ਹੋਈ । ਖ਼ੁਦ ਵਾਹਿਦ ਹੁਸੈਨ ਨੂੰ ਆਪਣੀ ਦੋਹਤੀ ਦੀਆਂ ਨੰਗੀਆਂ ਲੱਤਾਂ ਚੰਗੀਆਂ ਨਹੀਂ ਲੱਗਦੀਆਂ ਸਨ । ਪਰ ਉਹ ਆਪਣੇ ਵਲਾਇਤ ਪਾਸ ਜਵਾਈ ਤੋਂ ਬਹੁਤ ਲਿਫਦੇ ਸਨ ਤੇ ਉਹਦੀ ਹਰ ਗੱਲ ਨੂੰ ਬਿਨਾਂ ਸੋਚੇ-ਸਮਝੇ ਮੰਨ ਲਿਆ ਕਰਦੇ ਸਨ, ਕਿ ਕਾਬਲ ਬੰਦਿਆਂ ਦੀ ਹਰ ਗੱਲ ਵਿਚ ਕੋਈ ਨਾ ਕੋਈ ਚੰਗੀ ਗੱਲ ਲੁਕੀ ਹੋਈ ਹੁੰਦੀ ਹੈ ।

ਪਰ ਕੁਝ ਸਾਲਾਂ ਉਪ੍ਰੰਤ ਦੱਖਣੀ ਹਿੰਦ ਦੇ ਸਾਹਿਤ ਵਿਚ ਇਕ ਨਵਾਂ ਅੰਦੋਲਨ ਉਭਰਿਆ ਤੇ ਹੈਦਰਾਬਾਦ ਵਿਚ ਸਰੋਜਨੀ ਨਾਇਡੋ ਦੀ ਅਗਵਾਈ ਹੇਠ ਤਰੱਕੀਪਸੰਦ ਲੇਖਕਾਂ ਦੀ ਪਹਿਲੀ ਬੈਠਕ ਹੋਈ ਸੀ । ਇਸ ਦੇ ਕਰਤਾ-ਧਰਤਾ ਹੈਦਰ ਅਲੀ ਖਾਂ ਸਨ । ਜਵਾਈ ਦੀਆਂ ਕਰਤੂਤਾਂ ਤੋਂ ਵਾਹਿਦ ਹੁਸੈਨ ਬਹੁਤ ਡਰਿਆ ਹੋਇਆ ਸੀ । ਜਦ ਦਾਮਾਦ ਹੀ ਕਮਿਊਨਿਸਟਾਂ ਦੀ ਹਮਾਇਤ ਕਰਨ ਖੜਾ ਹੋ ਜਾਵੇ ਤਾਂ ਆਪਣਾ ਬੇੜਾ ਗ਼ਰਕ ਹੀ ਜਾਣੋ ।

ਫ਼ਰਜ਼ ਕਰੋ, ਕਿਸੇ ਪੇਸ਼ੀ ਸਮੇਂ ਹਜ਼ੂਰ ਹੈਦਰ ਅਲੀ ਬਾਰੇ ਸਵਾਲ ਕਰ ਦੇਣ ਤਾਂ ਵਾਹਿਦ ਹੁਸੈਨ ਕੀ ਉੱਤਰ ਦੇਵੇਗਾ ?

ਇਸ ਲਈ ਇਕ ਦਿਨ ਹੈਦਰ ਅਲੀ ਖਾਂ ਸੌਹਰੇ ਘਰੋਂ ਦਾਵਤ ਖਾ ਕੇ ਜਾਣ ਲੱਗੇ ਤਾਂ ਵਾਹਿਦ ਹੁਸੈਨ ਨੇ ਬੜੀ ਮਿੱਠੀ ਭਾਸ਼ਾ ਵਿਚ ਬੋਲਣਾ ਸ਼ੁਰੂ ਕੀਤਾ ।

"ਤੁਸੀਂ ਅੰਗਰੇਜ਼ਾਂ ਵਿਰੁੱਧ ਤਕਰੀਰਾਂ ਕਰੋ ਤਾਂ ਕੋਈ ਮਾੜਾ ਨਹੀਂ, ਪਰ ਇਨ੍ਹਾਂ ਨਾਸਤਕਾਂ ਗੁੰਡਿਆਂ ਦੀਆਂ ਗੱਲਾਂ ਵਿਚ ਆ ਕੇ ਪੋਲੀਸ ਦੇ ਹੱਥੇ ਚੜ੍ਹ ਗਏ ਤਾਂ ਮੈਂ ਕੀ ਕਰਾਂਗਾ ? ਬੋਲੋ ? ਭਲਾ ਸ਼ਰੀਫ਼ ਖ਼ਾਨਦਾਨੀ ਲੋਕਾਂ ਦਾ ਇਨ੍ਹਾਂ ਗੁੰਡੇ ਛੋਕਰਿਆਂ ਵਿਚ ਕੀ ਕੰਮ ?"

ਫੇਰ ਉਹਨੇ ਸੋਚਿਆ ਕਿ ਨੌਜਵਾਨਾਂ ਨੂੰ ਹਮੇਸ਼ਾ ਭਵਿੱਖ ਦੇ ਭੈਅ ਨਾਲ ਡਰਾਉਣਾ **ਚਾਹੀਦਾ**, ਕਿਉਂਕਿ ਉਹ ਉਧਰ ਹੀ ਸਦਾ ਤੱਕਦੇ ਹਨ ।

"ਕੁਝ ਤਾਂ ਸੋਚੋ ਮਹਾਰਾਜ, ਕਮਿਊਨਿਸਟਾਂ ਦਾ ਰਾਜ ਹੋ ਗਿਆ ਤਾਂ ਸ਼ਰੀਫ ਲੋਕਾਂ ਦੀ ਇੱਜ਼ਤ ਕਿਥੋਂ ਬਚੇਗੀ ? ਕਦੀ ਸੰਸਾਰ ਵਿਚ ਇੰਜ ਹੋਇਆ ਹੈ ਕਿ ਅਮੀਰ ਗਰੀਬ ਬਰਾਬਰ ਹੋ ਜਾਣ ? ਫੇਰ ਕਿਉਂ ਤੁਸੀਂ ਬੇਕਾਰ ਕਾਵਾਂਰੌਲੀ ਪਾਈ ਰੱਖਦੇ ਓ ?"

ਹੈਦਰ ਅਲੀ ਖਾਂ ਜਾਣਦਾ ਸੀ ਕਿ ਉਨ੍ਹਾਂ ਦਾ ਸੌਹਰਾ ਜਿਸ ਢੰਗ ਨਾਲ ਸੋਚਦਾ ਹੈ, ਉਹ ਸਹੀ ਹੈ, ਕਿਉਂਕਿ ਹਰ ਬੰਦੇ ਨਾਲ ਉਸ ਦਾ ਭੂਤਕਾਲ, ਉਸ ਦਾ ਤਜਰਬਾ ਤੇ ਲਾਭ ਜੁੜੇ ਹੁੰਦੇ ਹਨ, ਜੋ ਉਸ ਨੂੰ ਇਕ ਖਾਸ ਦ੍ਰਿਸ਼ਟੀਕੋਣ ਸਥਾਪਤ ਕਰਨ ਵਿਚ

ਸਹਾਈ ਹੁੰਦੇ ਹਨ। ਪਰ ਇਹੋ ਕਠਨਾਈ ਹੈਦਰ ਅਲੀ ਖਾਂ ਨੂੰ ਵੀ ਸੀ। ਉਹਦੀ ਨਿਗਾਰ ਸਮੁੱਚੀ ਦੁਨੀਆ ਦੇ ਹਾਲਾਤ ਉਤੇ ਸੀ।

ਹਿੰਦੋਸਤਾਨ ਦੀ ਰਾਜਨੀਤੀ ਤੇ ਹਿੰਦੋਸਤਾਨੀ ਜਨਤਾ ਦੇ ਸੰਘਰਸ਼ ਦੇ ਸਿੱਟਿਆਂ ਨੂੰ ਉਹ ਕਿਸੇ ਤਰ੍ਹਾਂ ਵੀ ਅੱਖੋਂ ਓਹਲੇ ਨਹੀਂ ਕਰ ਸਕਦਾ ਸੀ। ਇਸ ਲਈ ਉਹਦੇ ਸਿਰ ਉਪਰ ਜਿਹੜਾ ਦੇਸ਼ਭਗਤੀ ਦਾ ਭੂਤ ਸਵਾਰ ਸੀ, ਉਹ ਰੋਟੀ ਦੇ ਭੂਤ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ ਸੀ।

ਇਸ ਦੇ ਬਾਵਜੂਦ ਉਹ ਜਦੋਂ ਸੌਹਰੇ ਆਉਂਦਾ ਤਾਂ ਵਾਹਿਦ ਹੁਸੈਨ ਨਾਲ ਉਹਨੂੰ ਇਕ ਗੋਸ਼ਟੀ ਕਰਨ ਵਿਚ ਕਾਫ਼ੀ ਸੁਆਦ ਆਉਂਦਾ ਸੀ।

"ਅੱਬਾ ਜਾਨ, ਕੋਈ ਨਵੀਂ ਤਾਜ਼ੀ ਖਬਰ ਸੁਣਾਓ।" ਉਹ ਖਾ ਪੀ ਕੇ ਖਾਸ ਸਜੇ ਹੋਏ ਹਾਲ ਕਮਰੇ ਵਿਚ ਜਾ ਬੈਠਦੇ।

"ਮੈਂ ਕੀ ਖਬਰਾਂ ਸੁਨਾਉਣੀਆਂ।" ਵਾਹਿਦ ਹੁਸੈਨ ਵੀ ਝਟ ਪਾਈਪ ਸੁਲਗਾ ਕੇ ਆਰਾਮ ਕੁਰਸੀ ਨਾਲ ਢੋਅ ਲਾ ਲੈਂਦਾ।

"ਉਹ ਤੇਰੀ ਪ੍ਰਾਂਤਕ ਖ਼ੁਦਮੁਖਤਾਰੀ ਦਾ ਸੁਪਨਾ ਤਾਂ ਬੜਾ ਸੱਚਾ ਸਾਬਤ ਹੋਇਆ ਮੀਆਂ।" ਵਾਹਿਦ ਹੁਸੈਨ ਨੂੰ ਹਾਸਾ ਆ ਜਾਂਦਾ।

ਪਰ ਸੂਟ ਬੂਟ ਪਾਈ ਹੈਦਰ ਅਲੀ ਖਾਂ ਨੂੰ ਸੌਹਰੇ ਅੱਗੇ ਬੜੇ ਸਤਿਕਾਰ ਨਾਲ ਸਿਰ ਝੁਕਾ ਕੇ ਬੈਠਣਾ ਪੈਂਦਾ ਸੀ।

"ਹਾਂ ਜੀ! ਠੀਕ ਫਰਮਾਇਆ ਤੁਸੀਂ। ਪਰ ਦੇਖੋ ਅੱਬਾਜਾਨ, ਇਕ ਤਾਂ ਇਹੋ ਫ਼ਾਇਦਾ ਹੋਇਆ ਨਾ ਕਿ ਸਾਡੇ ਮਨਾਂ ਵਿਚੋਂ ਹਰ ਗੱਲ ਦਾ ਡਰ ਨਿਕਲ ਗਿਆ—ਵਿਦੇਸ਼ੀ ਤਾਕਤ ਦਾ ਡਰ—ਇਹ ਵੀ ਇਕ ਬਹੁਤ ਵੱਡੀ ਗੱਲ ਹੋਈ ਏ।"

"ਓ ਜੀ ਕੀ ਗੱਲਾਂ ਕਰਦੇ ਓ ਤੁਸੀਂ ਦੂਲ੍ਹਾ ਭਾਈ।" ਰਾਸ਼ਦ ਵੀ ਇਕ ਕੁਰਸੀ ਖਿੱਚ ਕੇ ਉਨ੍ਹਾਂ ਦੇ ਲਾਗੇ ਆ ਬਹਿੰਦਾ ਸੀ। ਉਂਜ ਉਹਨੂੰ ਰਾਜਨੀਤੀ ਨਾਲ ਕੋਈ ਦਿਲਚਸਪੀ ਨਹੀਂ ਸੀ। ਪਰ ਦੱਖਣੀ ਭਾਰਤ ਵਿਚੋਂ ਜੋ ਤੂਫਾਨ ਉੱਠ ਰਹੇ ਸਨ, ਉਨ੍ਹਾਂ ਦਾ ਥੋੜ੍ਹਾ ਬਹੁਤਾ ਅਸਰ ਇਥੇ ਵੀ ਹਰ ਸਮਝਦਾਰ ਅਤੇ ਪੜ੍ਹੇ ਲਿਖੇ ਬੰਦੇ ਉਪਰ ਹੋਇਆ ਸੀ।

"ਮੈਂ ਤਾਂ ਇਕੋ ਗੱਲ ਕਹਿੰਦਾ ਹਾਂ ਦੂਲ੍ਹਾ ਮੀਆਂ, ਕਿ ਰਿਆਸਤਾਂ ਦਾ ਵਿਲੈ ਹੋਇਆ ਤਾਂ ਆਪਣੇ ਠਾਠ ਬਾਠ ਖਤਮ ਹੋ ਜਾਣਗੇ। ਪਦਵੀਆਂ ਅਤੇ ਜਾਗੀਰਾਂ, ਸਭ ਖੁੱਸ ਜਾਣਗੀਆਂ। ਬੜੇ ਬੜੇ ਔਹਦੇ ਸਭ ਹਿੰਦੋਸਤਾਨੀ ਝਪਟ ਲੈਣਗੇ।"

"ਖ਼ੈਰ! ਜਾਗੀਰਦਾਰੀਆਂ ਤਾਂ ਸਾਰੀਆਂ ਹਰ ਹਾਲ ਵਿਚ ਖਤਮ ਹੋ ਹੀ ਜਾਣਗੀਆਂ ਪਰ ਜਮਹੂਰੀਅਤ ਵਿਚ ਅਗਾਂਹਵਧੂ ਤੱਤ—।" ਹੈਦਰ ਅਲੀ ਖਾਂ ਠਹਿਰ ਠਹਿਰ ਕੇ ਗੱਲ ਕਰਦਾ, ਕਿਉਂਕਿ ਵਾਹਿਦ ਹੁਸੈਨ ਵਿਚੋਂ ਹੀ ਉਹਦੀ ਗੱਲ ਕੱਟ ਦਿੰਦਾ।

"ਮਾਫ਼ ਕਰਨਾ ਮੀਆਂ, ਤੇਰੇ ਇਨ੍ਹਾਂ ਅਗਾਂਹ ਵਧੂਆਂ ਤੋਂ ਤਾਂ ਰੱਬ ਹੀ ਬਚਾਏ—ਬੇਅਰਥ ਸ਼ਾਇਰੀ—ਬੇਅਰਥ ਕਹਾਣੀਆਂ। ਤੋਬਾ ਤੋਬਾ। ਤੇ ਤੂੰ ਏਂ ਕਿ ਉਨ੍ਹਾਂ ਦਾ ਸਭ ਤੋਂ ਵੱਡਾ ਹਾਮੀ ਬਣਿਆ ਫਿਰਦਾ ਏਂ।"

ਹੈਦਰ ਅਲੀ ਖਾਂ ਸਟਪਟਾ ਜਾਂਦਾ। ਹਜ਼ਾਰਾਂ ਸਾਲਾਂ ਤੋਂ ਐਸ਼ ਲੁੱਟਣ ਵਾਲੇ ਇਨ੍ਹਾਂ

ਬੁੱਢਿਆਂ ਨਾਲ ਨਿਬੜਨਾ ਮੁਸ਼ਕਲ ਸੀ। ਉਹਦੀ ਬੈਰਿਸਟਰੀ ਵਾਲੀ ਭਾਸ਼ਾ ਦਾ ਸਾਰਾ ਜ਼ੋਰ ਖਤਮ ਹੋ ਜਾਂਦਾ ਤੇ ਉਹ ਰੁਕ ਰੁਕ ਕੇ ਆਖਦੇ—

"ਗੱਲ ਇਉਂ ਹੈ ਅੱਬਾ ਜਾਨ, ਕਿ ਸਾਹਿਤ ਵਿਚ ਵੀ ਨਵੇਂ ਨਵੇਂ ਤਜਰਬੇ ਕੀਤੇ ਜਾ ਰਹੇ ਹਨ। ਜਾਗੀਰਦਾਰੀ ਸਮਾਜ ਵਿਚ ਸਾਹਿਤ ਨੂੰ ਐਸ਼ ਇਸ਼ਰਤ ਤੇ ਮਨਪਰਚਾਵੇ ਦਾ ਇਕ ਸਾਧਨ ਸਮਝਿਆ ਗਿਆ। ਗ਼ਜ਼ਲ ਵਿਚ ਕੇਵਲ ਤੀਵੀਂ ਦੇ ਹੁਸਨ ਦੇ ਸਿਵਾਏ ਹੋਰ ਕੋਈ ਵਿਸ਼ਾ ਨਹੀਂ ਲੱਭਦਾ। ਪਰ ਅੱਜ ਸਾਹਿਤ ਵਿਚ ਨਵੇਂ ਵਿਸ਼ੇ...।"

"ਓ ਜੀ ਰਹਿਣ ਦਿਓ। ਸ਼ਾਇਰੀ ਦਾ ਕਿਹੜਾ ਵਿਸ਼ਾ ਹੈ ਜਿਹੜਾ ਨਵਾਂ ਹੋਵੇਗਾ ?" ਵਾਹਿਦ ਹੁਸੈਨ ਪਾਈਪ ਦੀ ਰਾਖ ਝਾੜ ਕੇ ਆਖਦਾ—" ਉਹੀ ਇਸ਼ਕ ਤੇ ਆਸ਼ਕੀ ਦਾ ਵਿਸ਼ਾ। ਭਲਾ ਇਸ ਵਿਚ ਕੀ ਨਵਾਂਪਨ ਹੋ ਸਕਦਾ ਹੈ ?"

(ਅਜਿਹੇ ਸਮੇਂ ਉਹ ਆਪ ਇਸ ਗੱਲ ਨੂੰ ਭੁਲਾਉਣ ਦਾ ਜਤਨ ਕਰਦਾ ਕਿ ਉਹਨੇ ਆਪ ਇਸ਼ਕ ਵਿਚ ਕੋਹਾ ਨਵਾਂਪਨ ਪੈਦਾ ਕਰਨ ਦਾ ਜਤਨ ਕੀਤਾ ਹੈ)

"ਹੁਣ ਤੁਸੀਂ ਹੀ ਦੱਸੋ ਮੀਆਂ, ਕਿ ਸ਼ਾਇਰੀ ਵਿਚ ਮਾਸ਼ੂਕ ਦੀ ਥਾਂ ਸ਼ਾਇਰ ਕਾਹਦਾ ਹੁਸਨ ਬਿਆਨ ਕਰੇਗਾ ? ਭਲਾ ਮਜ਼ਦੂਰਾਂ ਦੇ ਕੰਮ ਬਾਰੇ ਕਦੀ ਗ਼ਜ਼ਲ ਲਿਖੀ ਜਾਂਦੀ ਏ ? ਜਾਂ ਫੇਰ ਮਸ਼ੀਨਾਂ ਦੇ ਪੁਰਜ਼ਿਆਂ ਦੀ ਤਾਰੀਫ਼ ਹੁੰਦੀ ਏ ?"

(ਇਸ ਗੱਲ ਤੇ ਰਾਸ਼ਦ ਅਤੇ ਵਾਹਿਦ ਹੁਸੈਨ ਦਾ ਜ਼ੋਰ ਨਾਲ ਹਾਸਾ ਨਿਕਲ ਜਾਂਦਾ)

"ਤੇ ਨਾਲੇ ਇਹ ਵੀ ਦੱਸੋ ਦੂਲ੍ਹਾ ਮੀਆਂ, ਕਿ ਤੁਹਾਡੇ ਕਮਿਊਨਿਜ਼ਮ ਦੇ ਦੌਰ ਵਿਚ ਇਹ ਕਿਥੋਂ ਦਾ ਇਨਸਾਫ਼ ਹੋਵੇਗਾ ਕਿ ਸਾਡਾ ਧਨ ਖੋਹ ਕੇ ਗ਼ਰੀਬਾਂ ਨੂੰ ਦੇ ਦਿਓਗੇ ? ਇਹ ਵੀ ਤਾਂ ਅੱਤ ਦੀ ਬੇਇਨਸਾਫ਼ੀ ਹੋਵੇਗੀ ਕਿ ਚੂਹੜੇ ਚਪੜੇ ਕਿਸੇ ਖ਼ਾਨਦਾਨੀ ਨਵਾਬ ਦੇ ਬਰਾਬਰ ਹੋ ਜਾਣ।" ਰਾਸ਼ਦ ਕਾਫ਼ੀ ਗੰਭੀਰ ਹੋ ਗਿਆ ਸੀ।

ਪਰ ਅਜਿਹੀਆਂ ਬਹੁਤ ਸਾਰੀਆਂ ਨਾ-ਇਨਸਾਫ਼ੀਆਂ ਸਹਿਣ ਲਈ ਤਿਆਰ ਹੋ ਈ ਜਾਓ ਰਾਸ਼ਦ ਮੀਆਂ।" ਹੈਦਰ ਅਲੀ ਖਾਂ ਦੀ ਆਵਾਜ਼ ਵਿਚ ਕਾਫੀ ਤਲਖ਼ੀ ਆ ਜਾਂਦੀ ਸੀ।

"ਜਦੋਂ ਚੋਣ ਜਿੱਤ ਕੇ ਕੋਈ ਖੇਤ ਮਜ਼ਦੂਰ ਤੁਹਾਡਾ ਮਾਲਕ ਬਣ ਜਾਵੇਗਾ ਤਦੋਂ ਇਨਸਾਫ਼ ਦੀ ਗੱਲ ਸੋਚਣੀ।"

ਅਜਿਹੇ ਮੌਕਿਆਂ 'ਤੇ ਵਾਹਿਦ ਹੁਸੈਨ ਦਾ ਬਲੱਡ ਪ੍ਰੈਸ਼ਰ ਅਚਾਨਕ ਵੱਧ ਜਾਂਦਾ ਸੀ ਉਹ ਗੁੱਸੇ ਵਿਚ ਆਖਦਾ—

"ਦੇਖ ਹੈਦਰ ਪਾਸ਼ਾ, ਤੇਰੇ ਵਿਰੁੱਧ ਸੀ.ਆਈ.ਡੀ. ਦੀ ਰੀਪੋਰਟ ਅਲੀ ਪਾਸ਼ਾ ਕੋਲ ਪੁੱਜ ਗਈ ਏ ਕਿ ਤੂੰ ਫ਼ਾਸ਼ਿਜ਼ਮ ਦੇ ਬਹਾਨੇ ਅੰਤ੍ਰਰਾਸ਼ਟਰੀ ਹਾਲਾਤ ਦਾ ਸਹਾਰਾ ਲੈ ਕੇ ਅੰਦਰੂਨੀ ਸਿਆਸਤ ਬਾਰੇ ਤਕਰੀਰਾਂ ਕਰਦਾ ਏਂ। ਕਮਿਊਨਿਸਟਾਂ ਦੇ ਜਲਸਿਆਂ ਵਿਚ ਸ਼ਾਮਲ ਹੁੰਦਾ ਏਂ।" ਉਹ ਜਵਾਈ ਨੂੰ ਖ਼ਤਰੇ ਤੋਂ ਜਾਣੂੰ ਕਰਾਉਂਦੇ।

ਇਹ ਛੇਵਾਂ ਈਰਾਨੀ ਮਹੀਨਾ ਸੀ ।

ਵਾਤਾਵਰਣ ਵਿਚ ਇਕ ਤਰ੍ਹਾਂ ਦਾ ਖ਼ੁਮਾਰ ਤੇ ਮਸਤੀ ਭਰਿਆ ਨਸ਼ਾ ਜਿਹਾ ਛਾਇਆ ਹੋਇਆ ਸੀ । "ਐਵਾਨੇ ਗ਼ਜ਼ਲ" ਵਿਚ ਵਾਤਾਵਰਣ ਹੋਰ ਵੀ ਸੁਹਾਵਣਾ ਸੀ, ਕਿਉਂਕਿ ਇਸ ਡਿਓਢੀ ਦੇ ਵਾਸੀ ਆਪੋ ਆਪਣੀ ਹੋਂਦ ਵਿਚ ਗੁਆਚੇ ਹੋਏ ਸਨ । ਉਨ੍ਹਾਂ ਦਾ ਬਾਹਰ ਦੀ ਦੁਨੀਆ ਨਾਲ ਬਹੁਤ ਘੱਟ ਸੰਪਰਕ ਸੀ ।

ਇਹ ਉਹ ਜ਼ਮਾਨਾ ਸੀ ਜਦੋਂ ਕ੍ਰਿਪਸ ਦੀਆਂ ਸ਼ਰਤਾਂ ਕਾਂਗਰਸ ਨੇ ਰੱਦ ਕਰ ਦਿੱਤੀਆਂ ਸਨ ਅਤੇ ਜਨਾਹ ਪਿੱਛੇ ਮੁਸਲਮਾਨ ਚੀਕਦੇ ਫਿਰ ਰਹੇ ਸਨ—

"ਲੈ ਕੇ ਰਹਾਂਗੇ ਪਾਕਿਸਤਾਨ ।" ਪੁਲ ਟੁੱਟ ਰਹੇ ਸਨ । ਰੇਲਾਂ ਪਲਟ ਰਹੀਆਂ ਸਨ । ਹਿੰਦੋਸਤਾਨ ਦੇ ਸਭ ਵੱਡੇ ਲੋਕਾਂ ਨੇ "ਸਰ" ਦੀਆਂ ਉਪਾਧੀਆਂ ਵਾਪਸ ਕਰ ਦਿੱਤੀਆਂ ਸਨ । ਪਰ ਹਜ਼ੂਰ ਨਿਜ਼ਾਮ ਦੱਕਨ ਨੂੰ ਇਨ੍ਹਾਂ ਖਬਰਾਂ ਵਿਚ ਕੋਈ ਦਿਲਚਸਪੀ ਨਹੀਂ ਸੀ । ਉਹ ਰੋਜ਼ ਰਾਤ ਨੂੰ ਇਕ ਗ਼ਜ਼ਲ ਕਹਿ ਲੈਂਦੇ ਸਨ ਜੋ ਸਥਾਨਕ ਅਖਬਾਰਾਂ ਵਿਚ "ਉਸਤਾਦ ਜਲੀਲ" ਦੀ ਟਿੱਪਣੀ ਦੇ ਨਾਲ ਪਹਿਲੇ ਪੰਨੇ ਉਪਰ ਛਪਦੀ ਸੀ । ਤੇ ਉਸ ਅਖਬਾਰ ਨੂੰ ਲੋਕ ਸਤਿਕਾਰ ਵਜੋਂ ਕਦੀ ਰੱਦੀ ਦੀ ਟੋਕਰੀ ਵਿਚ ਨਾ ਸੁੱਟਦੇ । ਮਾਲਕ ਨਾਲ ਵਫ਼ਾਦਾਰੀ ਤੇ ਮੁਹੱਬਤ ਦੱਕਨ ਦੇ ਲੋਕਾਂ ਦੇ ਦਿਲਾਂ ਵਿਚ ਰਚ ਚੁੱਕੀ ਸੀ । ਹਰ ਰੋਜ ਜਦੋਂ ਹਜ਼ੂਰ ਨਿਜ਼ਾਮ ਦੀ ਸਵਾਰੀ ਸੜਕਾਂ ਤੋਂ ਲੰਘਦੀ ਤਾਂ ਕਤਾਰਾਂ ਵਿਚ ਖੜੇ ਲੋਕ ਉਨ੍ਹਾਂ ਦੇ ਦੀਦਾਰ ਵਾਸਤੇ ਘੰਟਿਆ ਤੀਕ ਠਹਿਰਦੇ ਸਨ ਅਤੇ ਰਹਿੰਦੀ ਦੁਨੀਆ ਤਕ ਇਸ ਰਿਆਸਤ ਦੀ ਸਥਾਪਤੀ ਲਈ ਅਰਦਾਸਾਂ ਕਰਦੇ ਸਨ ।

ਉਸ ਦਿਨ ਵੀ "ਐਵਾਨੇ ਗ਼ਜ਼ਲ" ਵਿਚ ਸਦਾ ਵਾਂਗ ਸਵੇਰ ਦੀ ਚਹਿਲ ਪਹਿਲ ਆਰੰਭ ਹੋ ਚੁਕੀ ਸੀ । ਵਾਹਿਦ ਹੁਸੈਨ ਬਾਗ਼ ਦੀ ਸੈਰ ਤੋਂ ਵਿਹਲਾ ਹੋ ਕੇ ਅਖਬਾਰ ਫੜੀ ਅੰਦਰ ਆਇਆ ਤਾਂ ਚਾਂਦ ਸਾਹਮਣੇ ਦਲਾਨ ਵਿਚ ਨੱਚ ਰਹੀ ਸੀ । ਪਰ ਨਾਨਾ ਜੀ ਨੂੰ ਅੰਦਰ ਆਉਂਦੇ ਦੇਖ ਕੇ ਉਹ ਦੋਹਾਂ ਹੱਥਾਂ ਵਿਚ ਮੂੰਹ ਲੁਕਾਈ ਰਜ਼ੀਆ ਦੇ ਕਮਰੇ ਵੱਲ ਨੱਸ ਗਈ । ਛੁੱਟੀ ਦਾ ਸਾਰਾ ਦਿਨ ਉਹ ਆਪਣੇ ਨਾਨਕੇ ਘਰ ਬਿਤਾਂਦੀ ਸੀ, ਕਿਉਂਕਿ ਘਰ ਵਿਚ ਡੈਡੀ ਗੱਲ ਗੱਲ 'ਤੇ ਉਹਨੂੰ ਟੋਕਦੇ ਸਨ । ਪਰ ਇਥੇ ਉਹ ਆਪਣੇ ਮਾਮੇ ਤੇ ਨਾਨੀ ਦੀ ਬੜੀ ਲਾਡਲੀ ਸੀ ।

ਚਾਂਦ ਦੇ ਇਸ ਬਦਲੇ ਹੋਏ ਚਲਨ ਉਤੇ ਸਭ ਤੋਂ ਵੱਧ ਬੀਬੀ ਖ਼ੁਸ਼ ਸੀ ਕਿਉਂਕਿ ਉਹ ਇਕ ਝੌਂਪੜੀ ਤੋਂ ਇਸ ਡਿਓਢੀ ਵਿਚ ਆਈ ਸੀ ਤੇ ਜਾਣਦੀ ਸੀ ਕਿ ਔਰਤ ਚਾਹੇ ਮਹੱਲ ਵਿਚ ਹੋਵੇ ਜਾਂ ਝੌਂਪੜੀ ਵਿਚ, ਉਹ ਇਕੋ ਈ ਦਾਇਰੇ ਵਿਚ ਘੁੰਮਦੀ ਹੈ । ਪਰ ਚਾਂਦ ਨੂੰ ਪੜ੍ਹਦੀ ਦੇਖ ਕੇ ਉਹਨੂੰ ਆਸ ਬੱਝਦੀ ਕਿ ਉਹ ਇਸ ਦਾਇਰੇ ਨੂੰ ਤੋੜ ਕੇ ਨਿਕਲ ਜਾਵੇਗੀ ।

ਵਾਹਿਦ ਹੁਸੈਨ ਅੰਦਰ ਆਇਆ ਤੇ ਉਹਦੇ ਆਉਣ ਤੇ ਸਦਾ ਦੇ ਉਲਟ ਕਿਸੇ ਨੇ ਨਾ ਗੌਲਿਆ । ਕਿਉਂਕਿ ਅੰਦਰ ਰਜ਼ੀਆ ਦਰਦਾਂ ਨਾਲ ਤੜਫ ਰਹੀ ਸੀ । ਇਸ ਲਈ

ਲੰਗੜੀ ਫੂਪੋ ਤੇ ਬੀਬੀ ਉਥੇ ਈ ਉਸ ਨੂੰ ਸਹਾਰਾ ਦੇਈ ਬੈਠੀਆਂ ਸਨ । ਦਾਲਾਨ ਵਿਚ ਸੁਰਖ਼ ਦਸਤਰਖਾਨ ਵਿਛਿਆ ਹੋਇਆ ਸੀ । ਉਸ ਉਪਰ ਵੱਡੀਆਂ ਵੱਡੀਆਂ ਰਕਾਬੀਆਂ ਵਿਚ ਖਿਚੜੀ, ਮਸਕਾ, ਕੀਮਾ, ਅਚਾਰ, ਪਾਪੜ ਤੇ ਵਾਹਿਦ ਹੁਸੈਨ ਵਾਸਤੇ ਉਬਲੇ ਹੋਏ ਅੰਡੇ ਰੱਖੇ ਹੋਏ ਸਨ । ਅਤੇ ਮਾਲਣ ਬੀਬੀ ਸਿਰ 'ਤੇ ਪੱਲੂ ਟਿਕਾਈ ਹੱਥ ਵਿਚ ਪੱਖਾ ਲਈ ਬੈਠੀ ਸੀ । ਇਹਦਾ ਮਤਲਬ ਇਹ ਸੀ ਕਿ ਵਾਹਿਦ ਹੁਸੈਨ ਖਾਣਾ ਸ਼ੁਰੂ ਕਰ ਦੇਵੇ । ਵਾਹਿਦ ਹੁਸੈਨ ਮੌਕੇ ਦੀ ਨਜ਼ਾਕਤ ਸਮਝ ਗਿਆ, ਇਸ ਲਈ ਹੌਲੀ ਜਿਹੀ ਮਾਲਣ ਨੂੰ ਪੁੱਛਿਆ, "ਰਾਸ਼ਦ ਮੀਆਂ ਕਿਥੇ ਹੈ ?"

"ਜੀ ਉਹ ਮੋਟਰ ਲੈ ਕੇ ਡਾਕਟਰਨੀ ਨੂੰ ਲੈਣ ਗਏ ਹਨ ।"

"ਹੂੰਹ ।" ਵਾਹਿਦ ਹੁਸੈਨ ਨੇ ਅੱਧੇ ਮਨ ਨਾਲ ਵਾਸ਼ ਬੇਸਨ ਵਲ ਹੱਥ ਵਧਾਏ ਤੇ ਜਦੋਂ ਸਲਾਰੋ ਨੇ ਉਨ੍ਹਾਂ ਦੇ ਹੱਥ ਧੁਆ ਕੇ ਤੌਲੀਆ ਦਿੱਤਾ ਤਾਂ ਉਹਨੇ ਦਸਤਰਖਾਨ ਤੇ ਬੈਠਣ ਸਮੇਂ ਉਹੀ ਤੌਲੀਆ ਆਪਣੇ ਗੋਡਿਆਂ 'ਤੇ ਫੈਲਾ ਲਿਆ ਤੇ "ਬਿਸਮਿੱਲਾਹ" ਕਹਿ ਕੇ ਖਿਚੜੀ ਦੀ ਰਕਾਬੀ ਖੋਲ੍ਹੀ । ਪਰ ਅੱਜ ਉਹਦਾ ਜੀਅ ਖਾਣ ਨੂੰ ਨਹੀਂ ਸੀ ਕਰਦਾ । ਦੂਜੇ ਪੋਤੇ ਦੇ ਆਉਣ ਦੀ ਖੁਸ਼ੀ ਤੇ ਘਬਰਾਹਟ ਦੋਵੇਂ ਉਹਨੂੰ ਇਕੋ ਵੇਲੇ ਬੇਚੈਨ ਕਰ ਰਹੀਆਂ ਸਨ ।

ਅੱਜ ਇਸ ਘਰ ਵਿਚ ਇਕ ਨਵੇਂ ਜੀਅ ਨੇ ਆਉਣਾ ਸੀ—ਅਜੇ ਕੱਲ੍ਹ ਹੀ ਉਹਨੇ ਰਾਸ਼ਦ ਦੇ ਪੈਦਾ ਹੋਣ ਦੀ ਖੁਸ਼ਖਬਰੀ ਸੁਣੀ ਸੀ—ਬਿਲਕੁਲ ਇਸੇ ਵਰਗੀ ਸਵੇਰ ਸੀ—ਐਸਾ ਹੀ ਮੌਸਮ ਤੇ ਅੱਜ ਰਾਸ਼ਦ ਦਾ ਦੂਜਾ ਲੜਕਾ ਆ ਰਿਹਾ ਹੈ—ਇਹ ਨਵੇਂ ਨਵੇਂ ਬੱਚੇ ਕੀ ਕਰਨ ਆ ਰਹੇ ਹਨ ? ਵਾਹਿਦ ਹੁਸੈਨ ਦਾ ਹੱਥ ਰਕਾਬੀ ਵਿਚ ਰੁਕ ਗਿਆ । ਟੈਗੋਰ ਕਹਿੰਦਾ ਹੈ, ਖ਼ੁਦਾ ਦੁਨੀਆ ਤੋਂ ਨਿਰਾਸ਼ ਨਹੀਂ ਹੈ, ਇਸ ਲਈ ਨਵੇਂ ਬਾਲ ਨੂੰ ਭੇਜਦਾ ਹੈ । ਪਰ ਉਹ ਹਰ ਪੁਰਾਣੇ ਬੱਚੇ ਤੋਂ ਨਿਰਾਸ਼ ਹੋ ਚੁੱਕਿਆ ਹੈ । ਇਹ ਵੀ ਤਾਂ ਸੋਚੋ । ਕਰਜ਼ ਦੇ ਰੈਹਨ ਦੀ ਸਿਉਂਕ ਲੱਗੀ ਜਾਇਦਾਦ ਲਈ ਭਰਾਵਾਂ ਦੀਆਂ ਲੜਾਈਆਂ, ਬੇਈਮਾਨੀ ਤੇ ਧਾਂਦਲੀ । ਉੱਚੀਆਂ ਪਦਵੀਆਂ ਤੇ ਉਪਾਧੀਆਂ ਲਈ ਦੌੜ ਭੱਜ—ਤੇ ਫੇਰ ਕਿਸੇ ਤੀਵੀਂ ਲਈ ਸਭ ਕੁਝ ਹਾਰ ਦੇਣਾ—ਬੱਸ, ਵਾਹਿਦ ਹੁਸੈਨ ਲਈ ਜੀਵਨ ਦਾ ਇਹੋ ਤਾਤਪ੍ਰਜ ਸੀ—ਹਰ ਇਨਸਾਨ ਕੇਵਲ ਆਪਣੇ ਲਈ ਹੀ ਤਾਂ ਜੀਉਂਦਾ ਹੈ । ਦੋਹਤ੍ਰੇ ਪੋਤ੍ਰਿਆਂ ਦੀ ਖੁਸ਼ੀ ਦੇਖਣੀ—ਪੁੱਤਰ ਨੂੰ ਫਲਦਾ ਫੂਲਦਾ ਦੇਖਣਾ—ਤਾਂਕਿ ਆਪਣੀ ਹਉਮੈਂ ਦੀ ਤ੍ਰਿਪਤੀ ਹੋ ਸਕੇ । ਅੱਜ ਉਹ ਆਪਣੀ ਤੁਰਕੀ ਟੋਪੀ ਨੂੰ ਰਤਾ ਉੱਚੀ ਕਰਕੇ ਨਿਕਲਣਗੇ—ਦੋ ਪੋਤਿਆਂ ਦਾ ਦਾਦਾ—ਦੋ ਲੱਖ ਦਾ ਮਾਲਕ—ਇਸੇ ਲਈ ਤਾਂ ਪੁੱਤਰ ਜੰਮਣ ਤੇ ਖੁਸ਼ੀ ਮਨਾਈ ਜਾਂਦੀ ਹੈ ।

ਵਿਹੜੇ ਵਿਚ ਬਿਸਮਿੱਲਾ ਬੀਬੀ ਆਪਣੇ ਬੱਚੇ ਨੂੰ ਕੁੱਟ ਰਹੀ ਹੈ ।

ਸ਼ਾਹੀਨ ਦੀ ਆਇਆ ਉਸ ਨੂੰ ਜੋ ਕੱਪੜੇ ਪਹਿਨਾ ਰਹੀ ਹੈ, ਉਹ ਸ਼ਾਹੀਨ ਪਹਿਨਣੇ ਨਹੀਂ ਚਾਹੁੰਦਾ । ਇਸ ਲਈ ਉਹ ਵਾਰ ਵਾਰ ਕਮੀਜ਼ ਉਤਾਰ ਕੇ ਚੀਕ ਰਿਹਾ ਹੈ । ਸ਼ਾਹੀਨ ਨੂੰ ਜ਼ਿਦ ਕਰਦਾ ਦੇਖ ਕੇ ਵਾਹਿਦ ਹੁਸੈਨ ਨੇ ਉਹਨੂੰ ਆਪਣੀ ਗੋਦੀ ਵਿਚ ਚੁੱਕ ਲਿਆ, ਤੇ ਆਇਆ ਨੂੰ ਡਾਂਟ ਦਿੱਤਾ ਕਿ ਛੋਟੇ ਨਵਾਬ ਦੀ ਮਰਜ਼ੀ ਦੇ ਵਿਰੁੱਧ ਕੋਈ ਕੰਮ ਨਾ ਕਰੇ । ਉਹਨੂੰ ਆਪਣਾ ਪੋਤਾ ਬੇਹੱਦ ਲਾਡਲਾ ਸੀ । ਐਨਾ ਪਿਆਰਾ

ਕਿ ਇਹਦੇ ਮੁਕਾਬਲੇ ਵਿਚ ਆਪਣਾ ਪੜ੍ਹਿਆ ਲਿਖਿਆ ਜੁਆਨ ਪੁੱਤਰ ਵੀ ਚੰਗਾ ਨਾ ਲੱਗਦਾ। ਉਹ ਲੋਕਾਂ ਨੂੰ ਮੁਸਕਰਾ ਕੇ ਆਖਦਾ ਸੀ—"ਗੱਲ ਇਹ ਹੈ ਕਿ ਅਸਲ ਨਾਲੋਂ ਸੂਦ ਪਿਆਰਾ ਹੁੰਦਾ ਹੈ।"

"ਓ ਕੇਸਰ, ਜ਼ਰਾ ਬਾਬਾ ਦਾ ਖਿਡੌਣਾ ਚੁੱਕ ਲਿਆ।" ਆਇਆ ਨੇ ਹਾਕ ਮਾਰੀ ਤਾਂ ਕੇਸਰ ਦੌੜੀ ਦੌੜੀ ਆਈ। ਨੌਂ ਦਸਾਂ ਸਾਲਾਂ ਦੀ ਪਤਲੀ ਪਤੰਗ ਕੁੜੀ ਸੀ। ਘੁੱਸਿਆ ਜਿਹਾ ਪਜਾਮਾ ਤੇ ਫਟਿਆ ਮੈਲਾ ਕੁਰਤਾ। ਉਹਦੇ ਵੱਲ ਦੇਖੋ ਤਾਂ ਸਭ ਤੋਂ ਪਹਿਲਾਂ ਉਹਦੀਆਂ ਚਮਕਦੀਆਂ ਅੱਖਾਂ ਤੇ ਨਿਗਾਹ ਜਾਂਦੀ ਜੋ ਦੀਵਿਆਂ ਵਾਂਙੂ ਝਿਲ-ਮਿਲਾਉਂਦੀਆਂ ਜਿਹੀਆਂ ਜਾਪਦੀਆਂ। ਤੇ ਜਦੋਂ ਉਹ ਪਰਤ ਕੇ ਜਾਣ ਲੱਗਦੀ ਤਾਂ ਲੰਮੀ ਸਾਰੀ ਗੁੱਤ ਉਤੇ ਨਜ਼ਰ ਠਹਿਰ ਜਾਂਦੀ ਸੀ। ਰੀਣ ਭਰ ਦੀ ਕੁੜੀ ਦੀ ਇੰਨੀ ਲੰਮੀ ਗੁੱਤ ?

ਕੇਸਰ ਆਣ ਕੇ ਵਾਹਿਦ ਹੁਸੈਨ ਦੇ ਕੋਲ ਖਲੋ ਗਈ, ਤਾਂ ਉਹਨੇ ਗੌਰ ਨਾਲ ਦੇਖਿਆ। ਅੱਜ ਉਹਨੂੰ ਬੜਾ ਅਚੰਭਾ ਹੋਇਆ। ਇਹ ਇੰਨੀ ਵੱਡੀ ਹੋ ਗਈ !

"ਇਹ ਫਾਤਮਾ ਬੇਗਮ ਦੀ ਧੀ ਏ ਨਾ ?" ਕੇਸਰ ਆਮ ਤੌਰ ਤੇ ਡਿਉਢੀ ਵਿਚ ਆਉਂਦੀ ਰਹਿੰਦੀ ਸੀ ਪਰ ਵਾਹਿਦ ਹੁਸੈਨ ਨੇ ਇਹਨੂੰ ਕਈ ਚਿਰ ਤੋਂ ਨਹੀਂ ਦੇਖਿਆ ਸੀ।

"ਓ ਜੀ ਹੋਰ ਕੀ।" ਫਾਤਮਾ ਬੇਗਮ ਚਾਵਲ ਸਾਫ ਕਰਦੀ ਕਰਦੀ ਸਿਰ 'ਤੇ ਪੱਲੂ ਸੰਭਾਲਦੀ ਪਿੱਛੇ ਆਣ ਕੇ ਖੜੀ ਹੋ ਗਈ।

"ਐਡੀ ਵੱਡੀ ਹੋ ਗਈ ਏ ਭਾਈ ਜਾਨ ਕੁੜੀ। ਪੜ੍ਹਨ ਲਈ ਬੜੀ ਜ਼ਿਦ ਕਰਦੀ ਏ। ਕੀ ਕਰਾਂ ? ਇਹਦੇ ਬਾਪੂ ਦੀ ਉਡੀਕ ਕਰਦੀ ਕਰਦੀ ਹਾਰ ਗਈ ਆਂ।" ਅੱਜ ਢੇਰ ਸਮੇਂ ਤੋਂ ਉਡੀਕਦੀ ਫਾਤਮਾ ਬੇਗਮ ਨੇ ਆਪਣੀ ਅਰਜ਼ ਹਜ਼ੂਰ ਅੱਗੇ ਪੇਸ਼ ਕਰ ਦਿੱਤੀ। ਪਰ ਬਹੁਤ ਡਰਦੀ ਹੋਈ ਨੇ, ਧੀਮੀ ਆਵਾਜ਼। ਵਾਹਿਦ ਹੁਸੈਨ ਸ਼ਾਹੀਨ ਨੂੰ ਚੁੱਕੀ ਖ਼ਾਮੋਸ਼ ਬੈਠਾ ਰਿਹਾ।

"ਹਾਂ, ਸੱਚ ਹੀ ਤੈਨੂੰ ਬੜੀ ਕਠਨਾਈ ਹੋ ਰਹੀ ਹੋਵੇਗੀ। ਖ਼ੈਰ, ਅਗਲੇ ਮਹੀਨੇ ਤੋਂ ਦਸ ਰੁਪਏ ਮਹੀਨਾ ਇਥੋਂ ਲੈ ਜਾਇਆ ਕਰੀਂ।"

"ਪਰ ਕੇਸਰ ਦੇ ਬਾਪੂ ?" ਫਾਤਮਾ ਬੇਗਮ ਕੋਲੋਂ ਸ਼ਰਮ ਤੇ ਗ਼ਮ ਦੇ ਮਾਰੇ ਪੂਰੀ ਗੱਲ ਨਾ ਕਹੀ ਗਈ।

"ਉਹ ਤਾਂ ਮਜਬੂਰੀ ਏ ਫਾਤਮਾ ਬੇਗਮ।" ਵਾਹਿਦ ਹੁਸੈਨ ਨੇ ਧੀਰਜ ਦਿੰਦਿਆਂ ਸਮਝਾਇਆ।

"ਅਹਿਮਦ ਮੀਆਂ ਵਿਚਾਰਾ ਕੀ ਕਰ ਸਕਦਾ ਏ ? ਜੇ ਗ਼ੁਲਾਮ ਰਸੂਲ ਨੂੰ ਛੱਡ ਦੇਈਏ ਤਾਂ ਦੂਜੇ ਖੇਤ ਮਜ਼ਦੂਰ ਵੀ ਕਹਿਣਗੇ ਕਿ ਸਾਨੂੰ ਵੀ ਛੱਡੋ। ਮੈਂ ਤਾਂ ਕਹਿੰਦਾ ਹਾਂ ਕਿ ਤੂੰ ਵੀ ਬੱਚੀ ਨੂੰ ਲੈ ਕੇ ਔਰੰਗਾਬਾਦ ਚਲੀ ਜਾ।"

'ਉਹ ਤਾਂ ਠੀਕ ਏ ਜੀ, ਪਰ ਕੇਸਰ ਨਹੀਂ ਜਾਂਦੀ। ਇਹਨੂੰ ਉਜਾਲਾ ਭਾਬੀ ਤੋਂ ਬਹੁਤ ਡਰ ਲੱਗਦਾ ਏ। ਇਹ ਉੱਜੜੀ ਸੂਰਤ ਵਾਲੀ ਤਾਂ ਮੈਨੂੰ ਕਿਤੇ ਚੈਨ ਨਹੀਂ ਲੈਣ ਦਿੰਦੀ।" ਫਾਤਮਾ ਬੇਗਮ ਨੇ ਠੰਡਾ ਸਾਹ ਭਰ ਕੇ ਆਖਿਆ ਤੇ ਨਿਰਾਸ਼ਾ ਨਾਲ ਭਰੀ ਢੇਰ

ਚਾਵਲ ਸਾਫ਼ ਕਰਨ ਲੱਗੀ ।

ਫ਼ਾਤਮਾ ਬੇਗਮ ਉਹ ਕੰਡਿਆਲੀ ਝਾੜੀ ਸੀ, ਜੋ ਫੁੱਲਾਂ ਦੀ ਕਿਆਰੀ ਵਿਚ ਉੱਗ ਪਈ ਸੀ । ਵਾਹਿਦ ਹੁਸੈਨ ਦੇ ਅੱਬਾ ਬੱਚਿਆਂ ਦੇ ਰੋਜ਼ ਰੋਜ਼ ਜੰਮਣ 'ਤੇ ਘਬਰਾ ਗਏ ਅਤੇ ਕਿਸੇ ਮਾਸ਼ੂਕਾ ਦੇ ਗ਼ਮ ਵਿਚ ਨਿਢਾਲ ਪਏ ਸਨ ਤਾਂ ਜੀਅ ਪਰਚਾਉਣ ਲਈ ਉਨ੍ਹਾਂ ਨੇ ਫ਼ਾਤਮਾ ਬੇਗਮ ਦੀ ਮਾਂ ਨਾਲ ਨਿਕਾਹ ਕਰ ਲਿਆ । ਪਰ ਸਾਲ ਵੀ ਨਹੀਂ ਸੀ ਲੰਘਿਆ ਕਿ ਉਹ ਵੀ ਪਤੀ ਦੇ ਨੇੜੇ ਢੁੱਕ ਕੇ ਉਲਟੀਆਂ ਕਰਨ ਲੱਗੀ । ਕਹਿੰਦੇ ਹਨ ਜਦ ਨਵਾਬ ਸਾਹਿਬ ਨੇ ਇਹ ਖ਼ਬਰ ਸੁਣੀ ਤਾਂ ਗੁੱਸੇ ਦੇ ਮਾਰਿਆਂ ਉਸ ਤੀਵੀਂ ਨੂੰ ਕੋਠੜੀ ਵਿਚ ਬੰਦ ਕਰ ਦਿੱਤਾ ਤੇ ਫੇਰ ਜਦੋਂ ਇਹ ਸੂਚਨਾ ਮਿਲੀ ਕਿ ਇਕ ਕੁੜੀ ਪਧਾਰੀ ਹੈ ਤਾਂ ਨਿਢਾਲ ਹੋ ਕੇ ਡਿੱਗ ਪਏ । ਵਾਹਿਦ ਹੁਸੈਨ ਕਹਿੰਦਾ ਸੀ ਕਿ ਉਸ ਦਿਨ ਤੋਂ ਬਾਦ ਅੱਬਾ ਜਾਨ ਨੂੰ ਲੋਕਾਂ ਨੇ ਕਬਰ ਵਿਚ ਉਤਾਰਨ ਵਾਸਤੇ ਹੀ ਚੁੱਕਿਆ । ਬਾਦ ਵਿਚ ਵਾਹਿਦ ਹੁਸੈਨ ਤੇ ਅਹਿਮਦ ਹੁਸੈਨ ਨੇ ਵਸੀਅਤਨਾਮਾ ਦੇਖਿਆ ਤਾਂ ਉਸ ਵਿਚ ਕਿਤੇ ਫ਼ਾਤਮਾ ਬੇਗਮ ਦੀ ਮਾਂ ਦਾ ਜ਼ਿਕਰ ਨਹੀਂ ਸੀ । ਅਤੇ ਨਾ ਇਸ ਗੱਲ ਦਾ ਕੋਈ ਸਬੂਤ ਮਿਲਿਆ ਕਿ ਉਨ੍ਹਾਂ ਦੇ ਅੱਬਾ ਨੇ ਕੋਈ ਨਿਕਾਹ ਕੀਤਾ ਸੀ ।

ਅਹਿਮਦ ਹੁਸੈਨ ਤਾਂ ਇਹ ਸਮਝਦਾ ਸੀ ਕਿ ਹੁਣ ਇਹ ਬਲਾ ਜੀਵਨ ਭਰ ਲਈ ਗਲ ਪੈ ਜਾਵੇਗੀ, ਪਰ ਵਾਹਿਦ ਹੁਸੈਨ ਨੇ ਬੜੀ ਹਮਦਰਦੀ ਤੋਂ ਕੰਮ ਲੈ ਕੇ ਫ਼ਾਤਮਾ ਬੇਗਮ ਦੀ ਮਾਂ ਦਾ ਕੁਝ ਮਾਹਵਾਰ ਬੰਨ੍ਹ ਦਿੱਤਾ ਕਿਉਂਕਿ ਲਾਵਾਰਿਸ ਤੇ ਬੇਸਹਾਰਾ ਔਰਤਾਂ ਦੀ ਸਹਾਇਤਾ ਕਰਨੀ ਅੱਲਾ ਤਾਲਾ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦੇ ਤੁੱਲ ਹੈ । ਤੇ ਨਾਲੇ ਬਾਰਾਂ ਤੇਰਾਂ ਸਾਲਾਂ ਦੀ ਫ਼ਾਤਮਾ ਬੇਗਮ ਦਾ ਨਿਕਾਹ ਅਹਿਮਦ ਹੁਸੈਨ ਦੇ ਇਕ ਖੇਤ ਮਜ਼ਦੂਰ ਗ਼ੁਲਾਮ ਰਸੂਲ ਨਾਲ ਕਰ ਦਿੱਤਾ । ਇਹ ਵਿਆਹ ਉਨ੍ਹਾਂ ਨੇ ਆਪਣੇ ਖ਼ਰਚੇ ਨਾਲ ਕੀਤਾ ਸੀ । ਪਰ ਐਡੇ ਵੱਡੇ ਜਾਗੀਰਦਾਰ ਦੀ ਮੂੰਹਬੋਲੀ ਭੈਣ ਨੂੰ ਵਿਆਹੁਣ ਲਈ ਗ਼ੁਲਾਮ ਰਸੂਲ ਦੇ ਬਾਪ ਨੂੰ ਕੁਝ ਪੈਸਿਆਂ ਦੀ ਲੋੜ ਪਈ । ਇਸ ਲਈ ਉਹਨੇ ਅਹਿਮਦ ਹੁਸੈਨ ਦੇ ਕੋਲ ਆਪਣੇ ਪੁੱਤਰ ਨੂੰ ਪੰਜ ਸੌ ਰੁਪਏ ਦੇ ਵੱਟੇ ਰਹਿਨ ਰੱਖ ਦਿੱਤਾ । ਉਸ ਵੇਲੇ ਪਿੰਡ ਵਿਚ ਖੇਤ ਮਜ਼ਦੂਰਾਂ ਨੂੰ ਬੜੀ ਸੌਖੀ ਤਰ੍ਹਾਂ ਰਹਿਨ ਰੱਖਿਆ ਜਾ ਸਕਦਾ ਸੀ । ਨੀਯਤ ਸਮੇਂ ਤੀਕ ਮਜ਼ਦੂਰ ਮਾਲਕ ਵਾਸਤੇ ਦਿਨ ਰਾਤ ਕੰਮ ਕਰਦਾ ਸੀ । ਇਸ ਵਿਚ ਉਹਦੀ ਰੋਟੀ ਤੇ ਕੱਪੜਾ ਸ਼ਾਮਲ ਨਹੀਂ ਹੁੰਦਾ ਸੀ । ਇਸ ਸਮੇਂ ਵਿਚਕਾਰ ਉਹਦੇ ਲਈ ਮਾਲਕ ਦੇ ਪੈਸੇ ਮੋੜਨੇ ਜ਼ਰੂਰੀ ਹੁੰਦੇ ਸਨ, ਨਹੀਂ ਤਾਂ ਰਹਿਨ ਦੀ ਮਿਆਦ ਹੋਰ ਵਧਾ ਦਿੱਤੀ ਜਾਂਦੀ ਸੀ ਤੇ ਜੇ ਕੋਈ ਮਜ਼ਦੂਰ ਸੰਧੀ ਦੀ ਉਲੰਘਣਾ ਕਰਕੇ ਕਿਤੇ ਭੱਜ ਜਾਂਦਾ ਸੀ ਤਾਂ ਪਿੰਡ ਵਿਚ ਉਹਦੀ ਇੱਜ਼ਤ ਬਾਕੀ ਨਾ ਰਹਿੰਦੀ । ਕਿਉਂਕਿ ਇਨਸਾਨ ਦੀ ਜ਼ਬਾਨ ਹੀ ਤਾਂ ਸਭ ਤੋਂ ਭਰੋਸੇਯੋਗ ਵਸਤੂ ਹੈ । ਜਿਹੜਾ ਵਿਅਕਤੀ ਆਪਣੀ ਜ਼ਬਾਨ ਤੋਂ ਫਿਰ ਜਾਵੇ, ਉਹਨੂੰ ਕੌਣ ਇੱਜ਼ਤ ਮਾਣ ਦੇਵੇਗਾ ? ਇਹ ਵੀ ਪਿੰਡਾਂ ਦਾ ਇਕ ਅਜਿਹਾ ਕਾਨੂੰਨ ਸੀ ਜੋ ਦੂਜੇ ਕਾਨੂੰਨਾਂ ਵਾਂਗ ਹਰ ਕਿਸੇ ਨੂੰ ਪਰਵਾਣ ਕਰਨਾ ਪੈਂਦਾ । ਇਸ ਲਈ ਗ਼ੁਲਾਮ ਰਸੂਲ ਵੀ ਸਾਰਾ ਦਿਨ ਅਹਿਮਦ ਹੁਸੈਨ ਦੇ ਖੇਤਾਂ ਵਿਚ ਕੰਮ ਕਰਦਾ । ਜੇ ਉਥੇ ਕੰਮ ਨਾ ਕਰਦਾ ਤਾਂ ਉਜਾਲਾ ਬੇਗਮ ਡਿਉਢੀ ਵਿਚ ਹੋਰ ਕੰਮਾਂ ਉਤੇ ਲਗਾ ਦਿੰਦੀ । ਲੱਕੜੀਆਂ

ਪਾੜਦਾ, ਸਰਕਾਰ ਦੇ ਪੈਰ ਘੁੱਟਦਾ, ਬੇਗਮ ਹੋਰਾਂ ਦੇ ਕੱਪੜੇ ਧੋਂਦਾ, ਬਾਜ਼ਾਰੋਂ ਸਾਮਾਨ ਢੋਂਦਾ। ਇਹ ਤੇ ਹੋਰ ਦੂਜੇ ਕਈ ਛੋਟੇ ਮੋਟੇ ਕੰਮ ਸਨ। ਫਾਤਮਾ ਬੇਗਮ ਚਲੀ ਜਾਂਦੀ ਤਾਂ ਇਕ ਹੋਰ ਆਇਆ ਤੇ ਇਕ ਛੋਕਰੀ ਨੂੰ ਉਜਾਲਾ ਬੇਗਮ ਕੱਢ ਦਿੰਦੀ। ਤਨਖ਼ਾਹ ਦੇ ਕੇ ਨੌਕਰ ਰੱਖੋ ਤਾਂ ਉਸ ਦੇ ਚਲੇ ਜਾਣ ਦਾ ਵੀ ਡਰ ਹੁੰਦਾ ਹੈ। ਪਰ ਉਨ੍ਹਾਂ ਨੂੰ ਪਤਾ ਸੀ ਕਿ ਫਾਤਮਾ ਬੇਗਮ ਤੇ ਕੈਸਰ ਕਿਤੇ ਨਹੀਂ ਜਾਣਗੀਆਂ। ਇਸ ਲਈ ਉਹ ਦਿਨ ਰਾਤ ਜੁੱਤੀ ਫੜੀ ਉਨ੍ਹਾਂ ਦੇ ਸਿਰ 'ਤੇ ਸਵਾਰ ਰਹਿੰਦੀ। ਫਾਤਸ਼ਾ ਬੇਗਮ ਹਰ ਜ਼ੁਲਮ ਸਿਰ ਝੁਕਾ ਕੇ ਸਹਿ ਲੈਂਦੀ, ਪਰ ਕੈਸਰ ਬੜੀ ਮੂੰਹਫੱਟ ਤੇ ਲੂਤਰੋ ਸੀ। ਕਈ ਵਾਰੀ ਉਸ ਨੇ ਉਜਾਲਾ ਬੇਗਮ ਨੂੰ ਮੂੰਹਤੋੜ ਜਵਾਬ ਦਿੱਤਾ ਤੇ ਆਪਣਾ ਮੂੰਹ ਉਸਦੀਆਂ ਜੁੱਤੀਆਂ ਨਾਲ ਭਨਾ ਕੇ ਉਥੋਂ ਨਿਕਲੀ। ਇਸ ਤਰ੍ਹਾਂ ਬਾਰਾਂ ਸਾਲ ਨਿਕਲ ਗਏ। ਫਾਤਮਾ ਬੇਗਮ ਦਾ ਦੂਲ੍ਹਾ ਆਪਣਾ ਕਰਜ਼ ਨਹੀਂ ਲਾਹ ਸਕਿਆ ਸੀ ਤੇ ਰਹਿਨ ਪਿਆ ਹੋਇਆ ਸੀ।

ਫਾਤਮਾ ਬੇਗਮ ਸ਼ਹਿਰ ਆ ਗਈ ਸੀ। ਕਿਸੇ ਝੌਂਪੜੀ ਵਿਚ ਰਹਿੰਦੀ ਸੀ। ਪੇਟ ਭਰਨ ਲਈ ਪਾਪੜ ਤੇ ਅਚਾਰ ਬਣਾ ਕੇ ਵੇਚਦੀ। ਕੈਸਰ ਸਕੂਲ ਜਾਂਦੀ ਸੀ। ਵਿਹਲੇ ਸਮੇਂ ਫਾਤਮਾ ਬੇਗਮ ਸਕੇ ਸੰਬੰਧੀਆਂ ਦੇ ਘਰਾਂ 'ਚ ਛੋਟੇ ਮੋਟੇ ਕੰਮ ਕਰਕੇ ਕੁਝ ਪੈਸੇ ਲੈ ਆਉਂਦੀ। ਹਰ ਮਹੀਨੇ ਚਾਰ ਪੰਜ ਦਿਨਾਂ ਲਈ ਉਹ ਬੀਬੀ ਕੋਲ ਆ ਜਾਂਦੀ ਸੀ। ਅਚਾਰ ਪਾਉਣ, ਮਸਾਲੇ ਕੁੱਟਣ ਤੇ ਚਾਵਲ ਸਾਫ ਕਰਨ ਦੇ ਬਹਾਨੇ ਬੀਬੀ ਉਸ ਨੂੰ ਤਿੰਨ ਚਾਰ ਰੁਪਏ ਦੇ ਦਿੰਦੀ ਸੀ। ਇਸ ਦੇ ਇਲਾਵਾ ਫਟੀਆਂ ਪੁਰਾਣੀਆਂ ਸਾੜ੍ਹੀਆਂ, ਜੀਅ ਤੋਂ ਲਹਿ ਚੁੱਕੇ ਕੱਪੜੇ ਅਤੇ ਖ਼ੈਰ ਖ਼ੈਰਾਤ ਦੀ ਹੱਕਦਾਰ ਵੀ ਉਹੀ ਸਮਝੀ ਜਾਂਦੀ ਸੀ। ਕੈਸਰ ਉਪਰ ਦੇ ਕੰਮਾਂ 'ਤੇ ਲਾ ਦਿੱਤੀ ਜਾਂਦੀ। ਪਰ ਕੈਸਰ ਆਪਣੀ ਮਾਂ ਦੇ ਉਲਟ ਬੜੀ ਤਿੱਖੇ ਸੁਭਾਅ ਦੀ ਸੀ। ਮੁਹੱਲੇ ਦੇ ਹਰ ਬੱਚੇ ਨਾਲ ਝੱਟ ਲੜਨ ਬਹਿ ਜਾਂਦੀ। ਜਦ ਉਹ ਛੋਟੀ ਜਹੀ ਸੀ ਤਾਂ ਚਾਂਦ ਉਸ ਨੂੰ ਪੇਪਰਮੈਂਟ ਦੀ ਗੋਲੀ ਦੇ ਬਹਾਨੇ ਕੁਨੈਣ ਦੀ ਗੋਲੀ ਖੁਆ ਦਿੰਦੀ ਸੀ। ਰਾਸ਼ਦ ਇਕ ਪੈਸਾ ਦੇਣ ਬਦਲੇ ਉਸ ਨੂੰ ਘੰਟਾ ਭਰ ਗਰਮੀ ਤੇ ਧੁੱਪ ਵਿਚ ਖੜੀ ਕਰੀ ਰੱਖਦਾ। ਫਿਰ ਜਦ ਉਹ ਪੈਸਾ ਮੰਗਦੀ ਤਾਂ ਉਹ ਇਸ ਨੂੰ ਅੰਗੂਠਾ ਵਿਖਾਲ ਕੇ ਸਾਰਿਆਂ ਨੂੰ ਹਸਾ ਕੇ ਲੋਟਪੋਟ ਕਰ ਦਿੰਦਾ ਸੀ।

"ਤੌਬਾ! ਪੈਸੇ ਦਾ ਕਿੰਨਾ ਲੋਭ ਹੈ ਇਸ ਛੋਕਰੀ ਨੂੰ ਹੁਣੇ ਤੋਂ।" ਬਸ਼ੀਰ ਬੇਗਮ ਨੱਕ ਸਕੋੜ ਕੇ ਆਖਦੀ।

ਜਦ ਰਜ਼ੀਆ ਆਪਣੇ ਦਹੇਜ ਦੇ ਗ੍ਰਾਮੋਫੋਨ ਉਤੇ ਬਿੱਬੋ ਤੇ ਸੁਰਿੰਦਰ ਦਾ ਰੀਕਾਰਡ ਵਜਾਉਂਦੀ—"ਤੁਮ ਹੀ ਨੇ ਮੁਝ ਕੋ ਪ੍ਰੇਮ ਸਿਖਾਇਆ।" ਤਦ ਕੈਸਰ ਡਾਢੀ ਹੈਰਾਨ ਹੁੰਦੀ। ਉਹਨੂੰ ਯਕੀਨ ਸੀ ਕਿ ਇਹ ਸਭ ਚਾਂਦ ਦੀ ਸ਼ਰਾਰਤ ਹੈ, ਉਹੀ ਇਸ ਸੰਦੂਕ ਵਿਚ ਛੁਪ ਕੇ ਗਾਉਂਦੀ ਹੈ।

ਸਾਰਾ ਘਰ ਕੈਸਰ ਤੋਂ ਨੌਕਰਾਂ ਵਾਂਗ ਕੰਮ ਲੈਂਦਾ ਸੀ। ਲੰਗੜੀ ਫੂਪੋ ਉਸ ਤੋਂ ਆਪਣੇ ਪੈਰ ਘੁਟਾਂਦੀ। ਬਤੂਲ ਆਪਣੇ ਬੱਚੇ ਕੁੱਛੜ ਚੁਕਾ ਦਿੰਦੀ। ਵਾਹਿਦ ਹੁਸੈਨ ਨੂੰ ਫਾਤਮਾ ਬੇਗਮ ਦੇ ਹੱਥਾਂ ਦੇ ਬਣੇ ਹੋਏ ਅਚਾਰ ਤੇ ਚਟਣੀਆਂ ਬਹੁਤ ਪਸੰਦ ਸਨ।

ਇਸ ਲਈ ਫਾਤਮਾ ਬੇਗਮ ਅੰਬ ਛਿੱਲਦੀ ਤਾਂ ਕੈਸਰ ਮਸਾਲੇ ਕੁੱਟਦੀ। ਚੌਲ ਸਾਫ ਕੀਤੇ ਜਾ ਰਹੇ ਹਨ। ਦੋਵੇਂ ਮਾਵਾਂ ਧੀਆਂ ਮਿਲ ਕੇ ਚੁੱਲ੍ਹੇ ਲਿੱਪਦੀਆਂ। ਰਜਾਈਆਂ ਤਲਾਈਆਂ ਵਿਚ ਧਾਗੇ ਪਾਉਂਦੀਆਂ। ਜ਼ਿੰਦਗੀ ਤੱਤਾ ਦੁੱਧ ਬਣ ਗਈ ਸੀ, ਨਾ ਨਿਗਲ ਹੁੰਦਾ, ਨਾ ਉਗਲ ਹੁੰਦਾ। ਬਦਲੇ ਵਿਚ ਤਿੰਨ ਚਾਰ ਦਿਨ ਰੋਟੀ ਮੁਫ਼ਤ ਮਿਲ ਜਾਂਦੀ। ਬਸ਼ੀਰ ਬੇਗਮ ਚਾਂਦ ਦੀਆਂ ਪੁਰਾਣੀਆਂ ਫਰਾਕਾਂ ਦੇ ਦਿੰਦੀ ਕਿ ਇਹ ਚਾਂਦ ਨੂੰ ਉੱਚੀਆਂ ਹੋ ਗਈਆਂ ਹਨ, ਹਾਲਾਂਕਿ ਕੈਸਰ ਚਾਂਦ ਦੀ ਹਾਨਣ ਸੀ ਤੇ ਕੱਦ ਵਿਚ ਚਾਂਦ ਨਾਲੋਂ ਲੰਮੀ ਸੀ। ਉਹ ਚਾਂਦ ਦੀ ਉਤੇਰਨ ਪਹਿਨਣ ਵੇਲੇ ਬਹੁਤ ਰੋਂਦੀ ਸੀ, ਕਿਉਂਕਿ ਚਾਂਦ ਦੀ ਇਸ ਨਾਲ ਕਦੀ ਨਹੀਂ ਬਣਦੀ ਸੀ। ਉਹ ਚਾਂਦ ਦੀ ਉਤਰਨ ਪਹਿਨਣ ਵੇਲੇ ਬੜਾ ਰੌਲਾ ਪਾਉਂਦੀ ਤੇ ਦੰਦਾਂ ਨਾਲ ਫਰਾਕ ਪਾੜ ਦਿੰਦੀ ਸੀ, ਕਿਉਂਕਿ ਚਾਂਦ ਤੇ ਉਸਦੀਆਂ ਸਹੇਲੀਆਂ ਮਿਲ ਕੇ ਉਸ ਨੂੰ ਬਹੁਤ ਚਿੜਾਉਂਦੀਆਂ ਸਨ। ਚਾਂਦ ਦਾ ਖ਼ਿਆਲ ਸੀ ਕਿ ਕੈਸਰ ਨਾਨੀ ਦੇ ਘਰੋਂ ਬਹੁਤ ਸਾਰੀਆਂ ਚੀਜ਼ਾਂ ਚੁਰਾ ਕੇ ਲੈ ਜਾਂਦੀ ਹੈ। ਤਦੇ ਤਾਂ ਇਕ ਵਾਰੀ ਉਹਦਾ ਰਿਬਨ ਗੁਆਚ ਗਿਆ ਸੀ, ਤੇ ਇਕ ਵਾਰੀ ਫਾਤਮਾ ਬੇਗਮ ਦੇ ਜਾਣ ਪਿੱਛੋਂ ਰਜ਼ੀਆ ਬੇਗਮ ਦੇ ਪਰਸ ਵਿਚੋਂ ਇਕ ਰੁਪਿਆ ਘਟ ਗਿਆ ਸੀ।

ਪਰ ਬਤੂਲ ਬੇਗਮ ਤੇ ਬਸ਼ੀਰ ਬੇਗਮ ਨੂੰ ਈਰਖਾ ਹੁੰਦੀ ਸੀ ਤਾਂ ਕੈਸਰ ਦੇ ਲੰਮੇ ਕੇਸਾਂ 'ਤੇ। ਬਸ਼ੀਰ ਬੇਗਮ ਨੇ ਚਾਂਦ ਦੇ ਵਾਲ ਲੰਮੇ ਕਰਨ ਲਈ ਸਾਰੇ ਨੁਸਖ਼ੇ ਅਜ਼ਮਾ ਛੱਡੇ ਤੇ ਅੰਤ ਆਪਣੇ ਪਤੀ ਦੀ ਗੱਲ ਮੰਨ ਕੇ ਉਹਦੇ ਅੰਗਰੇਜ਼ੀ ਫ਼ੈਸ਼ਨ ਵਾਲੇ ਵਾਲ ਕਟਵਾ ਦਿੱਤੇ। ਇਸ ਲਈ ਬਸ਼ੀਰ ਬੇਗਮ ਵਾਰ ਵਾਰ ਫਾਤਮਾ ਬੇਗਮ ਨੂੰ ਟੋਕਦੀ ਰਹੀ ਸੀ।

"ਓ ਜੀ ਫਾਤਮਾ ਬੇਗਮ, ਲੋਕੀਂ ਆਖਦੇ ਨੇ ਲੰਮੇ ਵਾਲ ਨਹੂਸਤ ਦੀ ਨਿਸ਼ਾਨੀ ਹੁੰਦੇ ਨੇ। ਇਹਦੇ ਵਾਲ ਕਟਵਾ ਦਿਓ ਤਾਂ ਤੁਹਾਡੇ ਦਲਿੱਦਰ ਦੂਰ ਹੋ ਜਾਣਗੇ।"

ਕਦੀ ਉਹ ਹੱਸ ਕੇ ਆਖਦੀ, "ਕੈਸਰ ਦੀ ਗੁੱਤ ਬਹੁਤ ਲੰਮੀ ਏਂ ਨਾ, ਖਸਮ ਲਈ ਗੁੱਤੋਂ ਫੜ ਕੇ ਘਰੋਂ ਕੱਢਣਾ ਸੌਖਾ ਰਹੇਗਾ।"

ਉਨ੍ਹਾਂ ਦੀ ਗੱਲ ਉਤੇ ਦੋਹਾਂ ਭੈਣਾਂ ਨੂੰ ਹਾਸਾ ਆ ਗਿਆ। ਫਿਰ ਬਤੂਲ ਬੇਗਮ ਨੇ ਹੱਸਦੀ ਹੱਸਦੀ ਨੇ ਕਿਹਾ, "ਤੇ ਐਹ ਕੈਸਰ ਹੈ ਕਿੰਨੀ ਲੰਮੀ ਜੀਭ ਵਾਲੀ। ਦੇਖ ਲਿਓ ਇਕ ਦਿਨ ਵੀ ਸੌਹਰੇ ਨਹੀਂ ਟਿਕੇਗੀ।" ਫਿਰ ਉਹ ਗੰਭੀਰ ਹੋ ਕੇ ਫਾਤਮਾ ਬੇਗਮ ਨੂੰ ਆਖਦੀ, "ਤੂੰ ਤਾਂ ਆਪ ਹੀ ਦਮੜੀ ਦਮੜੀ ਨੂੰ ਮੁਹਤਾਜ ਏਂ। ਇਹਦੇ ਐਨੇ ਵੱਧ ਵਾਲਾਂ ਲਈ ਕਿੰਨੇ ਦਾ ਤੇਲ ਮੰਗਾਉਣਾ ਪੈਂਦਾ ਹੋਵੇਗਾ? ਥੋਹੜੇ ਵਾਲ ਕੱਟ ਦੇ ਨਾ।"

ਪਰ ਫਾਤਮਾ ਬੇਗਮ ਕਿਸੇ ਗੱਲ ਦਾ ਉੱਤਰ ਨਾ ਦਿੰਦੀ। ਸਿਰ 'ਤੇ ਪੱਲੂ ਖਿੱਚ, ਚੌਲਾਂ ਵਿਚੋਂ ਕੰਕਰ ਚੁਣਦੀ ਰਹਿੰਦੀ।

"ਤੂੰ ਨਹੀਂ ਕੱਟਦੀ, ਤਾਂ ਲਿਆ ਮੈਂ ਕੱਟ ਦੇਵਾਂ।" ਬਸ਼ੀਰ ਬੇਗਮ ਆਸੇ ਪਾਸੇ ਕੈਂਚੀ ਲੱਭਣ ਲੱਗੀ।

ਵਾਹਿਦ ਹੁਸੈਨ ਦਾਲਾਨ ਵਿਚੋਂ ਉਠ ਕਮਰੇ ਵਿਚ ਆਇਆ ਤਾਂ ਉਦੋਂ ਰਜ਼ੀਆ ਦੀ ਤਬੀਅਤ ਕੁਝ ਸੰਭਲ ਚੱਲੀ ਸੀ, ਕਿਉਂਕਿ ਬੀਬੀ ਤੇ ਲੰਗੜੀ ਫੂਪੋ ਦਾਲਾਨ ਵਿਚ

ਬੈਠੀਆਂ ਗੱਲਾਂ ਕਰ ਰਹੀਆਂ ਸਨ ਤੇ ਬੀਬੀ ਸਲਾਰੋ ਨਾਲ ਝਗੜ ਰਹੀ ਸੀ, "ਜਦ ਟਮਾਟਰ ਚਾਰ ਆਨੇ ਸੇਰ ਨੇ ਤਾਂ ਤੂੰ ਪੰਜ ਆਨੇ ਸੇਰ ਕਿਉਂ ਲਿਆਂਦੇ ?"

"ਜ਼ਮਾਨਾ ਕਿਧਰ ਜਾ ਰਿਹਾ ਏ ।" ਵਾਹਿਦ ਹੁਸੈਨ ਨੇ ਪਾਇਪ ਦਾ ਕਸ਼ ਲਗਾ ਕੇ ਸੋਚਿਆ ।

"ਚਲ ਜਾਣ ਦੇ ਭਾਬੀ ਪਾਸ਼ਾ । ਵਹੁਟੀ ਦੀ ਤਬੀਅਤ ਖਰਾਬ ਏ । ਰੌਲਾ ਨਾ ਪਾਓ । ਲੰਗੜੀ ਫੂਪੋ ਨੇ ਕਿਹਾ ।

"ਪਰ ਜਾਣ ਕਿੱਦਾਂ ਦੇਵਾਂ ਗੌਹਰ ਬੇਗਮ ! ਇਕ ਆਨਾ ਫੋਕਟ ਵਿਚ ਆਉਂਦਾ ਏ ?"

ਕਦੀ ਕਦੀ ਬੀਬੀ ਨੂੰ ਬੇਗਮ ਬਣਨ ਦਾ ਜਨੂੰਨ ਸਵਾਰ ਹੁੰਦਾ, ਪਰ ਹਮੇਸ਼ਾ ਬੇ-ਮੌਕਾ । "ਠੀਕ ਹੈ !" ਵਾਹਿਦ ਹੁਸੈਨ ਨੇ ਸੋਚਿਆ । ਤੇ ਫਿਰ ਉਹਨੂੰ ਆਪਣੇ ਦਾਦੇ ਦੀ ਉਹ ਕਹਾਣੀ ਚੇਤੇ ਆਈ, ਜੋ ਕਿ ਖਾਨਦਾਨ ਦੇ ਬੱਚੇ ਬੱਚੇ ਨੂੰ ਜ਼ਬਾਨੀ ਯਾਦ ਸੀ, ਕਿ ਇਕ ਦਿਨ ਦਾਦਾ ਮੀਆਂ ਨੇ ਆਪਣੇ ਮਾਲੀ ਨਾਲ ਸ਼ਰਤ ਲਾ ਲਈ, ਕਿ ਗੁਲਾਬ ਦੀ ਇਹ ਡੋਡੀ ਫਲਾਣੇ ਦਿਨ ਤਕ ਖਿੜੇਗੀ । ਨੀਅਤ ਦਿਨ ਨੂੰ ਜਦੋਂ ਨਵਾਬ ਸਾਹਿਬ ਫਜਰ ਦੀ ਨਮਾਜ ਦੇ ਬਾਅਦ ਤਸਬੀਹ (ਮਾਲਾ) ਫੇਰਦੇ ਬਾਗ ਵਿਚ ਆਏ ਤਾਂ ਮਾਲੀ ਨੇ ਕੋਲ ਆ ਕੇ ਕਿਹਾ, "ਸਰਕਾਰ, ਅੱਜ ਇਸ ਫੁੱਲ ਨੂੰ ਨਹੀਂ ਦੇਖਣਾ ?"

"ਹੂੰ ! ਅੱਛਾ ।"

"ਪਰ ਉਸ ਦਿਨ ਸਰਕਾਰ ਨੇ ਸ਼ਰਤ ਲਾਈ ਸੀ ਕਿ ਉਹ ਜੁਮੇਰਾਤ ਤਕ ਖਿੜੇਗਾ, ਤੇ ਅੱਜ ਬੁੱਧਵਾਰ ਹੈ (ਇਸ ਮਾਲੀ ਦੀ ਲਾਈ ਹੋਈ ਕਲਮ ਵੀ ਇਸੇ ਡਿਉਢੀ ਵਿਚ ਲੱਗੀ ਹੋਈ ਸੀ) ।

"ਅਰੇ ਹਾਂ ।" ਸਰਕਾਰ ਰੁਕ ਗਏ । "ਮੈਂ ਤੇਰੇ ਨਾਲ ਕੋਈ ਸ਼ਰਤ ਵੀ ਲਾਈ ਸੀ ?"

"ਜੀ ! ਜੀ ਸਰਕਾਰ ।" ਮਾਲੀ ਹੱਥ ਜੋੜ ਕੇ ਝਿਜਕਦਿਆਂ ਬੋਲਿਆ ।

"ਤਾਂ ਫਿਰ ਹੁਣ ਤੈਨੂੰ ਚਾਹੀਦੇ ?" ਉਨ੍ਹਾਂ ਨੇ ਲਾਪਰਵਾਹੀ ਨਾਲ ਪੁੱਛਿਆ ।

"ਹੈਂ ਹੈਂ ਹੈਂ । ਸਰਕਾਰ ਮਾਈ ਬਾਪ ਹਨ ।" ਮਾਲੀ ਕੁਝ ਨਾ ਬੋਲਿਆ ।

"ਮੁਨਸ਼ੀ ਹੋਰਾਂ ਨੂੰ ਬੁਲਾਓ ।"

ਇੰਨੇ ਸਵੇਰੇ ਸਵੇਰੇ ਦੇ ਸੱਦੇ ਉਤੇ ਹਫਦਾ ਕੰਬਦਾ ਮੁਨਸ਼ੀ ਹਾਜ਼ਰ ਹੋਇਆ ।

"ਤੇਰੇ ਕੋਲ ਕਿੰਨੀ ਰਕਮ ਹੈ ?" ਸਰਕਾਰ ਤਸਬੀਹ ਪੜ੍ਹ ਰਹੇ ਸਨ, ਇਸ ਲਈ ਉਨ੍ਹਾਂ ਨੇ ਹੱਥ ਦੇ ਇਸ਼ਾਰੇ ਨਾਲ ਪੁੱਛਿਆ ।

"ਜੀ ਸਰਕਾਰ, ਕੱਲ੍ਹ ਹੀ ਤਸੀਲ ਦੇ ਰੁਪਏ ਆਏ ਹਨ—ਮੇਰਾ ਖ਼ਿਆਲ ਹੈ ਸਾਢੇ ਚਾਰ ਹਜ਼ਾਰ—ਪੰਜ ਹਜ਼ਾਰ ਹੋਣਗੇ ।"

ਉਹ ਰਕਮ ਮਾਲੀ ਨੂੰ ਦੇ ਦਿਓ ।" ਉਨ੍ਹਾਂ ਨੇ ਹੱਥ ਦੇ ਇਸ਼ਾਰੇ ਨਾਲ ਸਮਝਾਇਆ । ਮਾਲੀ ਦੇ ਨਾਲ ਹੀ ਜਿਹੜੇ ਦੂਜੇ ਨੌਕਰ ਹੁਕਮ ਦੀ ਉਡੀਕ ਵਿਚ ਸਨ, ਖਿੰਡ ਪੁੰਡ ਗਏ । ਕਿਉਂਕਿ ਇਹ ਕੋਈ ਮਾਮੂਲੀ ਬਖਸ਼ੀਸ਼ ਨਹੀਂ ਸੀ ।

ਗੌਹਰ ਫੂਪੋ ਜਾਣਦੀ ਸੀ ਕਿ ਇਸ ਮਾਲੀ ਦਾ ਬੇਟਾ ਪੜ੍ਹ ਲਿਖ ਕੇ ਕਿਤੇ ਨੌਕਰ

ਹੋ ਗਿਆ, ਤੇ ਉਹਦਾ ਪੋਤਾ ਮਲੀਸ਼ਮ ਰਾਸ਼ਦ ਦੇ ਨਾਲ ਇੰਜਨੀਅਰ ਸੀ, ਤੇ ਹੁਣ ਰਾਸ਼ਦ ਦੇ ਨਾਲ ਹੀ ਬਿਜ਼ਨਸ ਕਰਦਾ ਸੀ। ਸਾਹਮਣੇ ਹੀ ਨਵੇਂ ਫੈਸ਼ਨ ਦਾ ਉਨ੍ਹਾਂ ਦਾ ਬੰਗਲਾ ਸੀ। ਦੋਵੇਂ ਪੱਕੇ ਯਾਰ ਸਨ, ਕਿਉਂਕਿ ਵਾਹਿਦ ਹੁਸੈਨ ਦੇ ਇਸ ਟੱਬਰ ਨਾਲ ਡੂੰਘੇ ਸੰਬੰਧ ਸਨ। ਮਲੀਸ਼ਮ ਦੇ ਪਿਤਾ ਨੂੰ ਵਾਹਿਦ ਹੁਸੈਨ "ਰਾਜਾ" ਕਹਿੰਦੇ ਸਨ। ਹੋਲੀ ਦੀਵਾਲੀ ਤੇ ਦੁਸਹਿਰੇ ਦੇ ਦਿਨ ਸਾਰੇ ਮਲੀਸ਼ਮ ਦੇ ਘਰ ਜਾਂਦੇ ਸਨ। ਰਾਸ਼ਦ ਦੀਵਾਲੀ ਦੀ ਰਾਤ ਮਲੀਸ਼ਮ ਦੇ ਨਾਲ ਜ਼ਰੂਰ ਜੂਆ ਖੇਡਦਾ। ਬੂਨਾਲ ਦੀ ਪੂਜਾ ਦੇਖਣ, ਉਹ ਦੋਵੇਂ ਰਲ ਕੇ ਸਿਕੰਦਰਾਬਾਦ ਜਾਂਦੇ ਸਨ। ਉਸ ਦਿਨ ਪੂਜਾ ਲਈ ਆਉਣ ਵਾਲੀਆਂ ਨ੍ਹਾਤੀਆਂ ਧੋਤੀਆਂ ਸ਼ਿੰਗਾਰ ਪੱਟੀ ਕਰਨ ਵਾਲੀਆਂ ਤੀਵੀਂਆਂ ਨੂੰ ਛੇੜਨਾ ਤੇ ਇਕ ਅੱਧ ਨੂੰ ਪੱਟੂ ਪਾ ਕੇ ਆਪਣੇ ਨਾਲ ਲੈ ਆਉਣਾ ਇਨ੍ਹਾਂ ਲਈ ਜ਼ਰੂਰੀ ਸੀ।

ਮਲੀਸ਼ਮ ਦਾ ਪੁੱਤਰ ਨਾਰਾਇਣਾ ਚਾਂਦ ਦਾ ਕਲਾਸਫੈਲੋ ਸੀ ਤੇ ਦੋਹਾਂ ਵਿਚ ਡੂੰਘੀ ਦੋਸਤੀ ਸੀ। ਚਾਂਦ ਨਾਰਾਇਣਾ ਨਾਲ ਖੇਡਣ ਲਈ ਹੀ ਹਰ ਛੁੱਟੀ ਵਾਲੇ ਦਿਨ "ਐਵਾਨੇ-ਗ਼ਜ਼ਲ" ਆਉਂਦੀ ਸੀ।

"ਓ ਗੌਹਰ ਬੇਗਮ ਜੀ, ਬੈਠੇ ਬੈਠੇ ਸੌਂ ਗਏ ?" ਬੀਬੀ ਨੇ ਉਹਨੂੰ ਝੰਜੋੜਿਆ, ਤਾਂ ਉਹ ਅਭੜਵਾਹੀ ਉਠ ਬੈਠੀ।

"ਕੀ ਹੋਇਆ ? ਫੇਰ ਦਰਦ ਵੱਧ ਗਈ ?" ਉਹ ਘਬਰਾਈ ਹੋਈ ਉਠ ਕੇ ਬੈਠ ਗਈ।

"ਬਤੂਲ ਬੇਗਮ ਦੇ ਸੌਹਰਿਆਂ ਤੋਂ ਅਰਦਲੀ ਆਇਆ ਹੈ।"

"ਹੈਂ ? ਕੀ ਖਬਰ ਲਿਆਇਆ ?"

ਉਰਲੇ ਦਾਲਾਨ ਵਿਚ ਲੋਕਾਂ ਨੇ ਘੇਰਾ ਜਿਹਾ ਪਾ ਲਿਆ ਸੀ। ਵਿਚਕਾਰ ਚਿੱਟੀ ਵਰਦੀ ਪਾਈ, ਪਗੜੀ ਵਾਲਾ ਤੇ "ਅਲਫ ਲੈਲਾ" ਦੀ ਬੈਲਟ ਕੱਸੀ, ਇਕ ਕਾਲਾ-ਕਲੂਟਾ ਅਰਦਲੀ ਖੜਾ ਸੀ। ਉਹਦੇ ਹੱਥ ਵਿਚ ਮੋਹਰ ਲੱਗਾ ਇਕ ਵੱਡਾ ਸਾਰਾ ਲਫਾਫਾ ਸੀ।

ਬਤੂਲ ਦੇ ਸੌਹਰੇ। "ਅਲਫ ਲੈਲਾ" ਵਿਚ ਲੋਕ ਇਸੇ ਠਾਠ ਨਾਲ ਰਹਿੰਦੇ ਸਨ। ਹਰ ਗੱਲ ਵਿਚ ਅਸੂਲ ਤੇ ਮਰਿਆਦਾ, ਤੇ ਉਹ ਸਾਰੇ ਨੇਮ ਤੇ ਢੰਗ ਵਰਤੇ ਜਾਂਦੇ ਸਨ ਜਿਹੜੇ ਅੱਜ ਤੋਂ ਪੰਜਾਹ ਸੱਠ ਵਰ੍ਹੇ ਪਹਿਲਾਂ ਉਨ੍ਹਾਂ ਦੇ ਨੱਕੜਦਾਦਿਆਂ ਨੇ ਨੀਅਤ ਕੀਤੇ ਸਨ।

ਬਤੂਲ ਦੇ ਸੌਹਰੇ ਹਾਜੀ ਮਸਕੀਨ ਅਲੀਸ਼ਾਹ ਦੀ ਤੋਤਾਚਸ਼ਮੀ ਸਦਕਾ ਜ਼ਮਾਨੇ ਦੀ ਹਵਾ ਸਾਰੀਆਂ ਰਵਾਇਤਾਂ 'ਤੇ ਪਾਣੀ ਫੇਰਦੀ ਜਾ ਰਹੀ ਸੀ। ਉਨ੍ਹਾਂ ਦੇ ਬਾਪ ਦਾਦਾ ਕਾਫੀ ਸਮੇਂ ਤੀਕ ਹੈਦਰਾਬਾਦ ਦੇ ਨਵਾਬਾਂ ਜਾਗੀਰਦਾਰਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਰਹੇ, ਕਿਉਂਕਿ ਉਹ ਦਰਗਾਹ ਹਜ਼ਰਤ ਰਹਿਮਤ ਅਲੀਸ਼ਾਹ ਦੇ ਸੱਜਾਦਾਨਸ਼ੀਨ

(ਚੇਲੇ) ਹਨ। ਇਹ ਬਹੁਤ ਵੱਡੇ ਫ਼ਕੀਰ ਦਾ ਮਜ਼ਾਰ ਸੀ, ਜਿਥੇ ਹਰ ਮਜ਼ਹਬ ਤੇ ਧਰਮ ਦੇ ਲੋਕ ਮੱਥਾ ਟੇਕਣ ਆਉਂਦੇ ਸਨ।

ਇਸ ਲਈ ਇਹ ਉਹ ਦੌਲਤ ਸੀ, ਜਿਹਨੂੰ ਕਦੀ ਘਾਟ ਨਹੀਂ ਆਈ। ਸਾਰੇ ਦੌਲਤਮੰਦਾਂ ਦੀਆਂ ਹਾਜਤਾਂ ਦੀ ਪੂਰਤੀ ਤੇ ਜਾਗੀਰਦਾਰਾਂ ਦੇ ਵਿਗੜੇ ਕਾਜ ਬਨਾਉਣ ਦਾ ਠੇਕਾ ਆਪ ਅਲਹਾਜ ਮਸਕੀਨ ਅਲੀਸ਼ਾਹ ਦੇ ਮੁਬਾਰਕ ਮੁਸ਼ਕਲਕੁਸ਼ਾ ਹੱਥਾਂ ਵਿਚ ਸੀ। ਪਰ ਪਤਾ ਨਹੀਂ ਕਿਉਂ ਹੁਣ ਇਸ ਖਾਨਦਾਨ ਦੇ ਹੱਥਾਂ ਵਿਚ ਉਹ ਬਖਸ਼ਿਸ਼ ਨਹੀਂ ਸੀ ਰਹੀ, ਤੇ ਇਸ ਦਰਗਾਹ ਤੋਂ ਵੀ ਹਾਜਤਮੰਦ ਲੋਕ ਖਾਲੀ ਹੱਥ ਪਰਤਣ ਲੱਗ ਪਏ ਸਨ। ਮਸਕੀਨ ਅਲੀਸ਼ਾਹ ਤੋਤਾਚਸ਼ਮ ਇਹ ਸੋਚ ਸੋਚ ਕੇ ਹੈਰਾਨ ਸੀ ਕਿ ਰਵਾਇਤਾਂ ਦੇ ਢਹਿੰਦੇ ਇਨ੍ਹਾਂ ਥੰਮ੍ਹਾਂ ਨੂੰ ਕਿਵੇਂ ਥੰਮ੍ਹਣ ? ਜਿਧਰ ਦੇਖੋ ਰਖ ਰਖਾ, ਅਤੇ ਠਾਠ ਬਾਠ ਦੀਆਂ ਮਹਿਫ਼ਲਾਂ ਤਿੱਤਰ ਬਿੱਤਰ ਹੋ ਰਹੀਆਂ ਸਨ।

ਹੁਣ ਇਹ ਹਾਲ ਸੀ ਕਿ ਆਪਣੀਆਂ ਚੌਹਾਂ ਪਤਨੀਆਂ ਨੂੰ ਉਨ੍ਹਾਂ ਦੇ ਅਠਾਰਾਂ ਬੱਚਿਆਂ ਸਮੇਤ ਉਨ੍ਹਾਂ ਨੇ "ਅਲਫ ਲੈਲਾ" ਵਿਚ ਬੰਦ ਕਰ ਦਿੱਤਾ ਸੀ। ਅਤੇ ਆਪ ਅੱਖਾਂ ਬੰਦ ਕਰਕੇ ਦਿਲ ਦੇ ਦੌਰਿਆਂ ਨੂੰ ਘੁੱਟੀ ਦਰਗਾਹ ਦੇ ਇਕ ਹੁਜਰੇ ਵਿਚ ਪਏ ਰਹਿੰਦੇ ਸਨ। ਦਰਗਾਹ "ਅਲਫ ਲੈਲਾ" ਦੇ ਅਹਾਤੇ ਵਿਚ ਹੀ ਸੀ। ਬਲਕਿ ਦਰਗਾਹ ਨੂੰ ਦੁਨੀਆਂ ਦੀ ਹਬੀ ਨਬੀ ਤੋਂ ਬਚਾਉਣ ਲਈ ਸਰਕਾਰ ਨੇ ਜਿਹੜੀ ਜ਼ਮੀਨ ਬਖਸ਼ੀ ਸੀ, ਮਸਕੀਨ ਅਲੀਸ਼ਾਹ ਦੇ ਦਾਦੇ ਨੇ ਉਸ ਉਤੇ ਇਕ ਆਲੀਸ਼ਾਨ ਮਹੱਲ "ਅਲਫ ਲੈਲਾ" ਉਸਾਰ ਲਿਆ ਸੀ, ਤਾਂਕਿ ਉਨ੍ਹਾਂ ਦੀ ਔਲਾਦ ਦਰਗਾਹ ਨੂੰ ਹਰ ਪ੍ਰਕਾਰ ਦੀਆਂ ਬਲਾਵਾਂ ਤੋਂ ਸੁਰੱਖਸ਼ਤ ਰੱਖ ਸਕੇ ਤੇ ਇਸੇ ਮਹੱਲ ਵਿਚ ਬੈਠੀ ਰਹੇ। ਕਹਿੰਦੇ ਹਨ ਇਕ ਵਾਰੀ ਮਸਕੀਨ ਅਲੀਸ਼ਾਹ ਦੇ ਦਾਦੇ ਨੂੰ ਇਕ ਝੌਂਪੜੇ ਵਿਚ ਪਿਆਂ ਦੇਖਿਆ ਤਾਂ ਕਿਹਾ, "ਜਾਹ, ਤੇਰੇ ਲਈ ਅਸੀਂ ਇਕ ਅਲਫ ਲੈਲਾ ਜਹੀ ਕਹਾਣੀ ਵਰਗਾ ਮਹੱਲ ਬਣਵਾ ਦਿਆਂਗੇ—ਇਸ ਲਈ ਉਨ੍ਹਾਂ ਨੇ ਆਪਣੀ ਡਿਉਢੀ ਦਾ ਨਾਂ "ਅਲਫ ਲੈਲਾ" ਹੀ ਰੱਖਿਆ।

ਹੁਣ ਮਸਕੀਨ ਅਲੀਸ਼ਾਹ ਤੋਤਾਚਸ਼ਮੀ ਦਾ ਇਹ ਹਾਲ ਸੀ ਕਿ ਰਹਿਮਤ ਅਲੀਸ਼ਾਹ ਇਕ ਦਿਨ ਮਸਕੀਨ ਅਲੀਸ਼ਾਹ ਦੇ ਦਾਦੇ ਦੇ ਸੁਪਨੇ ਵਿਚ ਆਏ ਅਤੇ ਕਿਹਾ ਕਿ ਫਲਾਣੀ ਥਾਂ ਮੇਰਾ ਮਜ਼ਾਰ ਪੁੱਟ ਕੇ ਪ੍ਰਗਟ ਕੀਤਾ ਜਾਵੇ, ਤਾਂ ਉਨ੍ਹਾਂ ਦੀ ਔਲਾਦ ਕਦੇ ਭੁੱਖੀ ਨਹੀਂ ਮਰੇਗੀ। ਸੋ, ਇਸ ਦਰਗਾਹ ਦੇ ਕ੍ਰਿਸ਼ਮਿਆਂ ਦਾ ਇਹ ਹਾਲ ਸੀ ਕਿ ਵੱਡੇ ਵੱਡੇ ਖੱਬੀ ਖਾਨ ਵੀ ਇਥੇ ਆ ਕੇ ਝੁਕ ਜਾਂਦੇ ਸਨ।

ਹੁਣ ਕੋਈ ਮਸਕੀਨ ਅਲੀਸ਼ਾਹ ਤੋਤਾਚਸ਼ਮੀ ਤੋਂ ਬਾਹਰ ਨਾ ਨਿਕਲਣ ਦਾ ਕਾਰਨ ਪੁੱਛਦਾ ਸੀ, ਤਾਂ ਉਹ ਆਸਮਾਨ ਵੱਲ ਉਂਗਲੀ ਚੁੱਕ ਕੇ ਕਹਿੰਦੇ ਸਨ, "ਮੈਨੂੰ ਜੋ ਹੁਕਮ ਮਿਲਦਾ ਹੈ, ਮੈਂ ਉਸ ਦੀ ਪਾਲਣਾ ਕਰਦਾ ਹਾਂ।"

ਇਸੇ ਕਾਰਨ ਤਾਂ ਇਹ ਗੱਲ ਮਸ਼ਹੂਰ ਸੀ ਕਿ ਮਸਕੀਨ ਅਲੀਸ਼ਾਹ ਦੇ ਤਵੀਤ ਤੇ ਗੰਡੇ ਉਹ ਕੰਮ ਕਰਦੇ ਹਨ ਜੋ ਵਕੀਲਾਂ ਤੇ ਦਲਾਲਾਂ ਦੇ ਹੱਥੋਂ ਵੀ ਨਹੀਂ ਹੋ ਸਕਦਾ।

"ਅਲਫ ਲੈਲਾ" ਦੇ ਠਾਠ ਬਾਠ ਬਾਰੇ ਬੜੀਆਂ ਸ਼ਾਨਦਾਰ ਰਵਾਇਤਾਂ ਪ੍ਰਸਿੱਧ ਸਨ। ਲੋਕ ਕਹਿੰਦੇ ਸਨ ਕਿ ਰਹਿਮਤ ਅਲੀਸ਼ਾਹ ਹਰ ਰਾਤ ਨੂੰ ਮਸਕੀਨ ਅਲੀਸ਼ਾਹ

ਦੇ ਸਰਹਾਣੇ ਇਕ ਹਜ਼ਾਰ ਰੁਪਇਆਂ ਦੀ ਥੈਲੀ ਰੱਖ ਜਾਂਦੇ ਹਨ। ਮਸਕੀਨ ਅਲੀਸ਼ਾਹ ਜਿੰਨਾਂ-ਭੂਤਾਂ ਨੂੰ ਪੜ੍ਹਾਉਂਦੇ ਹਨ ਜੋ ਰੋਜ਼ਾਨਾ ਇਕ ਥੈਲਾ ਭਰ ਕੇ ਕੋਲੇ ਉਨ੍ਹਾਂ ਨੂੰ ਦਿੰਦੇ ਹਨ। ਪਰ ਸਵੇਰੇ ਇਹ ਕੋਲੇ ਸੋਨੇ ਦੇ ਟੁਕੜੇ ਬਣ ਜਾਂਦੇ ਹਨ। ਕੋਈ ਇਨ੍ਹਾਂ ਗੱਲਾਂ ਤੋਂ ਇਨਕਾਰ ਵੀ ਕਿਵੇਂ ਕਰਦਾ ? ਕਿਉਂਕਿ ਇਸ ਡਿਉਢੀ ਦੀਆਂ ਤੀਵੀਂਆਂ ਤੇ ਮੁੰਡੇ ਅਜਿਹਾ ਠਾਠ ਰੱਖਦੇ ਜੋ ਵੱਡੇ ਵੱਡੇ ਮਾਲਦਾਰਾਂ ਨੂੰ ਵੀ ਨਸੀਬ ਨਾ ਹੋਵੇ।

ਇਸੇ ਲਈ ਮਸਕੀਨ ਅਲੀਸ਼ਾਹ ਤੋਤਾਚਸ਼ਮੀ ਦੀਆਂ ਕਰਾਮਾਤਾਂ ਔਰਤਾਂ ਵਿਚ ਬਹੁਤ ਮਸ਼ਹੂਰ ਸਨ। ਕਿਉਂਕਿ ਜਿਸ ਤਰ੍ਹਾਂ ਅਮੀਰਾਂ ਤੇ ਗ਼ਰੀਬਾਂ ਦੇ ਬਾਜ਼ਾਰ ਤੇ ਸੋਸਾਇਟੀ ਅਲਗ ਅਲਗ ਹੁੰਦੇ ਹਨ, ਉਸੇ ਤਰ੍ਹਾਂ ਦਰਗਾਹਾਂ ਤੇ ਮੰਦਿਰ ਵੀ ਵੰਡੇ ਜਾਂਦੇ ਹਨ।

ਰਹਿਮਤ ਅਲੀਸ਼ਾਹ ਦੇ ਮਜ਼ਾਰ ਦੀ ਸੋਨੇ ਦੀ ਜਾਲੀ, ਸੁੱਚੇ ਮੋਤੀਆਂ ਦਾ ਸ਼ਾਮਿਆਨਾ ਤੇ ਆਲੀਸ਼ਾਨ ਇਮਾਰਤ ਦੀ ਇਕ ਇਕ ਇੱਟ ਉਨ੍ਹਾਂ ਪ੍ਰਸਿੱਧ ਸਖੀ-ਦਾਤਿਆਂ ਦਾ ਨਜ਼ਰਾਨਾ ਸੀ, ਜਿਨ੍ਹਾਂ ਨੇ ਅਸਫ਼ੀਆ ਰਾਜ ਦੀ ਨੀਂਹ ਰੱਖੀ ਸੀ। ਇਸੇ ਲਈ ਵੱਡੀਆਂ ਵੱਡੀਆਂ ਬੇਗਮਾਂ ਇਥੇ ਆ ਕੇ ਸਿਜਦੇ ਕਰਦੀਆਂ ਸਨ ਅਤੇ ਆਪਣੀ ਕਿਸੇ ਸੌਂਕਣ ਦੀ ਮੌਤ ਦਾ ਵਰ ਲੈ ਕੇ ਉਠਦੀਆਂ।

ਬੜੇ ਬੜੇ ਵੱਡੇ ਜਾਗੀਰਦਾਰ ਆਉਂਦੇ ਤੇ ਆਪਣੇ ਦੁਸ਼ਮਣਾ ਦੀ ਸ਼ਿਕਸਤ ਦਾ ਐਲਾਨ ਲੈ ਜਾਂਦੇ। ਇਥੋਂ ਤੀਵੀਂਆਂ ਨੇ ਗੋਦਾਂ ਭਰੀਆਂ ਤੇ ਮਰਦਾਂ ਨੇ ਤਿਜੋਰੀਆਂ। ਉਰਸ ਹੁੰਦਾ ਤਾਂ ਇਕ ਹਜ਼ਾਰ ਫ਼ਕੀਰਾਂ ਨੂੰ ਖਾਣਾ ਖੁਆਇਆ ਜਾਂਦਾ।

ਮਸਕੀਨ ਅਲੀਸ਼ਾਹ ਬੜੀ ਮਸਕੀਨ ਜਹੀ ਸ਼ਕਲ ਬਣਾ ਕੇ ਆਖਦਾ ਸੀ ਕਿ ਫ਼ਕੀਰ ਤਾਂ ਖ਼ੁਦ ਦਾਣੇ ਦਾਣੇ ਦਾ ਮੁਹਤਾਜ ਹੈ। ਇਹਦੀ ਭਲਾ ਕੀ ਤਾਕਤ ਕਿ ਇਕ ਹਜ਼ਾਰ ਫ਼ਕੀਰਾਂ ਨੂੰ ਖਾਣਾ ਖੁਆਏ ! ਇਹ ਸਭ ਪੀਰ ਮੁਰਸ਼ਦ ਦੀ ਬਰਕਤ ਹੈ। ਉਨ੍ਹਾਂ ਦਾ ਕ੍ਰਿਸ਼ਮਾ ਹੈ।

ਇਸੇ ਲਈ ਮਸਕੀਨ ਅਲੀਸ਼ਾਹ ਦਾ ਗੋਰਾ ਚਿੱਟਾ ਰੰਗ, ਖ਼ਿਜ਼ਾਬ ਲੱਗੀ ਕਾਲੀ ਦਾੜ੍ਹੀ ਵਾਲਾ ਚਿਹਰਾ ਜ਼ੁਲਫ਼ਾਂ ਵਿਚਕਾਰ ਚੰਦ ਵਾਂਗ ਦਮਕਦਾ ਸੀ। ਜਿਸ ਵੇਲੇ ਉਹ ਕਾਲਾ ਚਮਚਮ ਕਰਦਾ ਅਮਾਮਾ (ਟੋਪੀ) ਪਹਿਨ, ਸਿਰ 'ਤੇ ਰੁਮਾਲ ਬੰਨ੍ਹ ਕੇ ਹੱਥ ਵਿਚ ਤਸਬੀਹ ਫੜੀ ਆਪਣੀਆਂ ਲਾਲ ਲਾਲ, ਵੱਡੀਆਂ ਅੱਖਾਂ ਉਤਾਂਹ ਚੁੱਕ ਕੇ ਕਿਸੇ ਬੀਬੀ ਨੂੰ ਆਸ਼ੀਰਵਾਦ ਦਿੰਦੇ ਸਨ ਤਾਂ ਇਕ ਅਜੀਬ ਜਿਹਾ ਨੂਰ ਚੌਹੀਂ ਪਾਸੀਂ ਫੈਲ ਜਾਂਦਾ ਸੀ। ਫਰਿਸ਼ਤੇ ਆਪਣੇ ਨੀਲੇ ਪੰਖ ਪਹਿਰਾਵੇ ਵਿਚ ਜੜੀ ਇਧਰ ਉਧਰ ਘੁੰਮਦੇ। ਕਹਿਕਸ਼ਾਂ ਦਾ ਰਸਤਾ ਮਸਕੀਨ ਅਲੀਸ਼ਾਹ ਦੇ ਪੈਰਾਂ ਹੇਠੋਂ ਹੋ ਕੇ ਸਵਰਗ ਤੀਕ ਚਮਕਦਾ ਦਿੱਸਦਾ।

ਫਿਰ ਆਪਣਾ ਆਪ ਗਾਇਬ ਹੋਣ ਲੱਗਦਾ। ਗੁਨਾਹਗਾਰ ਸਰੀਰ ਝਰਝਰ ਕਰਨ ਲੱਗਦਾ ਤੇ ਨੰਗੀ ਰੂਹ ਸ਼ਰਮਾ ਕੇ ਚਾਹੁੰਦੀ ਕਿ ਮਸਕੀਨ ਅਲੀਸ਼ਾਹ ਵਿਚ ਸਮਾ ਜਾਵੇ।

ਮਸਕੀਨ ਅਲੀਸ਼ਾਹ ਨੂੰ ਤ੍ਰੀਮਤਾਂ ਦੀ ਇਸ ਅੱਤ ਦੀ ਸ਼ਰਧਾ ਨੇ ਬੜਾ ਪਰੇਸ਼ਾਨ ਕੀਤਾ ਹੋਇਆ ਸੀ। ਸੁਣਿਆ ਹੈ ਮੁਰਾਦ ਅਲੀ ਦੀ ਜੁਆਨ ਧੀ ਤਾਂ ਇਸੇ ਲਈ ਪਾਗਲ ਹੋ ਗਈ ਸੀ। ਰਾਤਾਂ ਨੂੰ ਉਠ ਉਠ ਕੇ ਮਸਕੀਨ ਅਲੀਸ਼ਾਹ ਨੂੰ ਹਾਕਾਂ

ਮਾਰਦੀ ਸੀ। ਉਹਦੀ ਲੰਮੀ ਬੀਮਾਰੀ ਤੋਂ ਤੰਗ ਆ ਕੇ ਇਕ ਦਿਨ ਮੁਰਾਦ ਅਲੀ ਆਪਣੀ ਧੀ ਨੂੰ ਲਿਆਇਆ, ਤੇ ਮਸਕੀਨ ਅਲੀਸ਼ਾਹ ਤੌਤਾਚਸ਼ਮੀ ਦੇ ਕਦਮਾਂ 'ਤੇ ਸੁੱਟ ਦਿੱਤੀ।

ਮਸਕੀਨ ਅਲੀਸ਼ਾਹ ਦੀ ਸਮਝ ਵਿਚ ਨਾ ਆਇਆ ਕਿ ਇਕ ਮੁਟਿਆਰ ਤੇ ਅਣਜਾਣ ਕੁੜੀ ਨੂੰ ਕਿਵੇਂ ਆਪਣੇ ਹੁਜਰੇ ਵਿਚ ਪਈ ਰਹਿਣ ਦੇਵੇ! ਆਖਰਕਾਰ ਉਨ੍ਹਾਂ ਦੀ ਉੱਤਮ ਸੋਚ ਕੰਮ ਆਈ ਤੇ ਉਨ੍ਹਾਂ ਨੇ ਉਸ ਕੁੜੀ ਨਾਲ ਨਿਕਾਹ ਕਰ ਲਿਆ।

"ਅਲਫ ਲੈਲਾ" ਦਾ ਇਕ ਕਮਰਾ ਇਸ ਕੁੜੀ ਨੂੰ ਦੇ ਦਿੱਤਾ ਗਿਆ। ਫਿਰ ਕੀ ਸੀ? ਮਸਕੀਨ ਅਲੀਸ਼ਾਹ ਦੀ ਇਸ ਬਖਸ਼ਿਸ਼ ਦੀ ਧੁੰਮ ਪੈ ਗਈ। ਸਾਰੇ ਨਵਾਬਾਂ ਜਾਗੀਰਦਾਰਾਂ ਦੀਆਂ ਬੇਗਮਾਂ ਨੂੰ ਸਸਤਾ ਨੁਸਖ਼ਾ ਹੱਥ ਆ ਗਿਆ।

ਦੂਜੇ ਪਾਸੇ ਕੁੜੀਆਂ ਸਨ ਕਿ ਚੜ੍ਹਦੀ ਜੁਆਨੀ ਦੀ ਖੁਮਾਰੀ ਵਿਚ ਗੁਆਚਣ ਦੀ ਬਜਾਏ ਮਸਕੀਨ ਅਲੀਸ਼ਾਹ ਦੀ ਸ਼ਕਲ ਦੇਖਦਿਆਂ ਹੀ ਲੋਟਨ ਕਬੂਤਰੀਆਂ ਬਣ ਜਾਂਦੀਆਂ। ਇਸ ਤਰ੍ਹਾਂ "ਅਲਫ ਲੈਲਾ" ਦੇ ਅਹਾਤੇ ਵਿਚ ਨਵੇਂ ਨਵੇਂ ਕਮਰਿਆਂ ਵਿਚ ਵਾਧਾ ਹੁੰਦਾ ਗਿਆ ਤੇ ਵਿਚਾਰੇ ਮਸਕੀਨ ਅਲੀਸ਼ਾਹ ਨੂੰ ਕਈ ਪੁਰਾਣੀਆਂ ਵਫ਼ਾਦਾਰ ਪਤਨੀਆਂ ਨੂੰ ਸਿਰਫ਼ ਇਸ ਲਈ ਤਲਾਕ ਦੇਣਾ ਪਿਆ, ਕਿਉਂਕਿ ਅੱਲਾ ਮੀਆਂ ਨੇ ਇਕੋ ਸਮੇਂ ਚਾਰ ਤੋਂ ਵੱਧ ਨਿਕਾਹ ਜਾਇਜ਼ ਨਹੀਂ ਦੱਸੇ ਸਨ।

ਪਰ ਮੁਕਤੀ ਦੀ ਭਾਲ ਵਿਚ ਭਟਕਣ ਵਾਲੀਆਂ ਇਹ ਆਤਮਾਵਾਂ ਇਨ੍ਹਾਂ ਕਮਰਿਆਂ ਵਿਚ ਵੀ ਇੰਝ ਤੜਫਦੀਆਂ ਸਨ ਜਿਵੇਂ ਜਾਲ ਵਿਚ ਮੱਛੀਆਂ। ਕੰਧਾਂ ਨਾਲ ਸਿਰ ਭੰਨਦੀਆਂ, ਬੱਚਿਆਂ ਨੂੰ ਕੁੱਟਦੀਆਂ, ਸੌਂਕਣਾਂ ਨਾਲ ਲੜਦੀਆਂ ਅਲੀਸ਼ਾਹ ਦੀ ਸੂਰਤ ਦੇਖ ਕੇ ਬੇਹੋਸ਼ ਹੋ ਜਾਂਦੀਆਂ।

ਲੋਕ ਆਖਦੇ ਸਨ ਕਿ ਮਸਕੀਨ ਅਲੀਸ਼ਾਹ ਦੇ ਘਰ ਇੰਨੇ ਹੀਰੇ ਹਨ ਕਿ ਉਥੇ ਹਰ ਤੀਵੀਂ ਹੀਰਾ ਚੱਟ ਕੇ ਮਰਦੀ ਹੈ।

ਵਾਹਿਦ ਹੁਸੈਨ ਨੇ ਵੀ ਜਦ "ਅਲਫ ਲੈਲਾ" ਦੇ ਇਨ੍ਹਾਂ ਸ਼ਾਹੀ ਠਾਠ ਬਾਠਾਂ ਦੇ ਕਿੱਸੇ ਸੁਣੇ ਤਾਂ ਉਨ੍ਹਾਂ ਦੀ ਵੀ ਰਾਲ ਟਪਕ ਪਈ। ਕਿਉਂਕਿ ਜਦ ਤੋਂ ਜਾਗੀਰ ਦੀ ਬੇੜੀ ਡਗਮਗਾਉਣ ਲੱਗੀ ਸੀ ਤਾਂ ਉਹ ਬਚਾਓ ਵਾਸਤੇ ਚੌਹੀਂ ਪਾਸੀਂ ਹੱਥ ਪੈਰ ਮਾਰ ਰਹੇ ਸਨ। ਉਨ੍ਹਾਂ ਨੇ ਰਾਸ਼ਦ ਦੀ ਸ਼ਾਦੀ ਸ਼ਹਿਰ ਦੇ ਸਭ ਤੋਂ ਵੱਡੇ ਵਪਾਰੀ ਦੀ ਧੀ ਰਜ਼ੀਆ ਨਾਲ ਕੀਤੀ ਸੀ। ਬਸ਼ੀਰ ਬੇਗਮ ਤੇ ਬਤੂਲ ਬੇਗਮ ਵੀ ਆਪਣੀ ਸ਼ਕਲ-ਸੂਰਤ ਵਿਚ "ਐਵਾਨੇ ਗ਼ਜ਼ਲ" ਦੀਆਂ ਸਮੂਹ ਰਵਾਇਤਾਂ ਨੂੰ ਸਮੇਟ ਲਿਆਈਆਂ ਸਨ। ਇਸ ਲਈ ਉਨ੍ਹਾਂ ਨੇ ਬਸ਼ੀਰ ਬੇਗਮ ਵਾਸਤੇ ਤਾਂ ਲੰਡਨ ਪੜ੍ਹੇ ਹੈਦਰ ਅਲੀ ਖਾਂ ਨੂੰ ਚੁਣਿਆ, ਕਿਉਂਕਿ ਬਸ਼ੀਰ ਬੇਗਮ ਬੇਹੱਦ ਤੇਜ਼ ਸੁਭਾਅ ਵਾਲੀ ਘੁਮੰਡੀ ਤੇ ਬੜਬੋਲੀ ਸੀ। ਪਰ ਬਤੂਲ ਬੇਗਮ ਆਪਣੀ ਮਾਂ ਦੀ ਸੁੰਦਰਤਾ ਦੇ ਨਾਲ ਨਾਲ ਸੁਭਾਅ ਵੀ ਉਹੀ ਲਿਆਈ ਸੀ—ਚੁੱਪਚਾਪ। ਆਪਣੇ ਆਪ ਵਿਚ ਗੁੰਮ ਤੇ ਹਾਲਾਤ ਅੱਗੇ ਸਮਰਪਣ ਲਈ ਤਿਆਰ। ਇਸੇ ਲਈ ਮਸਕੀਨ ਅਲੀਸ਼ਾਹ ਨੇ ਆਪਣੇ ਬੇਟੇ ਹਮਾਯੂੰ ਅਲੀਸ਼ਾਹ ਲਈ ਸ਼ਾਦੀ ਦਾ ਸੁਨੇਹਾ ਬਤੂਲ ਬੇਗਮ ਲਈ ਭੇਜਿਆ ਤਾਂ "ਐਵਾਨੇ ਗ਼ਜ਼ਲ" ਵਿਚ

ਖ਼ੁਸ਼ੀਆਂ ਛਾ ਗਈਆਂ ।

ਬਤੂਲ ਬੇਗਮ ਹੁਣ ਸੌਹਰਿਆਂ ਤੋਂ ਪੇਕੇ ਆਈ ਸੀ ਤਾਂ ਨਾਲ ਦੋ ਪਹਿਰੇਦਾਰ ਤੇ ਇਕ ਸੇਵਕਾ ਵੀ ਆਈ । ਪੇਕਿਆਂ ਤੋਂ ਛੁੱਟ ਉਸ ਨੂੰ ਕਿਸੇ ਥਾਂ ਜਾਣ ਦੀ ਆਗਿਆ ਨਹੀਂ ਸੀ, ਕਿਉਂਕਿ ਇਹ ਮੁਰਸ਼ਦ ਪੀਰਾਂ ਦੀ ਰੀਤ ਸੀ ਕਿ ਲੋਕ ਉਨ੍ਹਾਂ ਦੇ ਘਰ ਆਣ ਕੇ ਹਾਜ਼ਰੀ ਭਰਨ, ਉਹ ਆਪ ਕਦੀ ਆਪਣਾ ਬੂਹਾ ਨਾ ਟੱਪਣ । ਪੇਕੇ ਜਾਣ ਤੋਂ ਪਹਿਲਾਂ ਬਤੂਲ ਬੇਗਮ ਨੂੰ ਵੀ ਇਕ ਅਰਜ਼ੀ ਮਸਕੀਨ ਅਲੀਸ਼ਾਹ ਦੇ ਦਰਬਾਰ ਵਿਚ ਪੇਸ਼ ਕਰਨੀ ਪਈ ਸੀ, ਤਦ ਇਹ ਹੁਕਮ ਜਾਰੀ ਹੋਇਆ । ਇਹ ਲੋੜ ਇਸ ਕਰਕੇ ਪਈ ਕਿ ਮਸਕੀਨ ਅਲੀਸ਼ਾਹ ਦੀਆਂ ਕਈ ਪਤਨੀਆਂ ਇਸ ਤਰ੍ਹਾਂ ਪੇਕੇ ਜਾਣ ਦੇ ਝੂਠੇ ਬਹਾਨੇ ਘੜ ਕੇ ਭੱਜ ਗਈਆਂ ਸਨ । ਇਸ ਤਰ੍ਹਾਂ ਕਈ ਦਿਨ ਦਫਤਰੀ ਕਾਰਵਾਈ ਵਿਚ ਲੰਘ ਜਾਂਦੇ । "ਅਲਫ ਲੈਲਾ" ਵਿਚ ਹਰ ਕੰਮ ਲਈ ਸਮਾਂ ਨੀਅਤ ਸੀ ।

ਮਸਕੀਨ ਅਲੀਸ਼ਾਹ ਕਹਿੰਦੇ ਸਨ ਕਿ ਫ਼ਕੀਰ ਦੀ ਕੁਟੀਆ ਹੈ, ਇਥੇ ਪੈਰ ਮੌਲਾ ਦੀ ਮਰਜ਼ੀ ਲੈ ਕੇ ਚੁੱਕਣਾ ਪੈਂਦਾ ਹੈ, ਕਿਸੇ ਜਗੀਰਦਾਰ ਦੀ ਡਿਉਢੀ ਨਹੀਂ ਕਿ ਮਨ-ਚਾਹੀ ਮੌਜ ਉਡਾਓ ।

ਜਦ ਕਦੀ ਬਤੂਲ ਬੇਗਮ ਤੇ ਹਮਾਯੂ ਅਲੀਸ਼ਾਹ ਵਾਹਿਦ ਹੁਸੈਨ ਦੇ ਘਰ ਆਉਂਦੇ ਤਾਂ ਕਈ ਦਿਨ ਪਹਿਲਾਂ ਚਿੱਠੀ ਪੱਤਰ ਆਰੰਭ ਹੋ ਜਾਂਦਾ । ਨੀਅਤ ਦਿਨ ਤੇ ਹਮਾਯੂੰ ਅਲੀਸ਼ਾਹ ਪਧਾਰਦੇ । ਹਮਰੂ ਦੀ ਲਾਲ ਸ਼ੇਰਵਾਨੀ, ਸੁਨਹਿਰੀ ਸ਼ਮਲਾ, ਅਤਰ ਵਿਚ ਮਹਿਕਦੇ ਝਿਲਮਿਲਾਉਂਦੀਆਂ ਹੀਰਿਆਂ ਦੀਆਂ ਅੰਗੂਠੀਆਂ ਵਾਲੇ ਹੱਥਾਂ ਨਾਲ ਰੁਮਾਲ ਮੂੰਹ ਨਾਲ ਲਾਈ ਜਿਸ ਕਾਰ 'ਚੋਂ ਉੱਤਰਦੇ ਉਸ ਉਤੇ "ਅਲਫ ਲੈਲਾ" ਦਾ ਬੋਰਡ ਲੱਗਾ ਹੁੰਦਾ । ਜਿਹੜੀਆਂ ਟੋਕਰੀਆਂ ਵਿਚ ਉਨ੍ਹਾਂ ਦੇ ਨਾਲ ਮੇਵਾ ਮਠਿਆਈ ਆਉਂਦੀ ਉਨ੍ਹਾਂ ਉਪਰ "ਅਲਫ ਲੈਲਾ" ਦੀ ਚਿੱਟ ਲੱਗੀ ਹੋਈ ਹੁੰਦੀ । ਮਸਕੀਨ ਅਲੀਸ਼ਾਹ ਦੱਸਦੇ ਸਨ ਕਿ ਇਹ ਸਾਰੀਆਂ ਚੀਜ਼ਾਂ ਦਰਗਾਹ ਦੀ ਮਲਕੀਅਤ ਹਨ ਕਿਉਂਕਿ ਰਹਿਮਤ ਅਲੀਸ਼ਾਹ ਦੀ ਦੇਣ ਹਨ । ਇਸ ਲਈ ਮੇਰਾ ਕੀ ਅਧਿਕਾਰ ਹੈ ?

ਬਤੂਲ ਬੇਗਮ ਦੇ ਵਿਆਹ ਨੂੰ ਇਹ ਪੰਜਵਾਂ ਸਾਲ ਸੀ ਤੇ ਹੁਣ ਉਹ ਮਸਕੀਨ ਅਲੀਸ਼ਾਹ ਦੇ ਲਈ ਤੀਜਾ ਸਜਾਦਾ ਨਸ਼ੀਨ (ਵਾਰਿਸ) ਪੈਦਾ ਕਰਨ ਵਾਲੀ ਸੀ ।

"ਅਲਫ ਲੈਲਾ" ਤੋਂ ਜਿਹੜਾ ਰੁੱਕਾ ਅੱਜ ਆਇਆ ਸੀ ਉਹ ਤੁਕਾਂਤ ਭਰਪੂਰ ਤੇ ਠੱਸੇਦਾਰ ਉਰਦੂ ਵਿਚ ਲਿਖਿਆ ਹੋਇਆ ਸੀ । ਪਹਿਲਾਂ ਬੀਬੀ ਨੇ ਇਹਨੂੰ ਗੌਰ ਨਾਲ ਦੇਖਿਆ ਤੇ ਅਨੁਮਾਨ ਲਾਇਆ ਕਿ ਇਸ ਵਿਚ ਕੀ ਲਿਖਿਆ ਹੋ ਸਕਦਾ ਹੈ । ਫਿਰ ਉਹ ਰੁੱਕਾ ਰਜ਼ੀਆ ਦੇ ਕੋਲ ਪਹੁੰਚਾਇਆ ਗਿਆ । ਉਸ ਨੇ ਆਪਣੇ ਢਿੱਡ ਵਿਚ ਮੱਚੇ ਤੂਫਾਨ ਨੂੰ ਸੰਭਾਲਦਿਆਂ ਵਾਰ ਵਾਰ ਪੜ੍ਹਨ ਦੀ ਕੋਸ਼ਿਸ਼ ਕੀਤੀ । ਭਾਵੇਂ ਉਹਨੇ ਮੈਟ੍ਰਿਕ ਤੀਕ ਪੜ੍ਹਿਆ ਸੀ, ਤਾਂ ਵੀ ਉਹਨੂੰ ਉਰਦੂ ਮਸਾਂ ਮਸਾਂ ਆਉਂਦੀ ਸੀ । ਪਰ ਲੰਗੜੀ ਫੂਪੋ ਨੂੰ ਤਾਂ ਐਬ ਕੱਢਣ ਦੀ ਆਦਤ ਸੀ, ਇਸ ਲਈ ਉਹ ਕਈ ਵਾਰ ਇਸ਼ਾਰਿਆਂ ਨਾਲ ਆਖ ਚੁੱਕੀ ਸੀ ਕਿ ਦੁਲਹਨ ਦੀ ਪੜ੍ਹਾਈ ਬਾਰੇ ਸਾਨੂੰ ਸਾਫ ਧੋਖਾ

ਦਿੱਤਾ ਗਿਆ ਹੈ ।

ਆਖਰ ਰਾਸ਼ਦ ਨੂੰ ਬਾਹਰੋਂ ਸੱਦਿਆ ਗਿਆ ।

ਰਾਸ਼ਦ ਨੇ ਮੈਟ੍ਰਿਕ ਤੋਂ ਇੰਜਨੀਅਰੀ ਤਕ ਦੇ ਸਾਰੇ ਇਮਤਿਹਾਨ ਫਸਟ ਡਵੀਯਨ ਵਿਚ ਪਾਸ ਕੀਤੇ ਸਨ । ਇਸ ਦੇ ਬਾਵਜੂਦ ਉਹ ਰੁੱਕਾ ਫਰ ਫਰ ਤਾਂ ਨਾ ਪੜ੍ਹ ਸਕਿਆ, ਪਰ ਇਹ ਭਾਵ ਕੱਢ ਕੇ ਦੱਸ ਦਿੱਤਾ ਕਿ "ਦੁਲਹਨ ਬੇਗਮ ਤੀਜੇ ਪੁੱਤਰ ਦੇ ਆਉਣ ਦੀ ਉਡੀਕ ਕਰ ਰਹੀ ਹੈ । ਇਸ ਲਈ ਦੁਲਹਨ ਦੀ ਮਾਤਾ ਤੇ ਦੂਜੀਆਂ ਸੁਆਣੀਆਂ ਨੂੰ ਸੂਚਨਾ ਦਿੱਤੀ ਜਾਂਦੀ ਹੈ ਤਾਂਕਿ ਯਾਦ ਰਹੇ ਅਤੇ ਵੇਲੇ ਸਿਰ ਪਤਾ ਹੋਵੇ ।"

ਇਹ ਰੁੱਕਾ ਕੱਲ੍ਹ ਦਾ ਤੁਰਿਆ ਹੋਇਆ ਹੋਣੈਂ ਤੇ ਹੁਣ ਤੀਕ ਬਤੂਲ ਬੇਗਮ ਦਾ ਬੱਚਾ ਖ਼ੈਰ ਨਾਲ ਬਾਰਾਂ-ਤੇਰਾਂ ਘੰਟਿਆਂ ਦਾ ਹੋ ਗਿਆ ਹੋਣਾ ਏ ।"

"ਅੱਲ੍ਹਾ, ਸ਼ੁਕਰ ।" ਫਾਤਮਾ ਬੇਗਮ ਸਿਰ ਉਪਰ ਫਟੀ ਹੋਈ ਸਾੜ੍ਹੀ ਦਾ ਪੱਲੂ ਖਿੱਚਦੀ ਹੋਈ ਆਈ ।

"ਭਾਬੀ ਪਾਸ਼ਾ, ਤੂੰ ਦੋਹਤਿਆਂ ਪੋਤਿਆਂ ਵਿਚ ਖੇਡੇਂ । ਅੱਲ੍ਹਾ ਕਰੇ ਬੱਚਾ ਤੇ ਉਹਦੀ ਮਾਂ ਠੀਕ ਠਾਕ ਹੋਵਣ । ਭਾਬੀ ਪਾਸ਼ਾ, ਮੈਂ ਵੀ ਚਲਾਂ ਤੁਹਾਡੇ ਨਾਲ ਬਤੂਲ ਪਾਸ਼ਾ ਨੂੰ ਵੇਖਣ ਲਈ ?" ਫਾਤਮਾ ਬੇਗਮ ਨੇ ਬੜੇ ਚਾਅ ਨਾਲ ਪੁੱਛਿਆ ।

"ਤੂੰ ?" ਰਜ਼ੀਆ ਨੇ ਉਹਦੇ ਵੱਲ ਗੌਹ ਨਾਲ ਦੇਖਿਆ ।—ਮੈਲੀ ਸਾੜ੍ਹੀ, ਪਾਟਿਆ ਹੋਇਆ ਕੁਰਤਾ, ਨੰਗੇ ਪੈਰ ! ਫਾਤਮਾ ਬੇਗਮ ਨੂੰ ਨਾਲ ਭੇਜਣ ਦਾ ਭਾਵ ਸੀ ਕਿ ਬੀਬੀ ਉਹਨੂੰ ਆਪਣਾ ਇਕ ਪੁਰਾਣਾ ਜੋੜਾ ਪਹਿਨਣ ਨੂੰ ਦੇਵੇ । ਕੈਸਰ ਵਾਸਤੇ ਵੀ ਚਾਂਦ ਦੀ ਇਕ ਪੁਰਾਣੀ ਫਰਾਕ ਹੋਵੇ, ਫਿਰ ਉਹਦੇ ਵਾਲਾਂ ਲਈ ਤੇਲ । ਭਲਾ ਅਜਿਹੇ ਲੋਕਾਂ ਨੂੰ ਕੁੜਮਾਂ ਦੇ ਲੈ ਜਾਣ ਨਾਲ ਕੀ ਰੋਹਬ ਪੈਣਾ ਹੋਇਆ ?

"ਹੁਣ ਤੂੰ ਕਿਥੇ ਜਾਵੇਂਗੀ ਫਾਤਮਾ ਬੇਗਮ, ਸਾਰੇ ਕੰਮ ਚੌਪਟ ਹੋ ਜਾਣਗੇ । ਅੱਜ ਦੁਲਹਨ ਬੇਗਮ ਦੀ ਤਬੀਅਤ ਵੀ ਠੀਕ ਨਹੀਂ ਹੈ ।"

ਬੀਬੀ ਨੂੰ ਘਰ ਆਈ ਨੂੰ ਤੀਹ ਵਰ੍ਹੇ ਹੋ ਗਏ ਸਨ, ਪਰ ਉਹਦੀ ਹਰ ਗੱਲ ਦਾ ਉੱਤਰ ਲੰਗੜੀ ਫੂਪੋ ਹੀ ਦਿੰਦੀ ਸੀ ਤੇ ਹੁਣ ਉਹਦੀ ਨੂੰਹ ਨਿੱਬੜ ਲੈਂਦੀ ਸੀ । ਉਹ ਕੇਵਲ ਹਸਤਾਖਸ਼ਰ ਜਹੇ ਪਾਉਂਦੀ ਚਲੀ ਜਾਂਦੀ ਸੀ ।

"ਅੱਛਾ ਅੱਛਾ ।" ਫਾਤਮਾ ਬੇਗਮ ਸਹਿਮ ਕੇ ਪਰ੍ਹੇ ਹੋ ਗਈ । ਉਹਨੇ ਬੜੇ ਜੋਸ਼ ਵਿਚ ਆ ਕੇ ਇਹ ਗੱਲ ਤਾਂ ਕਹਿ ਦਿੱਤੀ ਸੀ, ਪਰ ਇਹ ਆਸ ਨਹੀਂ ਸੀ ਕਿ ਲੰਗੜੀ ਫੂਪੋ ਇੰਨੇ ਵਿੱਕੇਪਨ ਨਾਲ ਉੱਤਰ ਦੇਵੇਗੀ ।

"ਅੰਮੀ ਅੰਮੀ, ਮੈਂ ਵੀ ਜਾਵਾਂਗੀ ।" ਘਰ ਵਿਚ ਕਿਤੇ ਜਾਣ ਦੀ ਤਿਆਰੀ ਦੇਖ ਕੇ ਕੈਸਰ ਵੀ ਮਚਲਣ ਲੱਗੀ ।

"ਮੰਮੀ, ਦੇਖੋ ਕੈਸਰ ਵੀ ਤੁਹਾਡੇ ਤੇ ਬੀਬੀ ਨਾਲ ਜਾਣ ਦੀ ਜ਼ਿਦ ਕਰ ਰਹੀ ਏ ।" ਚਾਂਦ ਨੇ ਵੀ ਆਪਣੀ ਮਾਂ ਬਸ਼ੀਰ ਬੇਗਮ ਨੂੰ ਕਿਹਾ ।

"ਇਹ ਏਦਾਂ ਨਹੀਂ ਮੰਨਣ ਲੱਗੀ । ਹੁਣੇ ਬਲਦੀ ਲੱਕੜੀ ਨਾਲ ਇਹਦੀ ਖਬਰ ਲੈਂਦੀ ਹਾਂ ।" ਬਸ਼ੀਰ ਬੇਗਮ ਮਿੱਸ ਲਾ ਕੇ ਚੂਨੇ ਦੀ ਕੰਧ ਉਪਰ ਲੱਗੇ ਸ਼ੀਸ਼ੇ ਵਿਚ ਆਪਣਾ ਮੂੰਹ ਦੇਖਦੀ ਬੋਲੀ ।

"ਚੁੱਪ ਚੁੱਪ ਮੁਰਦਾਰ", ਫਾਤਮਾ ਬੇਗਮ ਛੇਤੀ ਨਾਲ ਉੱਠੀ ਤੇ ਕੈਸਰ ਨੂੰ ਧੂਹ ਕੇ ਚੁੱਲ੍ਹੇ ਵੱਲ ਲੈ ਜਾਣ ਲੱਗੀ। ਪਰ ਕੈਸਰ ਹੋਰ ਵੀ ਫੈਲ ਗਈ। ਇਸ 'ਤੇ ਬਸ਼ੀਰ ਬੇਗਮ ਦਾ ਪਾਰਾ ਚੜ੍ਹ ਗਿਆ। ਉਂਝ ਵੀ ਉਸ ਨੂੰ ਕੈਸਰ ਦੇ ਲੰਮੇ ਵਾਲਾਂ ਨਾਲ ਬੜੀ ਚਿੜ੍ਹ ਸੀ। ਤੇ ਉਹ ਕਾਰਨ ਅਕਾਰਨ ਕੈਸਰ ਦੀ ਗੁੱਤ ਫੜ ਕੇ ਉਹਨੂੰ ਮਾਰਦੀ ਰਹਿੰਦੀ ਸੀ।

"ਠਹਿਰ, ਮੈਂ ਆਉਂਦੀ ਹਾਂ। ਬਸ਼ੀਰ ਬੇਗਮ ਨੇ ਆਪਣੇ ਮੋਢਿਆਂ ਤੀਕ ਲੰਮੇ ਵਾਲਾਂ ਵਿਚ ਕੰਘੀ ਕਰਦੀ ਨੇ ਕਿਹਾ। ਉਹਦੇ ਵਾਲ ਕਿਸੇ ਵੀ ਦਵਾ ਨਾਲ ਨਹੀਂ ਵਧੇ, ਇਸ ਲਈ ਚਾਂਦ ਵੀ ਕੈਸਰ ਦੇ ਲੰਮੇ ਵਾਲਾਂ ਤੋਂ ਬੜਾ ਸੜਦੀ ਸੀ। ਆਮ ਤੌਰ ਤੇ ਆਪਣੀ ਮਾਂ ਦੀ ਗੋਦੀ ਵਿਚ ਲੇਟ ਕੇ ਪੁੱਛਦੀ, "ਮੰਮੀ, ਮੇਰੇ ਵਾਲ ਕੈਸਰ ਦੇ ਵਾਲਾਂ ਜਿੱਡੇ ਕਦ ਹੋਣਗੇ ?"

"ਨਾਂ ਨਾ ਲੈ ਤੂੰ ਮੇਰੇ ਕੋਲ ਉਸ ਉੱਜੜੇ ਮੂੰਹ ਵਾਲੀ ਦਾ।" ਬਸ਼ੀਰ ਬੇਗਮ ਗੁੱਸੇ ਵਿਚ ਆ ਗਈ।

"ਮੈਂ ਵੀ ਛੋਟਾ ਬੱਚਾ ਦੇਖਣ ਜਾਵਾਂਗੀ।" ਕੈਸਰ ਜ਼ਿਦ ਕਰੀ ਜਾ ਰਹੀ ਸੀ।

"ਅੱਲ੍ਹਾ ਮੀਆਂ, ਰਹਿਮ ਕਰ। ਮੇਰੀ ਧੀ ਰਾਜ਼ੀ ਹੋਵੇ।" ਬੀਬੀ ਮੂੰਹ ਵਿਚ ਅਸੀਸਾਂ ਦਿੰਦੀ ਜਾਣ ਲਈ ਤਿਆਰੀ ਵਿਚ ਮਸਰੂਫ ਸੀ।

"ਨੀ ਮੁਰਦਾਰ, ਕਿਉਂ ਇਸ ਵੇਲੇ ਰੋ ਰੋ ਕੇ ਨਹੂਸਤ ਵਰ੍ਹਾ ਰਹੀਂ ਏਂ, ਤੇਰੀ ਸੂਰਤ ਨੂੰ ਅੰਗਿਆਰੇ 'ਤੇ ਰਾੜ੍ਹਾਂ।" ਫਾਤਮਾ ਬੇਗਮ ਕੈਸਰ ਨੂੰ ਧੜੁਮ ਧੜੁਮ ਕੁੱਟਣ ਲੱਗੀ ਤਾਂ ਉਹਦੀਆਂ ਲੇਰਾਂ ਹੋਰ ਉੱਚੀਆਂ ਹੋ ਗਈਆਂ।

ਫਿਰ ਬਸ਼ੀਰ ਬੇਗਮ ਤਖਤਪੋਸ਼ ਤੋਂ ਉੱਠੀ ਤੇ ਦੂਜੇ ਛਿਣ ਉਸ ਨੇ 'ਗੜਾਪ' ਦੇ ਕੇ ਕੋਈ ਚੀਜ਼ ਵਿਹੜੇ ਵਿਚ ਸੁੱਟ ਦਿੱਤੀ। ਫਾਤਮਾ ਬੇਗਮ ਨੇ ਪਰਤ ਕੇ ਦੇਖਿਆ—ਉਹ ਕੈਸਰ ਦੀ ਗੁੱਤ ਸੀ।

ਲੰਗੜੀ ਫੂਪੋ ਤੇ ਬੀਬੀ ਆਪੋ ਆਪਣੀ ਥਾਂ ਸੁੰਨ ਹੋ ਗਈਆਂ। ਕੇਵਲ ਚਾਂਦ ਦਾ ਲੰਮਾ ਕਹਿਕਹਾ ਗੂੰਜਦਾ ਰਿਹਾ।

"ਮੈਂ ਪਹਿਲਾਂ ਹੀ ਕਿਹਾ ਸੀ ਮੇਰੇ ਸਾਹਮਣੇ ਜ਼ਿਦ ਨਾ ਕਰੀਂ। ਮੇਰਾ ਗੁੱਸਾ ਬੜਾ ਖਰਾਬ ਹੁੰਦਾ ਹੈ। ਬਸ਼ੀਰ ਬੇਗਮ ਨੇ ਹਫਦੀ ਹੋਈ ਨੇ ਕੈਂਚੀ ਜ਼ਮੀਨ 'ਤੇ ਸੁੱਟ ਦਿੱਤੀ।

ਬੀਬੀ ਨੇ ਬੜੀ ਮੁਸ਼ਕਲ ਨਾਲ ਨਜ਼ਰਾਂ ਚੁੱਕ ਕੇ ਆਪਣੀ ਧੀ ਵੱਲ ਦੇਖਿਆ। ਉਹਨੇ ਆਪ ਇਨ੍ਹਾਂ ਸਪੋਲੀਆਂ ਨੂੰ ਦੁੱਧ ਪਿਲਾ ਕੇ ਪਾਲਿਆ ਸੀ ਤੇ ਫਿਰ ਉਹਨੇ ਪਰਤ ਕੇ ਲੰਗੜੀ ਫੂਪੋ ਵੱਲ ਤੱਕਿਆ ਕਿ ਉਹ ਦੱਸੇ ਕਿ ਇਸ ਮੌਕੇ 'ਤੇ ਬੀਬੀ ਨੂੰ ਹੱਸਣਾ ਠੀਕ ਹੈ ਜਾਂ ਰੋਣਾ ?

ਪਰ ਲੰਗੜੀ ਆਪ ਸਿਰ ਫੜੀ ਬੈਠੀ ਸੀ।

ਸਾਡੇ ਮੁਰਸ਼ਦਾਂ ਵਿਚੋਂ ਅੱਜ ਤਾਈਂ ਕਿਸੇ ਨੇ ਸਿਨਮਾ ਨਹੀਂ ਦੇਖਿਆ, ਪਰ ਤੇਰੀ ਇਹ ਧੀ ਸਾਡੇ ਸਾਹਿਬਜ਼ਾਦੇ ਨੂੰ ਵੀ ਭਟਕਾ ਰਹੀ ਏ। ਉਹ ਤਾਂ ਆਪਣੀ ਵਹੁਟੀ ਦੀ ਗੱਲ ਨੂੰ ਕੁਰਾਨ ਦੀ ਹਦੀਸ ਮੁਬਾਰਕ ਸਮਝਦਾ ਏ।"

ਬਾਹਰ ਬਤੂਲ ਬੇਗਮ ਦੀ ਸੱਸ ਬੁੜਬੁੜਾਈ ਜਾਂਦੀ ਸੀ ਤੇ ਅੰਦਰ ਹਨੇਰੇ ਵਿਚ ਬਿਨਾਂ ਰੌਸ਼ਨਦਾਨ ਵਾਲੇ ਕਮਰੇ ਵਿਚ ਬੀਬੀ ਤੇ ਬਸ਼ੀਰ ਬੇਗਮ ਦਾ ਸਾਹ ਘੁੱਟ ਰਿਹਾ ਸੀ। ਸਾਹਮਣੇ ਚੌੜੀ ਜਹੀ ਮਸਹਿਰੀ ਉਪਰ ਬਤੂਲ ਬੇਗਮ ਐਂਝ ਨਿਢਾਲ ਜਹੀ ਹੋ ਕੇ ਪਈ ਸੀ, ਜਿਵੇਂ ਕਈ ਪਹਿਲਵਾਨਾਂ ਨਾਲ ਲੜਨ ਤੋਂ ਬਾਅਦ ਹਾਰ ਚੁੱਕੀ ਹੋਵੇ। ਉਸ ਨੇ ਦੰਦਾਂ ਨਾਲ ਬੁੱਲ੍ਹ ਟੁੱਕ ਟੁੱਕ ਕੇ ਲਹੂਲੁਹਾਨ ਕਰ ਲਏ ਸਨ। ਜਦ ਦਰਦ ਦੀ ਚੀਸ ਕੁਝ ਘੱਟ ਜਾਂਦੀ ਤਾਂ ਉਹ ਕਦੀ "ਅੱਲ੍ਹਾ" ਆਖਦੀ, ਕਦੀ "ਬੀਬੀ"। ਹਨੇਰੇ ਵਿਚ ਬਲਦੀ ਮੋਮਬੱਤੀ ਨੇ ਹਨੇਰੇ ਦੇ ਅਹਿਸਾਸ ਨੂੰ ਕੁਝ ਘਟਾ ਦਿੱਤਾ ਸੀ।

ਜਦ ਉਹ ਜਾਦੂਗਰਨੀਆਂ ਜਹੀ ਦਾਈ ਸਾਹ ਲੈ ਕੇ ਫਿਰ ਬਤੂਲ ਬੇਗਮ ਉਪਰ ਝਪਟਣ ਵਾਲੀ ਸੀ ਤਾਂ ਬੀਬੀ ਨੇ ਫੜ ਕੇ ਉਹਨੂੰ ਖਿੱਚ ਲਿਆ।

"ਠਹਿਰ, ਉਹਦੇ ਕੋਲ ਨਾ ਜਾਵੀਂ।"

"ਅਲਫ ਲੈਲਾ" ਤੇ "ਐਵਾਨੇ ਗ਼ਜ਼ਲ" ਵਿਚ ਜੋ ਅੰਤਰ ਸੀ, ਉਹਦਾ ਇਕ ਸਬੂਤ ਇਹ ਵੀ ਸੀ ਕਿ "ਅਲਫ ਲੈਲਾ" ਵਿਚ ਕਦੀ ਡਾਕਟਰ ਜਾਂ ਡਾਕਟਰਨੀ ਨਹੀਂ ਆਏ ਸਨ। ਉਹ ਲੋਕ ਡਾਕਟਰਾਂ ਤੋਂ ਇਲਾਜ ਕਰਾਉਣ ਵਿਚ ਰਾਜ਼ੀ ਨਹੀਂ ਸਨ ਤੇ ਨਾ ਹੀ ਅਜੇ ਹਰ ਰੋਗ ਵਾਸਤੇ ਅਲਗ ਅਲਗ ਡਾਕਟਰਾਂ ਦਾ ਫ਼ੈਸ਼ਨ ਸ਼ੁਰੂ ਹੋਇਆ ਸੀ। ਸੈਂਕੜੇ ਅੰਗਰੇਜ਼ੀ ਨਾਵਾਂ ਵਾਲੇ ਅਣਗਿਣਤ ਰੋਗ ਵੀ ਅਜੇ ਚਾਲੂ ਨਹੀਂ ਹੋਏ ਸਨ। ਇਸੇ ਲਈ ਇਹ ਕਦੀ ਨਹੀਂ ਸੁਣਿਆ ਸੀ ਕਿ ਪਿੰਡ ਵਿਚ ਕਿਸੇ ਰੋਗ ਦਾ ਇਲਾਜ ਨਹੀਂ ਹੋ ਸਕਦਾ, ਇਸ ਲਈ ਰੋਗੀ ਨੂੰ ਹੈਦਰਾਬਾਦ ਲੈ ਜਾਈਏ। ਅਜੇ ਹਾਰਟ ਅਟੈਕ, ਬਲੱਡ ਪ੍ਰੈਸ਼ਰ ਤੇ ਕੈਂਸਰ ਨਾਲ ਮਰਨ ਵਾਲਿਆਂ ਬਾਰੇ ਬੜਾ ਘੱਟ ਸੁਣਨ ਵਿਚ ਆਇਆ ਸੀ।

ਇਹੋ ਕਾਰਨ ਸੀ ਕਿ ਪੁਰਾਣੇ ਇੱਜ਼ਤਦਾਰ ਖਾਨਦਾਨਾਂ ਵਿਚ ਡਾਕਟਰਨੀ ਨੂੰ ਵਿਖਾਲਣਾ ਬੜਾ ਮਾੜਾ ਸਮਝਿਆ ਜਾਂਦਾ ਸੀ। ਅਤੇ ਅੰਗਰੇਜ਼ੀ ਦਵਾਈਆਂ ਵਿਚ "ਹਰਾਮ ਸ਼ੈਅ" (ਸ਼ਰਾਬ) ਦੀ ਮਿਲਾਵਟ ਜ਼ਰੂਰੀ ਸਮਝੀ ਜਾਂਦੀ ਸੀ। ਇਸ ਲਈ ਬੜੇ ਬੁੱਢੇ ਮਰਦੇ ਮਰ ਜਾਂਦੇ ਪਰ ਇਨ੍ਹਾਂ ਦਵਾਈਆਂ ਨੂੰ ਹੱਥ ਨਹੀਂ ਸੀ ਲਾਉਂਦੇ।

ਮਸਕੀਨ ਅਲੀਸ਼ਾਹ ਦੇ ਘਰ ਵੀ ਅੰਗਰੇਜ਼ੀ ਦਵਾਈਆਂ ਤੇ ਡਾਕਟਰਨੀ ਦਾ ਆਉਣਾ ਬੁਰਾ ਸਮਝਿਆ ਜਾਂਦਾ ਸੀ। ਇਹੋ ਪਹਿਲਵਾਨਾਂ ਜਹੀ ਦਾਈ ਮਸਕੀਨ ਅਲੀਸ਼ਾਹ ਦੀ ਨਸਲ ਦਾ ਚਰਾਗ਼ ਰੌਸ਼ਨ ਰੱਖਣ ਦੀ ਜ਼ੁੰਮੇਵਾਰ ਸੀ।

"ਓ ਜੀ ਗੋਰੀ ਬੇਗਮ, ਜ਼ਰਾ ਇਕ ਲੈਂਪ ਤਾਂ ਭਿਜਦਾ ਦਿਓ ਇਥੇ। ਹਨੇਰੇ ਵਿਚ ਦਮ ਘੁੱਟ ਰਿਹਾ ਏ।" ਇੰਗਲੈਂਡੋਂ ਪਰਤੇ ਮੀਆਂ ਦੀ ਪਤਨੀ ਤੇ ਬੰਜਾਰਾ ਹਿੱਲਜ਼ ਦੇ ਫੈਸ਼ਨੇਬਲ ਬੰਗਲੇ ਵਿਚ ਰਹਿਣ ਵਾਲੀ ਬਸ਼ੀਰ ਬੇਗਮ ਨੇ ਮੂੰਹ ਬਣਾ ਕੇ ਆਖਿਆ।

"ਨਹੀਂ ਮਾਂ ! ਅਸੀਂ ਆਪਣੇ ਪੁੱਤਰਾਂ ਨੂੰ ਮਿੱਟੀ ਦਾ ਦੀਵਾ ਨਹੀਂ ਵਿਖਾਲਦੇ।" ਬਤੂਲ ਦੀ ਮਾਂ ਨੇ ਬਾਹਰੋਂ ਉੱਤਰ ਦਿੱਤਾ।

"ਅੱਲ੍ਹਾ; ਤੋਬਾ।" ਬਸ਼ੀਰ ਬੇਗਮ ਨੇ ਸੰਤੋਖ ਕੀਤਾ। ਉਹਦੇ ਘਰ ਡਾਕਟਰਨੀ ਨਹੀਂ ਆਈ, ਅੰਗਰੇਜ਼ੀ ਦਵਾ ਨਹੀਂ ਦਿੱਤੀ ਜਾਂਦੀ—ਬੱਚਾ ਇਸੇ ਤਹਿਖਾਨੇ ਵਿਚ ਪੈਦਾ ਹੁੰਦਾ ਹੈ, ਜਿਥੇ ਬੱਚੇ ਦੇ ਨਕੜਦਾਦੇ ਦੇ ਸੁਪਨੇ ਵਿਚ ਰਹਿਮਤ ਅਲੀਸ਼ਾਹ ਆਏ

ਸਨ । ਨਾਲ ਹੀ ਦੁਲਹਨ ਬੇਗਮ ਨੂੰ ਹੁਕਮ ਸੀ ਕਿ ਖਬਰਦਾਰ ਜੇ ਬਾਹਰ ਕਿਸੇ ਨੇ ਇਹਦੀ ਹਾਏ ਹਾਏ ਸੁਣੀ ।"

"ਮੇਰੀ ਸੱਸ ਤਾਂ ਪਹਿਲਾਂ ਹੀ ਕਹਿ ਦਿੰਦੀ ਸੀ ਕਿ ਦੇਖ ਵਹੁਟੀਏ, ਮੈਨੂੰ ਪੋਤਾ ਚਾਹੀਦੈ, ਜੇ ਛੋਕਰੀ ਹੋਈ ਤਾਂ ਪੇਕੇ ਸੁਟਾ ਦਿਆਂਗੀ । ਮੈਂ ਸੱਸ ਦੀ ਨਸੀਹਤ ਸੁਣਦੀ ਤੇ ਉਸ ਉਤੇ ਅਮਲ ਕਰਦੀ ।" ਬਤੂਲ ਦੀ ਸੱਸ ਆਖ ਰਹੀ ਸੀ ।

"ਕਿਵੇਂ ?" ਬਸ਼ੀਰ ਨੇ ਹੈਰਾਨੀ ਨਾਲ ਪੁੱਛਿਆ । "ਇਹ ਤਾਂ ਅੱਲ੍ਹਾ ਦੇ ਅਖ਼-ਤਿਆਰ ਵਿਚ ਹੈ, ਯਾਨੀ ਕਿ ਉਹ ਬੇਟਾ ਦੇਵੇ ਜਾਂ ਬੇਟੀ, ਤੇ ਨਾਲੇ ਸਾਡੀ ਬਤੂਲ ਬੇਗਮ ਦੇ ਤਾਂ ਸੁੱਖ ਨਾਲ ਪਹਿਲਾਂ ਹੀ ਦੋ ਪੁੱਤਰ ਹੈਗੇ ਨੇ ।"

"ਇਸ ਨਾਲ ਕੀ ਹੁੰਦੈ ।" ਉਹ ਵਿਗੜ ਕੇ ਬੋਲੀ ।

"ਮੁਰਸ਼ਦਾਂ ਦੀ ਧੀ ਨਾਲ ਕੋਈ ਵਿਆਹ ਨਹੀਂ ਕਰਦਾ । ਬੇਟਾ ਹੋਵੇ ਤਾਂ ਸਾਰੇ ਉਹਦੇ ਹੱਥ ਚੁੰਮਦੇ ਨੇ, ਇੱਜ਼ਤ ਕਰਦੇ ਨੇ । ਮੈਨੂੰ ਤਾਂ ਤੀਜਾ ਵੀ ਪੋਤਾ ਈ ਚਾਹੀਦੈ । ਮੈਂ ਦੁਲਹਨ ਬੇਗਮ ਨੂੰ ਸੁਣਾ ਰਹੀ ਆਂ ।"

ਉਹਨੇ ਉਂਗਲੀ ਚੁੱਕ ਕੇ ਬੜੀਆਂ ਕੌੜ ਭਰੀਆਂ ਨਜ਼ਰਾਂ ਨਾਲ ਬਤੂਲ ਬੇਗਮ ਨੂੰ ਘੂਰਿਆ ਤੇ ਉਠ ਕੇ ਬਾਹਰ ਚਲੀ ਗਈ ।

ਬਸ਼ੀਰ ਬੇਗਮ ਨੂੰ ਐਂਝ ਜਾਪਿਆ ਜਿਵੇਂ ਬਤੂਲ ਦੀ ਸੱਸ ਕੋਈ ਜਾਦੂਗਰਨੀ ਏ, ਜੋ ਰਾਜਕੁਮਾਰੀਆਂ ਨੂੰ ਕੁੱਤੀਆਂ ਬਣਾ ਦਿੰਦੀ ਏ, ਤੇ ਸ਼ਹਿਜ਼ਾਦਿਆ ਨੂੰ ਜਾਦੂ ਨਾਲ ਪੱਥਰ ਕਰ ਦਿੰਦੀ ਹੈ ।

ਅਤੇ ਮਸਕੀਨ ਅਲੀਸ਼ਾਹ ਦੀ ਦੂਜੀ ਜਾਂ ਤੀਜੀ ਪਤਨੀ ਦੇ ਘਰ ਧੀਆਂ ਜਨਮ-ਗੀਤ ਗਾ ਰਹੀਆਂ ਸਨ :-

ਜਦ ਜਹਾਨ ਦੇ ਮਾਲੀ ਨੇ ਫੁੱਲਾਂ ਦੀ ਦੇਖਭਾਲ ਕੀਤੀ
ਤਦ ਇਕ ਫੁੱਲ ਨੂੰ ਛਾਂਟ ਲਿਆ ਸਾਰੀਆਂ ਡਾਲੀਆਂ ਵਿਚੋਂ

ਅੰਦਰ ਵੀ ਬੜੀ ਧੁੰਮ ਮੱਚੀ ਹੋਈ ਸੀ, ਜਿਵੇਂ ਕੋਈ ਜੰਵ ਆਉਣ ਵਾਲੀ ਹੋਵੇ । ਉਂਝ ਤਾਂ ਮਸਕੀਨ ਅਲੀਸ਼ਾਹ ਦੀ ਦਰਗਾਹ ਵਿਚ ਨਾਚ ਗਾਣੇ ਦੀਆਂ ਮਹਿਫ਼ਲਾਂ ਦਾ ਰਿਵਾਜ ਸੀ, ਪਰ ਅਜਿਹੇ ਖ਼ੁਸ਼ੀ ਦੇ ਮੌਕਿਆਂ 'ਤੇ ਢੋਲਕ ਉਤੇ ਖੁਸਰਿਆ ਦਾ ਨਾਚ ਵੀ ਹੋ ਜਾਂਦਾ ਸੀ । ਦਰਵਾਜ਼ੇ ਤੇ ਨੌਬਤ ਵਾਲੇ ਉਡੀਕਦੇ ਸਨ ਕਿ ਕਦੋਂ ਸਾਹਿਬਜ਼ਾਦਾ ਸਾਹਿਬ, ਉੱਚੀ ਕਿਸਮਤ ਵਾਲਾ, ਇਸ ਆਤੰਕੀ ਦ੍ਰਿਸ਼ ਨੂੰ ਦੇਖ ਕੇ ਚੀਕ ਮਾਰੇ, ਤੇ ਢੋਲ ਤੇ ਡੱਗਾ ਮਾਰ ਕੇ ਇਕ ਹੋਰ ਸਿਤਾਰੇ ਦੇ ਚੜ੍ਹਨ ਦੀ ਸੂਚਨਾ ਮਸਕੀਨ ਅਲੀਸ਼ਾਹ ਨੂੰ ਦੇਣ । ਬਤੂਲ ਦੀ ਸੱਸ ਆਪਣੀਆਂ ਤਿੰਨ ਵੱਡੀਆਂ ਸੌਂਕਣਾਂ ਦੇ ਮੁਕਾਬਲੇ ਵਿਚ ਸਦਾ ਅੱਖੋਂ ਓਹਲੇ ਕੀਤੀ ਗਈ ਸੀ । ਬਲਕਿ ਮਸਕੀਨ ਅਲੀਸ਼ਾਹ ਦੀ ਸਭ ਤੋਂ ਵੱਡੀ ਪਤਨੀ ਤਾਂ ਉਸ ਨੂੰ ਆਪਣੇ ਪਤੀ ਦੀ ਨਿਕਾਹੀ ਪਤਨੀ ਮੰਨਣ ਨੂੰ ਹੀ ਤਿਆਰ ਨਹੀਂ ਸੀ । ਉਹਦੇ ਉਤੇ ਕੁਆਰਪੁਣੇ ਵਿਚ ਹੀ ਕਿਸੇ ਜਿੰਨ ਦਾ ਸਾਇਆ ਹੋ ਗਿਆ ਸੀ । ਉਹ ਮਜ਼ਾਰ ਤੇ ਇਲਾਜ ਲਈ ਲਿਆਂਦੀ ਗਈ । ਸਾਇਆ ਬੜਾ ਤਕੜਾ ਸੀ ਤੇ ਵਿਚਾਰੇ ਮਸਕੀਨ ਅਲੀਸ਼ਾਹ ਨੂੰ ਕਈ ਘੰਟੇ ਉਤਾਰਨਾ ਪਿਆ । ਇਸ ਤਰ੍ਹਾਂ ਕਈ ਜਤਨਾਂ ਪਿੱਛੋਂ ਜਦੋਂ ਉਹ ਠੀਕ ਹੋਈ ਤਾਂ ਉਹਨੇ ਆਪਣੇ ਮਾਪਿਆਂ ਨਾਲ ਜਾਣ ਤੋਂ

ਨਾਂਹ ਕਰ ਦਿੱਤੀ ਤੇ ਮਸਕੀਨ ਅਲੀਸ਼ਾਹ ਦਾ ਪੱਲਾ ਫੜ ਕੇ ਬੈਠ ਗਈ। ਬਾਅਦ ਵਿਚ ਜਦੋਂ ਹਮਾਯੂੰ ਜੰਮਣ ਵਾਲਾ ਹੋ ਗਿਆ ਤਾਂ ਮਸਕੀਨ ਅਲੀਸ਼ਾਹ ਨੇ ਬਾਕਾਇਦਾ ਐਲਾਨ ਕੀਤਾ ਕਿ ਉਨ੍ਹਾਂ ਨੇ ਇਸ ਕੁੜੀ ਨਾਲ ਨਿਕਾਹ ਕਰ ਲਿਆ ਹੈ। ਇਸ ਲਈ ਮਸਕੀਨ ਅਲੀਸ਼ਾਹ ਦੀਆਂ ਨਜ਼ਰਾਂ ਵਿਚ ਜੇ ਕੋਈ ਸਮਾਇਆ ਹੋਇਆ ਸੀ ਤਾਂ ਉਹ ਆਪਣਾ ਹਮਾਯੂੰ ਸੀ। ਉਹਦੀਆਂ ਤਿੰਨ ਪਤਨੀਆਂ ਭਾਵੇਂ ਕਿੰਨੀਆਂ ਹੀ ਦਲੀਲਾਂ ਨਾਲ ਸਾਬਤ ਕਰਨ ਪਰ ਉਨ੍ਹਾਂ ਨੂੰ ਸੌ ਫੀਸਦੀ ਯਕੀਨ ਸੀ ਕਿ ਹਮਾਯੂੰ ਉਨ੍ਹਾਂ ਦਾ ਆਪਣਾ ਪੁੱਤਰ ਹੈ। ਇਸ ਲਈ ਇਸ ਘਰ ਵਿਚ ਮੁਰਸ਼ਦਾਂ ਦੀਆਂ ਰਵਾਇਤਾਂ ਅਤੇ ਮੀਆਂ ਜੀ ਦੇ ਹੁਕਮ ਦੀ ਉਲੰਘਣਾ ਦੀ ਜੁਰੱਤ ਸੀ ਤਾਂ ਉਹ ਕੇਵਲ ਹਮਾਯੂੰ ਦੀ ਮਾਂ ਵਿਚ ਹੀ ਸੀ। ਉਸ ਦਾ ਢਿੱਲਾ ਢਿੱਲਾ ਸਰੀਰ ਚੌਹਾਂ ਪਾਸਿਆਂ ਤੋਂ ਲਟਕਦਾ ਸੀ। ਸਿਰ ਵਿਚ ਕੋਈ ਕੋਈ ਚਿੱਟਾ ਵਾਲ ਵੀ ਦਿੱਸਣ ਲੱਗ ਪਿਆ ਸੀ ਤੇ ਸਾਹਮਣੇ ਦੇ ਦੋ ਦੰਦ ਉੱਕੇ ਹੀ ਉੱਡ ਗਏ ਸਨ। ਮੂੰਹ ਅੰਦਰ ਅਜਿਹੀ ਕਾਲਖ ਸੀ ਜਿਵੇਂ ਉਹਦੀ ਰੂਹ ਵਿਚ ਵੀ ਚਾਨਣੀ ਦੀ ਕੋਈ ਚਿੱਪਰ ਬਾਕੀ ਨਹੀਂ ਸੀ। ਉਹ ਜਿਧਰੋਂ ਲੰਘਦੀ, ਗਹਿਣੇ ਇੰਝ ਖੜਕਦੇ, ਜਿਵੇਂ ਹਾਥੀ ਲੰਘ ਰਿਹਾ ਹੋਵੇ, ਤੇ ਕੋਈ ਸਮਾਂ ਅਜਿਹਾ ਨਹੀਂ ਸੀ ਜਦੋਂ ਉਹ ਗਹਿਣੇ ਉਤਾਰ ਦਿੰਦੀ ਹੋਵੇ। ਕੇਵਲ ਪੈਰਾਂ ਵਿਚ ਹੀ ਪਾਇਲਾਂ, ਪੌਗਰ ਤੇ ਪਾਜੇਬਾਂ ਦੀ ਡੇਢ ਸੇਰ ਚਾਂਦੀ ਸੀ। ਹਮਾਯੂੰ ਆਖਦਾ ਸੀ ਕਿ ਇਕ ਵਾਰ ਅੰਮਾਂ ਜਾਨ ਦੇ ਪੈਰਾਂ ਵਿਚੋਂ ਸਾਰੇ ਗਹਿਣੇ ਲਾਹ ਦਿੱਤੇ ਸਨ ਤਾਂ ਲੜਖੜਾ ਕੇ ਡਿੱਗ ਪਈ ਸੀ। ਕੰਨਾਂ ਵਿਚ ਸੋਨੇ ਦੇ ਕਾਂਟੇ ਤੇ ਝੁਮਕੇ, ਗਲੇ ਵਿਚ ਠੁੱਸੀ, ਸਤਲੜੀਆ, ਚੰਦਨਹਾਰ ਤੇ ਕਾਲੀ ਪੋਤ ਦਾ ਗੁੱਛਾ, ਜੋ ਸੁਹਾਗ ਦੀ ਨਿਸ਼ਾਨੀ ਸਮਝਿਆ ਜਾਂਦਾ ਸੀ। ਹਰ ਵੇਲੇ ਮਿੱਸੀ ਸੁਰਮੇ ਨਾਲ ਸਜੀ ਰਹਿੰਦੀ ਸੀ। ਚਾਂਦ ਉਸ ਨੂੰ ਗਹਿਣਿਆਂ ਦਾ ਪਹਾੜ ਆਖਦੀ ਹੁੰਦੀ ਸੀ। ਇਸ ਲਈ ਜਦੋਂ ਵੀ ਬਸ਼ੀਰ ਬੇਗਮ ਆਪਣੀ ਭੈਣ ਨੂੰ ਮਿਲਣ "ਅਲਫ ਲੈਲਾ" ਜਾਂਦੀ ਸੀ ਤਾਂ ਚਾਂਦ ਜ਼ਰੂਰ ਉਹਦੇ ਨਾਲ ਹੁੰਦੀ ਸੀ।

"ਅੰਮਾਂ, ਅੰਮਾਂ, ਮੈਂ ਮਰ ਜਾਵਾਂ ਤਾਂ ਚੰਗਾ ਏ।" ਬਤੂਲ ਬੇਗਮ ਨੇ ਪੂਰੇ ਜ਼ੋਰ ਨਾਲ ਬੀਬੀ ਨੂੰ ਫੜ ਲਿਆ ਸੀ।

"ਉਈ ? ਅਜਿਹੀ ਕਿਹੜੀ ਸੰਸਾਰ ਨਾਲੋਂ ਨਿਰਾਲੀ ਤਕਲੀਫ਼ ਏ ? ਕੋਈ ਪਲੋਠੀ ਦਾ ਨਿਆਣਾ ਤਾਂ ਹੈ ਨਹੀਂ।" ਬਸ਼ੀਰ ਬੇਗਮ ਜਾਣਦੀ ਸੀ ਕਿ ਅਜਿਹੇ ਮੌਕੇ ਜੱਚਾ ਨੂੰ ਦੁਲਾਰਨ ਨਾਲ ਤਕਲੀਫ ਹੋਰ ਵੱਧ ਜਾਂਦੀ ਹੈ।

"ਚੁੱਪ ਚੁੱਪ।" ਬੀਬੀ ਨੇ ਕੰਬ ਕੇ ਆਖਿਆ। ਉਹ ਵੀ ਇਕ ਔਰਤ ਸੀ। ਹਰ ਔਰਤ ਨੂੰ ਇਨਸਾਨ ਦੀ ਰਚਨਾ ਦਾ ਅਧਿਕਾਰ ਅੱਲ੍ਹਾ ਮੀਆਂ ਸੰਭਾਲ ਦਿੰਦਾ ਹੈ। ਪਰ ਕੋਈ ਔਰਤ ਇਹ ਨਹੀਂ ਚਾਹੁੰਦੀ ਕਿ ਉਹਦੀ ਕੁੱਖੋਂ ਉਹਦੇ ਵਰਗੀ ਹੀ ਮਜ਼ਬੂਰ ਤੇ ਬੇਬਸ ਹਸਤੀ ਜਨਮ ਲਵੇ। ਜੇ ਅੱਲ੍ਹਾ ਔਰਤ ਨੂੰ ਇਹ ਅਧਿਕਾਰ ਦਿੰਦਾ। ਜੇਕਰ ਬਤੂਲ ਦੀ ਸੱਸ ਇਹ ਸਮਝਦੀ ਸੀ ਇਸ ਵੇਲੇ ਆਪਣਾ ਪਰਲੋਕ ਸੁਧਾਰਨਾ ਉਹਦੀ ਬਹੂ ਦੇ ਆਪਣੇ ਹੱਥ ਵਿਚ ਹੈ, ਫਦ ਬਤੂਲ ਇਥੇ ਪਈ ਮਰਨ ਲਈ ਤਰਲੇ ਕਿਉਂ ਪਾਉਂਦੀ ? ਉਹਨੂੰ ਕਾਂਬਾ ਕਿਉਂ ਚੜ੍ਹਦਾ ? ਬਤੂਲ ਦੀ ਸੱਸ ਆਪਣੀਆਂ ਸੌਂਕਣਾਂ ਉਪਰ ਹੁਕਮ ਕਿਉਂ ਚਲਾਉਂਦੀ ? ਦੁਨੀਆਂ ਵਿਚ ਕੇਵਲ ਮਰਦ ਹੁੰਦੇ ਜੋ ਆਪਣੇ ਮਜ਼ੇ ਨਾਲ

ਜੀਅ ਰਹੇ ਹੁੰਦੇ । ਨਾ ਜ਼ਨਾਨੀਆਂ ਵਾਂਗ ਹਾਏ ਹਾਏ, ਨਾ ਬੱਚਿਆਂ ਦਾ ਰੌਲਾ । ਜ਼ਿੰਦਗੀ ਕਿੰਨੇ ਮਜ਼ੇ ਨਾਲ ਗੁਜ਼ਰਦੀ !

ਹਮਾਯੂੰ ਦਾਲਾਨ ਵਿਚ ਟਹਿਲ ਰਿਹਾ ਸੀ । ਸਿਗਰਟ ਤੇ ਸਿਗਰਟ ਫੂਕੀ ਜਾਂਦਾ । ਉਹਦੇ ਪੈਰ ਬੜੀ ਸੁਸਤੀ ਨਾਲ ਉਠਦੇ ਸਨ, ਪਰ ਦਿਮਾਗ਼ ਨੱਬੇ ਮੀਲ ਪ੍ਰਤੀ ਮਿੰਟ ਦੇ ਹਿਸਾਬ ਨਾਲ ਦੌੜ ਰਿਹਾ ਸੀ ।

ਬਤੂਲ ਉਪਰ ਉਹਨੇ ਪਹਿਲੀ ਨਜ਼ਰ ਪਤਾ ਨਹੀਂ ਕਿਸ ਵੇਲੇ ਪਾਈ ਸੀ ਕਿ ਫਿਰ ਹਟਾ ਹੀ ਨਾ ਸਕਿਆ । ਜੀਵਨ ਦੇ ਸਤਾਈਆਂ ਸਾਲਾਂ ਵਿਚ ਉਸ ਨੇ ਕੇਵਲ ਦੋ ਕੰਮ ਕੀਤੇ ਸਨ—ਇਕ ਤਾਂ ਅੱਬਾ ਜਾਨ ਦੀ ਆਰਜ਼ੂ ਅਨੁਸਾਰ ਸਤਵੀਂ ਪਾਸ ਕਰ ਲਈ ਸੀ ਤੇ ਫਿਰ ਬਤੂਲ ਨਾਲ ਸ਼ਾਦੀ ਕਰ ਲਈ ਸੀ । ਸ਼ਾਦੀ ਤੋਂ ਪਹਿਲਾਂ ਉਹ ਸਾਰਾ ਦਿਨ ਰਹੀਮ ਮੀਆਂ ਨਾਲ ਰੰਮੀ ਖੇਡਦਾ ਰਿਹਾ ਸੀ, ਪਰ ਕਦੇ ਕਦੇ ਰਹੀਮ ਮੀਆਂ ਦੇ ਵਰਗਲਾਉਣ ਤੇ ਉਹ ਦੋਵੇਂ ਕਿਤੇ ਆਪਣਾ ਕੋਈ ਹੋਰ ਸ਼ੌਕ ਪੂਰਾ ਕਰਨ ਲਈ ਚਲੇ ਜਾਂਦੇ ਸੀ । ਪਰ ਜਿਸ ਦਿਨ ਤੋਂ ਉਹਨੇ ਬਤੂਲ ਦਾ ਘੁੰਡ ਚੁੱਕਿਆ, ਉਸ ਦਿਨ ਤੋਂ ਉਥੇ ਹੀ ਚਿੰਬੜ ਕੇ ਬਹਿ ਗਿਆ । ਰਹੀਮ ਮੀਆਂ ਘੰਟਿਆਂ-ਬੱਧੀ ਮਰਦਾਨੇ ਕਮਰੇ ਵਿਚ ਸੁੱਕਦੇ ਰਹਿੰਦੇ ਤੇ ਨਵੇਂ ਨਵੇਂ ਤੇ ਤਾਜ਼ੇ ਤਾਜ਼ੇ ਮਾਲ ਬਾਜ਼ਾਰ ਵਿਚ ਆਏ ਹੋਣ ਦੀਆਂ ਖੁਸ਼ਖਬਰੀਆਂ ਵਾਰ ਵਾਰ ਅੰਦਰ ਭੇਜਦੇ, ਪਰ ਹਮਾਯੂੰ, ਜਿਹੜਾ ਹੁਣ "ਦੂਲ੍ਹਾ ਪਾਸ਼ਾ" ਹੋ ਗਿਆ ਸੀ, ਕਦੀ ਬਾਹਰ ਨਾ ਨਿਕਲਦਾ ।

ਜਿਹੜਾ ਸੁਣਦਾ, ਬਤੂਲ ਦੇ ਨਸੀਬ ਤੇ ਈਰਖਾ ਕਰਦਾ । ਅੱਲ੍ਹਾ ਨੇ ਕਿੰਨੀ ਮੁਹੱਬਤ ਕਰਨ ਵਾਲਾ ਦੂਲ੍ਹਾ ਦਿੱਤਾ ਹੈ । ਆਖ਼ਰ ਬਤੂਲ ਦੇ ਸੰਤੋਖ ਤੇ ਸਬਰ ਵਾਲੇ ਸੁਭਾਅ ਦਾ ਉਸ ਨੂੰ ਫਲ ਪ੍ਰਾਪਤ ਹੋ ਗਿਆ ਹੈ । ਕੀ ਮਜਾਲ ਜੋ ਬਤੂਲ ਪਲ ਭਰ ਲਈ ਵੀ ਅੱਖਾਂ ਤੋਂ ਓਹਲੇ ਹੋ ਜਾਵੇ । ਫਿਰ ਬਤੂਲ ਨੇ ਉਹਨੂੰ "ਅੱਯਾਜ਼" ਦਿੱਤਾ । ਦਾਦਾ ਦਾਦੀ ਨੇ ਉਹਦੇ ਜਨਮ 'ਤੇ ਏਨਾ ਵਾਜਾ ਗਾਜਾ ਕੀਤਾ ਕਿ ਹਮਾਯੂੰ ਆਪਣੇ "ਦੁਸ਼ਮਣ" ਦੇ ਆਉਣ ਤੇ ਘਬਰਾਉਣਾ ਭੁੱਲ ਗਿਆ—ਦੂਜੇ ਹੀ ਵਰ੍ਹੇ "ਸ਼ਹਿਜ਼ਾਦ" ਜੰਮ ਪਿਆ—ਹੌਲੀ ਹੌਲੀ ਹਮਾਯੂੰ ਬਤੂਲ ਕੋਲੋਂ ਪਰ੍ਹੇ ਹੁੰਦਾ ਗਿਆ ।

ਪਰ "ਅੱਯਾਜ਼" ਦੇ ਦਾਦੇ ਦੀਆਂ ਵਾਛਾਂ ਖਿਲ ਗਈਆਂ— "ਇਹ ਦੋ ਮੁੰਡੇ ਨਹੀਂ, ਦੋ ਲੱਖ ਦੀ ਪੂੰਜੀ ਹਨ, ਸਾਡੀ ਲੁੱਟੀ ਗਈ ਦੌਲਤ ਦਾ ਬਦਲ ਹਨ ।" ਇਹ ਸੁਣ ਕੇ ਹਮਾਯੂੰ ਨੂੰ ਕੁਝ ਤਸੱਲੀ ਜਹੀ ਹੋਈ । ਉਹ ਫਿਰ ਬਤੂਲ ਦੇ ਨਖ਼ਰੇ ਸਹਿਣ ਲੱਗਾ । ਉਸ ਨੇ ਪਤਨੀ ਨੂੰ ਏਨਾ ਚਾਹਿਆ ਕਿ "ਅਲਫ ਲੈਲਾ' ਦੀਆਂ ਸਾਰੀਆਂ ਰੀਤਾਂ ਨੂੰ ਤੋੜ ਕੇ ਪਹਿਲੀ ਵਾਰ "ਸ਼ੀਰੀ ਫਰਹਾਦ" ਵਿਖਾਉਣ ਲੈ ਗਿਆ ।

ਪਰ ਸ਼ੀਰੀਂ ਫਰਿਹਾਦ ਦੇ ਗ਼ਮ ਵਿਚ ਜਦ ਫਰਿਹਾਦ ਨੇ ਆਪਣੇ ਕਲੇਜੇ ਉਤੇ ਤੇਸਾ ਮਾਰਿਆ, ਤਾਂ ਉਹ ਠੀਕ ਬਤੂਲ ਦੀ ਕੁੱਖ ਵਿਚ ਲੁਕੀ ਬਾਲੜੀ ਜਹੀ ਜਾਨ ਦੇ ਦਿਲ ਵਿਚ ਖੁਭ ਗਿਆ । ਦੁਖਾਂਤਕ ਫਿਲਮ ਦੇਖਦੀ ਬਤੂਲ ਇੰਝ ਰੋਂਦੀ ਸੀ ਜਿਵੇਂ ਕਿਸੇ ਜਾਦੂ ਦਾ ਅਸਰ ਕਰਨ ਵਾਲੇ ਕੋਲੋਂ ਕਿਸੇ ਸ਼ਹੀਦੀ ਘਟਨਾ ਬਾਰੇ ਸੁਣ ਰਹੀ ਹੋਵੇ । ਪਰ ਉਹਦੀ ਕੁੱਖ ਵਿਚ ਫੜਕਣ ਵਾਲੀ ਜਿੰਦ ਤਾਂ ਉਸ ਨਾਲੋਂ ਵੀ ਵੱਧ ਨਰਮਦਿਲੀ ਨਿਕਲੀ, ਤੇ ਉਹ ਵੀ ਅਜਿਹੀ ਕਾਹਲੀ ਕਿ ਇਧਰ ਤਾਂ ਫਰਿਹਾਦ ਦੇ ਗ਼ਮ ਵਿਚ ਸ਼ੀਰੀਂ

ਕੁਰਲਾ ਰਹੀ ਸੀ, ਉਧਰ ਬਤੂਲ ਆਪਣਾ ਢਿੱਡ ਫੜੀ ਚੀਕ ਰਹੀ ਸੀ ।

ਆਲੇ ਦੁਆਲੇ ਤੀਵੀਂਆਂ ਦੀ ਭੀੜ ਲੱਗ ਗਈ । ਸਾਰੀ ਵਾਟ ਹਮਾਯੂੰ ਬੇਹੱਦ ਪਰੇਸ਼ਾਨ ਰਿਹਾ, ਕਿ ਸਾਹਿਬਜ਼ਾਦਾ ਕਿਤੇ ਮੋਟਰ ਵਿਚ ਹੀ ਪੈਦਾ ਹੋ ਕੇ ਚੋਰੀ ਸਿਨਮਾ ਦੇਖਣ ਦਾ ਭੇਤ ਹੀ ਨਾ ਖੋਲ੍ਹ ਦੇਵੇ ।

ਹਮਾਯੂੰ ਦੀ ਮਾਂ ਨੂੰ ਤਾਂ ਜਿਵੇਂ ਕਿਸੇ ਨੇ ਤੱਤੇ ਤੇਲ ਵਿਚ ਸੁੱਟ ਦਿੱਤਾ ਹੋਵੇ । ਬਹੂ ਨੂੰ ਕੋਸਣ ਤੇ ਛਿਤਰੌਲ ਕਰਨ ਦਾ ਜਿਵੇਂ ਉਹਨੂੰ ਵਧੀਆ ਅਵਸਰ ਲੱਭ ਪਿਆ ਸੀ । ਜੇ ਇਸ ਵੇਲੇ ਹਮਾਯੂੰ ਕਮਰੇ ਵਿਚ ਨਾ ਹੁੰਦਾ ਤਾਂ ਅੱਜ ਉਹ ਬਹੂ ਦੀ ਗੁੱਤ ਫੜ ਕੇ ਫਾਂਟਾ ਚਾੜ੍ਹਨ ਦਾ ਅਰਮਾਨ ਵੀ ਪੂਰਾ ਕਰ ਲੈਂਦੀ । ਪਿੱਠ ਪਿੱਛੇ ਹੱਥਾਂ ਦੀ ਵੰਗੜੀ ਪਾਈ ਹਮਾਯੂੰ ਬੇਕਰਾਰੀ ਨਾਲ ਤੀਜੇ ਪੁੱਤਰ ਦੇ ਆਉਣ ਦੀ ਉਡੀਕ ਕਰ ਰਿਹਾ ਸੀ । ਸਤਾਈ ਸਾਲਾਂ ਦਾ ਹੋਣ ਦੇ ਬਾਵਜੂਦ ਉਸ ਨੇ ਆਪਣੇ ਬਾਪ ਦੇ ਹੱਥ ਇਕ ਧੇਲਾ ਵੀ ਕਮਾ ਕੇ ਨਹੀਂ ਦਿੱਤਾ ਸੀ, ਸਗੋਂ ਉਸ ਨੂੰ ਤਾਂ ਹਰ ਵੇਲੇ ਇਹ ਉਡੀਕ ਰਹਿੰਦੀ ਸੀ ਕਿ ਕਦ ਦਿਲ ਦਾ ਕੋਈ ਦੌਰਾ ਉਹਦੇ ਬੁੱਢੇ ਬਾਪ ਨੂੰ ਧੂਹ ਕੇ ਲੈ ਜਾਵੇ, ਤੇ ਉਹਦੀ ਕਿਸਮਤ ਦੇ ਦੁਆਰ ਖੁੱਲ੍ਹਣ । ਅੱਬਾ ਲੱਖ ਆਖਣ ਕਿ ਉਨ੍ਹਾਂ ਦੇ ਸਿਰ ਲੱਖਾਂ ਰੁਪਏ ਕਰਜ਼ਾ ਹੈ, ਪਰ ਹਮਾਯੂੰ ਨੇ ਕਦੀ ਉਨ੍ਹਾਂ ਦੀ ਗੱਲ 'ਤੇ ਯਕੀਨ ਨਹੀਂ ਸੀ ਕੀਤਾ । ਉਹਦੇ ਸੌਤੇਲੇ ਭਰਾ ਬਾਪ ਵਲੋਂ ਨਿਰਾਸ਼ ਹੋ ਕੇ ਜੁੱਤੀਆਂ ਘਸੀਟਦੇ ਸਕੂਲ ਜਾਣ ਲੱਗੇ ਤੇ ਫਿਰ ਆਪਣੇ ਨਸੀਬਾਂ ਦਾ ਲਿਖਿਆ ਪੂਰਾ ਕਰਨ ਲਈ ਇਧਰ ਉਧਰ ਨੌਕਰੀਆਂ ਕਰਨ ਡਹਿ ਪਏ । ਪਰ ਹਮਾਯੂੰ ਦੀ ਮਿਹਨਤ ਦੇ ਨਾਂ 'ਤੇ ਜਾਨ ਨਿਕਲਦੀ ਸੀ । ਉਹ ਖੁਸ਼ਕਿਸਮਤ ਸੀ । ਨਸੀਬ ਸਦਾ ਉਹਦੇ ਨਾਲ ਸੀ । ਫਿਰ ਉਹਦੇ ਤਿੰਨੇ ਪੁੱਤਰ ਜਵਾਨ ਹੋਣਗੇ । ਉਨ੍ਹਾਂ ਵਾਸਤੇ ਉਹ ਬਾਪ ਦਾਦਾ ਦੀ ਭੀਖ ਦਾ ਠੀਕਰ—ਰਹਿਮਤ ਅਲੀਸ਼ਾਹ ਦਾ ਮਕਬਰਾ-ਕੀ ਕੋਈ ਇੱਟ ਵੀ ਨਹੀਂ ਬਾਕੀ ਰਹਿਣ ਦੇਵੇਗਾ । ਤਾਂ ਵੀ ਉਹਦੇ ਤਿੰਨੇ ਬੇਟੇ ਮਿਲ ਕੇ ਸੋਨੇ ਦਾ ਮਹਿਲ ਬਨਾਉਣਗੇ ।

ਉਸ ਨੇ ਫਿਰ ਬੂਹੇ ਵੱਲ ਕੰਨ ਲਾ ਦਿੱਤੇ । ਅੰਦਰ ਡੂੰਘਾ ਸੰਨਾਟਾ ਸੀ, ਜਿਵੇਂ ਸਾਰੇ ਮਰ ਚੁੱਕੇ ਹੋਣ । ਜਿਵੇਂ ਕਿਸੇ ਦੁਸ਼ਮਣ ਨੇ ਉਹਦੇ ਪੁੱਤਰ ਦਾ ਗਲਾ ਘੁੱਟ ਦਿੱਤਾ ਹੋਵੇ । ਉਹ ਹੋਰ ਤੇਜ਼ ਤੇਜ਼ ਟਹਿਲਣ ਲੱਗਾ ।

"ਅੰਮਾਂ ਜਾਨੀ, ਮੇਰੇ ਸ਼ਗਨ ਦੇ ਰੁਪਏ ਕੱਢੋ । ਤੀਜੇ ਪੋਤੇ ਦਾ ਇਕ ਸੌ ਇਕ ਤੋਂ ਘੱਟ ਨਾ ਲਵਾਂਗੀ ।" ਅੰਦਰ ਕਿਤੇ ਹਮਾਯੂੰ ਦੀ ਭੈਣ ਆਪਣੀ ਮਾਂ ਨੂੰ ਆਖ ਰਹੀ ਸੀ ।

ਅੱਜ ਜਗਰਾਤਾ ਹੋਵੇਗਾ—ਸਾਰਿਆਂ ਨੂੰ ਆਪੋ ਆਪਣੇ ਕੱਪੜਿਆਂ ਲੱਤਿਆਂ ਦੀ ਪਈ ਸੀ । ਹਮਾਯੂੰ ਪਰੇਸ਼ਾਨੀ ਦਾ ਮਾਰਾ ਬੈਠ ਗਿਆ । ਜਿਵੇਂ ਇਕ ਲੱਖ ਦੀ ਲਾਟਰੀ ਦਾ ਨਤੀਜਾ ਆ ਰਿਹਾ ਹੋਵੇ ।

ਇੰਨੇ ਵਿਚ "ਅੱਯਾਜ਼" ਤੇ "ਸ਼ਹਿਜ਼ਾਦ" ਲੜਦੇ ਹੋਏ ਆ ਗਏ । ਤਿੰਨਾਂ ਸਾਲਾਂ ਦਾ ਅੱਯਾਜ਼ ਆਪਣੇ ਦੋ ਸਾਲਾਂ ਦੇ ਭਰਾ ਨੂੰ ਅਜਿਹੀਆਂ ਗਾਲ੍ਹੀਆਂ ਦੇ ਰਿਹਾ ਸੀ, ਜਿਨ੍ਹਾਂ ਦਾ ਮਤਲਬ ਉਹ ਬਿਲਕੁਲ ਨਹੀਂ ਸੀ ਜਾਣਦਾ । ਉਹ ਆਪਣੇ ਪਿਓ ਨੂੰ ਵੀ ਗਾਲ੍ਹੀਆਂ ਕੱਢਦਾ ਸੀ ਤੇ ਮਾਂ ਨੂੰ ਜੁੱਤੀ ਲੈ ਕੇ ਧੜਾਧੜ ਕੁੱਟਦਾ ਸੀ । ਪਰ ਸ਼ਹਿਜ਼ਾਦ

ਬਿਲਕੁਲ ਆਪਣੀ ਮਾਂ ਤੇ ਗਿਆ ਸੀ। ਉਸੇ ਤਰ੍ਹਾਂ ਚੁੱਪ ਚੁੱਪ ਤੇ ਡਰਪੋਕ। ਨਿੱਕੀ ਨਿੱਕੀ ਗੱਲ ਉਪਰ ਰੋ ਪੈਂਦਾ।

ਇਸ ਵੇਲੇ ਹਮਾਯੂੰ ਨੂੰ ਉਹ ਦੋਵੇਂ ਜ਼ਹਿਰ ਲੱਗ ਰਹੇ ਸਨ।—"ਨਾਲਾਇਕ ਨੇ ਸਾਲੇ।"

ਮੁੜ ਘਿੜ ਕੇ ਉਹੀ ਹਰਕਤਾਂ ਕਰਦੇ, ਜਿਨ੍ਹਾਂ ਤੋਂ ਹਮਾਯੂੰ ਨੂੰ ਬੇਹੱਦ ਘ੍ਰਿਣਾ ਸੀ। ਆਉਣ ਵਾਲੇ ਬੱਚੇ ਉਪਰ ਤਾਂ ਉਹ ਇਸ ਜਾਹਲ ਤੇ ਬੁਜ਼ਦਿਲ ਤੀਵੀਂ ਦਾ ਪਰਛਾਵਾਂ ਵੀ ਨਹੀਂ ਪੈਣ ਦੇਵੇਗਾ ਜੇ ਇਹ ਦੋਵੇਂ ਤੰਗ ਕਰਨਗੇ ਤਾਂ ਸਭ ਤੋਂ ਛੋਟੇ ਨੂੰ ਹੀ ਦਰਗਾਹ ਦੀ ਸਜਾਦਾ ਨਸ਼ੀਨੀ (ਚੇਲਾਗੀਰੀ)—।

ਹਫਦੀ ਕੰਬਦੀ ਪਸੀਨੇ ਵਿਚ ਭਿੱਜੀ ਉਹਦੀ ਵੱਡੀ ਸਾਲੀ ਬਸ਼ੀਰ ਬੇਗਮ ਕਮਰੇ ਵਿਚੋਂ ਬਾਹਰ ਨਿਕਲੀ, "ਮੁਬਾਰਕ ਹੋਵੇ ਹਮਾਯੂੰ ਮੀਆਂ, ਤੇਰੀ ਸ਼ਹਿਜ਼ਾਦੀ ਤਾਂ "ਸ਼ੀਰੀ" ਨਾਲੋਂ ਵੀ ਸੁੰਦਰ ਏ।"

ਤੇ ਹਮਾਯੂੰ ਦੇ ਕਲੇਜੇ ਉਪਰ ਕਿਸੇ ਨੇ ਫਰਿਹਾਦ ਦਾ ਤੇਸਾਂ ਖਿੱਚ ਕੇ ਮਾਰਿਆ।

ਉਸ ਨੇ ਆਪਣੀ ਸਾਲੀ ਵੱਲ ਇਸ ਤਰ੍ਹਾਂ ਤੱਕਿਆ ਜਿਵੇਂ ਇਕ ਲੱਖ ਦੀ ਥੈਲੀ ਉਹਨੇ ਬੇਈਮਾਨੀ ਨਾਲ ਲੁਕੋ ਲਈ ਹੋਵੇ।

"ਪੋਤੀ ਮੁਬਾਰਕ ਹੋਵੇ—ਪੋਤੀ ਮੁਬਾਰਕ ਹੋਵੇ—" ਇਹ ਖਬਰ "ਅਲਫ ਲੈਲਾ" ਵਿਚ ਇੰਝ ਫੈਲੀ, ਜਿਵੇਂ ਇਕ ਭਿਆਨਕ ਹਨੇਰੀ ਦੀਵੇ ਬੁਝਾਉਂਦੀ ਨਿਕਲ ਜਾਵੇ।

ਬਾਹਰ ਨੌਬਤ ਨਗਾਰੇ ਵਾਲਿਆਂ ਨੇ ਬਿਨਾਂ ਸੋਚੇ ਸਮਝੇ ਤੜਾ ਤੜ ਨੌਬਤ ਉਪਰ ਡੱਗਾ ਮਾਰਨਾ ਆਰੰਭ ਕਰ ਦਿੱਤਾ।

"ਓਏ! ਇਹ ਮੇਰੀ ਮੌਤ ਉਤੇ ਨਗਾਰੇ ਕਿਉਂ ਵੱਜ ਰਹੇ ਨੇ?"

ਹਮਾਯੂੰ ਦੀ ਮਾਂ ਵਿਹੜੇ ਵਿਚ ਦਿਲ ਫੜ ਕੇ ਬੈਠ ਗਈ, "ਅਲਫ ਲੈਲਾ ਵਿਚ ਜਦ ਕੁੜੀ ਜੰਮਦੀ ਹੈ ਤਾਂ ਸੱਤਰ ਬਲਾਵਾਂ ਨਾਲ ਲਿਆਉਂਦੀ ਏ।"

"ਮਾਸੀ, ਜਵਾਈ ਮੁਬਾਰਕ!" ਬਸ਼ੀਰ ਬੇਗਮ ਨੇ ਦੋਸ਼ ਪਰਵਾਣ ਕਰ ਚੁੱਕੇ ਮੁਜਰਮ ਵਾਂਗ ਮਾਸੀ ਨੂੰ ਹੋਣ ਵਾਲੇ ਜਵਾਈ ਦੀ ਕਲਪਨਾ ਨਾਲ ਖੁਸ਼ ਕਰਨਾ ਚਾਹਿਆ। ਫਿਰ ਭਿਆਨਕ ਚੁੱਪ ਵਰਤ ਗਈ।

ਹਮਾਯੂੰ ਦੀ ਭੈਣ ਛੇਤੀ ਛੇਤੀ ਖੁਸਰਿਆਂ ਨੂੰ ਚੁੱਪ ਕਰਾਉਣ ਲੱਗੀ ਅਤੇ ਕੰਧ ਦੇ ਉਸ ਪਾਰੋਂ ਕਹਿਕਹੇ ਉੱਚੇ ਹੋਣ ਲੱਗੇ, ਜਿਧਰ ਹਮਾਯੂੰ ਦੀਆਂ ਸੌਤੇਲੀਆਂ ਮਾਵਾਂ ਰਹਿੰਦੀਆਂ ਸਨ।

ਖਾਨਗਾਹ ਦੇ ਹਨੇਰੇ ਕਮਰੇ ਵਿਚ ਦੋਹਾਂ ਹੱਥਾਂ ਵਿਚ ਸਿਰ ਫੜੀ ਮਸਕੀਨ ਅਲੀ ਸ਼ਾਹ ਬੈਠੇ ਹੋਏ ਸੋਚ ਰਹੇ ਸਨ ਕਿ ਇਸ ਕੁੜੀ ਦਾ ਵਰ ਕਿਵੇਂ ਮਿਲੇਗਾ? ਮੁਰਸ਼ਦਾ ਦੀ ਧੀ ਨੂੰ ਵਿਆਹੁਣਾ ਬੜਾ ਮੁਸ਼ਕਲ ਕੰਮ ਸੀ।

"ਮੰਮੀ, ਮੰਮੀ! ਕੀ ਇਹ ਬੱਚੀ ਵੀ ਵੱਡੀ ਹੋ ਕੇ ਸ਼ੀਰੀਂ ਵਾਗ ਕਲੇਜੇ ਵਿਚ ਛੁਰੀ ਮਾਰੇਗੀ?" ਚਾਂਦ ਨੇ ਸ਼ੀਰੀਂ ਵਰਗੀ ਖ਼ੂਬਸੂਰਤ ਨੰਨ੍ਹੀ ਬੱਚੀ ਨੂੰ ਦੇਖ ਕੇ ਆਪਣੀ ਮਾਂ ਕੋਲੋਂ ਪੁੱਛਿਆ।

"ਚੁੱਪ ਚੁੱਪ, ਸ਼ੁਦੈਣ ਹੋ ਗਈ ਏਂ?" ਬੀਬੀ ਨੇ ਉਸ ਨੂੰ ਡਾਂਟਿਆ।

ਚਾਂਦ ਉਦੋਂ ਸੱਤਾਂ ਸਾਲਾਂ ਦੀ ਸੀ, ਪਰ ਉਹਨੂੰ ਹਰ ਫਿਲਮ ਦੀ ਕਹਾਣੀ ਯਾਦ ਹੋ ਜਾਂਦੀ ਸੀ। ਸਾਰੇ ਹੀ ਫਿਲਮੀ ਗੀਤ ਉਸ ਨੂੰ ਯਾਦ ਸਨ। ਉਹ ਲੀਲਾ ਚੈਟਨਸ ਦੀ ਦੀਵਾਨੀ ਸੀ। ਡਾਨਸ ਕਰਨ 'ਤੇ ਉਹਨੂੰ ਮੁੱਠਾਂ ਭਰ ਭਰ ਇਨਾਮ ਮਿਲਦਾ ਸੀ, ਜੋ ਬਸ਼ੀਰ ਬੇਗਮ ਨੂੰ ਆਪਣੇ ਮਾਪਿਆਂ ਕੋਲੋਂ ਲੁਕਾਉਣੇ ਪੈਂਦੇ ਸਨ। ਚਾਂਦ ਦਾ ਦਾਦਕਾ ਘਰ ਬਹੁਤਾ ਦੂਰ ਤਾਂ ਨਹੀਂ ਸੀ, ਤਾਂ ਵੀ ਮਾਨਸਿਕ ਤੌਰ 'ਤੇ ਸਦੀਆਂ ਦੀ ਦੂਰੀ ਸੀ।

ਜਦ "ਐਵਾਨ-ਇ-ਗ਼ਜ਼ਲ" ਦੀਆਂ ਬੀਬੀਆਂ ਮੋਟਰਾਂ ਨੂੰ ਪਰਦੇ ਲਾ ਕੇ ਬੈਠਦੀਆਂ ਸਨ, ਤਾਂ ਚਾਂਦ ਦੀਆਂ ਫੁੱਫੀਆਂ (ਭੂਆ) ਆਪਣੇ ਖਸਮਾਂ ਦੇ ਨਾਲ ਹੱਥਾਂ ਵਿਚ ਹੱਥ ਪਾਈ ਸਿਕੰਦਰਾਬਾਦ ਕਲੱਬ ਵਿਚ ਡਾਨਸ ਕਰਨ ਜਾਂਦੀਆਂ ਸਨ। ਬਿਨਾਂ ਆਸਤੀਨਾਂ ਦਾ ਬਲਾਊਜ਼, ਬੁੱਲ੍ਹਾਂ ਦੀ ਸੁਰਖ਼ੀ ਤੇ ਉੱਚੀ ਅੱਡੀ ਦੇ ਸੈਂਡਲਾਂ ਦਾ ਫੈਸ਼ਨ ਪਹਿਲਾਂ ਪਹਿਲ ਹੈਦਰਾਬਾਦ ਵਿਚ ਇਸੇ ਘਰਾਣੇ ਤੋਂ ਤੁਰਿਆ। ਮੁੰਡੇ ਤਾਂ ਖ਼ੈਰ ਹੋਰ ਖ਼ਾਨਦਾਨਾਂ ਵਿਚੋਂ ਵੀ ਵਲਾਇਤ ਪੜ੍ਹਨ ਜਾ ਚੁੱਕੇ ਸਨ, ਪਰ ਵਾਲ ਕਟਾ ਕੇ ਫਰਾਕਾਂ ਪਹਿਨੀ ਇਸੇ ਘਰਾਣੇ ਦੀਆਂ ਕੁੜੀਆਂ ਕ੍ਰਿਸ਼ਚੀਅਨ ਸਕੂਲਾਂ ਵਿਚ ਭੇਜੀਆਂ ਗਈਆਂ ਤੇ ਫਿਰ ਅਗਾਂਹ ਵੀ ਇਨ੍ਹਾਂ ਦੇ ਕਾਰਨਾਮੇ ਲੋਕ ਸੁਣਦੇ ਸਨ। ਕੋਈ ਹਵਾਖੋਰੀ ਲਈ ਨੈਣੀਤਾਲ ਗਈ ਤੇ ਉਥੇ ਈ ਕਿਸੇ ਗੋਰੇ ਨਾਲ ਨਿਕਾਹ ਕਰ ਲਿਆ। ਕੋਈ ਬਾਪ ਦਾਦੇ ਦੇ ਸਾਹਮਣੇ ਦੂਲ੍ਹਾ ਪਸੰਦ ਕਰਦੀ ਤੇ ਮਾਪੇ ਤਾਲੀਆਂ ਵਜਾ ਕੇ ਉਹਦੀ ਪਸੰਦ ਦੀ ਦਾਦ ਦਿੰਦੇ ਸਨ। ਉਥੋਂ ਦੇ ਕਿੱਸੇ ਬਸ਼ੀਰ ਬੇਗਮ ਕੋਲੋਂ ਸੁਣ ਸੁਣ ਕੇ ਲੰਗੜੀ ਫੂਪੋ ਆਪ ਹੀ ਤੋਬਾ ਕਰਦੀ ਸੀ।

ਬਸ਼ੀਰ ਬੇਗਮ ਦੇ ਸੌਹਰੇ ਸਨ ਕਿ ਕਸਬੀਆਂ ਦਾ ਅੱਡਾ! ਲੋਕ ਕੰਨਾਂ ਨੂੰ ਹੱਥ ਲਾਉਂਦੇ। ਇਸ ਲਈ ਬਸ਼ੀਰ ਬੇਗਮ ਪੇਕੇ ਘੱਟ ਆਉਂਦੀ ਸੀ, ਕਿਉਂਕਿ ਨਣਾਨਾਂ ਦੀ ਦੇਖਾ ਦੇਖੀ ਉਹ ਵੀ ਟੇਢੀ ਮਾਂਗ ਕੱਢ ਕੇ ਕੱਜਨਬਾਈ ਦੇ ਢੰਗ ਦੀਆਂ ਪੱਟੀਆਂ ਕਰਨ ਲੱਗ ਪਈ ਸੀ ਤੇ ਮਿੱਸ ਦੀ ਥਾਂ ਬੁੱਲ੍ਹਾਂ 'ਤੇ ਲਿਪਸਟਿਕ ਲਾਉਂਦੀ। ਸਾੜ੍ਹੀ ਵੀ ਕਮਰ ਤੇ ਕੱਸ ਕੇ ਬੰਨ੍ਹਦੀ। ਪਰ ਹਾਂ, ਬਿਨਾਂ ਆਸਤੀਨਾਂ ਵਾਲੇ ਬਲਾਊਜ਼ ਦੇ ਨਾਂ ਤੋਂ ਉਹ ਕੰਬ ਗਈ ਸੀ। ਇਹਦੇ ਬਾਵਜੂਦ ਉਸ ਦੇ ਪੇਕਿਆਂ ਵਿਚ ਆਪੱਤੀਆਂ ਦੇ ਪੱਥਰ ਵਰ੍ਹਦੇ ਸਨ। ਕੋਈ ਉਹਦੀ ਟੇਢੀ ਮਾਂਗ ਤੇ ਇਤਰਾਜ਼ ਕਰਦਾ, ਕੋਈ ਚਾਂਦ ਦੀਆਂ ਨੰਗੀਆਂ ਲੱਤਾਂ 'ਤੇ। ਇਸ ਲਈ ਉਹ ਬਤੂਲ ਬੇਗਮ ਦੇ ਸੌਹਰੇ ਤਾਂ ਬੜਾ ਘੱਟ ਜਾਂਦੀ ਸੀ। ਬੱਸ, ਕਿ ਅਜਿਹੇ ਮੌਕੇ 'ਤੇ ਆਉਣਾ ਪੈਂਦਾ, ਜਿਵੇਂ ਅੱਜ ਆਉਣਾ ਪਿਆ।

"ਇਹਦਾ ਨਾਂ "ਗ਼ਜ਼ਾਲਾ" ਰੱਖੋ ਮਾਸੀ ਜਾਨ, ਬੜੀਆਂ ਖ਼ੂਬਸੂਰਤ ਅੱਖਾਂ ਹਨ।" ਬਸ਼ੀਰ ਬੇਗਮ ਨੇ ਸ਼ਾਇਰ ਦੀ ਧੀ ਹੋਣ ਦਾ ਸਬੂਤ ਦਿੱਤਾ।

"ਹਾਂ, ਕੁਝ ਵੀ ਨਾਂ ਰੱਖ ਲਓ, ਨਾਂ ਵਿਚ ਕੀ ਪਿਐ।" ਮਾਸੀ ਨੇ ਠੰਡਾ ਸਾਹ ਭਰਿਆ।

ਦੂਜੇ ਦਿਨ ਵਾਹਿਦ ਹੁਸੈਨ ਆਪਣੀ ਨਵੀਂ ਗ਼ਜ਼ਲ ਦਾ ਮਿਸਰਾ ਗੁਣਗੁਣਾਉਂਦਾ ਹੋਇਆ ਆਇਆ ਤਾਂ ਉਹਦੇ ਹੱਥ ਵਿਚ "ਅਲਫ ਲੈਲਾ" ਦਾ ਖਾਸ ਤੇ ਭਾਰਾ ਜਿਹਾ ਲਫਾਫਾ ਸੀ। ਲੰਗੜੀ ਫੂਪੋ ਨਮਾਜ਼ ਪੜ੍ਹਨ ਵਾਲੇ ਤਖਤ ਉਪਰ ਸਿੱਧੀ ਬੈਠ ਚੁੱਕੀ ਸੀ

ਤੇ "ਲਾਹੌਲ" ਪੜ੍ਹ ਕੇ ਕੰਨਾਂ ਨੂੰ ਹੱਥ ਲਾਉਣ ਵਾਲੀ ਹੀ ਸੀ ਕਿ ਵਾਹਿਦ ਹੁਸੈਨ ਨੂੰ ਦੇਖ ਕੇ ਹੱਥ ਹੇਠਾਂ ਛੱਡ ਦਿੱਤੇ ।

"ਕਿਉਂ ਭਾਈ ਪਾਸ਼ਾ, ਸੁੱਖ ਤਾਂ ਹੈ ?"

"ਕੀ ਨਾਮ ਰੱਖਿਆ ਬੱਚੀ ਦਾ ?" ਮਾਸੀ ਬੇਗਮ ਨੇ ਬੜੇ ਉਤਸ਼ਾਹ ਨਾਲ ਪੁੱਛਿਆ ।

"ਗ਼ਜ਼ਲ ! ਗ਼ਜ਼ਲ ।" ਉਨ੍ਹਾਂ ਨੇ ਬੇਪਰਵਾਹੀ ਨਾਲ ਆਖਿਆ, ਤੇ ਫਿਰ ਆਪਣਾ ਅਧੂਰਾ ਮਿਸਰਾ ਗੁਨਗੁਨਾਉਣ ਲੱਗੇ, "ਮਹਿਬੂਬ, ਮਹਿਜੂਬ, ਮਜਜ਼ੂਬ ।" ਤੇ ਪਤਾ ਨਹੀਂ ਕਿਹੜਾ ਕਾਫ਼ੀਆ ਰਹਿ ਗਿਆ ਸੀ ਜਿਹੜਾ ਉਹ ਭੁੱਲ ਰਹੇ ਸਨ ।

ਕੱਲ੍ਹ ਤੋਂ ਉਹ ਕਈ ਕਈ ਤਰ੍ਹਾਂ ਕਾਫ਼ੀਏ ਨੂੰ ਘੇਰ ਰਿਹਾ ਸੀ ਪਰ ਉਹ ਇਕ ਚੰਚਲ ਮਹਿਬੂਬਾ ਵਾਂਗ ਕਿਸੇ ਤਰ੍ਹਾਂ ਹੱਥ ਨਹੀਂ ਆ ਰਿਹਾ । ਅੱਜ ਉਸ ਮਾਸ਼ੂਕ ਨੇ ਆਉਣਾ ਹੈ, ਜਿਸ ਨਾਲ ਵਫ਼ਾ ਜਿਹੀ ਸ਼ੈਅ ਸਸਤੀ ਹੋ ਜਾਵੇਗੀ । ਦਿਲ ਤੇ ਜਾਨ ਵਾਲੇ ਦਾਮਨ ਬਚਾਉਂਦੇ ਫਿਰਨਗੇ । ਕੈਸਾ ਨਵਾਂ ਵਿਸ਼ਾ ਹੈ ! ਕਿਆ ਫੁਰੀ ਹੈ ।

"ਊਈ ! ਇਹ ਗ਼ਜ਼ਲ ਕੀ ਨਾਂ ਹੋਇਆ ?" ਫੂਪੋ ਨੇ ਨੱਕ ਤੇ ਉਂਗਲ ਰੱਖ ਕੇ ਰਾਸ਼ਦ ਨੂੰ ਪੁੱਛਿਆ । ਰਾਸ਼ਦ ਵੀ ਸ਼ੇਵ ਕਰਦਾ ਕਰਦਾ ਰੁਕ ਗਿਆ ।

"ਗ਼ਜ਼ਲ ? ਕਿਹਨੇ ਰੱਖਿਆ ਏ ਇਹ ਨਾਂ ? ਅੱਬਾ ਜਾਨ ਨੇ ? ਖ਼ੂਬ ।" (ਉਹ ਬੜੇ ਵਿਅੰਗ ਨਾਲ ਫਿਰ ਸ਼ੀਸ਼ੇ ਵੱਲ ਮੁੜ ਗਿਆ)

"ਚਲੋ ਚੰਗਾ ਹੋਇਆ । ਐਵਾਨ-ਇ-ਗ਼ਜ਼ਲ ਸੀ, ਪਰ ਕੋਈ ਗ਼ਜ਼ਲ ਨਹੀਂ ਸੀ ਇਥੇ ।"

ਰਾਸ਼ਦ ਇਸ ਟਬਰ ਦਾ ਪਹਿਲਾ ਬੰਦਾ ਸੀ, ਜਿਹਨੂੰ ਸ਼ਾਇਰੀ ਨਾਲ ਕੋਈ ਦਿਲ-ਚਸਪੀ ਨਹੀਂ ਸੀ । ਇਸ ਗੱਲ ਤੇ ਵਾਹਿਦ ਹੁਸੈਨ ਬੜਾ ਸ਼ਰਮਸਾਰ ਸੀ ਕਿ ਉਹਦਾ ਇਕਲੌਤਾ ਬੇਟਾ ਆਪਣੇ ਖ਼ਾਨਦਾਨ ਦੀਆਂ ਰਵਾਇਤਾਂ ਤੋੜ ਰਿਹਾ ਹੈ ।

"ਪਰ ਸ਼ਰੀਫ਼ ਕੁੜੀਆਂ ਦਾ ਅਜਿਹਾ ਨਾਂ ?" ਬੀਬੀ ਨੇ ਸਿਰ 'ਤੇ ਪੱਲਾ ਲੈਂਦਿਆਂ ਕਿਹਾ, "ਗ਼ਜ਼ਲ ਤਾਂ ਇਸ਼ਕ ਤੇ ਆਸ਼ਕੀ ਦੀਆਂ ਗੱਲਾਂ ਨੂੰ ਕਹਿੰਦੇ ਹਨ ।" ਉਹਨੇ ਕੁਝ ਸ਼ਰਮਾ ਕੇ ਤੇ ਕੁਝ ਘਬਰਾ ਕੇ ਉਨ੍ਹਾਂ ਗ਼ਜ਼ਲਾਂ ਨੂੰ ਯਾਦ ਕੀਤਾ ਜੋ ਉਹਦੇ ਘਰਵਾਲਾ ਕੇਵਲ ਉਸ ਨੂੰ ਹੀ ਚੋਰੀ ਚੋਰੀ ਸੁਣਾਉਂਦਾ ਹੁੰਦਾ ਸੀ ।

"ਹਾਂ ।" ਰਾਸ਼ਦ ਨੇ ਮੂੰਹ ਵਿੰਗਾ ਕਰਕੇ ਸ਼ੀਸ਼ੇ ਵਿਚ ਆਪਣੇ ਮੂੰਹ ਦਾ ਅੰਦਾਜ਼ਾ ਲਗਾਇਆ । ਉਸਤਰੇ ਵਾਲਾ ਉਹਦਾ ਹੱਥ ਗੱਲ੍ਹਾਂ ਉਪਰ ਇਸ ਤਰ੍ਹਾਂ ਲਪਾਲਪ ਦੌੜ ਰਿਹਾ ਸੀ, ਜਿਵੇਂ ਬੱਕਰੇ ਦੀ ਖੱਲ ਉਤਾਰ ਰਿਹਾ ਹੋਵੇ ।

"ਫਾਰਸੀ ਵਿਚ ਇਕ ਵਿਚਾਰ ਇਹ ਵੀ ਹੈ ਕਿ ਗ਼ਜ਼ਲ ਕਰੁਣਾ ਨੂੰ ਕਹਿੰਦੇ ਹਨ, ਜੋ ਫੱਟੜ ਹਰਨੀ ਦੀਆਂ ਅੱਖਾਂ ਵਿਚ ਮਰਨ ਸਮੇਂ ਹੁੰਦੀ ਹੈ ।"

"ਰਹਿਣ ਦਿਓ ਆਪਣੀ ਟਿੱਪਣੀ ।" ਰਾਸ਼ਦ ਦੀ ਪਤਨੀ ਰਜ਼ੀਆ ਨੇ ਆਪਣੇ ਪੇਟ ਦੀ ਹਲਚਲ ਨੂੰ ਸੰਭਾਲਦਿਆਂ ਕਿਹਾ । "ਅੱਛਾ ਖਾਸਾ ਨਾਂ ਏਂ ।" ਗ਼ਜ਼ਲ ਤਾਂ ਔਰਤਾਂ ਦੀਆਂ ਗੱਲਾਂ ਨੂੰ ਕਹਿੰਦੇ ਹਨ, ਅਸੀਂ ਮੈਟ੍ਰਿਕ ਵਿਚ ਪੜ੍ਹਿਆ ਸੀ ।

"ਤਾਂ ਠੀਕ ਹੈ ।" ਲੰਗੜੀ ਫੂਪੋ ਨੇ ਸੰਤੋਖ ਦਾ ਸਾਹ ਲੈ ਕੇ ਦੁਬਾਰਾ ਨਮਾਜ਼ ਪੜ੍ਹਨ

ਲਈ ਤਿਆਰੀ ਕਰ ਲਈ । ਭਾਵੇਂ ਦੁਲਹਨ ਦਾ ਮੈਟ੍ਰਿਕ ਵਾਲਾ ਕਥਨ ਉਹਨੇ ਬਿਲਕੁਲ ਨਹੀਂ ਮੰਨਿਆ ।

ਰਾਸ਼ਦ ਨੇ ਛੇਤੀ ਛੇਤੀ ਕੱਪੜੇ ਬਦਲੇ ਤੇ ਬਾਹਰ ਦੌੜ ਗਿਆ ।

ਉਸਮਾਨੀਆ ਯੂਨੀਵਰਸਿਟੀ ਦੀ ਬਿਲਡਿੰਗ ਸ਼ਹਿਰੋਂ ਦੂਰ ਐਡੀਕੇਟ ਵਿਚ ਬਣਾਈ ਜਾ ਰਹੀ ਸੀ । ਰਾਸ਼ਦ ਨੂੰ ਵੀ ਇਕ ਵੱਡਾ ਕਾਂਟਰੈਕਟ ਮਿਲਿਆ ਸੀ । ਇਹ ਕੰਮ ਬਹੁਤ ਛੇਤੀ ਪੂਰਾ ਕਰਨਾ ਸੀ । ਇਸ ਲਈ ਨਜ਼ਾਮ ਸਾਹਿਬ ਦੀ ਖਾਹਸ਼ ਸੀ, ਤੇ ਇਸ ਲਈ ਵੀ ਕਿ ਕਾਂਟਰੈਕਟ ਦਾ ਪੈਸਾ ਮਿਲੇ ਤਾਂ ਜੋ ਐਵਾਨ-ਇ-ਗ਼ਜ਼ਲ ਨੂੰ ਕੁਰਕ ਹੋਣ ਤੋਂ ਬਚਾਇਆ ਜਾ ਸਕੇ, ਕਿਉਂਕਿ ਉਹ ਉਨ੍ਹਾਂ ਇੰਜਨੀਅਰਾਂ ਵਿਚ ਸ਼ਾਮਲ ਸੀ, ਜਿਹੜੇ ਜਾਮੀਆ ਉਸਮਾਨੀਆ ਦਾ ਨਕਸ਼ਾ ਬਨਾਉਣ ਲਈ ਪੂਰੇ ਯੂਰਪ ਅਤੇ ਮਿਡਲ ਈਸਟ ਦਾ ਦੌਰਾ ਕਰਨ ਲਈ ਭੇਜੇ ਗਏ ਸਨ ।

ਦਲਾਨ ਵਿਚ ਪਹਿਨਾਏ ਹਾਰ ਕਿੰਨੇ ਸੋਹਣੇ ਲੱਗਦੇ ਸਨ ।" ਕਾਲੀਨ ਉਪਰ ਬੈਠੀਆਂ ਮਰਾਸਣਾਂ ਸੰਘ ਪਾੜ ਪਾੜ ਕੇ ਚੀਕ ਰਹੀਆਂ ਸਨ ।

ਬੜੇ ਦਲਾਨ ਵਿਚ ਮਖਮਲ ਦਾ ਗੱਦਾ ਤਖਤ ਉਤੇ ਵਿਛਿਆ ਹੋਇਆ ਸੀ । ਉਸ ਉਪਰ ਫੁੱਲਾਂ ਤੇ ਬਿਜਲੀ ਦੇ ਲਾਟੂਆਂ ਦੀ ਝਾਲਰ ਸੀ । ਸ਼ਰਾਰਤੀ ਬੱਚੇ ਉਹਦੀਆਂ ਫੁੱਲਾਂ ਵਾਲੀਆਂ ਝਾਲਰਾਂ ਖਿੱਚ ਖਿੱਚ ਕੇ ਦੌੜ ਰਹੇ ਸਨ । ਡਿਉਢੀ ਪਰਾਹੁਣਿਆਂ ਨਾਲ ਖਚਾਖਚ ਭਰੀ ਹੋਈ ਸੀ । ਡਿਉਢੀ ਦੇ ਪਿਛਵਾੜੇ ਪਿਆਜ਼, ਨਿੰਬੂ ਤੇ ਲੱਸਣ ਦੇ ਛਿਲਕੇ ਖਿੰਡੇ ਪਏ ਸਨ । ਬੜੀਆਂ ਬੜੀਆਂ ਦੇਗਾਂ ਤੇ ਬਰਤਨ ਇਧਰੋਂ ਉਧਰ ਖਿੱਚੇ ਜਾ ਰਹੇ ਸਨ । ਚੁੱਲ੍ਹੇ ਜਲ ਰਹੇ ਸਨ । ਗੋਸ਼ਤ, ਚੌਲ ਤੇ ਘਿਉ ਅਤੇ ਮਸਾਲਿਆਂ ਦੇ ਢੇਰਾਂ ਦੇ ਆਲੇ ਦੁਆਲੇ ਬਾਵਰਚੀਆਂ ਦੇ ਨਾਲ ਗ਼ੁਲਾਮ ਰਸੂਲ ਦੌੜਦਾ ਫਿਰ ਰਿਹਾ ਸੀ । ਕੋਈ ਉਧਰੋਂ ਵਾਜ ਮਾਰਦਾ, "ਗ਼ੁਲਾਮ ਰਸੂਲ ਪਾਣੀ ।" ਕੋਈ ਦੂਜੇ ਪਾਸਿਉਂ ਪੁਕਾਰਦਾ, "ਗ਼ੁਲਾਮ ਰਸੂਲ ਪਾਨ ।" ਫੇਰ ਬੇਗਮ ਸਾਹਿਬਾ ਦਹਾੜਦੀ, "ਗ਼ੁਲਾਮ ਰਸੂਲ ਜੁੱਤੇ ।"

ਮਹਿਮਾਨ ਕਦੋਂ ਦੇ ਆਉਣ ਲੱਗ ਪਏ ਸਨ । ਬਾਹਰ ਦਲਾਨ ਵਿਚ ਸ਼ਾਮਿਆਨੇ ਹੇਠਾਂ ਦਰੀਆਂ ਉਤੇ ਸਫੇਦ ਚੱਦਰਾਂ ਵਿਛੀਆਂ ਹੋਈਆਂ ਸਨ ਤੇ ਉਨ੍ਹਾਂ ਉਪਰ ਇਰਾਨੀ ਕਾਲੀਨ ਵਿਛਾਏ ਹੋਏ ਸਨ । ਵਿਚ ਵਿਚ ਚਾਂਦੀ ਦੇ ਵਰਕ ਲੱਗੀਆਂ ਗਲੌਰੀਆਂ ਦੇ ਖਾਸਦਾਨ ਰੱਖੇ ਹੋਏ ਸਨ । ਬਾਹਰ ਮਰਦਾਨੇ ਵਿਚ, ਜਿਥੇ ਲੋਕਾਂ ਦਾ ਹਜੂਮ ਸੀ, ਗੋਰੇ ਚਿੱਟੇ, ਪੂਰੇ ਉੱਚੇ, ਹੱਸਦੇ ਮੁਸਕਰਾਉਂਦੇ ਅਹਿਮਦ ਹੁਸੈਨ ਝੁਕ ਝੁਕ ਕੇ ਲੋਕਾਂ ਦਾ ਸਵਾਗਤ ਕਰ ਰਹੇ ਸਨ । ਅੱਜ ਉਨ੍ਹਾਂ ਨੇ ਤੰਗ ਮੋਹਰੀ ਦੇ ਪਜਾਮੇ ਨਾਲ ਹਮਰੂ ਦੀ ਸ਼ੇਰਵਾਨੀ ਪਹਿਨੀ ਸੀ, ਤੇ ਤੁਰਕੀ ਟੋਪੀ ਦਾ ਫੁੰਦਨਾ ਉਨ੍ਹਾਂ ਦੇ ਮੱਥੇ ਉਪਰ ਝੁੱਲਦਾ ਸੀ । ਵਾਰ ਵਾਰ ਉਨ੍ਹਾਂ ਨੂੰ ਮਹਿਮਾਨਾਂ ਨੂੰ ਰਸੀਵ ਕਰਨ ਲਈ ਗੇਟ ਤੀਕ ਆਉਣਾ ਪੈਂਦਾ ਸੀ । ਕਦੀ ਕਦਾਈਂ ਉਹ ਪਰਦਾ ਲੱਗੀ ਕਾਰ ਨੂੰ ਹੱਥ ਨਾਲ ਇਸ਼ਾਰਾ ਕਰ ਦਿੰਦੇ ਸੀ ।

"ਜ਼ਨਾਨਾ ਸਵਾਰੀ ਉਧਰ ਲੈ ਜਾਉ ।"

ਕੰਮ ਧੰਦੇ ਲਈ ਬੁਲਾਈ ਹੋਈ ਉਜਾਲਾ ਬੇਗਮ ਆਪਣੀ ਜਾਰਜਟ ਦੀ ਸਾੜ੍ਹੀ ਸੰਮ੍ਹਾਲਦੀ ਫਿਰ ਰਹੀ ਸੀ। ਵਾਰ ਵਾਰ ਉਹਦੇ ਝਿਲਮਿਲਾਉਂਦੇ ਮੂੰਹ ਉਪਰ ਬਿਜਲੀਆਂ ਜਹੀਆਂ ਪੈ ਰਹੀਆਂ ਸਨ। ਉਜਾਲਾ ਬੇਗਮ ਵਿਆਹ ਸ਼ਾਦੀਆਂ ਤੇ ਸਮਾਗਮਾਂ ਵਿਚ ਪ੍ਰਬੰਧ ਕਰਨ ਲਈ ਪ੍ਰਸਿੱਧ ਸੀ। ਇਸ ਦੇ ਬਾਵਜੂਦ ਅੱਜ ਉਹਦੇ ਖ਼ੂਬਸੂਰਤ ਚਿਹਰੇ ਉੱਪਰ ਬੜੀ ਥਕਨ ਜਿਹੀ ਸੀ। ਅੱਜ ਉਹ ਵਾਰ ਵਾਰ ਕੁਝ ਨਾ ਕੁਝ ਭੁੱਲ ਜਾਂਦੀ ਸੀ। ਲੌਂਡੀਆਂ ਛੋਕਰੀਆਂ ਤਾਂ ਖ਼ੈਰ ਸਦਾ ਤੋਂ ਕੰਮ ਚੋਰ ਹਨ। ਕੰਮ ਦੇ ਸਮੇਂ ਸਭ ਗ਼ਾਇਬ ਹੋ ਜਾਣਗੀਆਂ। ਉਹ ਇਕੱਲੀ ਹੀ ਬਾਵਰਚੀਆਂ ਦੀ ਨਿਗਰਾਨੀ ਵੀ ਕਰ ਰਹੀ ਸੀ ਤੇ ਪ੍ਰਾਹੁਣਿਆਂ ਦਾ ਸਵਾਗਤ ਵੀ। ਬਰਾਬਰ ਵਾਲੀਆਂ ਨਾਲ ਹਾਸਾ ਮਜ਼ਾਕ ਤੇ ਬੱਚਿਆਂ ਨੂੰ ਕਾਲੀਨ ਉਪਰ ਚਿੱਕੜ ਭਰੇ ਪੈਰ ਲੈ ਕੇ ਆਉਣ ਤੋਂ ਰੋਕਣਾ। ਇਹ ਸਾਰੇ ਕੰਮ ਇਕੋ ਸਮੇਂ ਕਰਨੇ ਉਜਾਲਾ ਬੇਗਮ ਨੇ ਆਪਣੀ ਦਾਦੀ ਕੋਲੋਂ ਸਿੱਖੇ ਸਨ।

ਉਹ ਪੂਰੀ ਉੱਚੀ ਲੰਮੀ ਤੀਵੀਂ ਸੀ। ਚਾਲ੍ਹੀਆਂ ਨੂੰ ਪਾਰ ਕਰ ਚੁੱਕੀ ਸੀ। ਇਹਦੇ ਬਾਵਜੂਦ ਉਹਦਾ ਸੁਬਕ ਸੁਬਕ ਨੱਕ ਨਕਸ਼ਾ ਤੇ ਚਕੰਦਰ ਜਿਹਾ ਸੁਰਖ਼ ਭਾਅ ਮਾਰਦਾ ਗੋਰਾ ਰੰਗ, ਇਸ ਉਤੇ ਕਿਤੇ ਕਿਤੇ ਝਲਕਦੀ ਇਰਾਨੀ ਹੁਸਨ ਦੀ ਝਲਕ, ਉਹ ਹੁਣ ਵੀ ਕਿਸੇ ਨੂੰ ਮਾਰ ਸੁੱਟਣ ਜੋਗੀ ਸੀ। ਉਹਦੇ ਬੇਪਨਾਹ ਹੁਸਨ ਤੇ ਰੋਅਬ ਦਾਬ ਨੇ ਵੀ ਇੰਨਾ ਵਾਧਾ ਨਹੀਂ ਕੀਤਾ ਸੀ, ਜਿੰਨਾ ਜਾਦੂ ਉਹਦੀ ਜ਼ਬਾਨ ਵਿਚ ਸੀ। ਉਹ ਇਕ ਅਜਿਹੀ ਜ਼ਬਾਨ ਦੀ ਮਾਲਕ ਸੀ, ਜਿਸ ਨੇ ਹਾਰ ਖਾਣੀ ਨਹੀਂ ਸਿੱਖੀ ਸੀ।

ਡਿਉਢੀ ਦੇ ਅਲਗ ਅਲਗ ਕਮਰਿਆਂ ਵਿਚ ਸੁਆਣੀਆਂ ਭਿੰਨ ਭਿੰਨ ਗਰੁੱਪ ਬਣਾਈ ਹਾਸੇ ਠੱਠੇ ਵਿਚ ਜੁਟੀਆਂ ਹੋਈਆਂ ਸਨ। ਫੁੱਲਾਂ ਤੇ ਇਤਰਾਂ ਦੀ ਸੁਗੰਧ ਬਾਹਰੋਂ ਆਉਣ ਵਾਲੀ ਬਰਿਆਨੀ ਵਾਲੇ ਬੈਂਡਣਾਂ ਤੇ ਕਬਾਬਾਂ ਦੀ ਸੁਗੰਧ ਉਪਰ ਛਾਈ ਜਾ ਰਹੀ ਸੀ।

ਜਿਸ ਪਾਸੇ ਬਾਵਰਚੀ ਪਕਾ ਰਹੇ ਸਨ, ਉਸੇ ਪਿਛਲੇ ਰਸਤੇ ਤੋਂ ਸੁਆਣੀਆਂ ਅੰਦਰ ਆ ਰਹੀਆਂ ਸਨ। ਸਾਰੇ ਪਾਸੇ ਦੇਗਾਂ, ਬਰਤਨ, ਤਰਕਾਰੀਆਂ ਤੇ ਅੰਡਿਆਂ ਦੇ ਛਿਲਕੇ ਪਏ ਹੋਏ ਸਨ। ਬਾਵਰਚੀਆਂ ਨੇ ਪਾਣੀ ਡੋਲ੍ਹ ਡੋਲ੍ਹ ਕੇ ਛਪਲ ਛਪਲ ਕਰ ਸੁੱਟੀ ਸੀ। ਇਸ ਲਈ ਜਿਹੜੀ ਬੀਬੀ ਮੋਟਰ ਜਾਂ ਸ਼ਕਰਮ ਤੋਂ ਉੱਤਰਦੀ, ਉਜਾਲਾ ਬੇਗਮ ਉਸ ਨੂੰ ਖਬਰਦਾਰ ਕਰ ਦਿੰਦੀ।

"ਓ ਜੀ ਗੋਰੀ ਮਾਂ, ਜ਼ਰਾ ਸਾੜ੍ਹੀ ਸੰਭਾਲ ਕੇ ਆਉਣਾ। ਇਨ੍ਹਾਂ ਮੋਇਆਂ ਬਾਵਰਚੀਆਂ ਨੇ ਚੌਹੀਂ ਪਾਸੀਂ ਪਾਣੀ ਰੋੜ੍ਹ ਛੱਡਿਆ ਏ।"

ਵੱਡੇ ਵੱਡੇ ਚੁੱਲ੍ਹਿਆਂ ਦਾ ਧੂੰਆਂ ਚੌਹੀਂ ਪਾਸੀਂ ਫੈਲ ਰਿਹਾ ਸੀ ਤੇ ਚੁੱਲ੍ਹਿਆ ਦੇ ਵਿਚਕਾਰ ਸ਼ੇਖੂ ਮੀਆਂ ਹੱਥ ਵਿਚ ਡੰਡਾ ਫੜੀ ਉਜਲੇ ਕੱਪੜੇ ਪਾਈ ਬਾਵਰਚੀਆਂ ਦੀ ਨਿਗਰਾਨੀ ਕਰ ਰਹੇ ਸਨ।

"ਵੇਖਾਂ ਮਠਿਆਈ ਵਿਚ ਕਿੰਨੀ ਖੰਡ ਪਾਈ ਏ?" ਉਹ ਜ਼ਰਾ ਜਿੰਨੀ ਮਠਿਆਈ ਚੱਖਦਾ।

"ਇਹ ਟੁੱਟੇ ਹੋਏ ਅੰਡੇ ਐਧਰ ਦੇ ਦਿਉ।" ਛੇਤੀ ਛੇਤੀ ਅੰਡਿਆਂ ਨੂੰ ਮੂੰਹ ਵਿਚ

ਰੱਖਦਾ ਹੋਇਆ ਉਹ ਦੂਜੇ ਪਾਸੇ ਮੁੜਦਾ ।

"ਜ਼ਰਾ ਵਿਖਾਵੀਂ ਲੁਕਮੀ, ਖਸਤਾ ਤਾਂ ਹੈ ਨਾ ?" ਉਹ ਸਾਬਤ ਲੁਕਮੀ ਨੂੰ ਮੂੰਹ ਵਿਚ ਰੱਖ ਕੇ ਉਹਦਾ ਖਸਤਾਪਨ ਅਨੁਭਵ ਕਰਦਾ ।

ਬੱਚੇ ਚਾਨਣੀਆਂ ਤੇ ਕਾਲੀਨਾਂ ਉਪਰ ਲੁਕਣਮੀਟੀ ਖੇਡ ਰਹੇ ਸਨ ।

ਦਲਾਨ ਦੇ ਉਸ ਕੋਨੇ ਵਿਚ, ਜਿਥੇ ਸਾਰੇ ਜੁੱਤੀਆਂ ਉਤਾਰ ਕੇ ਅੰਦਰ ਜਾ ਰਹੇ ਸਨ, ਆਇਆਵਾਂ ਦਾ ਇਕ ਪੂਰਾ ਟੋਲਾ ਰੋਂਦੇ ਬੱਚਿਆਂ ਨੂੰ ਚੁੱਪ ਕਰਾਉਣ ਦੀ ਥਾਂ ਆਪਣੀਆਂ ਗੱਲਾਂ ਵਿਚ ਮਗਨ ਸੀ ਤੇ ਇਸੇ ਥਾਂ ਬੈਠ ਕੇ ਬੀਬੀ ਜਾਨ ਨੂੰ ਪਾਨ ਬਨਾਉਣ ਦਾ ਚੇਤਾ ਆ ਗਿਆ ਸੀ । ਆਉਂਦੀ ਜਾਂਦੀ ਉਜਾਲਾ ਬੇਗਮ ਨੇ ਕਈ ਵਾਰ ਟੋਕਿਆ ।

"ਅਰੀ ਮੁਰਦਾਰ, ਤੇਰੇ ਕੰਮਾਂ ਨੂੰ ਅੱਜ ਕੀ ਹੋ ਗਿਆ ਏ ? ਕਈ ਵਾਰੀ ਬੋਲਿਆ ਭਈ ਰਸਤੇ ਵਿਚ ਨਾ ਬੈਠ । ਖੋਲ੍ਹਾਂ ਫੇਰ ਪੈਰੋਂ ਚੱਪਲ ?"

ਪਰ ਉਥੇ ਬੈਠਣ ਵਾਲੀਆਂ ਸਭ ਖਿਡਾਵੀਆਂ ਇਹ ਦੇਖ ਕੇ ਹੈਰਾਨ ਰਹਿ ਗਈਆਂ ਕਿ ਬੀਬੀ ਜਾਨ ਨੇ ਬੇਗਮ ਸਾਹਿਬਾ ਦੀ ਗੱਲ 'ਤੇ ਰਤਾ ਕੰਨ ਨਾ ਧਰਿਆ ਤੇ ਉਸੇ ਤਰ੍ਹਾਂ ਬੈਠੀ ਪਾਨ ਦੇ ਬੀੜਿਆਂ ਤੇ ਚਾਂਦੀ ਦੇ ਵਰਕ ਚਿਪਕਾਂਦੀ ਰਹੀ ।

ਮਰਦਾਨੇ ਹਿੱਸੇ ਤੋਂ ਕਈ ਵਾਰੀ ਅਹਿਮਦ ਹੁਸੈਨ ਨੂੰ ਜ਼ਨਾਨੇ ਵਲ ਆਉਣਾ ਪੈਂਦਾ ਸੀ । ਕਈ ਵਾਰੀ ਉਹ ਕਿਸੇ ਬੇਹੱਦ ਜ਼ਰੂਰੀ ਕੰਮ ਕਾਰਨ ਅੰਦਰ ਆਏ ਤੇ ਅਚਨਚੇਤ ਕਿਸੇ ਬਨਾਰਸੀ ਸਾੜ੍ਹੀ ਨਾਲ ਟਕਰਾ ਕੇ ਬਾਹਰ ਦੌੜੇ । ਅੰਦਰ ਅਜਿਹੀਆਂ ਮੋਹਣੀਆਂ ਸੂਰਤਾਂ ਇਕੱਤਰ ਹੋਣ ਤਾਂ ਉਨ੍ਹਾਂ ਦਾ ਬੇਕਰਾਰ ਹੋਣਾ ਜ਼ਰੂਰੀ ਸੀ ।

ਇਸ ਦੇ ਬਾਵਜੂਦ ਉਹ ਬੜੇ ਸਬਰ ਸੰਤੋਖ ਨਾਲ ਕਿਸੇ ਨਵੇਂ ਆਏ ਮਹਿਮਾਨ ਦਾ ਸਵਾਗਤ ਕਰਨ ਲਈ ਉਠਦੇ । ਝੁਕ ਕੇ ਕਦਮਬੋਸੀ ਕਰਦੇ । ਆਪਣੇ ਹੱਥਾਂ ਵਿਚ ਮਹਿਮਾਨ ਦਾ ਹੱਥ ਫੜ ਕੇ ਆਪਣੀਆਂ ਅੱਖਾਂ ਨੂੰ ਲਾਉਂਦੇ ਤੇ ਫੇਰ ਹੱਥ ਜੋੜ ਕੇ ਕਹਿਣਾ ਪੈਂਦਾ, "ਤਸ਼ਰੀਫ਼ ਰੱਖੋ ਜਨਾਬ ।"

ਵਾਹਿਦ ਹੁਸੈਨ, ਅਹਿਮਦ ਹੁਸੈਨ ਦੇ ਇਸ ਹਲੀਮੀ ਵਾਲੇ ਅੰਦਾਜ਼ ਤੇ ਬਹੁਤ ਹੱਸਦਾ ਸੀ । ਪਰ ਤਸੀਲਦਾਰੀ ਦੀ ਵੱਢੀ ਨਾਲ ਸ਼ਹਿਰ ਵਿਚ ਠਾਠ ਕਰਨ ਤੇ ਪਿੰਡ ਵਿਚ ਜਾਗੀਰਦਾਰ ਬਣ ਕੇ ਰਹਿਣ ਵਿਚ ਬੜਾ ਫ਼ਰਕ ਸੀ । ਵਾਹਿਦ ਹੁਸੈਨ ਤਸੀਲਦਾਰ ਸੀ, ਪਰ ਤਅਲੱਕਾਦਾਰ ਬਣ ਕੇ ਗੱਲ ਕਰਦਾ । ਵਾਹਿਦ ਹੁਸੈਨ ਆਪਣੇ ਨਾਨੇ ਸੌਹਰੇ ਦੀ ਬੇਸ਼ੁਮਾਰ ਦੌਲਤ ਦਾ ਮਾਲਕ ਬਣਿਆ ਬੈਠਾ ਸੀ । ਪਰ ਆਪਣੇ ਤੋਂ ਛੋਟਿਆਂ ਦੇ ਅੱਗੇ ਝੁਕਣਾ ਪੈਂਦਾ ।

ਅੱਜ ਵਾਹਿਦ ਹੁਸੈਨ ਤੇ ਬੀਬੀ ਦੀ ਕਮੀ ਅੰਦਰ ਬਾਹਰ ਸਾਰਿਆਂ ਨੇ ਮਹਿਸੂਸ ਕੀਤੀ ਸੀ । ਅਜਿਹੀ ਖੁਸ਼ੀ ਦੇ ਮੌਕੇ ਤੇ ਆਪਣੇ ਸਕੇ ਬਹੁਤ ਯਾਦ ਆਉਂਦੇ ਹਨ । ਇਸੇ ਲਈ ਤਾਂ ਉਜਾਲਾ ਬੇਗਮ ਨੇ ਬੜੇ ਚਾਅ ਨਾਲ ਆਪਣੇ ਬੇਟੇ ਦੇ ਛਿਲੇ ਵਿਚ ਆਪਣੇ ਜੇਠ ਤੇ ਜਿਠਾਣੀ ਨੂੰ ਬੁਲਾਇਆ ਸੀ । ਹੁਣ ਉਹ ਲੋਕ ਨਾ ਆਉਣ ਦਾ ਕੋਈ ਵੀ ਬਹਾਨਾ ਕਰਨ ਪਰ ਉਜਾਲਾ ਬੇਗਮ ਜਾਣਦੀ ਸੀ ਕਿ ਵਾਹਿਦ ਹੁਸੈਨ ਅਹਿਮਦ ਹੁਸੈਨ ਦਾ ਵਾਰਿਸ ਕਿਸ ਦਿਲ ਨਾਲ ਦੇਖਦਾ । ਉਹ ਤਾਂ ਉਜਾਲਾ ਬੇਗਮ ਦੀ ਕੁਲ

ਦੌਲਤ ਦਾ ਵਾਰਿਸ ਅਰਸ਼ਦ ਨੂੰ ਸਮਝੀ ਬੈਠੇ ਸਨ ।

ਬਾਹਰ ਅਹਿਮਦ ਹੁਸੈਨ ਦੇ ਉੱਚੇ ਕਹਿਕਹੇ ਸੁਣ ਕੇ ਉਜਾਲਾ ਬੇਗਮ ਮੁਸਕਰਾ ਰਹੀ ਸੀ । ਅੱਜ ਉਹਨੇ ਅਹਿਮਦ ਹੁਸੈਨ ਦੀ ਮਾਸੂਮੀਅਤ ਉਪਰ ਇਕ ਹੋਰ ਭਰਪੂਰ ਵਾਰ ਕੀਤਾ ਸੀ ਤੇ ਹੁਣ ਘਬਰਾ ਰਹੀ ਸੀ । ਉਹਦਾ ਦਿਲ ਬੁਰੀ ਤਰ੍ਹਾਂ ਧੜਕ ਰਿਹਾ ਸੀ ਤੇ ਇਸ ਘਬਰਾਹਟ ਨੇ ਉਹਦੀ ਸੁੰਦਰਤਾ ਨੂੰ ਹੋਰ ਨਿਖਾਰ ਦਿੱਤਾ ਸੀ । ਗਹਿਰੀ ਊਨੀ ਬਨਾਰਸੀ ਸਾੜ੍ਹੀ ਤੇ ਕਾਰਗੇ ਦਾ ਕਲੀਦਾਰ ਕੁਰਤਾ ਬੜੀ ਬਹਾਰ ਦੇ ਰਿਹਾ ਸੀ ।

ਗਲੇ ਵਿਚ ਜੜਾਊ ਲੱਛਾ, ਸੱਤਲੜੀਆ ਨੰਦਨਹਾਰ ਚਮਕ ਰਿਹਾ ਸੀ, ਤੇ ਹੱਥਾਂ ਵਿਚ ਹੀਰਿਆਂ ਵਾਲੇ ਕੰਙਣਾਂ ਦੇ ਅੱਗੇ ਸੁੱਚੀਆਂ ਚਮਕੀਆਂ ਦਾ ਜੋੜਾ ਸੀ । ਉਂਝ ਤਾਂ ਨਗਾਂ ਦਾ ਜੋੜਾ ਹਰ ਗੋਰੀ ਕਲਾਈ 'ਤੇ ਸੋਭਦਾ ਹੈ । ਪਰ ਉਜਾਲਾ ਬੇਗਮ ਦੇ ਹੱਥ ਤਾਂ ਬੱਸ ਇਸ ਲਾਇਕ ਸਨ ਕਿ ਉਨ੍ਹਾਂ ਨੂੰ ਦੇਖਦੇ ਹੀ ਰਹੀਏ ।

ਇਹ ਵੀ ਉਹਦੀ ਸੁੰਦਰਤਾ ਤੇ ਜ਼ਿਦ ਦਾ ਕਸੂਰ ਸੀ ਕਿ ਉਹ ਕਿਸੇ ਸ਼ਹਿਜ਼ਾਦੇ ਦੇ ਮਹੱਲ ਦੀ ਬਜਾਏ ਅਹਿਮਦ ਹੁਸੈਨ ਦੀ ਮਾਮੂਲੀ ਜਿਹੀ ਡਿਉਢੀ ਵਿਚ ਆ ਗਈ ਸੀ । ਉਹਦੇ ਨਾਨਾ ਮੁਨਾਸਬ ਜੰਗ ਪ੍ਰਧਾਨ ਮੰਤਰੀ ਦਾ ਅਹੁਦਾ ਹੰਢਾ ਚੁੱਕੇ ਸਨ । ਉਹ ਆਪਣੇ ਖ਼ਾਨਦਾਨ ਵਿਚ ਬਹੁਤ ਅਗਾਂਹਵਧੂ ਸਨ । ਹਮੇਸ਼ਾ ਉਹ ਕੀਤਾ ਜੋ ਕਿਸੇ ਨੇ ਨਾ ਜੀਤਾ ਹੋਵੇ । ਇਥੋਂ ਤੀਕ ਕਿ ਆਪਣੇ ਖ਼ਾਨਦਾਨ ਦੀ ਕਿਸੇ ਨਖਰਿਆਂ ਪਿੱਟੀ ਕੁੜੀ ਨੂੰ ਛੱਡ ਕੇ ਉਨ੍ਹਾਂ ਨੇ ਉਦੋਂ ਦੀ ਇਕ ਮਸ਼ਹੂਰ ਨਖਰੀਲੀ ਇਰਾਨੀ ਹੁਸੀਨਾ ਨਾਲ ਵਿਆਹ ਰਚਾ ਲਿਆ । ਇਹ ਜੁਰੱਤ ਆਪਣੇ ਸਮੇਂ ਵਿਚ ਇੰਨੀ ਵੱਡੀ ਸੀ ਕਿ ਉਨ੍ਹਾਂ ਦੀ ਜਾਗੀਰ ਵੀ ਹਿੱਲ ਕੇ ਰਹਿ ਗਈ । ਕਿਉਂਕਿ ਅਜੇ ਸ਼ਾਹੀ ਖ਼ਾਨਦਾਨ ਵਿਚ ਵਿਦੇਸ਼ੀ ਵਹੁਟੀਆਂ ਲਿਆਉਣ ਵਾਲੇ ਸ਼ਹਿਜ਼ਾਦੇ ਪੈਦਾ ਨਹੀਂ ਹੋਏ ਸਨ । ਤੇ ਖ਼ਾਨਦਾਨ ਦੇ ਹਰ ਨੌਜਵਾਨ ਦਾ ਫ਼ਰਜ਼ ਸੀ ਕਿ ਉਹ ਸ਼ਾਹੀ ਫਰਮਾਨ ਨੂੰ ਮੰਨੇ ਤੇ ਉਸ ਕੁੜੀ ਨੂੰ ਆਪਣੇ ਲਈ ਕਬੂਲ ਕਰੇ ਜਿਹੜੀ ਅਫ਼ੀਮ ਦੀ ਪੀਨਕ ਵਿਚ ਬਾਦਸ਼ਾਹ ਕੋਲੋਂ ਜੰਗੀ ਖਰਚਾ ਮਨਜ਼ੂਰ ਕਰਾ ਲਿਆਵੇ । ਇਸ ਲਈ ਈਮਾਨੇ ਜੰਗ ਨੇ ਇਹ ਤੁਖ਼ਮੀ ਤੇ ਕਲਮੀ ਅੰਬਾਂ ਦੇ ਪਿਉਂਦ ਹੀ ਨਹੀਂ ਲਾਏ, ਸਗੋਂ ਗੁਲਾਬ ਦੀ ਖ਼ੂਬਸੂਰਤ ਟਹਿਣੀ ਉਤੇ ਕਿੱਕਰ ਦੀ ਟਹਿਣੀ ਤਕ ਲਾ ਦਿੱਤੀ । ਪਰ ਉਹ ਸ਼ਾਖ਼ਾਂ ਸਦਾ ਹਰੀਆਂ ਰਹੀਆਂ । ਇਹ ਵੱਖਰੀ ਗੱਲ ਸੀ ਕਿ ਇਸ ਬ੍ਰਿਛ ਉਪਰ ਸ਼ਗੂਫਿਆਂ ਦੇ ਨਾਲ ਨਾਲ ਮੁਕੱਦਮੇ ਬਾਜ਼ੀਆਂ ਤੇ ਖ਼ਾਨਦਾਨੀ ਦੁਸ਼ਮਣੀਆਂ ਦੇ ਕੰਡੇ ਵੀ ਉੱਗਦੇ ਰਹੇ ਜਿਨ੍ਹਾਂ ਨੇ ਪਹਿਲਾਂ ਤਾਂ ਉਪਰੋਂ ਉਪਰੋਂ ਦਿਲਾਂ ਨੂੰ ਝੰਜੋੜਿਆ ਤੇ ਉਹਦੇ ਬਾਦ ਆਸਫੀਆ ਰਾਜ ਦੀਆਂ ਨੀਂਹਾਂ ਸਾਜ਼ਸ਼ਾਂ ਦੇ ਭੁਚਾਲਾਂ ਨਾਲ ਹਿੱਲਣ ਲੱਗ ਪਈਆਂ ।

ਉਪਰੋਂ ਦੇਖੀਏ ਤਾਂ ਜੀਵਨ ਬੜਾ ਸ਼ਾਂਤ ਸੀ । ਮੂਸਾ ਨਦੀ ਦੇ ਕਿਨਾਰੇ ਕਿਨਾਰੇ ਸ਼ਹਿਰ ਵਿਚ ਫੈਲੀ ਹੋਈ ਬੇਚੈਨੀ ਦੀਆਂ ਲਹਿਰਾਂ ਡਿਉਢੀਆਂ ਤੋਂ ਬਹੁਤ ਦੂਰ ਸਨ । ਬਾਦਸ਼ਾਹ ਦੀ ਹਥਨੀ ਦੇ ਵਿਆਹ ਵਿਚ ਸਾਰਾ ਸ਼ਹਿਰ ਖੁਸ਼ੀਆਂ ਮਨਾਉਂਦਾ ਸੀ, ਕਿਉਂਕਿ ਸਰਕਾਰ ਦੀ ਨਾਰਾਜ਼ਗੀ ਰੱਬੀ ਕਰੋਪੀ ਨਾਲੋਂ ਘੱਟ ਨਹੀਂ ਸੀ । ਪਲੇਗ ਤੇ ਚੇਚਕ ਦੀ ਬਿਮਾਰੀ ਫੁੱਟ ਪੈਂਦੀ ਤਾਂ ਕਾਲੀ ਮਾਤਾ ਦੀ ਨਰਾਜ਼ਗੀ ਦੇ ਨਾਲ ਨਾਲ ਵੱਡਿਆਂ ਲੋਕਾਂ ਦਾ ਭੈਅ ਵੀ ਸ਼ਾਮਲ ਸੀ ।

ਇਹ ਉਹ ਜ਼ਮਾਨਾ ਸੀ ਜਦ ਅੰਗਰੇਜ਼ ਸਿਰ 'ਤੇ ਡੰਡਾ ਲਈ ਖੜਾ ਸੀ ਤੇ ਇਸ ਡੰਡੇ ਦਾ ਮੂੰਹ ਸਭ ਤੋਂ ਪਹਿਲਾਂ ਰਿਆਸਤਾਂ ਦੇ ਮਾਲਕਾਂ ਵਲ ਮੋੜ ਦਿੱਤਾ ਜ਼ਾਂਦਾ ਸੀ ਕਿ ਇਥੋਂ ਹੀ ਆਮ ਕਰਕੇ ਬਗ਼ਾਵਤ ਦੇ ਛੋਟੇ ਛੋਟੇ ਫਿਤਨੇ ਸਿਰ ਚੁਕਦੇ ਹੁੰਦੇ ਹਨ। ਲੋਕ ਬਹੁਤ ਹੇਠਾਂ ਤੇ ਦੱਬੇ ਹੋਏ ਸਨ ਤੇ ਉਪਰੋਂ ਬਿਲਕੁਲ ਦਿਸਦੇ ਨਹੀਂ ਸਨ। ਇਨ੍ਹਾਂ ਦਿਨਾਂ ਵਿਚ ਰਿਆਸਤੀ ਪਦਵੀਆਂ ਐਡੀਆਂ ਮਹਿੰਗੀਆਂ ਨਹੀਂ ਸਨ ਕਿ ਇਨ੍ਹਾਂ ਵਾਸਤੇ ਵਲਾਇਤ ਦੇ ਚੱਕਰ ਲਾਏ ਜਾਣ। ਇਸ ਲਈ ਮੁਨਾਸਿਬ ਜੰਗ ਜੋ ਅਜੇ ਮੁਨਾਸਿਬ ਅਲੀ ਬੇਗ ਸਦਾਉਂਦੇ ਸੀ, ਬਸ ਐਵੇਂ ਹੀ ਕਿਸੇ ਵੱਡੇ ਅਹੁਦੇ ਦੀ ਭਾਲ ਵਿਚ ਲੱਗੇ ਹੋਏ ਸਨ, ਇੰਨੇ ਨੂੰ ਇਰਾਨ ਤੋਂ ਇਥੇ ਵੱਸਣ ਲਈ ਇਕ ਨਵਾਂ ਕਾਫ਼ਲਾ ਔਰੰਗਾਬਾਦ ਆਣ ਕੇ ਉਤਰਿਆ। ਔਰੰਗਾਬਾਦ ਆਮ ਕਰਕੇ ਸਭ ਤੋਂ ਵੱਧ ਠੰਢਾ ਜ਼ਿਲ੍ਹਾ ਕਹਾਉਂਦਾ ਸੀ। ਇਸ ਲਈ ਆਪ ਉੱਚ-ਹਜ਼ੂਰ ਗਰਮੀਆਂ ਦੇ ਕੁਝ ਮਹੀਨੇ ਇਥੇ ਬਿਤਾਉਂਦੇ ਤੇ ਆਮ ਕਰਕੇ ਬਾਹਰੋਂ ਆਉਣ ਵਾਲੇ ਵਿਦੇਸ਼ੀ ਵੀ ਰਹਿਣ ਵਾਸਤੇ ਔਰੰਗਾਬਾਦ ਨੂੰ ਹੀ ਪਹਿਲ ਦਿੰਦੇ ਸਨ। ਉਂਝ ਤਾਂ ਆਰਫ ਬੇਗ ਇਰਾਨ ਤੋਂ ਆਪਣੇ ਨਾਲ ਸਾਹਿਤ ਤੇ ਵਿਦਿਆ ਦਾ ਇਕ ਵੱਡਾ ਢੇਰ ਚੁੱਕ ਕੇ ਲਿਆਇਆ ਸੀ ਕਿ ਇਥੇ ਆਪਣੀ ਸਾਹਿਤਕ ਪੈਂਠ ਜਮਾਵੇ। ਪਰ ਇਹ ਅਫ਼ਵਾਹ ਆਮ ਸੀ ਕਿ ਉਹ ਅਸਲ ਵਿਚ ਆਪਣੀ ਸੁੰਦਰ ਧੀ "ਜਮਾਲ" ਨੂੰ ਹਜ਼ੂਰ ਬਾਦਸ਼ਾਹ ਨੂੰ ਭੇਟਾ ਕਰਨ ਲਿਆਇਆ ਸੀ ਤਾਂ ਕਿ ਆਪਣੀ ਦਾਲ ਰੋਟੀ ਦਾ ਬੰਦੋਬਸਤ ਕਰ ਸਕੇ। ਸੁੰਦਰ ਧੀਆਂ ਸਦਕੇ ਉਸ ਵੇਲੇ ਬਹੁਤ ਸਾਰੇ ਮਾਪੇ ਆਪਣੀਆਂ ਕਈ ਕਈ ਪੁਸ਼ਤਾਂ ਦਾ ਨਸੀਬ ਚਮਕਾ ਚੁੱਕੇ ਸਨ। ਉਹ ਕੁੜੀ ਕੁਝ ਮਹੀਨੇ ਹਜ਼ੂਰ ਬਾਦਸ਼ਾਹ ਦੀ ਵਿਸ਼ੇਸ਼ ਰੁਚੀ ਦੀ ਹੱਕਦਾਰ ਰਹਿੰਦੀ, ਫੇਰ ਅੰਬਰੀ ਬਾਗ਼ ਦੇ ਇਕ ਹਨੇਰੇ ਕਮਰੇ ਵਿਚ ਇੰਝ ਗੁਆਚ ਜਾਂਦੀ ਕਿ ਉਸ ਨੂੰ ਸਾਰੇ ਭੁੱਲ ਭੁਲਾ ਜਾਂਦੇ, ਸਿਵਾਏ ਸਟੇਟ ਦੇ ਉਸ ਮਹਿਕਮੇ ਦੇ ਜਿਸ ਦੇ ਜ਼ੁੰਮੇ ਇਨ੍ਹਾਂ ਤੀਵੀਂਆਂ ਨੂੰ ਤਿੰਨ ਵੇਲਿਆਂ ਦਾ ਖਾਣਾ ਤੇ ਮਹੀਨੇ ਵਿਚ ਕੱਪੜਿਆਂ ਦਾ ਇਕ ਜੋੜਾ ਭੇਜਣਾ ਸੀ।

ਆਰਫ ਬੇਗ ਨੇ ਵੀ ਸਫਲਤਾ ਦੀਆਂ ਪੌੜੀਆਂ ਜਲਦੀ ਜਲਦੀ ਚੜ੍ਹੀਆਂ ਤੇ ਸੁਣਿਆ ਹੈ ਇਸ ਕੁੜੀ ਦੀ ਪਹਿਲੀ ਝਲਕ ਦੇਖਣ ਤੋਂ ਬਾਦ ਹੀ ਹਜ਼ੂਰ ਪੁਰਨੂਰ ਸਾਰੀ ਰਾਤ ਸੌਂ ਨਹੀਂ ਸਕੇ। ਹੁਣ ਪੇਸ਼ੀ ਵਿਚ ਰਹਿਣ ਵਾਲਿਆਂ ਦਾ ਫ਼ਰਜ਼ ਸੀ ਕਿ ਉਹ ਹਰ ਕੀਮਤ ਤੇ ਹਰ ਸ਼ਰਤ ਉਤੇ ਆਰਫ ਬੇਗ ਦੀ ਧੀ ਨੂੰ ਮਹੱਲ ਵਿਚ ਪਹੁੰਚਾਉਣ ਦਾ ਪ੍ਰਬੰਧ ਕਰਨ, ਕਿ ਮੁਨਾਸਿਬ ਅਲੀ ਬੇਗ, ਜਿਹੜੇ ਆਰਫ ਅਲੀ ਬੇਗ ਦੇ ਗੁਆਂਢੀ ਸਨ, ਵਿਚ ਆਣ ਟਪਕੇ ਸਨ, ਤੇ ਆਪਣੇ ਖਾਸ ਬਾਵਰਚੀ ਕੋਲੋਂ ਬਰਿਆਨੀ ਬਣਵਾ ਕੇ ਇਸ ਵਿਚ ਪਤਾ ਨਹੀਂ ਕਿਹੜੀ ਸ਼ੈਅ ਖੁਸ਼ ਜਮਾਲ ਨੂੰ ਖੁਆ ਦਿੱਤੀ। ਦੱਖਣ ਦਾ ਜਾਦੂ ਤਾਂ ਮਸ਼ਹੂਰ ਸੀ, ਨਹੀਂ ਤਾਂ ਕਿਹੜੀ ਤੁੱਕ ਸੀ ਕਿ ਬਾਦਸ਼ਾਹ ਦੇ ਮਹੱਲਾਂ ਦੇ ਸੁਪਨੇ ਦੇਖਣ ਵਾਲੀ ਸੁੰਦਰੀ ਇਕ ਜਗੀਰਦਾਰ ਉਪਰ ਮਰ ਗਈ। ਸੁਣਿਆ ਹੈ ਮੁਨਾਸਿਬ ਅਲੀ ਬੇਗ ਦੇ ਪਿਤਾ ਉਸ ਵੇਲੇ ਆਪਣੇ ਹੋਣ ਵਾਲੇ ਕੁੜਮ ਨਾਲ ਘੋੜੇ ਜੋੜੇ ਦੀ ਰਕਮ ਬਾਰੇ ਤਕਰਾਰ ਕਰ ਰਹੇ ਸਨ, ਜਦੋਂ ਈਮਾਨ ਜੰਗ ਨੇ ਜ਼ਰੂਰੀ ਕਾਗਜ਼ਾਂ ਉਪਰ ਸਹੀ ਪੁਆ ਕੇ ਹਜ਼ੂਰ ਦੇ ਕੰਨਾਂ ਤੀਕ ਇਹ ਗੱਲ ਪਹੁੰਚਾ ਦਿੱਤੀ। ਸੋ ਮੁਨਾਸਿਬ

ਅਲੀ ਦੇ ਟੱਬਰ ਤੇ ਖ਼ੂਬ ਕਹਿਰ ਵਰਤਿਆ । ਅਚਾਨਕ ਉਨ੍ਹਾਂ ਦੀ ਸਟੇਟ ਉਪਰ ਪੜਤਾਲ ਕਮੇਟੀ ਬੈਠੀ । ਦੌੜ ਭੱਜ ਕਰਕੇ ਮੁਨਾਸਿਬ ਜੰਗ ਨੇ ਜਾਗੀਰ ਤਾਂ ਬਚਾ ਲਈ, ਪਰ ਉਨ੍ਹਾਂ ਦੇ ਉਹ ਭੈਣ ਭਰਾ ਮੂੰਹ ਤੱਕਦੇ ਰਹਿ ਗਏ ਜਿਨ੍ਹਾਂ ਦੇ ਭਾਗ ਸੌਹਰਿਆਂ ਦੀ ਕਿਰਪਾ ਨਾਲ ਚਮਕਣ ਵਾਲੇ ਸਨ । ਇਹ ਤਾਂ ਬਹੁਤ ਬਾਅਦ ਦੀ ਗੱਲ ਏ ਕਿ ਖ਼ੁਸ਼ ਜਮਾਲ ਨੇ ਆਪਣੀ ਚਲਾਕੀ ਨਾਲ ਬਾਦਸ਼ਾਹ ਤੀਕ ਰਸਾਈ ਪੈਦਾ ਕਰ ਲਈ ਤੇ ਮੁਨਾਸਿਬ ਅਲੀ ਬੇਗ ਨਾ ਕੇਵਲ ਮੁਨਾਸਿਬ ਅਲੀ ਜੰਗ ਬਣ ਗਏ, ਸਗੋਂ ਉਨ੍ਹਾਂ ਨੇ ਆਪਣੀ ਡਿਉਢੀ ਵਿਚ ਦੁਰਲੱਭ ਵਸਤਾਂ ਦਾ ਬੇਮਿਸਾਲ ਸਟਾਕ ਜਮ੍ਹਾ ਕਰਕੇ ਫੇਰ ਹਜ਼ੂਰ ਪੁਰਨੂਰ ਨੂੰ ਥੁੱਕ ਲਾਇਆ ।

ਤਾਂ ਖ਼ੈਰ ! ਉਜਾਲਾ ਬੇਗਮ ਜੰਮੀ ਤਾਂ ਬਿਲਕੁਲ ਆਪਣੀ ਇਰਾਨੀ ਦਾਦੀ ਦੀ ਸੂਰਤ, ਉਹੀ ਗੁੱਸਾ ਤੇ ਆਕੜ—ਇਕਲੌਤੇ ਬੇਟੇ ਦੀ ਇਕਲੌਤੀ ਬੇਟੀ ਸੀ । ਇਸ ਲਈ ਮੁਨਾਸਿਬ ਜੰਗ ਨੇ ਆਪਣੀ ਡਾਇਰੀ ਵਿਚ ਲਿਖਵਾਇਆ ਸੀ ਕਿ ਉਹ ਹਰ ਜੁੰਮੇ ਦੀ ਨਿਮਾਜ਼ ਤੋਂ ਬਾਦ ਜ਼ਰੂਰ ਉਜਾਲਾ ਬੇਗਮ ਨੂੰ ਮਿਲਣ ਦਾ ਅਵਸਰ ਦਿਆ ਕਰਨਗੇ । ਪਰ ਉਮਰ ਦੇ ਭਾਰ ਦੇ ਨਾਲ ਨਾਲ ਦੁਰਘਟਨਾਵਾਂ ਨੇ ਤਾਕਤਵਰ ਨੂੰ ਥਕਾ ਕੇ ਰੱਖ ਦਿੱਤਾ ਸੀ । ਇਸ ਲਈ ਹੁਣ ਇਹ ਹਾਲ ਸੀ ਕਿ ਇਧਰ ਚੋਬਦਾਰ ਸੂਚਨਾ ਦਿੰਦਾ ਕਿ ਉਜਾਲਾ ਬੇਗਮ ਮੁਲਾਕਾਤ ਕਰਨਾ ਚਾਹੁੰਦੀ ਹੈ ਤੇ ਉਧਰ ਉਨ੍ਹਾਂ ਦਾ ਦਿਲ ਕਿਸੇ ਦਿਲੋਂ ਉਤਰੀ ਹੋਈ ਰੰਡੀ ਵਲ ਚਲਾ ਜਾਂਦਾ । ਇਕੋ ਵਾਰੀ ਉਨ੍ਹਾਂ ਨੂੰ ਕਈ ਗੱਲਾਂ ਚੇਤੇ ਆਉਂਦੀਆਂ ।

ਪੱਠਿਆਂ ਨੂੰ ਤਾਕਤਵਰ ਬਨਾਉਣ ਵਾਲਾ ਖਮੀਰਾ ਫੇਰ ਵਰਤਣਾ ਚਾਹੀਦਾ ਏ, ਕਈ ਦਿਨਾਂ ਤੋਂ ਖ਼ਿਜ਼ਾਬ ਨਹੀਂ ਲਾਇਆ—ਕਦੀ ਕਦਾਈਂ ਨਿਮਾਜ਼ ਵੀ ਪੜ੍ਹਨੀ ਚਾਹੀਦੀ ਏ ।

ਉਹ ਹੜਬੜਾ ਕੇ ਉੱਠਦੇ, ਮੁੱਛਾਂ ਨੂੰ ਤਾਅ ਦਿੰਦੇ, ਛਾਤੀ ਤਾਣ ਕੇ ਖੜੇ ਹੁੰਦੇ, ਕਈ ਨੌਕਰਾਂ ਦੀ ਸਹਾਇਤਾ ਨਾਲ ਆਪਣਾ ਚੂੜੀਦਾਰ ਪਜਾਮਾ ਤੇ ਸੁਰਖ਼ ਹਮਰੂ ਦੀ ਸ਼ੇਰਵਾਨੀ ਪਹਿਨਦੇ । ਤਦ ਆਇਆ ਪੰਜ ਸਾਲ ਦੀ ਉਜਾਲਾ ਬੇਗਮ ਨੂੰ ਲੈ ਕੇ ਅੰਦਰ ਆਉਂਦੀ ।

"ਓਹੋ ! ਤੁਸੀਂ ਤਸ਼ਰੀਫ ਲਿਆਏ ਹੋ ?" ਉਹ ਤੁਰੰਤ ਰੰਡੀ ਦੀ ਕਲਪਨਾ ਨੂੰ ਛੱਡ ਕੇ ਦਾਦਾ ਬਣਨ ਦੀ ਤਿਆਰੀ ਆਰੰਭ ਕਰ ਦਿੰਦੇ । ਆਪਣੀਆਂ ਚਿੱਟੀਆਂ ਮੁੱਛਾਂ ਸਮੇਤ ਉਨ੍ਹਾਂ ਨੂੰ ਪਿਆਰ ਕਰਦੇ, ਜੋ ਉਜਾਲਾ ਬੇਗਮ ਦੇ ਅਚਾਨਕ ਮੂੰਹ ਹਟਾ ਲੈਣ ਤੇ ਆਇਆ ਦੇ ਹਿੱਸੇ ਆ ਜਾਂਦੀਆਂ, ਉਹ ਘਬਰਾ ਕੇ ਉਜਾਲਾ ਬੇਗਮ ਨੂੰ ਕੁੱਛੜੋਂ ਲਾਹ ਦਿੰਦੀ ।

"ਦਾਦਾ ਜੀ, ਮੈਂ ਹੁਣ ਸਫੈਦ ਘੋੜੇ ਉਪਰ ਨਹੀਂ ਬੈਠਾਂਗਾ । ਉਸ ਸਾਈਸ ਦੇ ਛੋਕਰੇ ਉੱਜੜੇ ਮੂੰਹ ਵਾਲੇ ਨੇ ਇਸ ਘੋੜੇ ਨੂੰ ਭਿੱਟ ਦਿੱਤਾ ਹੈ ।'

"ਨਹੀਂ ਨਹੀਂ, ਬੀਬੀ ਪਾਸ਼ਾ, ਗਾਲ੍ਹੀਆਂ ਨਹੀਂ ਕੱਢੀਦੀਆਂ ।" ਉਹ ਪਿਆਰ ਨਾਲ ਸਮਝਾਉਂਦੇ ।

"ਊਂ, ਫੇਰ ਉਹ ਉਜਾੜ ਮੂੰਹਾਂ ਮੇਰੇ ਘੋੜੇ ਨੂੰ ਪਿਆਰ ਕਿਉਂ ਕਰਦੇ ? ਦਾਦਾ

ਜੀ, ਮੈਨੂੰ ਜ਼ਰਾ ਆਪਣੀ ਬੰਦੂਕ ਦਿਓ ਨਾ, ਮੈਂ ਉਸ ਕਲਮੂੰਹੇਂ ਨੂੰ ਮਾਰ ਸੁੱਟਣਾ ਏਂ ਤੇ ਉਹ ਉਜਾਲਾ ਬੇਗਮ ਦੀ ਮਾਸੂਮਤਾ ਤੇ ਹੱਸਦੇ।

"ਆਦਮੀਆਂ ਨੂੰ ਨਹੀਂ ਮਾਰੀਦਾ ਬੇਟਾ, ਗੁਨਾਹ ਹੁੰਦੈ।"

"ਗੁਨਾਹ ਕੀ ਹੁੰਦੈ ਦਾਦਾ ਜੀ ?" ਉਹ ਗਰਦਨ ਚੁੱਕ ਕੇ ਪੁੱਛਦੀ। "ਅੱਲ੍ਹਾ ਮੀਆਂ ਸਾਡੇ ਨਾਲ ਗੁੱਸੇ ਹੋ ਜਾਂਦੈ ?"

"ਹੂੰ, ਤੇਰੇ ਤੋਂ ਤਾਂ ਸਾਰੇ ਲੋਕ, ਭੂਤ ਡਰਦੇ ਨੇ।"

ਸੋ, ਇਹੋ ਹੋਇਆ। ਦਾਦਾ ਜੀ ਦੀ ਧਾਕ ਜਮਾ ਕੇ ਉਜਾਲਾ ਬੇਗਮ ਮਨਮਾਨੀਆਂ ਕਰਦੀ ਰਹੀ। ਉਹ ਸਦਾ ਵਾਂਗ ਉਸ ਦਿਨ ਵੀ ਦਾਦੇ ਦੀ ਬੰਦੂਕ ਲੈ ਕੇ ਬਾਗ਼ ਵਿਚ ਚਲੀ ਗਈ ਤੇ ਇਧਰ ਉਧਰ ਤੜਾਤੜ ਨਿਸ਼ਾਨੇ ਲਗਾਉਣੇ ਸ਼ੁਰੂ ਕਰ ਦਿੱਤੇ। ਹੁਣ ਉਹ ਸੋਲ੍ਹਾਂ ਸਾਲਾਂ ਦੀ ਸੀ।

ਉਹ ਤਾਂ ਆਪਣੀ ਵਲੋਂ ਚਿੜੀਆਂ ਦਾ ਸ਼ਿਕਾਰ ਕਰ ਰਹੀ ਸੀ ਕਿ ਪ੍ਰਤਾਪ ਕਿਰਨ ਦਾ ਅਲੀ ਉਹਦੇ ਨਿਸ਼ਾਨੇ ਹੇਠਾਂ ਆ ਗਿਆ। ਪ੍ਰਤਾਪ ਕਿਰਨ ਰੈਡੀ ਨਾਲ ਮੁਨਾਸਿਬ ਜੰਗ ਦੀ ਗੁਆਂਢੀਆਂ ਦੇ ਨਾਤੇ ਢੇਰ ਸਮੇਂ ਤੋਂ ਵਿਗੜੀ ਹੋਈ ਸੀ। ਦੋਵੇਂ ਇਕ ਦੂਜੇ ਨੂੰ ਅੜੰਗਾ ਲਾਉਣ ਦੀ ਤਾਕ ਵਿਚ ਰਹਿੰਦੇ ਸਨ। ਚਲੋ, ਮੰਨ ਲਿਆ ਕਿ ਜ਼ਿਲ੍ਹੇ ਉਪਰ ਮੁਨਾਸਿਬ ਜੰਗ ਦਾ ਕਬਜ਼ਾ ਸੀ, ਪਰ ਇਹ ਉਹ ਸਮਾਂ ਸੀ ਜਦੋਂ ਖੰਭ ਦਾ ਕਾਂ ਬਣਾ ਕੇ ਅੰਗਰੇਜ਼ ਰੈਜ਼ੀਡੈਂਟ ਸਾਹਮਣੇ ਜਾਗੀਰਦਾਰਾਂ ਦੇ ਕਾਰਨਾਮੇ ਰੱਖੇ ਜਾਂਦੇ ਸਨ। ਭਾਵੇਂ ਉਨ੍ਹਾਂ ਨੇ ਜਹਾਂਗੀਰ ਵਾਂਗ ਇਨਸਾਫ਼ ਦਾ ਘੰਟਾ ਬੰਨ੍ਹਣ ਦਾ ਢੰਡੋਰਾ ਪਿੱਟਿਆ ਹੋਇਆ ਸੀ, ਪਰ ਉਜਾਲਾ ਬੇਗਮ ਤਾਂ ਕਿਸੇ ਦੀ ਨੂਰਜਹਾਂ ਨਹੀਂ ਬਣੀ ਸੀ, ਜਿਹੜਾ ਕੋਈ ਮਾਲਣ ਦੇ ਅੱਗੇ ਆਪਣੀ ਜਾਨ ਪੇਸ਼ ਕਰਦਾ। ਬਾਗ਼ ਦੇ ਸਾਰੇ ਮਾਲੀ ਇਸ ਘਟਨਾ ਦੀ ਗਵਾਹੀ ਦੇਣ ਲਈ ਬਾਹਰ ਖੜੇ ਸਨ। ਅੰਦਰ ਦੀਵਾਨਖਾਨੇ ਵਿਚ ਕਿਸੇ ਮੁਕੱਦਮੇ ਦੀ ਸਿਫ਼ਾਰਸ਼ ਲਈ ਅਹਿਮਦ ਹੁਸੈਨ ਆਏ ਹੋਏ ਬੈਠੇ ਸਨ। ਤੇ ਉਨ੍ਹਾਂ ਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਅਚਾਨਕ ਮੁਨਾਸਿਬ ਜੰਗ ਨੂੰ ਕਿਹੜਾ ਸੂਲ ਜਾਗ ਪਿਆ ਜੋ ਹੱਥਾਂ ਵਿਚ ਸਿਰ ਫੜੀ ਬੈਠਾ ਹੈ। ਬੜਾ ਜ਼ੋਰ ਦੇਣ ਉਪਰੰਤ ਮੁਨਾਸਿਬ ਜੰਗ ਨੇ ਆਪਣੀ ਕਠਨਾਈ ਦੱਸੀ ਤਾਂ ਅਹਿਮਦ ਹੁਸੈਨ ਨੇ ਤੁਰੰਤ ਆਪਣੀਆਂ ਸੇਵਾਵਾਂ ਉਨ੍ਹਾਂ ਅੱਗੇ ਪੇਸ਼ ਕਰ ਦਿੱਤੀਆਂ। ਜੇ ਅਹਿਮਦ ਹੁਸੈਨ ਦੀ ਬੰਦ ਕਾਰ ਨੂੰ ਪਰਦੇ ਲਾ ਕੇ ਉਜਾਲਾ ਬੇਗਮ ਨੂੰ ਔਰੰਗਾਬਾਦ ਤੋਂ ਕਿਤੇ ਦੂਰ ਭੇਜ ਦਿੱਤਾ ਜਾਏ ਤਾਂ ਇਹ ਮਾਲੀ ਕਿੰਨਾ ਹੀ ਸਿਰ ਮਾਰਨ, ਕੋਈ ਸ਼ਹਾਦਤ ਨਹੀਂ ਲੱਭਣੀ। ਤੇ ਫੇਰ ਉਹ ਉਜਾਲਾ ਬੇਗਮ ਨੂੰ ਆਪਣੀ ਕਾਰ ਵਿਚ ਲੁਕੋ ਕੇ ਇਸ ਤਰ੍ਹਾਂ ਦੌੜੇ ਕਿ ਦੋ ਘੰਟਿਆਂ ਬਾਦ ਸੱਠ ਮੀਲ ਦੂਰ ਅਜੰਤਾ ਦੇ ਗ਼ਾਰਾਂ ਵਿਚ ਰਾਜਕੁਮਾਰ ਸਿੱਧਾਰਥ ਹਵਸ ਤੇ ਬੇਬਸੀ ਦੀ ਇਕ ਖੇਡ ਨੂੰ ਦੇਖ ਕੇ ਆਪਣੀਆਂ ਅੱਖਾਂ ਝੁਕਾਈ ਬੈਠਾ ਸੀ। ਇਕ ਵਾਰੀ ਫੇਰ ਉਜਾਲਾ ਬੇਗਮ ਦੇ ਹੱਥ ਬੰਦੂਕ ਨੂੰ ਤਰਸਦੇ ਰਹੇ ਤੇ ਉਹਦੀਆਂ ਘੁੱਟੀਆਂ ਘੁੱਟੀਆਂ ਚੀਕਾਂ ਹਨੇਰੀਆਂ ਘਾਟੀਆਂ ਵਿਚ ਚੁੱਪ ਹੋ ਗਈਆਂ। ਪਰ ਅਹਿਮਦ ਹੁਸੈਨ ਵਿਚਾਰੇ ਦਾ ਕੀ ਕਸੂਰ ? ਅੱਜ ਤੀਕ ਇੱਦਾਂ ਕਦੀ ਨਹੀਂ ਹੋਇਆ ਸੀ ਕਿ ਇਨ੍ਹਾਂ ਦੋਵਾਂ ਭਰਾਵਾਂ ਸਾਹਮਣੇ ਕੋਈ ਕੁੜੀ ਆਵੇ ਤੇ ਉਹ ਬੈਲ ਵਾਂਗ ਉਹਦੇ ਉਤੇ ਮੂੰਹ ਨਾ ਮਾਰਨ।

ਨਾਲੇ ਉਜਾਲਾ ਬੇਗਮ ਦੀ ਅੱਤ ਦੀ ਸੁੰਦਰਤਾ ਉਤੇ ਤਾਂ ਮਰਨੋਂ ਫਰਿਸ਼ਤੇ ਵੀ ਨਾ ਬੱਚ ਸਕਣ।

ਕਈ ਮਹੀਨਿਆਂ ਪਿੱਛੋਂ ਜਦੋਂ ਪ੍ਰਤਾਪ ਰੈਡੀ ਹਰ ਪ੍ਰਕਾਰ ਦੀ ਨੱਸ ਭੱਜ ਕਰਕੇ ਹਾਰ ਗਿਆ ਤਾਂ ਉਜਾਲਾ ਬੇਗਮ ਦਾਦਾ ਹਜ਼ਰਤ ਤੋਂ ਫੇਰ ਬੰਦੂਕ ਮੰਗ ਰਹੀ ਸੀ, ਪਰ ਹੋਇਆ ਇਹ ਕਿ ਇਕ ਵਾਰ ਫੇਰ ਉਜਾਲਾ ਬੇਗਮ ਛੱਮ ਛੱਮ ਰੋਂਦੀ ਹੋਈ ਅਹਿਮਦ ਹੁਸੈਨ ਦੀ ਦੁਲਹਨ ਬਣੀ ਵਿਦਾਈ ਲੈ ਰਹੀ ਸੀ।

ਉਹਦੀ ਕਾਰ ਐਤਕੀਂ ਫੁੱਲਾਂ ਨਾਲ ਢੱਕੀ ਹੋਈ ਸੀ ਤੇ ਉਹਦੇ ਨਾਲ ਨਾਲ ਮੁਨਾਸਿਬ ਬੇਗ ਦਾ ਵਕਾਰ, ਉਹਦੀ ਦੌਲਤ ਤੇ ਉਜਾਲਾ ਬੇਗਮ ਦਾ ਘੁਮੰਡ ਵੀ ਅਹਿਮਦ ਹੁਸੈਨ ਦੇ ਅੱਗੇ ਅੱਗੇ ਹੱਥ ਜੋੜੀ ਤੁਰੇ ਜਾ ਰਹੇ ਸਨ।

ਹਾਥੀ ਮਰ ਕੇ ਵੀ ਸਵਾ ਲੱਖ ਦਾ ਹੁੰਦਾ ਹੈ। ਮੁਨਾਸਿਬ ਜੰਗ ਦੀ ਪੋਤੀ ਤੀਕ ਆਉਂਦਿਆਂ ਆਉਂਦਿਆਂ ਵੀ ਜਾਗੀਰ ਦੀ ਆਮਦਨੀ ਇੰਨੀ ਸੀ ਕਿ ਅਹਿਮਦ ਹੁਸੈਨ ਦੀਆਂ ਸੱਤ ਪੁਸ਼ਤਾਂ ਠਾਠ ਭੋਗ ਸਕਦੀਆਂ ਸਨ।

ਬਿੱਲੀ ਦੇ ਭਾਗਾਂ ਨੂੰ ਛਿੱਕਾ ਟੁੱਟਿਆ। ਵਾਹਿਦ ਹੁਸੈਨ ਦੇ ਸ਼ਾਇਰਾਨਾ ਹੱਠ ਨੇ ਬੀਬੀ ਨਾਲ ਵਿਆਹ ਕਰਕੇ ਜਿਹੜੀ ਖ਼ਾਨਦਾਨ ਦੀ ਬੇੜੀ ਡੋਬੀ ਸੀ, ਉਹ ਅਹਿਮਦ ਹੁਸੈਨ ਮੁੜ ਕੱਢ ਲਿਆਇਆ। ਐਂਝ ਚੱਟ ਮੰਗਣੀ ਤੇ ਪੱਟ ਵਿਆਹ ਹੋਇਆ ਕਿ ਅਹਿਮਦ ਹੁਸੈਨ ਦੇ ਵਿਆਹ ਦੀ ਗੱਲ ਸੁਣ ਕੇ ਥੋੜ੍ਹੇ ਚਿਰਾਂ ਲਈ ਤਾਂ ਵਾਹਿਦ ਹੁਸੈਨ ਵੀ ਚਕਰਾ ਗਿਆ ਕਿ ਉਹਦਾ ਨਟਖਟ ਭਰਾ ਮੁਨਾਸਿਬ ਜੰਗ ਤਕ ਪੁੱਜ ਕਿਵੇਂ ਗਿਆ? ਪਰ ਜਿਉਂ ਜਿਉਂ ਸਮਾਂ ਬੀਤਦਾ ਗਿਆ ਵਾਹਿਦ ਹੁਸੈਨ ਨੇ ਦੇਖਿਆ ਕਿ ਮੁਨਾਸਿਬ ਜੰਗ ਦੀ ਦੌਲਤ ਮੂੰਹ ਚੁੱਕੀ ਇਨ੍ਹਾਂ ਵਲ ਤੁਰੀ ਆ ਰਹੀ ਹੈ। ਕਿਉਂਕਿ ਉਜਾਲਾ ਬੇਗਮ ਅਜਿਹੀ ਬੰਜਰ ਧਰਤੀ ਸੀ ਜਿਸ ਵਿਚੋਂ ਕੋਈ ਕਰੂੰਬਲ ਨਾ ਫੁੱਟੀ।

ਕਈ ਵਾਰੀ ਘਬਰਾ ਕੇ ਉਹਨੇ ਮੀਆਂ ਨੂੰ ਦੂਜੇ ਵਿਆਹ ਲਈ ਟੋਹਿਆ, ਪਰ ਅਹਿਮਦ ਹੁਸੈਨ ਕੱਚੀਆਂ ਗੋਲੀਆਂ ਨਹੀਂ ਖੇਡਿਆ ਸੀ। ਜੀਅ ਪਰਚਾਉਣ ਲਈ ਤੀਵੀਂਆਂ ਦਾ ਕੋਈ ਘਾਟਾ ਥੋੜ੍ਹਾ ਸੀ? ਤੇ ਉਹ ਤਾਂ ਇਕੋ ਈ ਪਤਨੀ ਦਾ ਮਾਰਿਆ ਲੁਕਦਾ ਫਿਰਦਾ ਸੀ। ਚੰਗਾ ਈ ਹੋਇਆ ਜੋ ਬੱਚਿਆਂ ਦਾ ਝੰਜਟ ਨਹੀਂ ਹੈ, ਨਹੀਂ ਤਾਂ ਰਾਜਾ ਇੰਦਰ ਜਿਹਾ ਐਸ਼ ਉਹ ਕਿਵੇਂ ਕਰਦਾ। ਉਧਰ ਪਤਨੀ ਦੇ ਅੱਗੇ ਵੱਖਰੀ ਚੌਵੀ ਘੰਟਿਆਂ ਦੀ ਧੌਂਸ ਸੀ। ਕੀ ਮਜਾਲ ਜੋ ਉਹ ਉਹਦੇ ਕਿਸੇ ਵੀ ਨਵੇਂ ਇਸ਼ਕ ਬਾਰੇ ਚੂੰ ਤਕ ਕਰ ਜਾਏ। ਉਹਨੂੰ ਪਹਿਲਾਂ ਹੀ ਜ਼ਰਾ ਜ਼ਰਾ ਜਿੰਨੀ ਗੱਲ ਬੁਰੀ ਲੱਗਦੀ ਸੀ। ਘੰਰ ਆਕੜ ਫਾਕੜ ਕੇ ਆਉਂਦਾ ਸੀ।

ਉਜਾਲਾ ਬੇਗਮ ਕਦੀ ਉੱਚੀ ਉਭਾਸਰ ਕੇ ਇਹ ਪੁੱਛਣ ਦਾ ਹੀਆ ਨਾ ਕਰ ਸਕੀ ਕਿ ਐਨਾ ਰੁਪਿਆ ਕਿਥੇ ਖਰਚ ਹੁੰਦਾ ਹੈ? ਇਹ ਕੀ ਘੱਟ ਸੀ ਕਿ ਉਹ ਅਹਿਮਦ ਹੁਸੈਨ ਦੀ ਇਕਲੌਤੀ ਬੇਗਮ ਬਣੀ ਬੈਠੀ ਸੀ ਤੇ ਐਡੀ ਵੱਡੀ ਡਿਉਢੀ ਤੇ ਰਾਜ ਕਰ ਰਹੀ ਸੀ। ਕਿਤੇ ਕਿਸੇ ਨੇ ਸੁਣਿਆ ਹੋਊ ਕਿ ਇੰਨੀ ਦੌਲਤ ਦਾ ਮਾਲਕ ਨਵਾਬ ਕੇਵਲ ਪਤਨੀ ਦੀ ਖਾਤਰ ਔਲਾਦ ਤੋਂ ਖਾਲੀ ਰਹੇ? ਉਜਾਲਾ ਬੇਗਮ ਦੀ ਕਿਸਮਤ ਉਤੇ ਈਰਖਾ ਕਰਦੇ ਕਿ ਕੈਸਾ ਆਸ਼ਕ ਮਿਜ਼ਾਜ ਪਤੀ ਮਿਲਿਆ ਸੀ।

ਉਜਾਲਾ ਬੇਗਮ ਨੂੰ ਸ਼ਕਲ ਤਾਂ ਆਪਣੀ ਦਾਦੀ ਦੀ ਮਿਲੀ ਸੀ ਪਰ ਦਿਮਾਗ਼ ਮੁਨਾਸਿਬ ਜੰਗ ਕੋਲੋਂ ਲਿਆਈ ਸੀ । ਸੋ, ਇਕ ਦਿਨ ਉਸੇ ਸੂਬੇਦਾਰੀ ਦਿਮਾਗ਼ ਨਾਲ ਉਹਨੇ ਇਕ ਬਹੁਤ ਵੱਡੀ ਸਕੀਮ ਬਣਾਈ ਤੇ ਇੰਨੀ ਕਾਮਯਾਬ, ਕਿ ਅੱਜ ਉਸੇ ਸਦਕਾ ਉਨ੍ਹਾਂ ਦੇ ਘਰ ਖੁਸ਼ੀ ਦੇ ਨਗਾਰੇ ਵੱਜ ਰਹੇ ਸਨ । ਕਦੀ ਕਦੀ ਇਹ ਲੈਪਾਲਕ ਲੌਂਡੀਆਂ ਛੋਕਰੀਆਂ ਵੀ ਕੈਸਾ ਵਿਸ਼ੇਸ਼ ਰੋਲ ਨਿਭਾਉਂਦੀਆਂ ਹਨ । ਹੁਣ ਉਜਾਲਾ ਬੇਗਮ ਨੂੰ ਉੱਕਾ ਈ ਚੇਤੇ ਨਹੀਂ ਰਿਹਾ ਸੀ ਕਿ ਬੀਬੀ ਜਾਨੀ ਨੂੰ ਉਹਦੀ ਮਾਂ ਨੇ ਦਹੇਜ਼ ਵਿਚ ਦਿੱਤਾ ਸੀ, ਜਾਂ ਉਹ ਪਲੇਗ ਦੇ ਕੈਂਪ ਵਿਚੋਂ ਆਉਣ ਵਾਲੀਆਂ ਕੁੜੀਆਂ ਵਿਚੋਂ ਸੀ । ਇਕ ਹੋਵੇ ਤਾਂ ਉਨ੍ਹਾਂ ਬਾਰੇ ਸੋਚੇ । ਉਨ੍ਹਾਂ ਦੀ ਡਿਉਢੀ ਵਿਚ ਅਜਿਹੀਆਂ ਦਸ ਬਾਰਾਂ ਕੁੜੀਆਂ ਪਲ ਰਹੀਆਂ ਸਨ । ਬੀਬੀ ਜਾਨੀ ਵਿਚ ਵੀ ਦੂਜੀਆਂ ਛੋਕਰੀਆਂ ਵਾਂਗ ਦੀਆਂ ਆਦਤਾਂ ਹੋ ਗਈਆਂ ਸਨ । ਕੀਮਤੀ ਬਰਤਣ ਧੜਾਧੜ ਤੋੜਨੇ, ਇਕ ਵਾਰੀ ਹਾਕ ਮਾਰਨ ਤੇ ਕਦੀ ਉੱਤਰ ਨਾ ਦੇਣਾ ਤੇ ਇਕੋ ਈ ਛਿਟੀ ਦੀ ਮਾਰ ਨਾਲ ਸਾਰੀ ਹਵੇਲੀ ਸਿਰ ਤੇ ਚੁੱਕ ਲੈਣੀ । ਪਰ ਉਹਦੀ ਸਭ ਤੋਂ ਵੱਧ ਜਿਹੜੀ ਬੁਰੀ ਆਦਤ ਸੀ, ਉਹ ਇਸ਼ਕਬਾਜ਼ੀ ਦੀ ਸੀ । ਉਜਾਲਾ ਬੇਗਮ ਉਂਝ ਤਾਂ ਇਨ੍ਹਾਂ ਸਾਰੀਆਂ ਛੋਕਰੀਆਂ ਦੀਆਂ ਮੂੰਹਜ਼ੋਰ ਜੁਆਨੀਆਂ ਅੱਗੇ ਬੰਨ੍ਹ ਬੰਨ੍ਹਦੀ ਰਹਿੰਦੀ, ਪਰ ਬੀਬੀ ਜਾਨੀ ਨੇ ਤਾਂ ਉਸ ਦਾ ਨੱਕ ਵਿਚ ਦਮ ਕਰ ਦਿੱਤਾ ਹੋਇਆ ਸੀ । ਤੇ ਇਸ਼ਕ ਵੀ ਕਰਦੀ ਸੀ ਤਾਂ ਕਿਸ ਨਾਲ ? ਉਸ ਅਹਿਮਕ ਬੇਵਕੂਫ ਗ਼ੁਲਾਮ ਰਸੂਲ ਨਾਲ ? ਜਿਹੜਾ ਫਾਤਮਾ ਬੇਗਮ ਦਾ ਪਤੀ ਸੀ ? ਤੇ ਵਾਹਿਦ ਹੁਸੈਨ ਦੇ ਕਰਜ਼ੇ ਦੇ ਕਾਰਨ ਰਹਿਨ ਪਿਆ ਹੋਇਆ ਸੀ । ਅਹਿਮਦ ਹੁਸੈਨ ਚਾਹੁੰਦਾ ਸੀ ਕਿ ਉਹਨੂੰ ਛੇਤੀ ਛੁਟਕਾਰਾ ਦੁਆ ਦੇਵੇ ਕਿਉਂਕਿ ਫਾਤਮਾ ਬੇਗਮ ਆਖਰ ਉਨ੍ਹਾਂ ਦੀ ਮੂੰਹਬੋਲੀ ਭੈਣ ਸੀ, ਪਰ ਉਹ ਆਪਣੀਆਂ ਅਜਿਹੀਆਂ ਹੀ ਮੂਰਖਤਾਵਾਂ ਕਾਰਨ ਆਪਣੀ ਮਿਆਦ ਵਧਵਾਈ ਜਾਂਦਾ ਸੀ ।

ਬੀਬੀ ਜਾਨੀ ਦੇ ਨਾਲ ਉਹਦੇ ਚੋਚਲੇ ਦੇਖ ਕੇ ਕਈ ਵਾਰ ਉਜਾਲਾ ਬੇਗਮ ਨੇ ਬੀਬੀ ਜਾਨੀ ਨੂੰ ਡਾਂਟਿਆ, "ਨੀ ਉੱਜੜੇ ਮੂੰਹ ਵਾਲੀਏ, ਉਹ ਕਿਹੜਾ ਅਣ ਵਿਆਹਿਆ ਏ ? ਫਾਤਮਾ ਬੇਗਮ ਤੇ ਕੈਸਰ ਤੇਰੀ ਜਾਨ ਨੂੰ ਰੋਣਗੀਆਂ ।" ਪਰ ਬੀਬੀ ਜਾਨੀ ਹਰ ਵੇਲੇ ਬੇਹਯਾਈ ਵਿਚ ਡੁੱਬੀ ਇਹ ਤਕਾਜ਼ਾ ਕਰਦੀ ਕਿ ਉਹਦਾ ਨਿਕਾਹ ਗ਼ੁਲਾਮ ਰਸੂਲ ਨਾਲ ਕਰ ਦਿਓ । ਉਜਾਲਾ ਬੇਗਮ ਨੂੰ ਹੁਣ ਇਸ ਖੇਡ ਨਾਲ ਨਫ਼ਰਤ ਹੋ ਗਈ ਸੀ । ਉਹਨੇ ਕਈ ਕੁੜੀਆਂ ਦਾ ਵਿਆਹ ਗੁੱਡੇ ਗੁੱਡੀਆਂ ਵਾਂਗ ਬੜੇ ਚਾਵਾਂ ਨਾਲ ਕੀਤਾ ਸੀ । ਸੱਚੀਂ ਮੁੱਚੀਂ ਦੇ ਕਾਰਡ ਛਪਵਾਏ ਸਨ । ਇਕ ਵਾਰੀ ਤਾਂ ਤਸੀਲਦਾਰ ਦੇ ਚਪੜਾਸੀ ਲਈ ਸੋਨੇ ਦੀ ਅੰਗੂਠੀ ਵੀ ਲੈ ਗਈ ਸੀ । ਪਰ ਉਹ ਸਭ ਕੁੱਤੀਆਂ ਵਾਂਗ ਬੱਚਿਆਂ ਦੀ ਗਿਣਤੀ ਵਧਾਉਣ ਵਿਚ ਜੁੱਟ ਗਈਆਂ ਸਨ । ਉਨ੍ਹਾਂ ਦੀ ਸੁਸਤੀ ਵੱਧਦੀ ਜਾ ਰਹੀ ਸੀ । ਉਨ੍ਹਾਂ ਦੇ ਖਸਮ ਅਲਗ ਸੌਦੇ ਸਲਫ ਵਿਚੋਂ ਪੈਸੇ ਮਾਰਨ ਦੀ ਫ਼ਿਕਰ ਵਿਚ ਲੱਗੇ ਰਹਿੰਦੇ ਸਨ ਤੇ ਸਾਰਾ ਦਿਨ ਆਪਣੀਆਂ ਰੰਨਾਂ ਨਾਲ ਇਸ਼ਕਬਾਜ਼ੀ ਵਿਚ ਮਗਨ ਰਹਿੰਦੇ । ਕੰਮ ਦੇ ਨਾਂ ਤੋਂ ਹੁਣ ਉਨ੍ਹਾਂ ਦੀ ਜਾਨ ਸੁਕਦੀ ਸੀ ।

ਸੋ, ਇਕ ਰਾਤ ਨੂੰ ਮੌਕਾ ਦੇਖ ਕੇ ਗ਼ੁਲਾਮ ਰਸੂਲ ਬੀਬੀ ਜਾਨੀ ਦੇ ਨਾਲ ਕਿਤੇ

ਦੌੜ ਗਿਆ । ਔਰੰਗਾਬਾਦ ਦੇ ਤਾਂ ਪੰਛੀ ਵੀ ਅਹਿਮਦ ਹੁਸੈਨ ਦੇ ਹੁਕਮ ਬਗ਼ੈਰ ਕਿਤੇ ਜਾ ਨਹੀਂ ਸਕਦੇ ਸਨ ਤਾਂ ਬੀਬੀ ਜਾਨੀ ਦੀ ਕੀ ਮਜਾਲ ਸੀ ? ਪਰ ਅਸਲ ਗੱਲ ਇਹ ਸੀ ਕਿ ਉਜਾਲਾ ਬੇਗਮ ਉਸ ਦਿਨ ਆਪ ਹੀ ਹੋਸ਼ ਵਿਚ ਨਹੀਂ ਸੀ । ਜ਼ਿਲ੍ਹੇ ਦਾ ਨਵਾਂ ਪ੍ਰਬੰਧਕ ਇਸਾਈ ਸੀ ਤੇ ਆਪਣੇ ਨਾਲ ਇਕ ਚਲਾਕ ਜਿਹੀ ਸਾਲੀ ਨੂੰ ਵੀ ਲੈ ਆਇਆ ਸੀ । ਉਹ, ਮਿੱਸ ਜੂਲੀ ਬੰਬਈ ਵਿਚ ਕਿਸੇ ਕਾਲਜ 'ਚ ਅੰਗਰੇਜ਼ੀ ਪੜ੍ਹਾਉਂਦੀ ਸੀ ਪਰ ਇਥੇ ਆਣ ਕੇ ਅਹਿਮਦ ਹੁਸੈਨ ਨੂੰ ਪਤਾ ਨਹੀਂ ਕਿਹੜੀ ਪੱਟੀ ਪੜ੍ਹਾਈ ਕਿ ਉਹ ਤਾਂ ਬੱਸ ਕਲੱਬ ਦੇ ਹੀ ਹੋ ਗਏ । ਅੱਠ ਅੱਠ ਦਿਨ ਘਰ ਨਾ ਆਉਂਦੇ । ਆਉਂਦੇ ਵੀ ਤਾਂ ਜੂਲੀ ਨਾਲ । ਆਪਣੇ ਨਾਲ ਉਹਨੂੰ ਆਪਣੀ ਜਗੀਰ ਵਿਖਾਣ ਲੈ ਜਾ ਰਹੇ ਹਨ । ਆਪਣੇ ਹੱਥੀਂ ਬਣਾ ਬਣਾ ਕੇ ਉਹਨੂੰ ਖਾਣੇ ਖੁਆ ਰਹੇ ਹਨ ।

ਉਜਾਲਾ ਬੇਗਮ ਨੇ ਸਾਰੀ ਉਮਰ ਪਤੀ ਦੀਆਂ ਰੰਗਰਲੀਆਂ ਬਰਦਾਸ਼ਤ ਕੀਤੀਆਂ ਸਨ, ਪਰ ਐਤਕਾਂ ਕੁਝ ਹੋਰ ਈ ਢੰਗ ਸੀ । ਬਾਹਰ ਤਾਂ ਇਹ ਖ਼ਬਰਾਂ ਉੱਡ ਰਹੀਆਂ ਸੀ ਕਿ ਅਹਿਮਦ ਹੁਸੈਨ ਜੂਲੀ ਨਾਲ ਨਿਕਾਹ ਕਰ ਰਿਹਾ ਹੈ ਔਲਾਦ ਦੀ ਖਾਤਰ—ਪਰ ਅੰਦਰ ਉਹ ਕੁਝ ਕਹਿੰਦਾ ਕਹਿੰਦਾ ਰੁਕ ਗਿਆ ।

"ਹਾਏ ! ਮੈਂ ਮਰਾਂਗਾ ਤਾਂ ਪਤਾ ਨਹੀਂ ਮੇਰਾ ਫ਼ਾਤਿਹਾ ਕੌਣ ਕਰੇਗਾ ? ਇਹ ਸਾਰੀ ਜਾਇਦਾਦ ਹੁਣੇ ਤੋਂ ਕਿਸੇ ਯਤੀਮਖਾਨੇ ਦੇ ਨਾਮ ਲਿਖ ਦੇਣੀ ਚਾਹੀਦੀ ਏ ।"

ਅਜਿਹੀਆਂ ਗੱਲਾਂ ਉਜਾਲਾ ਬੇਗਮ ਨੇ ਆਪਣੇ ਪਤੀ ਮੂੰਹੋਂ ਪਹਿਲਾਂ ਕਦੀ ਨਹੀਂ ਸੁਣੀਆਂ ਸਨ । ਐਨ ਉਸੇ ਮੌਕੇ ਉਪਰ ਜਦ ਗ਼ੁਲਾਮ ਰਸੂਲ ਤੇ ਬੀਬੀ ਜਾਨੀ ਪਕੜੇ ਹੋਏ ਆਏ ਤਾਂ ਬੀਬੀ ਜਾਨੀ ਨੂੰ ਮਾਰਨ ਲੱਗੀ ਨੇ ਹੀ ਆਪਣੀ ਲੱਤ ਰੋਕ ਲਈ । ਕਿਉਂਕਿ ਉਸ ਦੇ ਚਿਹਰੇ ਉਪਰ ਇਕ ਅਜਿਹਾ ਨਿਖਾਰ ਸੀ ਜੋ ਉਜਾਲਾ ਬੇਗਮ ਦੇ ਆਪਣੇ ਚਿਹਰੇ ਉਤੇ ਕਦੀ ਨਹੀਂ ਆਇਆ ਸੀ, ਪਰ ਜਿਹਨੂੰ ਪਛਾਣਦਿਆਂ ਦੇਰ ਨਹੀਂ ਲੱਗਦੀ ।

ਉਸ ਦਿਨ ਉਹਨੇ ਬਹੁਤ ਕੁਝ ਸੋਚਿਆ ਤੇ ਉਸ ਰਾਤ ਬਹੁਤ ਦਿਨਾਂ ਦੇ ਬਾਦ ਜਦੋਂ ਅਹਿਮਦ ਹੁਸੈਨ ਨੇ ਉਜਾਲਾ ਬੇਗਮ ਨੂੰ ਸੌਣ ਵਾਸਤੇ ਬੁਲਾਇਆ ਤੇ ਉਜਾਲਾ ਬੇਗਮ ਨੇ ਸਿਰ 'ਤੇ ਪੱਲੂ ਸੰਭਾਲ ਕੇ ਗੰਭੀਰ ਹੋ ਕੇ ਇਕ ਸੁਪਨਾ ਸੁਨਾਉਣਾ ਸ਼ੁਰੂ ਕੀਤਾ, "ਰਾਤੀਂ ਰਹਿਮਤ ਅਲੀ ਸ਼ਾਹ ਨੇ ਉਸ ਨੂੰ ਇਕ ਬਹੁਤ ਵੱਡੀ ਚਿਤਾਵਨੀ ਦਿੱਤੀ ਹੈ ਕਿ ਅਹਿਮਦ ਹੁਸੈਨ ਦਾ ਵਾਰਿਸ ਬੀਬੀ ਜਾਨੀ ਦੇ ਪੇਟੋਂ ਹੋਵੇਗਾ । ਸੋ, ਜੇ ਤੁਸੀਂ ਇਸ ਛੋਕਰੀ ਨਾਲ ਨਿਕਾਹ ਕਰ ਲਓ, ਤਾਂ ਨਾ ਮੇਰੇ ਅਧਿਕਾਰ ਪ੍ਰਭਾਵਤ ਹੋਣਗੇ ਤੇ ਨਾ ਹੋਰ ਕੋਈ ਸਮੱਸਿਆ ਖੜੀ ਹੋਵੇਗੀ । ਸਾਹਿਬਜ਼ਾਦੇ ਨੂੰ ਉਹ ਆਪਣਾ ਬੇਟਾ ਬਣਾ ਕੇ ਪਾਲੇਗੀ । ਚੱਲ, ਸਾਰੇ ਮਸਲੇ ਸੁਲਝ ਜਾਣਗੇ । ਉਜਾਲਾ ਬੇਗਮ ਨੇ ਇਹ ਸੁਪਨਾ ਸੁਨਾਉਣ ਤੋਂ ਪਹਿਲਾਂ ਹੀ ਬਾਹਰ ਵਾਲੇ ਕਮਰੇ ਵਿਚ ਕਾਜ਼ੀ ਸੱਦ ਕੇ ਬਹਾਇਆ ਹੋਇਆ ਸੀ, ਜੋ ਸਾਹਮਣੇ ਰੱਖੀਆਂ ਛੁਹਾਰਿਆਂ, ਬਦਾਮਾਂ ਤੇ ਮਿਸਰੀ ਦੀਆਂ ਪਲੇਟਾਂ ਤੋਂ ਮੱਖੀਆਂ ਉਡਾ ਰਿਹਾ ਸੀ । ਅਹਿਮਦ ਹੁਸੈਨ ਨੂੰ ਇਸ ਬਾਰੇ ਸੋਚਣ ਦੀ ਮੋਹਲਤ ਹੀ ਨਾ ਮਿਲੀ । ਰਹਿਮਤ ਅਲੀ ਸ਼ਾਹ ਉਤੇ ਉਸ ਨੂੰ ਇੰਨੀ ਸ਼ਰਧਾ ਸੀ ਕਿ ਅੱਜ

ਤੀਕ ਉਹਦੀ ਹਰ ਮੁਰਾਦ ਇਥੋਂ ਹੀ ਪੂਰੀ ਹੋਈ ਸੀ। ਇਸ ਲਈ ਉਹ ਐਤਕਾਂ ਵੀ ਅੱਗੇ ਕੁਝ ਨਾ ਸੋਚ ਸਕਿਆ। ਜਿਸ ਵੇਲੇ ਕਾਜ਼ੀ ਬੀਬੀ ਜਾਨੀ ਨਾਲ ਅਹਿਮਦ ਹੁਸੈਨ ਦਾ ਨਿਕਾਹ ਪੜ੍ਹਾ ਰਿਹਾ ਸੀ, ਉਦੋਂ ਬੀਬੀ ਜਾਨੀ ਪਿਛਾੜਾਂ ਖਾ ਖਾ ਕੇ ਚੀਕ ਰਹੀ ਸੀ। ਜਿਵੇਂ ਉਜਾਲਾ ਬੇਗਮ ਉਸ ਨੂੰ ਐਰੇ ਗ਼ੈਰੇ ਨੂੰ ਫੜਾਉਣ ਲੱਗੀ ਹੋਵੇ।

ਉਸ ਰਾਤ ਅਹਿਮਦ ਹੁਸੈਨ ਨੇ ਇਸ ਨਿੱਕੀ ਜਿਹੀ ਕੁੜੀ ਵਲ ਤੱਕਿਆ ਤਾਂ ਉਹ ਫੱਟੜ ਚਿੜੀ ਵਾਂਗ ਕੰਬ ਰਹੀ ਸੀ। ਸਾਰੀ ਰਾਤ ਉਹਦੀਆਂ ਚੀਕਾਂ ਤੇ ਸਿਸਕੀਆਂ ਉਜਾਲਾ ਬੇਗਮ ਸੁਣਦੀ ਤੇ ਆਪਣੇ ਅੱਥਰੂ ਪੂੰਝਦੀ ਰਹੀ।

ਦੋ ਤਿੰਨ ਮਹੀਨੇ ਹੋਰ ਫਟਾਫਟ ਲੰਘ ਗਏ ਤੇ ਐਨ ਉਸੇ ਸਮੇਂ ਜਦੋਂ ਜੂਲੀ ਮਿਸਿਜ਼ ਅਹਿਮਦ ਹੁਸੈਨ ਬਣਨ ਦਾ ਪੱਕਾ ਮਨ ਬਣਾ ਚੁੱਕੀ ਸੀ, ਇਕ ਦਿਨ ਮੁਬਾਰਕ ਸਲਾਮਤ ਦੇ ਨਗਾਰਿਆਂ ਵਿਚ ਅਹਿਮਦ ਹੁਸੈਨ ਨੇ ਸੁਣਿਆ ਕਿ ਉਹ "ਪਿਤਾ" ਬਣ ਗਿਆ ਹੈ। ਹੁਣ ਉਹ ਰਹਿਮਤ ਅਲੀ ਸ਼ਾਹ ਦੀ ਕਰਾਮਾਤ ਦਾ ਰਿਣੀ ਨਾ ਹੁੰਦਾ ਤਾਂ ਕੀ ਕਰਦਾ! ਮਜਬੂਰਨ ਉਹ ਜੂਲੀ ਨੂੰ ਭੁੱਲ ਭੁਲਾ ਕੇ ਰਹਿਮਤ ਅਲੀ ਸ਼ਾਹ ਦੀ ਦਰਗਾਹ ਉਤੇ ਬੱਕਰੇ ਤੇ ਚੜ੍ਹਾਵੇ ਲੈ ਜਾਣ ਵਿਚ ਰੁੱਝ ਗਿਆ।

ਉਜਾਲਾ ਬੇਗਮ ਨੇ ਚੋਲੀ ਦੇ ਅੰਦਰੋਂ ਦਸ ਰੁਪਏ ਦਾ ਨੋਟ ਕੱਢ ਕੇ ਬੱਚੇ ਦੇ ਉਪਰੋਂ ਦੀ ਤਿੰਨ ਵਾਰੀ ਵਾਰਨਾ ਕੀਤਾ ਤੇ ਫੇਰ "ਬੂ" ਕਹਿ ਕੇ ਬੀਬੀ ਜਾਨੀ ਵਲ ਵਧਾ ਦਿੱਤਾ।

ਖਾਣੇ ਦੀ ਹੜਬੌਂਗ ਮੁੱਕੀ ਤਾਂ ਲਾਲ ਮਟਰੇ ਦੇ ਦਸਤਰਖਾਨ ਹਟਾ ਕੇ ਉਥੇ ਈ ਚੌਲ ਤੇ ਘਿਓ ਦੇ ਧੱਬਿਆਂ 'ਤੇ ਮਿਰਾਸਣਾਂ ਨੇ ਢੋਲਕੀ ਫੜ ਲਈ ਤੇ ਸੰਘ ਪਾੜ ਪਾੜ ਕੇ ਗਾਉਣ ਡਹਿ ਪਈਆਂ—

> ਦਾਲਾਨ ਮੇਂ ਪਹਿਨਾਏ ਹਾਰ ਕਿਆ ਖੁਸ਼ਨੁਮਾ ਲਗਾ ਕੇ
> ਮਾਲੀ ਲਾਇਆ ਸਿਹਰਾ, ਮਾਲਨ ਲਾਈ ਹਾਰ
> ਅੰਮਾਂ ਨੇ ਪਹਿਨਾਏ ਹਾਰ ਕਿਆ ਖੁਸ਼ਨੁਮਾ ਲਗਾ ਕੇ।

ਬੁੱਢੀ ਹਜ਼ਰਤ ਬੇਗਮ ਨੇ ਆਪਣੇ ਹੱਥੀਂ ਉਜਾਲਾ ਬੇਗਮ ਨੂੰ ਸੁਰਖ਼ ਬਨਾਰਸੀ ਸਾੜ੍ਹੀ ਪਹਿਨਾਈ ਤੇ ਇਤਰ ਲਾ ਕੇ ਘੁੰਡ ਕਢਾਇਆ ਅਤੇ ਪਲੰਘ ਉਪਰ ਬਿਠਾਲ ਦਿੱਤਾ।

"ਸੱਤ ਮਾਵਾਂ ਨੂੰ ਬੁਲਾਓ।" ਹਜ਼ਰਤ ਬੇਗਮ ਨੇ ਐਨਕ ਵਿਚੋਂ ਚਮਕਦੀਆਂ ਅੱਖਾਂ ਨਾਲ ਭੀੜ ਵਲ ਤੱਕਿਆ। ਉਹਦੇ ਦੁਆਲੇ ਸਾਰੀਆਂ ਸੁਆਣੀਆਂ ਖੜੀਆਂ ਸਨ ਤੇ ਫੁੱਲ ਪਾਉਣ ਦੀ ਰਸਮ ਦੇਖਣ ਲਈ ਧੱਕਮ ਧੱਕਾ ਕਰ ਰਹੀਆਂ ਸਨ। ਹਜ਼ਰਤ ਬੇਗਮ ਫੁੱਲ ਪਾਉਣ ਤੇ ਰਸਮਾਂ ਕਰਨ ਵਿਚ ਉਸਤਾਦ ਸੀ, ਕਿਉਂਕਿ ਉਹ ਖ਼ਾਨਦਾਨ ਦੀ ਸਭ ਤੋਂ ਬਜ਼ੁਰਗ ਬੁੱਢ ਸੁਹਾਗਣ ਅਤੇ ਦੋਹਤਿਆਂ ਪੋਤਿਆਂ ਵਾਲੀ ਖੁਸ਼ਨਸੀਬ ਬੀਬੀ ਸੀ।

ਉਹ ਹਰ ਰਸਮ ਦੀ ਬਾਰੀਕੀ ਤੋਂ ਜਾਣੂ ਸੀ, ਇਸ ਲਈ ਬੀਬੀਆਂ ਉਹਨੂੰ ਹੀ ਅੱਗੇ ਕਰਦੀਆਂ।

ਸੰਦਲ ਕਿਥੇ ਐ ? ਖੋਪਰੇ ਤੇ ਮੇਵੇ ਦਾ ਥਾਲ ਕਿਧਰ ਗਿਆ ? ਸਦਕੇ ਦੇ ਰੁਪਏ ਕਿਥੇ ਰੱਖ ਦਿੱਤੇ ?" ਹਜ਼ਰਤ ਬੇਗਮ ਨੇ ਐਨਕ ਲਾਈ ਹੋਈ ਸੀ ਪਰ ਘਬਰਾਹਟ ਵਿਚ ਕੁਝ ਨਹੀਂ ਸੀ ਸੁੱਝਦਾ । ਨਾਲੇ ਤੀਵੀਂਆਂ ਦੀ ਭੀੜ ਵੀ ਰੌਲਾ ਪਾ ਰਹੀ ਸੀ । ਢੇਰ ਸਾਰੀਆਂ ਮਾਵਾਂ ਤਾਂ ਉਹਦੇ ਸਿਰ 'ਤੇ ਖੜੀਆਂ ਸਨ, ਤੇ ਉਹ ਸੀ ਕਿ ਸੱਤ ਸੁਹਾਗਣ ਮਾਵਾਂ ਲੱਭ ਰਹੀ ਸੀ । ਸੰਦਲ ਦੇ ਪਾਨ ਤੇ ਛਾਲੀ ਨਾਲ ਉਨ੍ਹਾਂ ਦੀ ਗੋਦ ਭਰਨਾ ਚਾਹੁੰਦੀ ਸੀ ।

"ਅਹਿਮਦ ਮੀਆਂ ਨੂੰ ਸੱਦੋ ।"

ਇਹ ਸੁਣ ਕੇ ਅੱਧੀ ਭੀੜ ਬਾਹਰ ਨੂੰ ਦੌੜੀ ਤੇ ਬੜੀ ਮੁਸ਼ਕਲ ਨਾਲ ਤੀਵੀਆਂ ਵਿਚ ਵੱਜਦਾ ਟਕਰਾਉਂਦਾ ਅਹਿਮਦ ਹੁਸੈਨ ਅੰਦਰ ਪੁੱਜਾ । ਨੀਵੀਆਂ ਨਜ਼ਰਾਂ ਚਿਹਰੇ ਉਪਰ ਦੂਲ੍ਹਿਆਂ ਵਾਲੀ ਹਯਾ ਭਰਪੂਰ ਝਿਜਕ ਤੇ ਇਕ ਨਵੇਂ ਨਵੇਲੇ ਪਿਤਾ ਜਿਹਾ ਗ਼ਰੂਰ ਭਰਿਆ ਸੰਤੋਖ । ਉਹਦੇ ਵਾਲ ਕੁਝ ਕੁਝ ਚਿਟਿਆਈ ਫੜ ਰਹੇ ਸਨ । ਚਿਹਰੇ ਦੀਆਂ ਲਕੀਰਾਂ ਕੁਝ ਡੂੰਘੀਆਂ ਹੋ ਚੁੱਕੀਆਂ ਸਨ ਤੇ ਉਹ ਬੜੀ ਕਾਹਲੀ ਨਾਲ ਮੋਟਾ ਹੁੰਦਾ ਜਾ ਰਿਹਾ ਸੀ ।

ਆਉਂਦੇ ਦਾ ਹੀ ਉਹਦਾ ਸਿਰ ਮੰਡੂਏ ਦੀ ਵੇਲ ਵਿਚ ਫਸ ਗਿਆ ਤੇ ਟੋਪੀ ਢਿਲਕੀ ਤੇ ਪਲੰਘ ਉਪਰ ਆਣ ਪਈ । ਉਹ ਘਬਰਾਇਆ, ਫੇਰ ਸੰਭਲ ਕੇ ਖ਼ਾਸ ਖ਼ਾਸ ਬਜ਼ੁਰਗ ਸੁਆਣੀਆਂ ਨੂੰ ਝੁਕ ਝੁਕ ਕੇ ਸਲਾਮ ਕਰਨ ਲੱਗਾ ।

ਉਜਾਲਾ ਬੇਗਮ ਨੇ ਪਤਾ ਨਹੀਂ ਕਿਹੜੀਆਂ ਕਿਹੜੀਆਂ ਮਾਸੀਆਂ ਚਾਚੀਆਂ ਅੱਗੇ ਉਹਨੂੰ ਝੁਕਣ ਲਈ ਹੁਕਮ ਦਿੱਤਾ, ਤੇ ਉਹ ਪੁੱਤਰ ਦੇ ਨਸੀਬਾਂ ਵਾਲਾ ਹੋਣ ਦੀਆਂ ਅਸੀਸਾਂ ਲੈਂਦਾ ਹਫ ਗਿਆ ।

ਫੇਰ ਸੁਗੰਧਾਂ ਵਿਚ ਵਸੀ ਹੋਈ ਠੰਢੀ ਠੰਢੀ, ਰੇਸ਼ਮੀ ਸਾੜ੍ਹੀਆਂ ਵਾਲੀਆਂ ਸੁਆਣੀਆਂ ਨੇ ਉਹਨੂੰ ਹੱਸ ਹੱਸ ਕੇ ਉਜਾਲਾ ਬੇਗਮ ਦੇ ਕੋਲ ਪਲੰਘ ਉਪਰ ਬਿਠਾ ਲਿਆ । ਇਸ ਮੌਕੇ 'ਤੇ ਸਾਰੀਆਂ ਤੀਵੀਂਆਂ ਅਹਿਮਦ ਹੁਸੈਨ ਕੋਲੋਂ ਪਰਦਾ ਕਰਨਾ ਭੁੱਲ ਚੁੱਕੀਆਂ ਸਨ । ਸਗੋਂ ਉਲਟਾ ਉਹਨੂੰ ਹੀ ਹੁਕਮ ਦੇ ਦਿੱਤਾ ਕਿ ਆਪਣੀਆਂ ਅੱਖਾਂ ਨੀਵੀਂਆਂ ਰੱਖੇ ।

"ਜੇ ਇਹ ਪੁੱਤਰ ਉਜਾਲਾ ਬੇਗਮ ਦੀ ਕੁੱਖੋਂ ਹੋ ਜਾਂਦਾ ਤਾਂ......।" ਤੀਵੀਂਆਂ ਸਰਗੋਸ਼ੀਆਂ ਕਰ ਰਹੀਆਂ ਸਨ ।

ਅਚਾਨਕ ਉਜਾਲਾ ਬੇਗਮ ਦੀ ਨਜ਼ਰ ਆਪਣੀ ਖਾਲੀ ਗੋਦ ਵਲ ਗਈ ਤੇ ਉਹ ਚੀਕੀ, "ਨੀ ਬੀਬੀ ਜਾਨੀ, ਨਸੀਬ ਨਵਾਬ ਨੂੰ ਇਧਰ ਲਿਆਵੀਂ ।"

ਸਾਰਿਆਂ ਨੂੰ ਆਪਣੀ ਮੂਰਖਤਾ ਦਾ ਅਹਿਸਾਸ ਹੋਇਆ, "ਲਓ, ਬੱਚਾ ਹੀ ਨਹੀਂ ਤੇ ਹਜ਼ਰਤ ਬੇਗਮ ਫੁੱਲਾਂ ਦੇ ਹਾਰਾਂ ਦੀਆਂ ਗੰਢਾਂ ਖੋਲ੍ਹਣ ਬੈਠੀ ਹੋਈ ਏ ।"

ਹਨੇਰੀ ਕੋਠੜੀ ਵਿਚ ਬੀਬੀ ਜਾਨੀ ਰੋਂਦੇ ਬੱਚੇ ਨੂੰ ਛਾਤੀ ਨਾਲ ਲਾਈ ਥਪਕ ਰਹੀ ਸੀ ਤੇ ਗ਼ੁਲਾਮ ਰਸੂਲ ਉਹਦੇ ਪਿੱਛੇ ਛੁਣਛੁਣਾ ਲਈ ਘੁੰਮ ਰਿਹਾ ਸੀ ।

"ਹਾਏ, ਐਹ ਤਮਾਸ਼ਾ ਵੇਖੋ । ਸਾਰਾ ਕੰਮ ਧੰਦਾ ਛੱਡ ਕੇ ਬੱਚੇ ਦੇ ਪਿੱਛੇ ਘੁੰਮ ਰਿਹੈ ।"

"ਬੱਚੇ ਨੂੰ ਉਥੇ, ਬੁਲਾ ਰਹੀਆਂ।" ਇਕ ਸੁਆਣੀ ਨੇ ਬੀਬੀ ਜਾਨੀ ਕੋਲੋਂ ਬੱਚਾ ਖੋਹਿਆ ਤੇ ਲੈ ਕੇ ਅੰਦਰ ਨੂੰ ਦੌੜੀ।

ਹਜ਼ਰਤ ਬੇਗਮ ਨੇ ਬੱਚੇ ਨੂੰ ਉਜਾਲਾ ਬੇਗਮ ਦੀ ਗੋਦੀ ਵਿਚ ਪਾ ਕੇ ਉਹਦਾ ਪੱਲੂ ਤਰਕਾਰੀ, ਮੇਵੇ, ਮਿਸ਼ਰੀ ਤੇ ਰੁਪਇਆਂ ਨਾਲ ਭਰ ਦਿੱਤਾ। ਬੱਚੇ ਦਾ ਸਦਕਾ ਉਤਾਰਿਆ। ਉਜਾਲਾ ਬੇਗਮ ਤੇ ਅਹਿਮਦ ਹੁਸੈਨ ਨੂੰ ਫੁੱਲਾਂ ਦੀ ਮਾਲਾ ਪਾ ਕੇ ਮੂੰਹ ਮਿੱਠਾ ਕਰਾਇਆ। ਉਪ੍ਰੰਤ ਵਾਰਨਿਆਂ ਫੇਰਨਿਆਂ ਦਾ ਕੰਮ ਸ਼ੁਰੂ ਹੋ ਗਿਆ। ਖ਼ਾਨਦਾਨ ਦੀ ਹਰ ਬੀਬੀ ਨੇ ਚਾਂਦੀ ਦੇ ਰੁਪਏ ਉਨ੍ਹਾਂ ਦੇ ਸਿਰ ਉਤੋਂ ਦੀ ਵਾਰ ਕੇ ਝਟਪਟ ਦੋਹਾਂ ਦੀਆਂ ਬਲਾਵਾਂ ਲਈਆਂ। ਫੇਰ ਉਜਾਲਾ ਬੇਗਮ ਤੇ ਅਹਿਮਦ ਹੁਸੈਨ ਨੇ ਉਠ ਕੇ ਸਾਰੀ ਮਹਿਫ਼ਲ ਨੂੰ ਸਲਾਮ ਕਰਨੇ ਸ਼ੁਰੂ ਕਰ ਦਿੱਤੇ।

ਬਹੁਤ ਪਿੱਛੇ ਖਲੋਤੀ ਬੀਬੀ ਜਾਨੀ ਇਹ ਤਮਾਸ਼ਾ ਦੇਖਦੀ ਰਹੀ।

"ਉਜਾਲਾ ਦੁਲਹਨ, ਦੇਖ ਭਈ, ਹਮੇਸ਼ਾ ਬੀਬੀ ਜਾਨੀ ਦਾ ਖ਼ਿਆਲ ਰੱਖੀਂ। ਹੁਣ ਅੱਲ੍ਹਾ ਰਸੂਲ ਵਲੋਂ ਇਹਨੂੰ ਖੁਸ਼ ਰੱਖਣਾ ਤੇਰਾ ਕੰਮ ਹੈ।" ਹਜ਼ਰਤ ਬੇਗਮ ਨੇ ਬੀਬੀ ਜਾਨੀ ਦੇ ਚਿਹਰੇ ਉਪਰ ਪਤਾ ਨਹੀਂ ਕੀ ਦੇਖਿਆ ਤੇ ਕੰਬ ਗਈ।

"ਹਟੋ ਜੀ! ਵਿਚਾਰੀ ਨੇ ਕੁੱਖ ਦਾ ਜਾਇਆ ਤੇਰੀ ਗੋਦੀ ਪਾ ਦਿੱਤੈ।" ਕਿਸੇ ਹੋਰ ਨੇ ਪ੍ਰੋੜ੍ਹਤਾ ਕੀਤੀ।

"ਓਹ! ਤਾਂ ਕੀ ਮੈਂ ਇਹਦਾ ਬਦਲਾ ਨਾ ਦਿਆਂਗੀ?" ਉਜਾਲਾ ਬੇਗਮ ਨੇ ਬੁਰਾ ਮਨਾਉਂਦਿਆਂ ਕਿਹਾ। "ਅੱਜ ਹੀ ਇਸ ਮੁਰਦਾਰ ਨੂੰ ਨਵੀਂ ਸਾੜ੍ਹੀ ਤੇ ਕੁਰਤਾ ਦਿੱਤਾ ਏ। ਬੀਬੀ ਜਾਨੀ—ਨੀ ਚੁੜੇਲੇ, ਨਵੇਂ ਕੱਪੜੇ ਪਾ ਕੇ ਸਾਰਿਆਂ ਨੂੰ ਸਲਾਮ ਕਿਉਂ ਨਹੀਂ ਕਰਦੀ?"

ਝਿਜਕਦੀ ਸ਼ਰਮਾਉਂਦੀ ਬੀਬੀ ਜਾਨੀ ਅਗਾਹ ਵਧੀ, ਦੁਬਲੀ ਪਤਲੀ, ਸਾਂਵਲੀ ਪੰਦਰਾ ਸੋਲਾਂ ਸਾਲਾਂ ਦੀ ਕੁੜੀ। ਉਹ ਤਾਂ ਚੰਗਾ ਹੋਇਆ ਕਿ ਉਹਦਾ ਬੱਚਾ ਉਜਾਲਾ ਬੇਗਮ ਗੋਦੀ ਵਿਚ ਚੁੱਕੀ ਬੈਠੀ ਸੀ, ਨਹੀਂ ਤਾਂ ਕੋਈ ਯਕੀਨ ਨਾ ਕਰਦਾ ਕਿ ਇਹ ਲੱਤ ਜਿੰਨੀ ਛੋਕਰੀ ਇਕ ਬੱਚੇ ਦੀ ਮਾਂ ਏ। ਉਸ ਨੇ ਆਪਣੀ ਕਲਫ਼ ਲੱਗੀ ਹੈਂਡਲੂਮ ਦੀ ਸਾੜ੍ਹੀ ਦਾ ਪੱਲਾ ਸਿਰ ਉਤੇ ਲੈ ਕੇ ਪਹਿਲਾਂ ਹਜ਼ਰਤ ਬੇਗਮ ਦੇ ਪੈਰ ਛੋਹੇ, ਫੇਰ ਸਾਰੀਆਂ ਵਡੇਰੀਆਂ ਬੇਗਮਾਂ ਦੇ ਪੈਰਾਂ ਨੂੰ ਹੱਥ ਲਾਉਣ ਉਪ੍ਰੰਤ, ਉਹ ਉਜਾਲਾ ਬੇਗਮ ਦੇ ਮਹਿੰਦੀ ਲੱਗੇ ਸੋਨੇ ਦੀਆਂ ਪਾਜ਼ੇਬਾਂ ਵਾਲੇ ਗੋਰਿਆਂ ਪੈਰਾਂ ਉਪਰ ਢਹਿ ਕੇ ਰੋਣ ਲੱਗ ਪਈ।

"ਚਲ ਚਲ ਹਟ।" ਉਹਨੇ ਘਬਰਾ ਕੇ ਉਹਨੂੰ ਪਿਛਾਂਹ ਧੱਕਿਆ। ਉਧਰ ਫੁੱਲਾਂ ਦੀ ਠੰਡਕ ਨਾਲ ਘਬਰਾ ਕੇ ਬੱਚੇ ਨੇ ਰੋਣਾ ਸ਼ੁਰੂ ਕਰ ਦਿੱਤਾ, ਤੇ ਅਹਿਮਦ ਹੁਸੈਨ ਅਜੇ ਤਕ ਸਿਰ ਝੁਕਾਈ ਨਵੀਂ ਵਹੁਟੀ ਵਾਂਗ ਬੈਠਾ ਸੀ।

"ਨੀ, ਇਹ ਰੋਣ ਦੀ ਬਦਸ਼ਗਨੀ ਕਿਉਂ ਕਰਦੀ ਐਂ? ਤੇਰੀ ਤਾਂ ਅੱਜ ਕਿਸਮਤ ਜਾਗ ਪਈ। ਦੁਆ ਮੰਗ ਕਿ ਤੇਰਾ ਬੱਚਾ ਆਪਣੇ ਮਾਪਿਆਂ ਦੀ ਛਾਂ ਹੇਠ ਪਲੇ। ਤੂੰ ਉਮਰ ਭਰ ਲਈ ਰੋਟੀ ਕੱਪੜੇ ਦੀ ਚਿੰਤਾ ਤੋਂ ਛੁੱਟ ਗਈ?" ਹਜ਼ਰਤ ਬੇਗਮ ਨੇ ਬੀਬੀ ਜਾਨੀ ਨੂੰ ਡਾਂਟ ਦਿੱਤਾ।

"ਇਸ ਗਸ਼ਤੀ ਨੇ ਕੀ ਟਿਕਣਾ ?" ਉਜਾਲਾ ਬੇਗਮ ਮੱਥੇ ਦਾ ਪਸੀਨਾ ਪੂੰਝ ਕੇ ਬੋਲੀ।

"ਇਹਦਾ ਦਿਲ ਡਿਉਢੀ ਵਿਚ ਕਿਥੇ ਲੱਗਦਾ ! ਇਹਨੂੰ ਤਾਂ ਤਰ੍ਹਾਂ ਤਰ੍ਹਾਂ ਦੇ ਸੈਰ ਸਪਾਟੇ ਚਾਹੀਦੇ ਨੇ ਹਰ ਵੇਲੇ।"

"ਪਰ ਜਦੋਂ ਤੀਕ ਬੱਚਾ ਦੁੱਧ ਪੀਂਦਾ ਏ, ਇਸ ਚੁੜੇਲ ਦੇ ਪੈਰੀਂ ਸੰਗਲ ਪਾ ਕੇ ਰੱਖਣਾ।" ਕਿਸੇ ਬੀਬੀ ਨੇ ਸਲਾਹ ਦਿੱਤੀ।

"ਕੁਝ ਤੁਸੀਂ ਵੀ ਤਾਂ ਬੋਲੋ ਅੱਬਾ ਜਾਨ।" ਅਹਿਮਦ ਹੁਸੈਨ ਦੀ ਕਿਸੇ ਰਿਸ਼ਤੇ ਦੀ ਸਾਲੀ ਨੇ ਉਹਨੂੰ ਛੇੜਿਆ।

"ਮੈਨੂੰ ਬੋਲਣ ਦੀ ਹੁਣ ਕੀ ਲੋੜ ਏ ? ਮੈਂ ਜਾਂਦਾ ਹਾਂ ਬਾਹਰ। ਆਦਾਬ ਅਰਜ਼ ਹੈ।"

"ਬੱਚੇ ਦਾ ਨਾਂ ਕੀ ਰੱਖਿਆ ਏ ਅਹਿਮਦ ਮੀਆਂ ?" ਕਿਸੇ ਪੁੱਛਿਆ।

"ਨਸੀਰ ਹੁਸੈਨ ਖਾਂ।"

"ਅੱਲ੍ਹਾ ਮੁਬਾਰਕ ਕਰੇ, ਬਹੁਤ ਚੰਗਾ ਨਾਂ ਏਂ।"

"ਕਿਉਂ ਜੀ, ਤਾਇਆ ਜੀ ਤੇ ਤਾਈ ਜੀ ਨਹੀਂ ਆਏ ਬੱਚੇ ਨੂੰ ਵੇਖਣ ?"

ਕਿਸੇ ਬੇਗਮ ਨੇ ਬਹਾਦਰੀ ਵਾਲੀਆਂ ਤੁਕਾਂ ਪੜ੍ਹੀਆਂ ਤੇ ਉਜਾਲਾ ਬੇਗਮ ਨੇ ਬੰਦ ਦਾ ਪਹਿਲਾ ਬੋਲ ਚੁੱਕਿਆ, "ਕਿਵੇਂ ਆਉਂਦੀ ਮਸਾਨੀ ਬੇਗਮ, ਸਾਡਾ ਘਰ ਆਬਾਦ ਹੋਇਆ, ਤਾਂ ਉਨ੍ਹਾਂ ਦੇ ਕਲੇਜੇ ਫਟ ਗਏ ਨਾ ! ਮੇਰੇ ਸੌਹਰਿਆਂ ਵਾਲੇ ਤਾਂ ਸਾਰੇ ਉਡੀਕਦੇ ਸੀ ਕਿ ਮੈਂ ਮਰ ਜਾਵਾਂ ਤਾਂ ਸਾਰੇ ਮੇਰੀ ਜਾਇਦਾਦ ਉਪਰ ਕਬਜ਼ਾ ਕਰ ਲੈਣ।"

"ਬੱਸ ਬੱਸ, ਹੁਣ ਚੁੱਪ ਰਹਿ ਨਾ।" ਅਹਿਮਦ ਹੁਸੈਨ ਨੇ ਉਹਨੂੰ ਹਲਕਾ ਜਿਹਾ ਡਾਂਟ ਦਿੱਤਾ ਤੇ ਬਾਹਰ ਜਾਣ ਲੱਗਾ। ਤੀਵੀਂ ਭਾਵੇਂ ਕੋਈ ਹੋਵੇ, ਆਪਣੇ ਸੌਹਰਿਆਂ ਦੀ ਬੁਰਾਈ ਰੀਝ ਨਾਲ ਕਰਦੀ ਹੈ।

"ਇਹ ਐਨਾ ਕਿਉਂ ਰੋ ਰਿਹਾ ਏ ?" ਬੱਚੇ ਦੀਆਂ ਚੀਕਾਂ ਸੁਣ ਉਜਾਲਾ ਬੇਗਮ ਪ੍ਰੇਸ਼ਾਨ ਹੋਣ ਲੱਗੀ।

"ਲਿਆਓ, ਮੈਨੂੰ ਦੇ ਦਿਓ।" ਇਸ ਤੋਂ ਪਹਿਲਾਂ ਕਿ ਬੱਚੇ ਨੂੰ ਹੋਰ ਕੋਈ ਫੜਦਾ, ਬੀਬੀ ਜਾਨੀ ਨੇ ਵਿਚੋਂ ਹੀ ਬੱਚੇ ਨੂੰ ਧਰੂ ਲਿਆ ਤੇ ਨੱਸੀ ਆਪਣੀ ਕੋਠੜੀ ਨੂੰ। ਥੋੜ੍ਹੀ ਦੇਰ ਬਾਦ ਜਦੋਂ ਔਰਤਾਂ ਨੇ ਕੋਠੜੀ ਵਿਚ ਝਾਕਿਆ ਤਾਂ ਦੇਖਿਆ ਕਿ ਬੀਬੀ ਜਾਨੀ ਬੱਚੇ ਨੂੰ ਪੱਲੇ ਹੇਠਾਂ ਢੱਕ ਕੇ ਬੜੇ ਸੰਤੋਖ ਨਾਲ ਦੁੱਧ ਪਿਆ ਰਹੀ ਹੈ ਅਤੇ ਗ਼ੁਲਾਮ ਰਸੂਲ ਕੋਲ ਬੈਠਾ ਛੁਣਛੁਣਾ ਵਜਾ ਰਿਹਾ ਹੈ।

"ਕਿੱਡੀਆਂ ਬਦਜ਼ਾਤ ਹੁੰਦੀਆਂ ਨੇ ਇਹ ਛੋਕਰੀਆਂ। ਇਹਦੀ ਉਮਰ ਤਾਂ ਦੇਖੋ। ਸਾਡੀਆਂ ਛੋਕਰੀਆਂ ਤਾਂ ਇਸ ਉਮਰ ਵਿਚ ਸਿਰ ਉਤੇ ਚੁੰਨੀ ਲੈਣੀ ਵੀ ਨਹੀਂ ਸਿੱਖਦੀਆਂ। ਤੋਬਾ ਤੋਬਾ !" ਉਸਤਾਦਨੀ ਮਾਂ ਨੇ ਆਪਣੇ ਸਿਰ 'ਤੇ ਲੀੜਾ ਕਰਕੇ ਆਪਣੀਆਂ ਗੱਲ੍ਹਾਂ ਉਪਰ ਥੱਪੜ ਮਾਰੇ। "ਅੱਲਾ ਅਹਿਮਦ ਸਾਹਿਬ ਨੂੰ ਦੀਨ ਦੁਨੀਆਂ ਵਿਚ ਸੁਰਖ਼ਰ ਕਰੇ, ਵਿਚਾਰਾ ਕਿੰਨਾ ਸਿੱਧੜ ਏ। ਤੀਹ ਸਾਲ ਔਲਾਦ

ਲਈ ਸਬਰ ਕਰੀ ਬੈਠਾ ਰਿਹਾ ਤੇ ਹੁਣ ਬੀਬੀ ਦੇ ਕਹਿਣ 'ਤੇ ਇਕ ਛੋਕਰੀ ਨਾਲ ਨਿਕਾਹ ਕਰ ਲਿਆ ।

"ਵੇਖਣਾ, ਬੇਟਾ ਵੀ ਪਿਤਾ ਵਾਂਗ ਦਾਨਵੀਰ ਹੋਵੇਗਾ । ਉਜਾਲਾ ਬੇਗਮ ਤਾਂ ਇਸ ਨੂੰ ਬੜਾ ਠਾਠ ਬਾਠ ਦਾ ਨਵਾਬ ਬਣਾਵੇਗੀ ।"

"ਕੀ ਹੋ ਰਿਹਾ ਏ ਇਥੇ ?" ਉਜਾਲਾ ਬੇਗਮ ਸਭ ਵਿਚੋਂ ਭੀੜ ਚੀਰਦੀ ਪਾੜਦੀ ਉਜਾਲਾ ਬੇਗਮ ਦੀ ਕੋਠੜੀ ਵਿਚ ਆਈ । ਪਤਾ ਨਹੀਂ ਕਿਉਂ ਅੱਜ ਸਰਗੋਸ਼ੀਆਂ ਉਪਰ ਉਹਦਾ ਦਿਲ ਧੜਕ ਰਿਹਾ ਸੀ ਤੇ ਉਹ ਹਰ ਵਿਅਕਤੀ ਨੂੰ ਸ਼ੰਕਾ ਦੀਆਂ ਨਜ਼ਰਾਂ ਨਾਲ ਤੱਕ ਰਹੀ ਸੀ ।

"ਕਿੰਨੀ ਵਾਰੀ ਤੈਨੂੰ ਆਖਿਆ ਏ ਕਿ ਇਥੇ ਨੌਕਰਾਂ ਦੀ ਕੋਠੜੀ ਵਿਚ ਛੋਟੇ ਨਵਾਬ ਨੂੰ ਲਿਆਇਆ ਕਰ ।" ਤੇ ਫੇਰ ਉਹ ਗ਼ੁਲਾਮ ਰਸੂਲ ਵਲ ਮੁੜੀ, "ਕਿਉਂ ਮਿੱਟੀ ਮਿਲਿਆ, "ਤੂੰ ਇਥੇ ਕਿਉਂ ਮਰਿਆ ਹੋਇਐਂ ? ਅੱਜ ਸਭ ਤੋਂ ਜ਼ਰੂਰੀ ਕੰਮ ਇਹੋ ਏ ਕਿ ਤੂੰ ਛੋਟੇ ਨਵਾਬ ਅੱਗੇ ਬੈਠ ਕੇ ਛੁਣਛੁਣਾ ਵਜਾਵੇਂ ?"

ਗ਼ੁਲਾਮ ਰਸੂਲ ਝਾੜ ਖਾ ਕੇ ਉਠ ਖੜੋਤਾ । ਉਹ ਨਿਰਾ ਅਹਿਮਕ ਸੀ । ਝੱਲਿਆਂ ਵਾਂਗ ਹਰ ਸਮੇਂ ਮੂੰਹ ਖੋਲ੍ਹੀ ਰੱਖਦਾ । ਘੋਟੀ ਹੋਈ ਟਿੰਡ ਚਾਂਦੀ ਵਾਂਗੂ ਚਮਕਦੀ । ਸਾਹਿਬ ਦੀ ਬਖਸ਼ੀ ਕਮੀਜ਼ ਦਾ ਪੱਲਾ ਇਸ ਨੇ ਹੱਥ ਪੂੰਝ ਪੂੰਝ ਕੇ ਨਰਕ ਕਰ ਛੱਡਿਆ ਹੋਇਆ ਸੀ । ਉਸ ਨੂੰ ਸਾਰੇ ਪਾਗਲ ਆਖਦੇ ਸਨ, ਤੇ ਉਹ ਇਸ ਪਦਵੀ ਉਤੇ ਵੀ ਹੱਸੀ ਜਾਂਦਾ ਸੀ । ਕੋਈ ਉਹਦੇ ਸਾਹਮਣੇ ਫਾਤਮਾ ਬੇਗਮ ਤੇ ਕੈਸਰ ਦਾ ਨਾਂ ਲੈ ਦਿੰਦਾ ਤਾਂ ਉਹ ਸ਼ਰਮ ਨਾਲ ਸਿਰ ਝੁਕਾ ਲੈਂਦਾ, ਜਿਵੇਂ ਉਹ ਆਪਣੀ ਪਤਨੀ ਤੇ ਬੇਟੀ ਅੱਗੇ ਸਿਰ ਚੁੱਕਣ ਦੇ ਕਾਬਲ ਨਾ ਹੋਵੇ ।

ਪਰ ਇਹੋ ਗ਼ੁਲਾਮ ਰਸੂਲ ਪਤਾ ਨਹੀਂ ਕਿਉਂ ਬੀਬੀ ਜਾਨੀ ਦੇ ਅੱਗੇ ਪਿੱਛੇ ਫਿਰਨ ਲੱਗ ਪਿਆ ਸੀ । ਉਸਤਾਦਨੀ ਮਾਂ ਆਖਦੀ ਸੀ, ਇਸ ਉੱਜੜ ਮੂੰਹੇਂ ਕੋਲੋਂ ਆਪਣੀ ਜਵਾਨੀ ਨਹੀਂ ਸੰਭਾਲੀ ਜਾਂਦੀ । ਉਜਾਲਾ ਬੇਗਮ ਨੇ ਉਸ ਨੂੰ ਧੱਕਾ ਦੇ ਕੇ ਪਰ੍ਹਾਂ ਕੀਤਾ ਤਾਂ ਉਹ ਕਾਫ਼ੀ ਚਿਰ ਅੱਖਾਂ ਝਪਕਦਾ ਰਿਹਾ । ਫੇਰ ਉਸ ਨੇ ਝੁਕ ਕੇ ਛੁਣਛੁਣਾ ਚੁੱਕਿਆ ਤੇ ਬੜੀ ਸ਼ਰਧਾ ਤੇ ਸਤਿਕਾਰ ਨਾਲ ਉਜਾਲਾ ਬੇਗਮ ਨੂੰ ਪੇਸ਼ ਕਰ ਦਿੱਤਾ ।

ਉਜਾਲਾ ਬੇਗਮ ਆਪਣੀ ਇਕ ਸਹੇਲੀ ਕੋਲੋਂ ਬੱਚੇ ਨੂੰ ਚੁੱਪ ਕਰਾਉਣ ਦੇ ਗੁਰ ਪੁੱਛ ਰਹੀ ਸੀ । ਗ਼ੁਲਾਮ ਰਸੂਲ ਨੂੰ ਇਸ ਤਰ੍ਹਾਂ ਛੁਣਛੁਣਾ ਲਈ ਖਲੋਤਾ ਦੇਖਿਆ, ਤਾਂ ਪਹਿਲਾਂ ਘਬਰਾ ਗਈ, ਫੇਰ ਮੁਸਕਰਾਉਣ ਦਾ ਜਤਨ ਕੀਤਾ ।

"ਦੇਖਿਆ ਭੈਣ, ਕਿਹਾ ਪਾਗਲ ਏ ਗ਼ੁਲਾਮ ਰਸੂਲ । ਪਤਾ ਨਹੀਂ ਕਿਥੋਂ ਖਰੀਦ ਕੇ ਇਹ ਦੋ ਪੈਸਿਆਂ ਦਾ ਛੁਣਛੁਣਾ ਲਿਆਇਆ ਹੈ ਛੋਟੇ ਨਵਾਬ ਲਈ । ਇਹਨੂੰ ਬਹੁਤ ਮੁਹੱਬਤ ਏ ਮੇਰੇ ਬੱਚੇ ਨਾਲ ।"

"ਹਾਂ ਭੈਣ, ਉਸੇ ਵੇਲੇ ਤੋਂ ਇਹ ਇਥੇ ਏਦਾਂ ਬੈਠਾ ਏ, ਜਿਵੇਂ ਇਹਦਾ ਆਪਣਾ ਬੱਚਾ ਹੋਵੇ ।"

"ਹਾਂ, ਇਸ ਵਿਚਾਰੇ ਦੀ ਵੀ ਤਾਂ ਇਕ ਧੀ ਏ ਹੈਦਰਾਬਾਦ ਵਿਚ ।" ਉਜਾਲਾ

ਬੇਗਮ ਨੇ ਔਖਿਆ। ਧੀ ਦੇ ਨਾਂ 'ਤੇ ਗ਼ੁਲਾਮ ਰਸੂਲ ਦਿਲੀ ਖੁਸ਼ੀ ਨਾਲ ਹੱਸਿਆ ਤੇ ਸ਼ਰਮਾਉਂਦਾ ਹੋਇਆ ਬਾਹਰ ਚਲਾ ਗਿਆ।

"ਹੁਣ ਮੈਂ ਹਾਂ ਤੇ ਆਰਜ਼ੂਆਂ ਦੇ ਪੂਰੇ ਸ਼ਹਿਰ ਦਾ ਮਾਤਮ ਹੈ।"

ਉਹ ਪਤਾ ਨਹੀਂ ਕਦੋਂ ਗੁਣਗੁਣਾਉਂਦਾ ਹੋਇਆ ਉਂਘ ਗਿਆ।

ਰਜ਼ੀਆ ਦਾ ਛਿਲਾ ਹੋਣ ਵਾਲਾ ਸੀ। ਚਾਂਦ ਦੇ ਨਾਲ ਪਤਾ ਨਹੀਂ ਕਿਹੜੀਆਂ ਕਿਹੜੀਆਂ ਕੁੜੀਆਂ ਦਲਾਨ ਵਿਚ ਢੋਲਕੀ ਵਜਾਉਣ ਬੈਠੀਆਂ ਹੋਈਆਂ ਸਨ।

"ਸਹੇਲੀ ਮੇਰੀ ਭੋਲੀ, ਮਮੋਲੀ ਮੇਰਾ ਵਾਹੀ ਲਿਆ ਮਾਂ।"

ਉਨ੍ਹਾਂ ਦੀਆਂ ਗਾਉਣ ਦੀਆਂ ਆਵਾਜ਼ਾਂ ਬਾਹਰ ਫਾਟਕ ਤੀਕ ਸੁਣਾਈ ਦੇ ਰਹੀਆਂ ਸਨ। ਤਖਤ 'ਤੇ ਬੈਠੀ ਬੀਬੀ ਐਨਕ ਲਾਈ ਨਿੱਕੇ ਨਿੱਕੇ ਕੱਪੜੇ ਸੀ ਰਹੀ ਸੀ।

ਹੇਠਾਂ ਫਰਸ਼ ਤੇ ਬਦਾਮ, ਅਖਰੋਟ, ਨਾਰੀਅਲ ਤੇ ਮਿਸਰੀ ਪਲੇਟਾਂ ਵਿਚ ਰੱਖੀ ਹੋਈ ਸੀ। ਤੇ ਲੰਗੜੀ ਫੂਪੋ ਜੱਚਾ ਲਈ ਅਛਵਾਨੀ ਤਿਆਰ ਕਰ ਰਹੀ ਸੀ।

ਬਾਹਰ "ਬੈਤੁਲ ਗ਼ਜ਼ਲ" ਵਿਚ ਬੈਠਾ ਰਾਸ਼ਦ ਬੇਟੀ ਹੋਣ ਦੀ ਖੁਸ਼ੀ ਵਿਚ ਦੋਸਤਾਂ ਨਾਲ ਕਹਿਕਹੇ ਮਾਰ ਰਿਹਾ ਸੀ। ਬਾਵਰਚੀਖਾਨੇ ਵਿਚੋਂ ਮਾਹੀ ਕਲੀਏ ਤਲਣ ਦੀ ਖੁਸ਼ਬੂ ਮਹਿਕੀ ਤੇ ਚਾਂਦ ਨੇ ਦੂਜੇ ਗੀਤ ਦਾ ਬੋਲ ਚੁੱਕਿਆ—

ਗਾਓ ਮੁਬਾਰਕਬਾਦੀ ਮਾਂ, ਜਮ ਜਮ ਨਿੱਤ ਨਿੱਤ

ਇਸ ਘਰ ਵਿਚ ਕਿੰਨੀ ਸ਼ਾਂਤੀ ਸੀ—ਕਿੰਨਾ ਸੰਤੋਖ। ਹਰ ਪਾਸੇ ਸਾਰੇ ਜਣੇ ਆਪਣੇ ਆਪ ਵਿਚ ਮਗਨ ਸਨ—ਹੁਣ ਸਰਦੀਆਂ ਆ ਜਾਣਗੀਆਂ ਤਾਂ ਰਾਤ ਮਾੜੀ ਨਹੀਂ ਲੱਗਿਆ ਕਰੇਗੀ। ਵਾਹਿਦ ਹੁਸੈਨ ਨੂੰ ਰਾਤ ਕਦੀ ਵੀ ਬੁਰੀ ਨਹੀਂ ਲੱਗਦੀ ਸੀ। ਰਾਤ—ਜਿਹੜੀ ਆਪਣੇ ਨਾਲ ਸੁਨਹਿਰੇ, ਚਾਂਦੀ ਵੰਨੇ ਸੁਪਨੇ ਲਿਆਉਂਦੀ ਹੈ। ਸਾਰੀ ਦੁਨੀਆਂ ਦੀਆਂ ਚਿੰਤਾਵਾਂ ਤੋਂ ਦੂਰ ਲੈ ਜਾਂਦੀ ਹੈ।

ਰਜ਼ੀਆ ਦੀ ਨਿੱਕੀ ਜਿਹੀ ਬੱਚੀ ਰੋ ਰਹੀ ਸੀ—ਇਥੇ ਕਿੰਨੀ ਸ਼ਾਂਤੀ ਸੀ। ਇਸ ਘਰ ਦੇ ਅੰਦਰ ਕਿਸੇ ਨੂੰ ਪਤਾ ਨਹੀਂ ਸੀ ਕਿ ਦੁਨੀਆ ਵਿਚ ਕਿਸੇ ਇਕ ਥਾਂ ਬਹੁਤ ਵੱਡਾ ਸ਼ਹਿਰ ਹੀਰੋਸ਼ੀਮਾ ਐਟਮ ਬੰਬ ਨਾਲ ਤਬਾਹ ਹੋ ਚੁੱਕਿਆ ਹੈ। ਦੁਨੀਆ ਅੱਗ ਤੇ ਖ਼ੂਨ ਦੀ ਇਕ ਭਿਅੰਕਰ ਖੇਡ ਵਿਚ ਘਿਰੀ ਹੋਈ ਹੈ।

ਹਿੰਦੋਸਤਾਨ ਦੀ ਸੁਤੰਤਰਤਾ ਦੀ ਲਹਿਰ ਤੇਜ਼ ਹੋ ਰਹੀ ਸੀ। ਇਨਸਾਨ ਬਘਿਆੜ ਬਣ ਇਕ ਦੂਜੇ ਦੇ ਪਿੱਛੇ ਲੱਗੇ ਹੋਏ ਸਨ। ਮੌਤ—ਤਬਾਹੀ। ਹਰ ਪਾਸੇ ਹਾਹਾਕਾਰ ਮੱਚੀ ਹੋਈ ਸੀ। ਇਹ ਬਾਹਰ ਦੀ ਦੁਨੀਆ ਵਾਹਿਦ ਹੁਸੈਨ ਤੋਂ ਬਹੁਤ ਦੂਰ ਸੀ। ਪਰ ਉਹ ਇਸ ਦੁਨੀਆ ਨਾਲੋਂ ਆਪਣਾ ਨਾਤਾ ਨਹੀਂ ਤੋੜ ਸਕਦਾ ਸੀ। ਇਨ੍ਹਾਂ ਦੋ ਦੁਨੀਆਵਾਂ ਵਿਚਕਾਰ ਉਹ ਘਿਰਿਆ ਬੈਠਾ ਸੀ। ਅਜਿਹੇ ਮੌਕੇ ਇਨਸਾਨ ਜਾਂ ਪਾਇਪ ਦੀ ਸ਼ਰਨ ਲੈਂਦਾ ਹੈ ਜਾਂ ਗ਼ਾਲਿਬ ਦੀ।

ਅਤੇ ਵਾਹਿਦ ਹੁਸੈਨ ਸੋਚ ਰਿਹਾ ਸੀ ਕਿ ਸ਼ਾਇਰੀ ਦੀ ਵਿਸ਼ੇਸ਼ਤਾ ਜੀਵਨ ਵਿਚ ਘੱਟ ਸਮਝੀ ਜਾਂਦੀ ਹੈ, ਪਰ ਇਕੱਲਾ "ਗ਼ਾਲਿਬ" ਕਿਥੇ ਕਿਥੇ ਉਨ੍ਹਾਂ ਦਾ ਸਾਥ ਦਿੰਦਾ

ਹੈ, ਜਦੋਂ ਉਹ ਬੇਸਹਾਰਾ ਹੋ ਜਾਂਦੇ ਹਨ—

ਬਿਲਕੁਲ ਇਕੱਲਾ ਰਹਿ ਜਾਂਦਾ ਸੀ ਤਾਂ "ਗ਼ਾਲਿਬ" ਨੂੰ ਫੜ ਬੈਠਦਾ ਸੀ। ਇਨਸਾਨ ਕਿਥੇ ਕਿਥੇ ਆਪਣੀ ਮੁਹੱਬਤ ਖੋਜਦਾ ਫਿਰਦਾ ਹੈ। ਐਂਝ ਜਾਪਦਾ ਹੈ ਜਿਵੇਂ ਦੁਨੀਆ ਦੇ ਸਾਰੇ ਫਨਕਾਰ, ਸਾਇੰਸਦਾਨ ਤੇ ਦਾਨਸ਼ਵਰ ਕੇਵਲ ਇਕੋ ਈ ਸ਼ੈਅ ਨੂੰ ਪ੍ਰਾਪਤ ਕਰਨ ਦਾ ਜਤਨ ਕਰਦੇ ਹਨ—ਮੁਹੱਬਤ ! ਜੋ ਜੀਵਨ ਤੋਂ ਦੂਰ ਇਨਸਾਨ ਦੀ ਅੰਤਮ ਮੰਜ਼ਲ—ਅੰਤਮ ਪਨਾਹ—ਜਿਹਦੇ ਲਈ ਮਨੁੱਖ ਮੌਤ ਨੂੰ ਸਵੀਕਾਰ ਕਰਦਾ ਹੈ।

"ਚਲੋ ਅੱਜ ਲੜਾਈ ਦੀ ਸਮਾਪਤੀ ਹੋ ਗਈ।" ਉਹਨੇ ਸੰਤੋਖ ਸਹਿਤ ਅਖ਼ਬਾਰ ਨੂੰ ਆਪਣੇ ਸਾਹਮਣਿਓਂ ਹਟਾਇਆ। ਹੀਰੋਸ਼ੀਮਾ ਦੇ ਸਾਰੇ ਬੱਚੇ ਜੋ ਅਜੇ ਪੈਦਾ ਹੋਏ ਸਨ—ਉਨ੍ਹਾਂ ਬੱਚਿਆਂ ਦੇ ਆਉਣ 'ਤੇ ਖੁਸ਼ੀ ਮਨਾਉਣ ਵਾਲੀਆਂ ਮਾਵਾਂ—ਨਾਨੀਆਂ ਦਾਦੀਆਂ—।

ਇਹ ਤੀਵੀਂਆਂ ਕਿੰਨੀਆਂ ਆਸ਼ਾਵਾਦੀ ਹੁੰਦੀਆਂ ਹਨ। ਹਰ ਬੱਚੇ ਦੇ ਜੰਮਣ ਤੇ ਪਤਾ ਨਹੀਂ ਕਿੰਨੇ ਸੁਪਨੇ ਸਜਾ ਲੈਂਦੀਆਂ ਹਨ—ਕਿੰਨੇ ਮਹੱਲ ਖੜੇ ਕਰ ਲੈਂਦੀਆਂ ਹਨ।

"ਘੜਾ ਘੜਾਧਮ"—ਇਕੋ ਐਟਮ ਬੰਬ ਨੇ ਸਾਰਿਆਂ ਨੂੰ ਖ਼ਾਮੋਸ਼ ਕਰ ਦਿੱਤਾ। ਮੁਕਤੀ ਕਿਥੇ ਹੈ ? ਮਜ਼ਹਬ ਤੇ ਖ਼ੁਦਾ ਦਾ ਤਸੱਵਰ—। ਖ਼ੁਦਾ ਹੈ, ਪਰ ਉਹ ਆਪਣੀ ਖ਼ੁਦਾਈ ਵਿਚ ਦਖਲ ਕਿਉਂ ਨਹੀਂ ਦਿੰਦਾ ?

ਕਈ ਵਾਰ ਵਾਹਿਦ ਹੁਸੈਨ ਮਸਕੀਨ ਅਲੀ ਸ਼ਾਹ ਤੋਤਾ ਚਸ਼ਮੀ ਕੋਲ ਗਿਆ। ਉਸ ਨੇ ਕਿਹਾ, ਉਹ ਬਹਿਸ ਕਰਨ ਲਈ ਨਹੀਂ ਆਇਆ ਧਾਰਮਿਕ ਸਮੱਸਿਆਵਾਂ ਉਤੇ। ਬਲਕਿ ਕੇਵਲ ਜਾਣਕਾਰੀ ਪ੍ਰਾਪਤ ਕਰਨੀ ਚਾਹੁੰਦਾ ਹੈ।

ਪ੍ਰੰਤੂ ਜਾਣਕਾਰੀ ਦਾ ਅੰਤ ਕਿਤੇ ਨਹੀਂ ਸੀ। ਜਾਣਕਾਰੀ ਫ਼ਲਸਫੇ ਵਿਚ ਉਲਝੀ ਹੋਈ ਸੀ। ਸਦੀਆਂ ਦੇ ਤਜਰਬਿਆਂ ਤੇ ਸ਼ਖ਼ਸੀਅਤਾਂ, ਲਿਹਾਜ਼ਾਂ ਤੇ ਫ਼ਾਇਦਿਆਂ ਵਿਚ। ਵਾਹਿਦ ਹੁਸੈਨ ਹੋਰ ਉਲਝਦਾ ਗਿਆ।

ਆਖਰ ਮਨੁੱਖ ਕਿਸ ਦ੍ਰਿਸ਼ਟੀਕੋਣ ਨੂੰ ਪਰਵਾਣ ਕਰੇ ? ਕਿਸ ਵਿਚਾਰਧਾਰਾ ਨਾਲ ਆਪਣੇ ਆਪ ਨੂੰ ਜੋੜੇ ?

ਘਬਰਾ ਕੇ ਉਹ ਫੇਰ ਆਪਣੀ ਗ਼ਜ਼ਲ ਵਲ ਮੁੜ ਪਿਆ ਸੀ। ਇੰਝ ਲੱਗਦਾ ਸੀ, ਜਿਵੇਂ ਉਹ ਕਿਸੇ ਮੁਸ਼ਾਇਰੇ ਵਿਚ ਬੈਠਾ ਹੋਵੇ, ਤੇ ਚੌਹਾਂ ਪਾਸਿਆਂ ਤੋਂ ਲੋਕ ਉਹਦੇ ਉਤੇ ਦਾਦ ਵਰ੍ਹਾ ਵਰ੍ਹਾ ਕੇ ਉਹਨੂੰ ਅਹਿਸਾਨਮੰਦ ਤੇ ਧਨਵਾਦੀ ਬਣਾ ਰਹੇ ਹੋਣ।

ਉਹ ਤ੍ਰਭਕ ਪਿਆ। ਸੱਚੀਂ ਮੁੱਚੀਂ ਮੁਸ਼ਾਇਰਾ ਹੋ ਰਿਹਾ ਸੀ। ਚਾਂਦ ਤੋਂ ਲੈ ਕੇ ਬੀਬੀ ਤਕ ਸਾਰੇ ਹੁੱਲੜਬਾਜ਼ੀ ਵਿਚ ਲੱਗੇ ਹੋਏ ਸਨ। ਜਦ ਬੰਦੇ ਕੋਲ ਕੁਝ ਸੋਚਣ ਲਈ ਨਾ ਰਹੇ, ਤਾਂ ਉਹ ਸੰਤੋਖ ਕਰ ਲੈਂਦਾ ਹੈ। ਉਹਦੇ ਆਸ ਪਾਸ ਸਾਰੇ ਉਹੀ ਲੋਕ ਹੱਸ ਰਹੇ ਸਨ, ਜਿਨ੍ਹਾਂ ਨੇ ਕੁਝ ਨਹੀਂ ਸੋਚਿਆ। ਉਹ ਕੇਵਲ ਅੱਜ ਵਾਸਤੇ ਜੀਅ ਰਹੇ ਸਨ।

ਜੀਵਨ ਦੀ ਇਸ ਦੌੜਦੀ ਉਛਲਦੀ ਰੌਂ ਤੋਂ ਬਹੁਤ ਦੂਰ ਬੈਠਾ ਹੋਇਆ ਵਾਹਿਦ

ਹੁਸੈਨ ਆਪਣੀ ਕਾਲਪਨਿਕ ਪ੍ਰੇਮਿਕਾ ਦੇ ਵਜੂਦ ਨੂੰ ਕੋਸੀ ਜਾ ਰਿਹਾ ਸੀ ।

ਇਸ ਸੜੇ ਬੁੱਸੇ ਵਿਸ਼ੇ ਉਪਰ ਉਨ੍ਹਾਂ ਨੇ ਹਜ਼ਾਰਾਂ ਨਹੀਂ ਤਾਂ ਸੈਂਕੜੇ ਗ਼ਜ਼ਲਾਂ ਤਾਂ ਲਿਖ ਸੁੱਟੀਆਂ ਹੋਣੀਆਂ—ਬੱਸ, ਜ਼ਰਾ ਜਿੰਨੀ ਤੁਕਾਂਤਕ ਅਦਲਾ ਬਦਲੀ ਕਰਨੀ ਪੈਂਦੀ । ਇਹੋ, ਕਿ ਮਾਸ਼ੂਕ ਉਹਦਾ ਕਲੇਜਾ ਭੁੰਨ ਕੇ ਖਾ ਰਿਹਾ ਹੈ—ਉਧਰ ਕਾਲੇ ਮੂੰਹ ਵਾਲਾ ਰਕੀਬ ਹੈ ਕਿ ਟਿੱਡੀਆਂ ਦੇ ਦਲ ਵਾਂਗ ਟੁੱਟ ਪੈਂਦਾ ਹੈ, ਪਰ ਫੇਰ ਵੀ ਸੈਂਕੜੇ ਵਾਰ ਦੀ ਚਰੋੜੀ ਹੋਈ ਹੱਡੀ ਨੂੰ ਦੂਜੇ ਦੇ ਮੂੰਹ ਵਿਚ ਦੇਖ ਕੇ ਪਾਣੀ ਆ ਜਾਂਦਾ ਹੈ ।

"ਲਓ ਜੀ, ਗ਼ਜ਼ਲ ਤਿਆਰ ਹੈ ।"

ਪਰ ਅੱਜ ਪਤਾ ਨਹੀਂ ਕਿਉਂ ਇਸ ਸਿਤਮਗਰ ਨੇ ਵੀ ਸਾਥ ਛੱਡ ਦਿੱਤਾ ਸੀ, ਜਾਂ ਫੇਰ ਰਾਸ਼ਦ ਦੀ ਘੱਟ ਆਮਦਨੀ ਤੇ ਕਰਜ਼ੇ ਦੀਆਂ ਬਲਾਵਾਂ ਨੂੰ ਦੇਖ ਕੇ ਉਹ ਦੂਰੋਂ ਹੀ ਨਖਰਾ ਮਾਰ ਕੇ ਪਿਛਾਂਹ ਹੋ ਗਿਆ ਸੀ ।

ਦਲਾਨ ਦੇ ਰੌਲੇ ਤੋਂ ਘਬਰਾ ਕੇ ਵਾਹਿਦ ਹੁਸੈਨ ਨੇ ਐਨਕ ਨੀਵੀਂ ਕੀਤੀ ਤੇ ਘੁੰਮਣ ਵਾਲੀ ਕੁਰਹੀ ਦਾ ਮੂੰਹ ਦੂਜੇ ਪਾਸੇ ਮੋੜ ਦਿੱਤਾ ।

ਇਹ ਸਾਰੇ ਇਨ੍ਹਾਂ ਦੇ ਕੀ ਲੱਗਦੇ ਹਨ ? ਉਹਨੇ ਆਪਣੀ ਹੋਂਦ ਨੂੰ ਭੁਲਾ ਕੇ ਸੋਚਿਆ । ਇਹ ਸ਼ਰਾਰਤੀ ਬੱਚੇ, ਬੇਰਹਿਮ ਰਿਸ਼ਤੇਦਾਰ, ਨਾਬਰ ਔਲਾਦ ਤੇ ਘੁਮੰਡੀ ਪਤਨੀ । ਇਨ੍ਹਾਂ ਹੀ ਲੁਟੇਰਿਆਂ ਤਾਂ ਉਹਦੀ ਮਾਨਸਿਕ ਚਮਕ, ਉਹਦਾ ਸੁੰਦਰ ਸਰੀਰ ਤੇ ਪ੍ਰੇਮਿਕਾਵਾਂ ਦਾ ਹਜੂਮ, ਸਭ ਕੁਝ ਖੋਹ ਲਿਆ ਸ਼ੀ ।

ਔਰਤ ਤੋਂ ਬਗ਼ੈਰ ਉਹਨੇ ਜੀਵਨ ਦੀ ਕਿਸੇ ਸੁੰਦਰਤਾ ਨੂੰ ਸੰਪੂਰਨ ਨਹੀਂ ਸਮਝਿਆ ਸੀ । ਐਵਾਨ-ਇ-ਗ਼ਜ਼ਲ ਦੇ ਵਾਸੀ ਹਮੇਸ਼ਾ ਕਿਸੇ ਨਾ ਕਿਸੇ ਦੀ ਜ਼ੁਲਫ਼ ਵਿਚ ਉਲਝੇ ਰਹੇ, ਤਾਂ ਕਿ ਉਨ੍ਹਾਂ ਦੀ ਸ਼ਾਇਰੀ ਜ਼ਿੰਦਾ ਰਹੇ । ਵਾਹਿਦ ਹੁਸੈਨ ਨੇ ਵੀ ਉਠਦੀ ਜਵਾਨੀ ਦੇ ਨਾਲ ਹੀ ਇਧਰ ਉਧਰ ਦਿਲ ਦੇਣਾ ਆਰੰਭ ਕਰ ਦਿੱਤਾ ਸੀ । ਹਰ ਰੋਜ਼ ਉਹ ਇਕ ਨਵੇਂ ਮ ਸ਼ੂਕ ਦੇ ਇਸ਼ਕ ਵਿਚ ਫਸਦਾ । ਸਾਰੀ ਰਾਤ ਹੰਝੂਆਂ ਨਾਲ ਸਰਹਾਣਾ ਭਿੱਜ ਜਾਂਦਾ ਤੇ ਸਵੇਰ ਹੁੰਦੇ ਹੁੰਦੇ ਇਕ ਗ਼ਜ਼ਲ ਤਿਆਰ ਮਿਲਦੀ ।

ਪਰ ਇਹ ਵੀ ਇਕ ਔਰਤ ਹੀ ਸੀ । ਉਹਨੇ ਦੁਬਾਰਾ ਕੁਰਸੀ ਘੁਮਾ ਕੇ ਸਾਹਮਣੇ ਬੈਠੀ ਹੋਈ ਬੀਬੀ ਵਲ ਦੇਖਿਆ । ਉਹ ਬੜੀ ਸ਼ਾਂਤੀ ਨਾਲ ਬੈਠੀ ਨਿੱਕੇ ਨਿੱਕੇ ਕੱਪੜੇ ਸੀ ਰਹੀ ਸੀ, ਜਿਵੇਂ ਉਹਦੀ ਜ਼ਿੰਦਗੀ ਦਾ ਅਸਲੀ ਮਨੋਰਥ ਇਹੋ ਈ ਸੀ । ਉਹ ਦੁਨੀਆ ਦੇ ਸਾਰੇ ਹੰਗਾਮਿਆਂ ਤੇ ਵਾਹਿਦ ਹੁਸੈਨ ਦੇ ਖਿੰਡੇ ਪੁੰਡੇ ਦਿਮਾਗ, ਉਸ ਦੇ ਪਿਆਸੇ ਜਿਸਮ ਤੋਂ ਬਿਲਕੁਲ ਹੀ ਅਣਜਾਣ ਸੀ । ਇਹੋ ਹੀ ਉਹ ਲਾਪਰਵਾਹ ਔਰਤ ਸੀ, ਜਿਸ ਨੇ ਮਹਿਬੂਬਾ ਬਣ ਕੇ ਉਹਦੀ ਜ਼ਿੰਦਗੀ ਵਿਚ ਸਾਰੇ ਰੰਗ ਖਿਲਾਰ ਦਿੱਤੇ ਸਨ—ਤੇ ਪਤਨੀ ਬਣ ਕੇ ਜ਼ਿੰਦਗੀ ਦਾ ਹਰ ਰੰਗ ਪੂੰਝ ਸੁੱਟਿਆ । ਅੱਜ ਇਹ ਹਾਲਤ ਸੀ ਕਿ ਅਦਾਲਤ ਵਿਚ ਕਈ ਕਈ ਮੁਕੱਦਮਿਆਂ ਦੇ ਸਿਲਸਿਲੇ ਵਿਚ ਉਹਦਾ ਨਾਮ ਪੁਕਾਰਿਆ ਜਾਂਦਾ ਸੀ । ਦੋਵੇਂ ਧੀਆਂ ਆਪਣੇ ਸੌਹਰਿਆਂ ਵਿਚ ਸਿਸਕ ਰਹੀਆਂ ਸਨ, ਤੇ ਉਹਨੂੰ ਪੈਨਸ਼ਨ ਕੀ ਮਿਲੀ ਕਿ ਢੇਰ ਸਾਰੇ ਰੋਗ ਉਠ ਖਲੋਤੇ । ਕੇਵਲ ਪਰਵੰਜਾ ਵਰ੍ਹਿਆਂ ਵਿਚ ਹੀ ਕੋਈ ਡਾਕਟਰ ਦੱਸਦਾ ਕਿ ਬਲੱਡ ਪ੍ਰੈਸ਼ਰ ਵੱਧ ਰਿਹਾ

ਹੈ, ਕੋਈ ਹਕੀਮ ਆਖਦਾ ਕਿ ਸਿਰਫ਼ ਦਿਲ ਨੂੰ ਹੌਲ ਪੈਂਦਾ ਹੈ। ਤੇ ਗੌਹਰ ਭੂਆ ਹਰ ਜੁਮੇਰਾਤ ਸ਼ਾਮ ਪੀਲੇ ਚੌਲਾਂ ਉਪਰ ਨਿੰਬੂ ਤੇ ਦਹੀਂ ਪਾ ਕੇ ਸਦਕਾ ਉਤਾਰਦੀ ਕਿ ਤਰਕਾਲਾਂ ਨੂੰ ਬਾਗ਼ ਵਿਚ ਟਹਿਲਣ ਨਾਲ ਕੋਈ ਸਾਇਆ ਪੈ ਗਿਆ ਹੈ।

ਵਰਾਂਡੇ ਦੇ ਇਕ ਕੋਨੇ ਵਿਚ ਘੁੰਮਣ ਵਾਲੀ ਕੁਰਸੀ ਉਪਰ ਬੈਠਾ ਇਹ ਸਭ ਕੁਝ ਦੇਖਦਾ। ਇਹੋ, ਕਿ ਹਵਾ ਬੰਦ ਹੈ, ਗਰਮੀਆਂ ਸ਼ੁਰੂ ਨਹੀਂ ਹੋਈਆਂ, ਪਰ ਕਹਿਰ ਦਾ ਹੁੰਮਸ ਹੈ। ਰਾਤ ਨੂੰ ਪਤਾ ਨਹੀਂ ਮੱਛਰ ਲੜਦੇ ਹਨ ਕਿ ਬੱਚਿਆਂ ਦਾ ਸ਼ੋਰ ਸੌਣ ਨਹੀਂ ਦਿੰਦਾ। ਬਾਗ਼ ਵਿਚ ਸਾਰੇ ਦਰਖ਼ਤ ਵੀ ਉਦਾਸੀ ਦੇ ਚੋਗੇ ਪਾਈ ਖਲੋਤੇ ਹਨ ਤੇ ਟੱਪ ਟੱਪ ਉਨ੍ਹਾਂ ਦੇ ਅੱਥਰੂ ਪੀਲੇ ਪੱਤਿਆਂ ਉਪਰ ਕਿਰ ਰਹੇ ਹਨ।

ਅਖ਼ਬਾਰ ਵੀ ਚਕਰਾ ਦੇਣ ਵਾਲੀਆਂ ਖ਼ਬਰਾਂ ਦੇ ਭਾਰ ਨਾਲ ਮੇਜ਼ ਉਤੇ ਪਿਆ ਪਿਆ ਕੰਬ ਰਿਹਾ।

ਬਾਦਸ਼ਾਹ ਦੀ ਕ੍ਰੋਪੀ ਫੇਰ ਨਾਜ਼ਲ ਹੋਈ ਸ਼ਾਹੀ ਰਸੋਈ ਦੇ ਮੁੱਖੀ ਉਤੇ। ਸ਼ਾਹੀ ਘਰਾਣੇ ਦੇ ਗ਼ੁਲਾਮਾਂ ਨੂੰ ਦਿੱਤੀ ਜਾਣ ਵਾਲੀ ਟਮਾਟਰਾਂ ਦੀ ਸਬਜ਼ੀ ਵਿਚ ਘਿਓ ਕਿਉਂ ਘੱਟ ਪਾਇਆ ਜਾਂਦਾ ਹੈ। ਸਾਰਾ ਪ੍ਰਬੰਧ ਇੰਨਾ ਖ਼ਰਾਬ ਕਿਉਂ ਹੈ ?

ਇਹ ਗੱਲ ਕਿੰਗ ਕੋਠੀ ਦੇ ਬਾਵਰਚੀਖਾਨਿਓਂ ਨਿਕਲ ਕੇ ਚਾਰ ਮੀਨਾਰ ਦੇ ਚਾਹ-ਘਰਾਂ ਤੀਕ ਪਹੁੰਚ ਗਈ ਹੋਵੇਗੀ। ਪੰਜ ਪੈਸੇ ਦੀ ਚਾਹ ਦੀ ਪਿਆਲੀ ਸਾਹਮਣੇ ਰੱਖੀ ਦਮੇ ਦਾ ਮਰੀਜ਼, ਸ਼ਹਿਰ ਦੇ ਬੁੱਢੇ ਸ਼ਾਇਰ, ਅਫੀਮੀ, ਚਰਸੀ ਤੇ ਸੇਂਧੀ ਪੀਣ ਵਾਲੇ, ਡਿਉਢੀਆਂ ਤੋਂ ਕੱਢੇ ਹੋਏ ਆਵਾਰਾਗਰਦ, ਵਖਤਾਂ ਮਾਰੇ ਨਵਾਬ ਤੇ ਸਾਜ਼ਸ਼ਾਂ ਵਿਚ ਇਧਰੋਂ ਉਧਰ ਭੱਜਣ ਵਾਲੇ "ਹਿੰਦੋਸਤਾਨੀ"; ਉਹ ਸਾਰੇ ਚਾਹ-ਘਰਾਂ ਵਿਚ ਅੱਜ ਇਹੋ ਹੀ ਗੱਲਾਂ ਕਰ ਰਹੇ ਹੋਣਗੇ, ਕਿ ਅੱਜ ਹਜ਼ੂਰ ਦੀਆਂ ਤਿਊੜੀਆਂ ਚੜ੍ਹੀਆਂ ਹੋਈਆਂ ਹਨ, ਰੱਬ ਰਹਿਮ ਕਰੇ।

ਜੰਗ ਸਮਾਪਤ ਹੋ ਗਈ। ਗਾਂਧੀ ਜੀ ਹੁਣ ਵਿਦੇਸ਼ੀ ਵਸਤੂਆਂ ਦਾ ਬਾਈਕਾਟ ਕਰਨਗੇ। ਆਪਣੇ ਆਸ਼ਰਮ ਵਿਚ ਵਰਤ ਰੱਖਣਗੇ। ਅਹਿੰਸਾ ਦੇ ਜ਼ੋਰ 'ਤੇ ਹੁਣ ਹਿੰਦੋਸਤਾਨ ਆਜ਼ਾਦ ਕਰਾਇਆ ਜਾਵੇਗਾ।

ਇਹ "ਹਿੰਦੋਸਤਾਨ" ਦੱਕਨ ਤੋਂ ਬਹੁਤ ਦੂਰ ਸੀ। ਮਾਨਸਿਕ ਤੌਰ ਤੇ ਉਥੋਂ ਬਾਰੇ ਸੋਚਦਾ ਹੋਇਆ ਵੀ ਵਾਹਿਦ ਹੁਸੈਨ ਥੱਕ ਜਾਂਦਾ ਸੀ।

ਹਾਂ, ਆਜ਼ਾਦੀ ਵੀ ਕਿੱਡੀ ਵੱਡੀ ਨੇਮਤ ਹੈ—ਆਪਣਾ ਬਾਦਸ਼ਾਹ, ਆਪਣੀ ਰਿਆਸਤ, ਆਪਣਾ ਦੇਸ਼। ਪਰ ਵਾਹਿਦ ਹੁਸੈਨ ਨੂੰ ਆਪਣੇ ਸ਼ਹਿਰ, ਆਪਣੇ ਘਰ ਨਾਲ ਬੇਹੱਦ ਮੁਹੱਬਤ ਸੀ। ਇਸ ਲਈ ਉਹ ਬਾਹਰ ਦੀਆਂ ਖ਼ਬਰਾਂ ਬਹੁਤ ਘੱਟ ਪੜ੍ਹਦਾ ਸੀ। ਅੱਜ ਦੀ ਵਿਸ਼ੇਸ਼ ਖਬਰ—ਸ਼ਾਹੀ ਗ਼ੁਲਾਮਾਂ ਦੀ ਸਬਜ਼ੀ ਵਿਚ, ਤੇ ਚੂ ਮੁਹੱਲੇ ਵਿਚ ਕੋਈ ਸ਼ਾਇਰ ਆਪਣਾ ਕਲਾਮ ਸੁਣਾਵੇਗਾ—

ਸਨਮ ਕੇ ਰੁਖ਼ ਮਨੱਵਰ ਪਰ ਜੋ ਏਕ ਤਿਲ ਸਾ ਚਮਕਤਾ ਹੈ
ਗੋਯਾ ਕੁਦਰਤ ਕੇ ਮੁਨਸ਼ੀ ਨੇ ਕਲਮ ਝਟਕਾ ਸੌ-ਨੁਕਤਾ ਹੈ।

ਦਾਦ ਦੇ ਰੌਲੇ ਨਾਲ ਛੱਤਾਂ ਉੱਡ ਰਹੀਆਂ ਹਨ।

ਮਹਿਬੂਬ ਦੀ ਮਹਿੰਦੀ ਵਿਚ ਫੁੱਲਾਂ ਦੇ ਗਜਰੇ ਵਿਕ ਰਹੇ ਹਨ ਤੇ ਕੋਠੇ ਉਪਰ

ਇਕ ਗੁਲਾਬ ਦੀ ਕਲੀ ਵਰਗੀ ਕੋਮਲ ਨਰਤਕੀ ਕੇਦਾਰਾ ਵਿਚ "ਦਾਗ਼" ਦੀ ਗ਼ਜ਼ਲ ਗਾ ਰਹੀ ਹੈ—

ਹਰ ਅਦਾ ਏ ਮਸਤਾਨਾ ਸਰ ਸੇ ਪਾਓਂ ਤਕ ਛਾਈ ਹੁਈ
ਉਫ ਤੇਰੀ ਕਾਫ਼ਰ ਜਵਾਨੀ ਜੋਸ਼ ਪਰ ਆਈ ਹੁਈ ।

ਪੱਥਰ ਗੁਟੀ ਦੇ ਸਾਹਮਣੇ ਸਾਲਾਰ ਜੰਗ ਦਾ ਆਲੀਸ਼ਾਨ ਮਹੱਲ ਖੜਾ ਹੈ। ਬੇਸ਼ੁਮਾਰ ਕਮਰਿਆਂ ਵਿਚ ਸੰਸਾਰ ਦੀਆਂ ਦੁਰਲੱਭ ਵਸਤਾਂ ਦੇ ਢੇਰ ਦੇ ਬਾਦ ਉਹ ਬੜੀ ਲਾਪਰਵਾਹੀ ਨਾਲ ਬੈਠੇ ਇਕ ਕੀੜਿਆਂ ਖਾਧੀ ਪਾਂਡੁਲਿੱਪੀ ਨੂੰ ਸ਼ੀਸ਼ੇ ਦੀ ਸਹਾਇਤਾ ਨਾਲ ਪੜ੍ਹਨ ਦਾ ਜਤਨ ਕਰ ਰਹੇ ਹਨ, ਕਿਉਂਕਿ ਉਨ੍ਹਾਂ ਦੀ ਸਭ ਤੋਂ ਵਿਸ਼ੇਸ਼ ਰੁਚੀ ਕੀਮਤੀ ਤੇ ਦੁਰਲੱਭ ਪੁਸਤਕਾਂ ਜਮ੍ਹਾਂ ਕਰਨ ਦੀ ਹੈ।

ਕਿੰਗ ਕੋਠੀ ਦੇ ਫਾਟਕ ਵਿਚੋਂ ਭੂਟੀ ਖਾਸੇ ਦੇ ਖਾਣਾ ਢੱਕਣ ਵਾਲੇ ਰੁਮਾਲੇ ਲਈ ਬਾਹਰ ਨਿਕਲੇ ਹਨ—ਅੱਜ ਪਤਾ ਨਹੀਂ ਕਿਹਦਾ ਨਸੀਬ ਜਾਗਿਆ।

ਕੌਣ ਖਾਣਾ ਭੇਜ ਕੇ ਵਡਿਆਇਆ ਗਿਆ ? ਇਹ ਕੇਵਲ ਕਿਸਮਤ ਨਾਲ ਹੁੰਦਾ ਹੈ ਕਿ ਹਜ਼ੂਰ ਦੀ ਨਗਾਹ ਕਿਸੇ ਪਾਸੇ ਚਲੀ ਗਈ ਹੋਵੇ। ਕਿਸੇ ਦੇ ਬੂਹੇ ਅੱਗੇ ਕਿੰਗ ਕੋਠੀ ਦੀਆਂ ਤਿੰਨ ਲੰਮੀਆਂ ਚੌੜੀਆਂ ਕਾਰਾਂ ਰੁਕੀਆਂ। ਦਸ ਪਹਿਰੇਦਾਰ ਬਾਹਰ ਆਏ। ਚੌਂਹ ਜਣਿਆਂ ਨੇ ਮਿਲ ਕੇ ਇਕ ਬਰਤਨ ਉਤਾਰਿਆ—ਅੱਧਾ ਕੁਲਚਾ, ਇਕ ਅੰਬ, ਇਕ ਪਲੇਟ ਵਿਚ ਮਲਾਈ। ਪਰ ਇਹਦੇ ਪਿੱਛੇ ਮਿਹਰਬਾਨੀਆਂ ਦਾ ਇਕ ਲੰਮਾ ਸਿਲਸਿਲਾ ਹੁੰਦਾ। ਵੱਡਾ ਔਹਦਾ, ਜਾਗੀਰ, ਖ਼ਿਤਾਬ। ਆਉਣ ਵਾਲੀਆਂ ਪੀੜ੍ਹੀਆਂ ਦਾ ਭਵਿੱਸ਼ ਇਸ ਅੱਧੇ ਕੁਲਚੇ ਵਿਚ ਲੁਕਿਆ ਹੁੰਦਾ।

ਉੱਚੀ ਹਵੇਲੀ ਦੇ ਦੀਵਾਨਖਾਨੇ ਵਿਚ ਕਾਲੀਨ ਉਪਰ ਚੁਨੂੰ ਨਵਾਬ ਤਾਨਪੂਰਾ ਲਈ ਬੈਠੇ ਹਨ ਤੇ ਸਾਰੀ ਦੁਨੀਆਂ ਤੋਂ ਬੇਖ਼ਬਰ ਅੱਖਾਂ ਬੰਦ ਕਰੀ ਗਾ ਰਹੇ ਹਨ—

ਫੁਲਵਾ ਮੇਂ ਗੰਦਮੀ ਕਾ ਬਸੰਤ
ਹਰ ਦਾਮੋਂ ਮੇਂ ਲੇ ਦੇ ਰੇ

ਉਠੋ ਚੁਨੂੰ ਨਵਾਬ, ਉਠੋ। ਬਹਾਰ ਦੀ ਰੁੱਤ ਕਦੋਂ ਦੀ ਬੀਤ ਗਈ ਹੈ।

ਫੁੱਲਾਂ ਦੀ ਗੰਧ ਜਾਂਦੀ ਰਹੀ। ਹੁਣ ਤਾਂ ਹਰ ਪਾਸੇ ਪੱਤਝੜ ਦਾ ਸੋਗ ਪੱਸਰਿਆ ਹੋਇਆ ਏ। ਫੁੱਲ ਅਜੇ ਆਪਣੀਆਂ ਨੰਨ੍ਹੀਆਂ ਨੰਨ੍ਹੀਆਂ ਕਰੂੰਬਲਾਂ ਵਿਚ ਲੁਕੇ ਆਰਾਮ ਕਰ ਰਹੇ ਹਨ। ਗੁਲਾਬ ਦੀਆਂ ਕਿਆਰੀਆਂ ਕਟਿੰਗ ਤੋਂ ਬਾਦ ਕਿੰਨੀਆਂ ਬੁਰੀਆ ਲੱਗਦੀਆਂ ਹਨ, ਜਿਵੇਂ ਜਨਾਜ਼ਾ ਉਠ ਜਾਣ ਬਾਦ ਘਰ ਉਪਰ ਉਦਾਸੀ ਛਾ ਜਾਂਦੀ ਹੈ। ਅੱਜ ਮਾਲੀ ਸੁੱਕੇ ਪੱਤਿਆਂ ਨੂੰ ਚੁੱਕਣ ਲਈ ਧੋਬੀਆਂ ਨੂੰ ਬੁਲਾ ਕੇ ਲਿਆਇਆ ਹੈ। ਹੁਣ ਤਬਾਹੀ ਦੀ ਹਰ ਚੀਜ਼ ਨੂੰ ਅੱਗ ਜਲਾ ਸੁੱਟੇਗੀ। ਫੇਰ ਗੁਲਾਬ ਉਪਰ ਨਵੀਆਂ ਕਲੀਆਂ ਆਉਣਗੀਆਂ, ਨਵੇਂ ਸ਼ਗੂਫੇ ਫੁੱਟਣਗੇ।

ਪਰ ਮੇਰਾ ਦਿਮਾਗ ਕਿਸ ਤਰ੍ਹਾਂ ਦਾ ਅੜੀਅਲ ਟੱਟੂ ਹੋ ਗਿਆ ਏ। ਸਾਰਾ ਦਿਨ ਢਲ ਗਿਆ ਏ, ਪਰ ਇਕ ਵੀ ਫੜਕਦਾ ਹੋਇਆ ਸ਼ਿਅਰ ਨਹੀਂ ਬਣਿਆ।

ਕਦੀ ਇਹੋ ਬੀਬੀ ਸੀ ਜਿਸ ਉਪਰ ਗ਼ਜ਼ਲਾਂ ਦਾ ਹੜ੍ਹ ਆ ਜਾਂਦਾ ਸੀ। ਪਰ ਹੁਣ ਉਹ ਅੰਗੂਰ ਦੀ ਉਸ ਵੇਲ ਵਾਂਗ ਨਿਕੰਮੀ ਹੋ ਚੁੱਕੀ ਸੀ ਜਿਹਦੇ ਫਲ ਉਤਾਰ

ਲਏ ਗਏ ਹੋਣ ।

ਤੀਹ ਵਰ੍ਹੇ ਹੋ ਗਏ ਉਹਨੂੰ ਬੀਬੀ ਦੀ ਉਡੀਕ ਕਰਦੇ ਨੂੰ, ਪਰ ਅੱਜ ਉਸ ਨੇ ਗੌਰ ਕੀਤਾ ਕਿ ਪਤਨੀ ਫ਼ੌਲਾਦ ਵਾਂਗ ਆਪਣੀ ਥਾਂ ਜੰਮੀ ਹੋਈ ਸੀ । ਪਰ ਹਾਂ, ਉਹਦੇ ਆਪਣੇ ਵਿਚ ਕਈ ਉਤਰਾ ਚੜ੍ਹਾ ਆ ਗਏ ਸਨ । ਬੀਬੀ ਹੁਣ ਉਸਦੀ ਪ੍ਰੇਮਿਕਾ ਨਹੀਂ ਰਹੀ ਸੀ, ਸਗੋਂ ਜਗਤ ਦੀ ਬੀਬੀ ਬਣ ਚੁੱਕੀ ਸੀ ।

ਵੱਡੀ ਡਿਓਢੀ, ਖ਼ਾਨਦਾਨ ਦਾ ਉੱਚਾ ਨੱਕ, ਵਾਹਿਦ ਹੁਸੈਨ ਦਾ ਆਸ਼ਕੀ ਸੁਭਾ, ਰਾਸ਼ਦ ਦੇ ਅਗਾਂਹ ਵਧੂ ਵਿਚਾਰ, ਤੇ ਚੌਹੀਂ ਪਾਸੀਂ ਉਹਦੇ ਲੜਦੇ ਝਗੜਦੇ ਦੋਹਤ੍ਰੇ ਪੋਤ੍ਰੇ ।

ਇਹ ਸਾਰੇ ਕੰਮ ਬੀਬੀ ਨੇ ਉਹਨੂੰ ਜਲਾਉਣ ਲਈ ਕੀਤੇ ਸਨ । ਜਿਵੇਂ ਉਹ ਦੂਰ ਖੜੀ ਉਹਨੂੰ ਠੇਂਗਾ ਵਿਖਾਲ ਰਹੀ ਹੋਵੇ ।

ਸਾਹਮਣੇ ਤਮਾਕੂ ਨਾਲ ਭਰਿਆ ਪਾਇਪ ਰੱਖਿਆ ਹੈ ਤੇ ਵਾਰ ਵਾਰ ਅਸਮਾਨ ਦੀ ਵਿਸ਼ਾਲਤਾ ਵੇਖ ਗੁਣਗੁਣਾ ਰਿਹਾ ਹੈ—

ਅਬ ਮੈਂ ਹੂ ਔਰ ਮਾਤਮੇ ਯਕ ਸ਼ਹਿਰੇ ਆਰਜ਼ੂ

(ਹੁਣ, ਮੈਂ ਹਾਂ ਤੇ ਮਾਤਮ ਲਈ ਆਰਜ਼ੂਆਂ ਦਾ ਇਕ ਸ਼ਹਿਰ ਹੈ)

ਹਾਏ ਹਾਏ ! ਇਹ ਗ਼ਾਇਬ ਵੀ ਕੀ ਕੀ ਕਹਿ ਗਿਆ—ਮਾਤਮੇ ਯਕ—ਸ਼ਹਿਰੇ ਆਰਜ਼ੂ ।

ਉਹਨੇ ਆਪਣੀ ਕੱਟੀ ਵੱਢੀ ਗ਼ਜ਼ਲ ਨੂੰ ਪਰ੍ਹਾਂ ਰਖ ਦਿੱਤਾ ਤੇ ਪਾਇਪ ਹੱਥ ਫੜ ਕੇ ਫੇਰ ਤੁਕਾਂਤ ਦੀ ਭਾਲ ਵਿਚ ਗੁਆਚ ਗਿਆ ।

ਕੁਰਤਾ ਪੂਰਾ ਕਰਕੇ ਬੀਬੀ ਨੇ ਨਿਗਾਹ ਉਤਾਂਹ ਚੁੱਕੀ ਤੇ ਗੁੰਮ ਸੁੰਮ ਬੈਠੇ ਹੋਏ ਵਾਹਿਦ ਹੁਸੈਨ ਨੂੰ ਤੱਕਿਆ ।

ਬੀਬੀ ਇਸ ਘਰ ਵਿਚ ਰਹਿੰਦੀ ਸੀ, ਜਿਵੇਂ ਕਿਸੇ ਨੇ ਬਰੇਤੇ ਵਿਚ ਗੁਲਾਬ ਦੀ ਕਲਮ ਲਾ ਦਿੱਤੀ ਹੋਵੇ ਤੇ ਉਸ ਨੂੰ ਫਲਦੀ ਫੁਲਦੀ ਵੀ ਵੇਖੇ ।

ਤੇਈ ਵਰ੍ਹੇ ਬੀਤਣ ਦੇ ਬਾਵਜੂਦ ਉਹਦੀਆਂ ਜੜ੍ਹਾਂ ਇਸ ਧਰਤੀ ਵਿਚ ਨਹੀਂ ਲੱਗੀਆਂ ਸਨ । ਉਹ ਉਸ ਚਿੜੀ ਵਾਂਗੂ ਰਹਿੰਦੀ, ਜਿਸ ਨੂੰ ਯਕੀਨ ਹੋਵੇ ਕਿ ਇਕ ਦਿਨ ਪਿੰਜਰੇ ਦੀ ਖਿੜਕੀ ਖੁੱਲ੍ਹੇਗੀ ਤੇ ਉਹ ਕਿਸੇ ਫੁੱਲਾਂ ਨਾਲ ਲੱਦੀ ਟਹਿਣੀ 'ਤੇ ਜਾ ਬੈਠੇਗੀ ।

ਬੀਬੀ ਦੇ ਪਿਤਾ ਵਾਹਿਦ ਹੁਸੈਨ ਦੀ ਡਿਉਢੀ ਦੇ ਮੁਣਸ਼ੀ ਸਨ । ਮੁਣਸ਼ੀਗੀਰੀ ਕਰਨ ਤੋਂ ਬਾਦ ਉਹ ਬੇਗਮ ਨੂੰ ਖੁਸ਼ ਕਰਨ ਲਈ ਬੀਬੀ ਦੀ ਮਾਂ ਕੋਲੋਂ ਪਾਪੜ, ਵੜੀਆਂ ਤੇ ਅਚਾਰ ਬਣਵਾ ਕੇ ਲੈ ਜਾਂਦਾ ਸੀ, ਕਿਉਂਕਿ ਆਪਣੇ ਮਾਲਕ ਤੋਂ ਪ੍ਰਸੰਸਾ ਪ੍ਰਾਪਤ ਕਰਨੀ ਉਹਦੇ ਖ਼ੂਨ ਵਿਚ ਸੀ । ਇਸ ਲਈ ਐਵਾਨ-ਇ-ਗ਼ਜ਼ਲ ਵਿਚ ਮੁਣਸ਼ੀ ਸਾਹਿਬ ਦੀ ਬੜੀ ਆਉਭਗਤ ਹੁੰਦੀ ਸੀ । ਕੋਈ ਸਮਾਰੋਹ ਹੁੰਦਾ ਤਾਂ ਸਾਰੇ ਜ਼ੁੰਮੇਦਾਰੀ ਦੇ ਕੰਮ ਉਹਨੂੰ ਸੰਭਾਲ ਦਿੱਤੇ ਜਾਂਦੇ । ਡਿਉਢੀ ਦੀਆਂ ਬੇਗਮਾਂ ਆਪਣੀਆਂ ਸੱਸਾਂ ਤੇ ਸੌਂਕਣਾਂ ਤੋਂ ਲੁਕਾ ਕੇ ਜਿਹੜਾ ਗਹਿਣਾ ਜਾਂ ਕੱਪੜਾ ਖਰੀਦਣਾ ਚਾਹੁੰਦੀਆਂ, ਉਹ ਮੁਣਸ਼ੀ ਜੀ ਹੀ ਲਿਆ ਕੇ ਦਿੰਦੇ ਸਨ । ਇਸ ਵਿਚ ਹੇਰਾਫੇਰੀ ਦੇ ਦੋ ਚਾਰ ਆਨੇ

ਬਚਾ ਕੇ ਜਦੋਂ ਉਹ ਘਰ ਜਾਂਦੇ ਤਾਂ ਆਪਣੀ ਇਕਲੌਤੀ ਬੇਟੀ ਨੂੰ ਇਨ੍ਹਾਂ ਡਿਉਢੀਆਂ ਦੇ ਠਾਠ ਬਾਠ ਦੇ ਹੈਰਾਨ ਕਰਨ ਵਾਲੇ ਕਿੱਸੇ ਸੁਣਾਉਂਦੇ ਸਨ। ਬੀਬੀ ਮੁਣਸ਼ੀ ਦੀ ਝੌਂਪੜੀ ਵਿਚ ਜੰਮੀ ਸੀ, ਪਰ ਉਹ ਹੁਸਨ ਲਿਆਈ ਸੀ ਕਿ ਕਿੱਸੇ ਕਹਾਣੀਆਂ ਦੀਆਂ ਮਹਿਲਾਂ ਵਾਲੀਆਂ ਸ਼ਹਿਜ਼ਾਦੀਆਂ ਵਰਗਾ, ਜਿਹੜਾ ਉਸ ਨੂੰ ਦੇਖਦਾ, ਦੀਵਾਨਾ ਹੋ ਜਾਂਦਾ ਸੀ। ਪਰ ਜਦੋਂ ਮੁਣਸ਼ੀ ਜੀ ਆਪਣੀ ਧੀ ਨੂੰ ਦੇਖਦੇ, ਤਾਂ ਘਬਰਾ ਜਾਂਦੇ ਸਨ। ਇਕ ਤਾਂ ਜ਼ਨਾਨੀ ਜ਼ਾਤ, ਫੇਰ ਇੰਨੀ ਸੁੰਦਰ! ਅੱਲ੍ਹਾ ਹੀ ਇਹਦਾ ਬੇੜਾ ਪਾਰ ਲਾਵੇਗਾ!

ਮੁਣਸ਼ੀ ਸਾਹਿਬ ਤਾਂ ਡਿਉਢੀ ਦੇ ਇਨ੍ਹਾਂ ਦੋਹਾਂ ਭਰਾਵਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ, ਜਿਨ੍ਹਾਂ ਨੂੰ ਇਸ਼ਕਬਾਜ਼ੀ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ ਸੀ। ਇਸ ਲਈ ਉਹ ਆਪਣੀ ਪਤਨੀ ਤੇ ਧੀ ਨੂੰ ਕਦੀ ਡਿਉਢੀ ਵਿਚ ਨਹੀਂ ਲੈ ਗਏ ਸਨ।

ਰਾਤ ਨੂੰ ਜਦੋਂ ਉਹ ਪਤਨੀ ਨੂੰ ਦੱਸਦੇ ਕਿ ਐਵਾਨ-ਇ-ਗ਼ਜ਼ਲ ਵਿਚ ਰੋਜ਼ ਪੰਜ ਸੇਰ ਗੋਸ਼ਤ ਪਕਦਾ ਹੈ, ਤਾਂ ਪਤਨੀ ਹੈਰਾਨੀ ਦੀ ਮਾਰੀ ਉੱਛਲ ਪੈਂਦੀ ਸੀ। ਕਿਉਂਕਿ ਉਨ੍ਹਾਂ ਦੇ ਆਪਣੇ ਘਰ ਤਾਂ ਕਈ ਕਈ ਮਹੀਨੇ ਅੱਧ ਪਾ ਗੋਸ਼ਤ ਵੀ ਨਹੀਂ ਪੱਕਦਾ ਸੀ। ਨਾਲੇ ਉਹ ਡਿਉਢੀਆਂ ਵਿਚ ਹੋਣ ਵਾਲੇ ਜ਼ੁਲਮ ਜਬਰ ਦੇ ਕਿੱਸੇ ਸੁਣ ਸੁਣ ਕੇ ਕੰਬ ਜਾਂਦੀ ਸੀ।

ਇਸ ਲਈ ਬੀਬੀ ਦੇ ਨਿੱਕੇ ਜਿਹੇ ਮਾਸੂਮ ਦਿਲ ਵਿਚ ਨਵਾਬਾਂ ਜਗੀਰਦਾਰਾਂ ਦੇ ਡਰ ਦੇ ਨਾਲ ਨਾਲ ਸਖ਼ਤ ਘ੍ਰਿਣਾ ਵੀ ਵਧਦੀ ਗਈ, ਜੋ ਇਕੋ ਸਮੇਂ ਚਾਰ ਚਾਰ ਪਤਨੀਆਂ ਕਰ ਲੈਂਦੇ ਹਨ ਤੇ ਇਹ ਲੌਂਡੀਆਂ ਤੇ ਦਾਸੀਆਂ ਨਾਲੋਂ ਵੱਖ ਹੁੰਦੀਆਂ ਹਨ। ਉਨ੍ਹਾਂ ਵਿਚ ਔਲਾਦ ਦੀ ਮੁਹੱਬਤ ਖ਼ੂਨ ਦੇ ਰਿਸ਼ਤੇ ਤੋਂ ਨਹੀਂ ਹੁੰਦੀ, ਸਗੋਂ ਲਾਭ ਲਈ ਕੀਤੀ ਜਾਂਦੀ ਹੈ। ਬੀਬੀ ਨੂੰ ਇਨ੍ਹਾਂ ਲੋਕਾਂ ਨਾਲ ਜਿੰਨੀ ਘ੍ਰਿਣਾ ਸੀ, ਉਨਾ ਹੀ ਉਹਦਾ ਦਿਲ ਕਰਦਾ ਕਿ ਇਕ ਵਾਰੀ ਇਨ੍ਹਾਂ ਕਿੱਸੇ ਕਹਾਣੀਆਂ ਵਾਲੇ ਕਿਸੇ ਮਹੱਲ ਨੂੰ ਦੇਖੇ ਤਾਂ ਸਹੀ। ਪਰ ਮੁਣਸ਼ੀ ਜੀ ਨੇ ਸਦਾ ਉਹਦੀ ਗੱਲ ਨੂੰ ਟਾਲ ਦਿੱਤਾ। ਤੇ ਜਦੋਂ ਉਹ ਚੌਧਵੇਂ ਸਾਲ ਵਿਚ ਹੋਈ ਤਾਂ ਇਕ ਪੋਲੀਸ ਦੇ ਕਾਂਸਟੇਬਲ ਨਾਲ ਉਹਦੇ ਰਿਸ਼ਤੇ ਦੀ ਗੱਲ ਤੁਰੀ ਤਾਂ ਪਤਨੀ ਦੀ ਸਲਾਹ ਨਾਲ ਮੁਣਸ਼ੀ ਜੀ ਇਕ ਦਿਨ ਬੀਬੀ ਨੂੰ ਡਿਉਢੀ ਲੈ ਗਏ, ਤਾਂ ਕਿ ਬੇਗਮ ਸਾਹਿਬਾ ਨੂੰ ਸਲਾਮ ਕਰਵਾ ਕੇ ਧੀ ਦੀ ਸ਼ਾਦੀ ਲਈ ਕੋਈ ਬਖਸ਼ੀਸ਼ ਲੱਭ ਜਾਏ।

ਇਸ ਤਰ੍ਹਾਂ ਡਰਦੀ ਕੰਬਦੀ, ਹੈਰਾਨ ਪ੍ਰੇਸ਼ਾਨ ਬੀਬੀ ਇਕ ਦਿਨ ਐਵਾਨ-ਇ-ਗ਼ਜ਼ਲ ਵਿਚ ਦਾਖ਼ਲ ਹੋ ਗਈ। ਸਫ਼ੇਦ ਹਰਕ ਦੀ ਪਜਾਮੀ, ਗੁਲਾਬੀ ਮਖਮਲ ਦਾ ਰੰਗਿਆ ਹੋਇਆ ਖੜਾ ਦੁਪੱਟਾ, ਕਲੀਦਾਰ ਕੁਰਤਾ ਤੇ ਲੰਮੇ ਵਾਲਾਂ ਵਿਚ ਉਪਰੋਂ ਹੇਠਾਂ ਤੀਕ ਹਰਾ ਤੇ ਸੁਰਖ਼ ਕੋੜਲਾ ਪਿਆ ਹੋਇਆ।

ਵਾਹਿਦ ਹੁਸੈਨ ਦੀ ਮਾਸੀ ਅੰਮਾਂ ਨਮਾਜ਼ ਦੀ ਨੀਅਤ ਬੰਨ੍ਹ ਚੁੱਕੀ ਸੀ, ਪਰ ਸਾਹਮਣੇ ਸੂਰਜ ਵਾਂਗ ਚਮਕਦੀ ਇਕ ਕੁੜੀ ਦੇਖ ਕੇ ਉਹਨੂੰ ਨੀਅਤ ਤੋੜਨੀ ਪਈ। ਅੱਲ੍ਹਾ ਖ਼ੈਰ ਹੋਵੇ! ਇਸ ਕੁੜੀ ਨੂੰ ਸਹੀ ਸਲਾਮਤ ਘਰ ਪਹੁੰਚਾਵੀਂ।

ਮਾਸੀ ਮਾਂ ਨੂੰ ਮੁਣਸ਼ੀ ਦੀ ਅਕਲ ਤੇ ਰੋਣਾ ਆ ਰਿਹਾ ਸੀ ਕਿ ਇਸ ਗੁਲਾਬ ਦੇ

ਫੁੱਲ ਵਰਗੀ ਕੁੜੀ ਨੂੰ ਇਥੇ ਕਿਉਂ ਲੈ ਆਇਆ ! ਕੀ ਜਾਣਦਾ ਨਹੀਂ ਕਿ ਵਾਹਿਦ ਹੁਸੈਨ ਤੇ ਅਹਿਮਦ ਹੁਸੈਨ ਨੱਥਹੀਣ ਬੈਲਾਂ ਵਾਂਗ ਇਧਰ ਉਧਰ ਮੂੰਹ ਮਾਰਦੇ ਫਿਰਦੇ ਹਨ ? ਰੋਜ਼ ਦੀ ਇਸ਼ਕਬਾਜ਼ੀ ਤੋਂ ਸਾਰਾ ਟੱਬਰ ਤੰਗ ਸੀ। ਅਹਿਮਦ ਹੁਸੈਨ ਨੇ ਆਪਣੇ ਖ਼ਾਨਦਾਨ ਦੀ ਰਵਾਇਤ ਅਨੁਸਾਰ ਸ਼ਾਇਰੀ ਨਹੀਂ ਕੀਤੀ ਸੀ। ਇਸ ਲਈ ਉਹ ਤਾਂ ਬਿਨਾਂ ਕਿਸੇ ਹੇਰ ਫੇਰ ਦੇ ਚੂਹੜੀ ਚਮਾਰੀ ਤਕ ਨੂੰ ਫੜ ਲਿਆਉਂਦਾ ਸੀ। ਘਰ ਦੀਆਂ ਲੌਂਡੀਆਂ ਛੋਕਰੀਆਂ ਤਾਂ ਵਿਚਾਰੀਆਂ ਹਰ ਵੇਲੇ ਦੀ ਹੀ ਸ਼ੈਅ ਸਨ। ਪਰ ਵਾਹਿਦ ਹੁਸੈਨ ਕਿਉਂਕਿ ਸ਼ਾਇਰ ਸੀ ਇਸ ਲਈ ਉਹ ਕਈ ਕਈ ਦਿਨ ਦਾ ਰੋਗ ਪਾਲਦਾ ਸੀ। ਉਹਦੇ ਕਾਰਨ ਸਾਰਿਆਂ ਦੀ ਜਾਨ ਮੁਸੀਬਤ ਵਿਚ ਰਹਿੰਦੀ ਸੀ। ਇਨ੍ਹਾਂ ਦੋਹਾਂ ਦੇ ਨੱਕਾਂ ਵਿਚ ਨਕੇਲ ਪਾਉਣ ਦੀ ਵੱਡੇ ਨਵਾਬ ਨੂੰ ਬਹੁਤ ਚਿੰਤਾ ਸੀ। ਉਹ ਘੰਟਿਆਂ ਬੱਧੀ ਖ਼ਾਨਦਾਨ ਦੀਆਂ ਸਿਆਣੀਆਂ ਤੀਵੀਂਆਂ ਤੇ ਬੰਦਿਆਂ ਨਾਲ ਸਿਰ ਜੋੜ ਕੇ ਬੈਠਦੇ, ਪਰ ਕਿਤੇ ਖ਼ਾਨਦਾਨ ਨੀਵਾਂ ਹੁੰਦਾ, ਤੇ ਕਿਤੇ ਦਹੇਜ਼ ਘੱਟ ਮਿਲਣ ਦੀ ਆਸ।

ਦੂਜੇ ਕਮਰੇ ਵਿਚ ਵਾਹਿਦ ਹੁਸੈਨ ਗੁਣਗੁਣਾਉਂਦਾ ਫਿਰ ਰਿਹਾ ਸੀ ਤੇ ਆਪਣੀ ਮਾਸੀ ਦੀ ਧੀ ਪਿੱਛੇ ਪਿਆ ਹੋਇਆ ਸੀ ਕਿ ਉਹ ਆਪਣੀ ਸਹੇਲੀ ਜ਼ਮਾਨੀ ਬੇਗਮ ਨੂੰ ਬੁਲਾ ਦੇਵੇ।

"ਬਸ ਬਸ, ਹੁਣ ਹੋਰ ਪਿੱਛਾ ਨਾ ਕਰੋ ਭਾਈ ਜਾਨ ਜ਼ਮਾਨੀ ਦਾ। ਉਹਦੀ ਮਾਂ ਕੋਈ ਚੰਗਾ ਜਿਹਾ ਵਰ ਲੱਭ ਰਹੀ ਏ। ਵਿਚਾਰੀ ਧੀ ਦੀ ਕਾਹਨੂੰ ਜ਼ਿੰਦਗੀ ਖ਼ਰਾਬ ਕਰੇ ?"

ਤੇ ਫੇਰ ਕੁਝ ਮਿੰਟਾਂ ਪਿੱਛੋਂ ਉਹਦੀ ਭੈਣ ਪਰਦੇ ਕੋਲ ਆ ਕੇ ਕਹਿਣ ਲੱਗੀ, "ਭਾਈ ਪਾਸ਼ਾ, ਐਧਰ ਆਓ ਜ਼ਰਾ, ਇਧਰ ਝਾਕ ਕੇ ਤਾਂ ਦੇਖੋ। ਤੁਸੀਂ ਇੰਨੀ ਖ਼ੂਬਸੂਰਤ ਕੁੜੀ ਵੀ ਕਦੀ ਤੱਕੀ ਏ ?"

ਵਾਹਿਦ ਹੁਸੈਨ ਨੇ ਪਰਦੇ ਦਾ ਸਿਰਾ ਸਰਕਾ ਕੇ ਵੇਖਿਆ—ਸਾਹਮਣੇ ਫਰਸ਼ ਉਤੇ ਜੁੱਤੀਆਂ ਲਾਗੇ ਇਕ ਹੀਰੇ ਦੀ ਕਣੀ ਵਰਗੀ ਕੁੜੀ ਦਮਕ ਰਹੀ ਸੀ। ਸਿਰ 'ਤੇ ਦੁਪੱਟਾ ਕੀਤੀ ਚੌਹੀਂ ਪਾਸੀਂ ਐਂਝ ਅੱਖਾਂ ਪਾੜ ਪਾੜ ਕੇ ਦੇਖ ਰਹੀ ਸੀ ਜਿਵੇਂ ਕਿਸੇ ਅਜਾਇਬਘਰ ਵਿਚ ਆ ਗਈ ਹੋਵੇ।

ਵਾਹਿਦ ਹੁਸੈਨ ਨੇ ਇਸ ਕਿਆਮਤ ਦੇ ਫਿਤਨੇ ਨੂੰ ਵੇਖਿਆ, ਤੇ ਜਿਵੇਂ ਸਿਨਮੇ ਦੀ ਤਸਵੀਰ ਚਲਦੀ ਚਲਦੀ ਰੁਕ ਜਾਂਦੀ ਹੈ, ਉਸੇ ਤਰ੍ਹਾਂ ਖਲੋਤਾ ਰਹਿ ਗਿਆ।

ਕਈ ਮਿੰਟ ਲੰਘ ਗਏ ਤਾਂ ਉਹਦੀ ਭੈਣ ਨੇ ਘਬਰਾ ਕੇ ਕਿਹਾ, "ਭਾਈ ਪਾਸ਼ਾ, ਹਟ ਜਾਓ, ਉਧਰ ਪਰਦਾ ਹੈ।"

ਤੇ ਫੇਰ ਉਹ ਅੱਗੇ ਵੱਧ ਕੇ ਬੀਬੀ ਦੇ ਸਾਹਮਣੇ ਖਲੋ ਗਈ ਕਿ ਕਿਤੇ ਵਾਹਿਦ ਹੁਸੈਨ ਉਹਦੀਆਂ ਜਾਦੂ ਭਰੀਆਂ ਅੱਖਾਂ ਵੀ ਨਾ ਵੇਖ ਲਏ।

ਫੇਰ ਦਰਵਾਜ਼ਾ ਬੰਦ ਕਰਕੇ ਉਸ ਨੇ ਕਿਹਾ, "ਮੁਣਸ਼ੀ ਜੀ ਦੀ ਧੀ ਆਈ ਏ। ਵਿਚਾਰੇ ਗ਼ਰੀਬ ਲੋਕ ਨੇ। ਸੂਰਤ ਸ਼ਕਲ ਦੀ ਚੰਗੀ ਏ...।" ਉਹਨੇ ਆਪਣੀ ਗ਼ਲਤੀ ਤੇ ਘਬਰਾ ਕੇ ਬੀਬੀ ਦੀ ਅਹਿਮੀਅਤ ਘਟਾਉਣੀ ਚਾਹੀ।

ਪਰ ਵਾਹਿਦ ਹੁਸੈਨ ਨੇ ਕੁਝ ਨਾ ਸੁਣਿਆ। ਉਹਨੂੰ ਤਾਂ ਐਂਝ ਜਾਪਿਆ ਜਿਵੇਂ ਉਹ ਅੰਨ੍ਹਾ ਹੋ ਗਿਆ ਹੋਵੇ। ਉਹਦੇ ਸਾਹਮਣੇ ਅਜਿਹੀ ਚਕਾਚੌਂਧ ਹੋ ਗਈ ਸੀ ਕਿ ਹੁਣ ਚਾਰੇ ਪਾਸੇ ਹਨੇਰਾ ਈ ਹਨੇਰਾ ਦਿੱਸਦਾ ਸੀ। ਇਸ ਘੋਰ ਹਨੇਰੇ ਵਿਚ ਕੈਸੀ ਜ਼ਮਾਨੀ ਬੇਗਮ ਤੇ ਕਿਹੜੀਆਂ ਵੇਸਵਾਵਾਂ! ਵਾਹਿਦ ਹੁਸੈਨ ਸਾਰੀ ਰਾਤ ਬੇਕਰਾਰੀ ਨਾਲ ਟਹਿਲਦਾ ਰਿਹਾ। ਉਹਦੀ ਭੈਣ ਡਰ ਰਹੀ ਸੀ ਕਿ ਹੁਣ ਮੁਣਸ਼ੀ ਦੀ ਧੀ ਨੂੰ ਹਾਸਲ ਕਰਨ ਲਈ ਉਹ ਹਰ ਪ੍ਰਕਾਰ ਭੱਜ ਨੱਸ ਕਰੇਗਾ। ਪਰ ਉਧਰ ਤਾਂ ਭਾਰੀ ਖਾਮੋਸ਼ੀ ਛਾਈ ਹੋਈ ਸੀ। ਖਾਣਾ ਪੀਣਾ ਬੰਦ ਸੀ। ਦੋਸਤਾਂ ਨਾਲ ਕਹਿਕਹੇ ਤੇ ਹਰ ਰਾਤ ਮੁਸ਼ਾਇਰਿਆਂ ਦਾ ਚੀਕ ਚਿਹਾੜਾ। ਹਰ ਪਾਸੇ ਓਸ ਪੈ ਗਈ ਸੀ। ਵਾਹਿਦ ਹੁਸੈਨ ਨੂੰ ਐਂਝ ਜਾਪਿਆ ਜਿਵੇਂ ਇਹੋ ਹੀ ਉਹ ਮਾਸ਼ੂਕ ਸੀ ਜਿਸ ਦੀ ਉਡੀਕ ਵਿਚ ਐਵਾਨ-ਇ-ਗ਼ਜ਼ਲ ਦੇ ਹਰ ਸ਼ਾਇਰ ਨੇ ਸ਼ਾਇਰੀ ਕੀਤੀ ਸੀ। ਜਿਵੇਂ ਉਹ ਇਸੇ ਦੀ ਕਲਪਣਾ ਕਰਿਆ ਕਰਦੇ ਸਨ। ਤੇ ਫੇਰ ਜਦੋਂ ਉਹਦੀ ਇਕ ਭਾਣਜੀ ਨੇ ਸਕੂਲ ਵਿਚ ਕਲਾਸ ਫੈਲੋ ਹੋਣ ਨਾਤੇ ਵਾਹਿਦ ਹੁਸੈਨ ਦੀ ਸਹਾਇਤਾ ਕਰਨੀ ਚਾਹੀ ਤਾਂ ਅਜੀਬ ਜਿਹੀਆਂ ਸੂਚਨਾਵਾਂ ਮਿਲਣ ਲੱਗੀਆਂ—

ਉਸ ਨੂੰ ਸੌਂਕਣਾਂ ਤੋਂ ਘ੍ਰਿਣਾ ਹੈ—ਉਹ ਨਵਾਬਾਂ, ਜਗੀਰਦਾਰਾਂ ਨੂੰ ਸਖ਼ਤ ਨਫ਼ਰਤ ਕਰਦੀ ਹੈ। ਉਸ ਨੂੰ ਡਿਉਢੀਆਂ ਵਿਚ ਰਹਿਣਾ ਉੱਕਾ ਹੀ ਪਸੰਦ ਨਹੀਂ। ਨਵਾਬਾਂ ਦਾ ਕੋਈ ਭਰੋਸਾ ਨਹੀਂ ਹੁੰਦਾ, ਕੁਝ ਦਿਨਾਂ ਵਿਚ ਹੀ ਬਦਲ ਜਾਂਦੇ ਹਨ। ਸ਼ਾਇਰੀ ਉਹਦੀ ਸਮਝ ਵਿਚ ਨਹੀਂ ਆਉਂਦੀ।

ਵਾਹਿਦ ਹੁਸੈਨ ਰੋਜ਼ ਕੋਈ ਨਵੀਂ ਗੱਲ ਸੁਣਦਾ ਤੇ ਉਹਦੇ ਸ਼ੌਕ ਦੀ ਅਗਨੀ ਹੋਰ ਵਾਧੂ ਭੜਕ ਉਠਦੀ। ਉਹ ਤਾਂ ਆਪਣੀ ਵਲੋਂ ਪੂਰਾ ਫਰਿਹਾਦ ਬਣ ਗਿਆ ਸੀ ਤੇ ਨਹਿਰ ਕੱਢ ਕੇ ਲਿਆਉਣ ਨੂੰ ਤਿਆਰ ਖੜਾ ਸੀ। ਦੂਜੇ ਪਾਸੇ ਉਹਦੇ ਅੱਬਾ ਹੋਰੀਂ ਜਨਾਬ "ਦਾਗ਼" ਦੀਆਂ ਸੋਹਬਤਾਂ ਵਿਚ ਬੈਠੇ ਗ਼ਜ਼ਲਾਂ ਸੁਣਾਂਦੇ ਰਹੇ ਅਤੇ ਵਾਹਿਦ ਹੁਸੈਨ ਤੇ ਅਹਿਮਦ ਹੁਸੈਨ ਦੇ ਰਿਸ਼ਤਿਆਂ ਉਤੇ ਗੌਰ ਕਰਦੇ ਰਹੇ। ਪਰ ਹੋਇਆ ਇਹ ਕਿ ਪੰਜ ਹਜ਼ਾਰ ਨਕਦ ਦੇ ਲਾਲਚ ਨੇ ਮੁਣਸ਼ੀ ਹੋਰਾਂ ਨੂੰ ਪਿਘਲਾ ਦਿੱਤਾ। ਐਵਾਨ-ਇ-ਗ਼ਜ਼ਲ ਦੇ ਸਭ ਤੋਂ ਵੱਡੇ ਹਾਲ "ਬੈਤੁਲ ਗ਼ਜ਼ਲ" ਵਿਚ ਬੀਬੀ ਦੁਲਹਨ ਬਣੀ ਬੈਠੀ ਆਪਣਾ ਜਲਵਾ ਵਿਖਾਲ ਰਹੀ ਸੀ। ਜਦ ਚਾਰ ਤਕੜੀਆਂ ਜ਼ਨਾਨੀਆਂ ਨੇ ਮਿਲ ਕੇ ਨਿਕਾਹ ਦੀ ਪਰਵਾਨਗੀ ਲਈ ਉਹਦੀ ਗਰਦਨ ਫੜ ਕੇ ਹਾਂ ਵਿਚ ਹਿਲਾਈ ਤਾਂ ਉਹ ਬੇਹੋਸ਼ ਹੋ ਗਈ ਤੇ ਦੂਲ੍ਹੇ ਦੇ ਬਦਲੇ ਸਭ ਤੋਂ ਪਹਿਲਾਂ ਉਹਦੀ ਸੂਰਤ ਹਕੀਮ ਨੇ ਦੇਖੀ। ਦੂਜੇ ਪਾਸੇ ਵਾਹਿਦ ਹੁਸੈਨ ਦੇ ਅੱਬਾ ਦਾ ਗ਼ਮ ਦੇ ਮਾਰੇ ਬੁਰਾ ਹਾਲ ਸੀ ਕਿਉਂਕਿ ਆਪਣੀ ਪਸੰਦ ਦੀਆਂ ਤੀਵੀਂਆਂ ਤੋਂ ਬਾਦ ਵਿਚ ਚਾਹੇ ਨਵਾਬ ਲੋਕ ਕਿੰਨੇ ਹੀ ਨਿਕਾਹ ਲੁਕ ਲੁਕ ਛਿਪ ਕੇ ਕਰ ਲੈਣ, ਪਰ ਪਹਿਲੀ ਵਾਰ ਸਿਹਰੇ ਜਲਵੇ ਦੀ ਵਹੁਟੀ ਕਿਸੇ ਬੜੇ ਖ਼ਾਨਦਾਨ ਦੀ ਕੁੜੀ ਹੁੰਦੀ ਸੀ!

ਬੀਬੀ ਦੀ ਸੱਸ ਦੱਸਦੀ ਹੁੰਦੀ ਸੀ ਕਿ ਬੀਬੀ ਦਿਨ ਰਾਤ ਇਸ ਖ਼ੌਫ਼ ਕਰਕੇ ਰੋਂਦੀ ਹੁੰਦੀ ਸੀ ਕਿ ਇਕ ਦਿਨ ਉਹਨੂੰ ਡਿਉਢੀ ਦੀ ਕਿਸੇ ਕੰਧ ਵਿਚ ਚਿਣਵਾ ਕੇ ਵਾਹਿਦ ਹੁਸੈਨ ਇਕ ਹੋਰ ਨਿਕਾਹ ਕਰ ਲਵੇਗਾ। ਉਹਨੇ ਕਦੀ ਵਾਹਿਦ ਹੁਸੈਨ ਨੂੰ ਆਪਣਾ

ਪਤੀ ਸਵੀਕਾਰ ਨਹੀਂ ਕੀਤਾ । ਸਗੋਂ ਇਕ ਜ਼ਿੱਦੀ ਲੁਟੇਰਾ ਸਮਝਿਆ, ਜੋ ਜ਼ਬਰਦਸਤੀ ਉਹਨੂੰ ਆਪਣੇ ਮਹੱਲ ਵਿਚ ਲੈ ਆਇਆ ਸੀ । ਇਥੋਂ ਬਚ ਕੇ ਨਿਕਲਣ ਦੇ ਸਭ ਰਸਤੇ ਬੰਦ ਸਨ । ਇਸ ਲਈ ਬੀਬੀ ਨੇਕ ਚਲਣ ਕੈਦੀਆਂ ਜਿਹਾ ਜੀਵਨ ਬਿਤਾ ਰਹੀ ਸੀ । ਉਹ ਕਈ ਮਹੀਨਿਆਂ ਤੀਕ ਅੱਖਾਂ ਮੀਟੀ ਸਿਰ ਝੁਕਾਈ ਬੈਠੀ ਰਹੀ । ਜਿਧਰ ਉਸ ਦੀ ਸੱਸ ਆਖਦੀ, ਚਲੀ ਜਾਂਦੀ । ਵਾਹਿਦ ਹੁਸੈਨ ਜਿਹੜੀ ਗੱਲ ਕਹਿੰਦਾ, ਮੰਨ ਲੈਂਦੀ । ਐਵਾਨ-ਇ-ਗ਼ਜ਼ਲ ਵਿਚ ਬਰਿਆਨੀ ਖਾਣ ਤੋਂ ਉਹਨੂੰ ਪਤਲੀ ਹੁੰਦੀ ਸੀ, ਗਹਿਣੇ ਸੂਲਾਂ ਵਾਂਗ ਚੁੱਭਦੇ ਸਨ । ਬਨਾਰਸੀ ਸਾੜ੍ਹੀਆਂ ਤੋਂ ਭੈਅ ਆਉਂਦਾ ਸੀ ।

ਆਗਿਆਕਾਰੀ ਕਿਹਨੂੰ ਚੰਗੀ ਨਹੀਂ ਲੱਗਦੀ ? ਪਰ ਬੀਬੀ ਦੀ ਚੁੱਪ ਤੋਂ ਵਾਹਿਦ ਹੁਸੈਨ ਨੂੰ ਡਰ ਲੱਗਦਾ ਸੀ । ਇਹੋ ਕਾਰਨ ਸੀ ਕਿ ਭਿਖਾਰੀਆਂ ਵਾਂਗ ਦਰ ਦਰ ਦਾ ਸੁਆਦ ਲੈਣ ਵਾਲਾ ਵਾਹਿਦ ਹੁਸੈਨ ਸਭ ਨਿਗਾਹਾਂ ਤੋਂ ਤੋਬਾ ਕਰਕੇ ਬੈਠ ਗਿਆ ਸੀ ।

ਜੇਕਰ ਬੀਬੀ ਆਉਂਦਿਆਂ ਈ ਸੁਨਹਿਰੀ ਸਾੜ੍ਹੀਆਂ ਤੇ ਹੀਰੇ ਮੋਤੀਆਂ ਦੇ ਗਹਿਣਿਆਂ ਵਿਚ ਰੁਝ ਜਾਂਦੀ ਤਾਂ ਉਹ ਵੀ ਇਹਦੇ ਤੋਂ ਜੀਅ ਭਰਨ 'ਤੇ ਕਿਸੇ ਹੋਰ ਪਾਸੇ ਵਲ ਜਾਂਦਾ । ਪਰ ਬੀਬੀ ਤਾਂ ਗ਼ਜ਼ਲ ਦਾ ਉਹ ਮਾਸੂਕ ਸੀ, ਜੋ ਖ਼ੁਸ਼ਬੋ ਵਾਂਗ ਚੌਹੀਂ ਪਾਸੀਂ ਰਚਿਆ ਹੋਇਆ ਸੀ । ਵਾਹਿਦ ਹੁਸੈਨ ਮਹਿਸੂਸ ਕਰਦਾ ਸੀ, ਪਰ ਉਹਨੂੰ ਛੋਹ ਨਹੀਂ ਸੀ ਸਕਦਾ । ਤਿੰਨ ਬੱਚਿਆਂ ਦਾ ਪਿਓ ਬਣਨ ਦੇ ਬਾਵਜੂਦ ਉਹਨੂੰ ਐਂਝ ਲੱਗਦਾ ਜਿਵੇਂ ਬੀਬੀ ਅੱਜ ਵੀ ਉਹਦੇ ਲਈ ਅਜਨਬੀ ਹੈ ਤੇ ਉਹ ਅਜ਼ਲਾਂ ਦਾ ਪਿਆਸਾ ਬਣਿਆ ਹੱਥ ਨਾ ਆਉਣ ਵਾਲੀ ਸੁਨਹਿਰੀ ਚਿੜੀ ਲਈ ਜਾਲ ਵਿਛਾਈ ਬੈਠਾ ਸੀ ।

ਫੇਰ ਰਾਸ਼ਦ ਦੇ ਵੱਧ ਰਹੇ ਕੱਦ ਨੇ ਉਹਦੀਆਂ ਚਿੰਤਾਵਾਂ ਵਿਚ ਹੋਰ ਵਾਧਾ ਕਰ ਦਿੱਤਾ । ਬਸ਼ੀਰ ਤੇ ਬਤੂਲ ਦੀਆਂ ਨਿੱਕੀਆਂ ਨਿੱਕੀਆਂ ਸ਼ਰਾਰਤਾਂ ਵੱਧਣ ਲੱਗੀਆਂ । ਬੀਬੀ ਦੇ ਚਿਹਰੇ ਦਾ ਦਮਕਦਾ ਸੂਰਜ ਢਲਣ ਲੱਗਾ, ਤੇ ਫੇਰ ਇਕ ਉਹ ਦਿਨ ਆਇਆ, ਜਦ ਬੀਬੀ ਨੇ ਆਪਣੇ ਹੱਥੀਂ ਰਾਸ਼ਦ ਦੇ ਸਿਰ 'ਤੇ ਸਿਹਰਾ ਬੰਨ੍ਹਿਆ । ਬਸ਼ੀਰ ਬੇਗਮ ਨੂੰ ਦੁਲਹਨ ਬਣਾਇਆ ਤੇ ਨੰਨ੍ਹੇ ਸ਼ਾਹੀਨ ਨੂੰ ਛਾਤੀ ਨਾਲ ਲਾ ਕੇ ਆਪਣੀ ਹਰ ਸ਼ਿਕਸਤ ਨੂੰ ਭੁੱਲ ਜਾਣ ਦਾ ਜਤਨ ਕੀਤਾ ।

ਇਨ੍ਹਾਂ ਤੇਈ ਵਰ੍ਹਿਆਂ ਦੇ ਫੈਲੇ ਹੋਏ ਦਿਨਾਂ ਵਿਚ ਬੀਬੀ ਨੇ ਉਹਦੇ ਨਾਲ ਨਾ ਸ਼ਿਕਾਇਤ ਕੀਤੀ, ਨਾ ਝਗੜਾ ਕੀਤਾ । ਉਹਨੇ ਵਾਹਿਦ ਹੁਸੈਨ ਦੀ ਹਰ ਗੱਲ ਮੰਨੀ । ਟੱਬਰ ਦੇ ਸਾਰੇ ਵੱਡੇ ਛੋਟਿਆਂ ਨੂੰ ਖੁਸ਼ ਰੱਖਿਆ । ਕਿਸੇ ਦੀ ਗੱਲ ਵਿਚ ਦਖ਼ਲ ਨਾ ਦਿੱਤਾ । ਉਹਦੀ ਆਵਾਜ਼ ਐਵਾਨ-ਇ-ਗ਼ਜ਼ਲ ਨੇ ਬੜੀ ਘੱਟ ਸੁਣੀ । ਗੁੱਡੀ ਬਣੀ ਵਾਹਿਦ ਹੁਸੈਨ ਦੇ ਹੱਥਾਂ ਵਿਚ ਖੇਡਦੀ ਰਹੀ । ਪਰ ਕਿਸੇ ਨੂੰ ਅੱਜ ਤਾਈਂ ਇਹ ਪਤਾ ਨਹੀਂ ਲੱਗਾ ਕਿ ਉਹਨੂੰ ਗਾਜਰ ਪਸੰਦ ਹੈ ਜਾਂ ਮੂਲੀ ! ਉਹ ਖਟਿਆਈ ਸ਼ੌਕ ਨਾਲ ਖਾਂਦੀ ਹੈ ਜਾਂ ਮਠਿਆਈ ।

ਕਿੰਨੀ ਬਦਲੇਖ਼ੋਰ ਸੀ ਇਹ ਤੀਵੀਂ । ਕਿਸੇ ਨੇ ਸੱਚ ਆਖਿਆ ਹੈ ਕਿ ਉਹ ਜਗੀਰਦਾਰਾਂ ਨਾਲ ਘ੍ਰਿਣਾ ਕਰਦੀ ਹੈ । ਉਹਨੂੰ ਡਿਉਢੀ ਵਿਚ ਰਹਿਣਾ ਪਸੰਦ ਨਹੀਂ ।

ਜਿਉਂ ਜਿਉਂ ਬੀਬੀ ਪਿਛਾਂਹ ਹੱਟਦੀ ਗਈ ਵਾਹਿਦ ਹੁਸੈਨ ਪਿਆਸੇ ਆਸ਼ਕ ਵਾਂਗ ਅਗਾਂਹ ਵੱਧਦਾ ਗਿਆ। ਉਹਨੂੰ ਪਾਉਣ ਦੀ ਆਰਜ਼ੂ ਵਿਚ ਪਿੱਛਾ ਕਰਦਾ ਗਿਆ।

ਇਸੇ ਲਈ ਤਾਂ ਇਸ ਜ਼ਾਲਮ ਮਾਸ਼ੂਕ ਨੂੰ ਬਿਆਨ ਕਰਨ ਵਿਚ ਉਸ ਨੇ ਸੱਤ ਕਾਵਿ ਸੰਚੀਆਂ ਕਾਲੀਆਂ ਕਰ ਛੱਡੀਆਂ ਸਨ।

ਪਰ ਬੀਬੀ ਅੱਜ ਵੀ ਬੜੇ ਸੰਤੋਖ ਨਾਲ ਬੈਠੀ ਦੋਹਤਿਆਂ ਪੋਤਿਆਂ ਦੇ ਕੱਪੜੇ ਸੀ ਰਹੀ ਸੀ। ਉਹ ਦੁਨੀਆਂ ਦੀ ਹਰ ਸਮੱਸਿਆ ਤੇ ਹੱਸਦੀ, ਗੱਲਾਂ ਕਰਦੀ, ਪਰ ਘਰ ਦੇ ਹਰ ਵਿਸ਼ੇਸ਼ ਮਸਲੇ ਤੇ ਚੁੱਪ ਹੋ ਜਾਂਦੀ ਸੀ। ਜਿਵੇਂ ਉਹਦੇ ਨਾਲ ਇਸ ਦਾ ਕੋਈ ਸੰਬੰਧ ਨਾ ਹੋਵੇ। ਉਹਨੇ ਵਾਹਿਦ ਹੁਸੈਨ ਦੀਆਂ ਤੇਜ਼ ਭਖਦੀਆਂ ਖ਼ਾਹਿਸ਼ਾਂ ਨੂੰ ਵੀ ਬਰਦਾਸ਼ਤ ਕੀਤਾ, ਤੇ ਆਪਣੇ ਉਤੇ ਅਚਾਨਕ ਟੁੱਟ ਪੈਣ ਵਾਲੇ ਬੁੱਢਾਪੇ ਨੂੰ ਵੀ ਸਹਿ ਲਿਆ। ਪਰ ਉਹਨੇ ਵਾਹਿਦ ਹੁਸੈਨ ਨੂੰ ਕਦੀ 'ਆਪਣਾ' ਕਹਿ ਕੇ ਸੰਬੋਧਨ ਨਾ ਕੀਤਾ।

ਤੇਰੇ ਨਾਨਾ—ਤੇਰੇ ਅੱਬਾ—ਤੇਰੇ ਭਾਈ—ਤੇਰੇ ਦਾਦਾ—ਉਹ ਵਾਹਿਦ ਹੁਸੈਨ ਦੇ ਟੁਕੜੇ ਟੁਕੜੇ ਕਰਕੇ ਲੋਕਾਂ ਨੂੰ ਦਿੰਦੀ ਰਹੀ—

ਅਬ ਮੈਂ ਹੂੰ ਔਰ ਮਾਤਮੇ ਯਕ ਸ਼ਹਿਰੇ ਆਰਜ਼ੂ

ਵਾਹਿਦ ਹੁਸੈਨ ਨੇ ਠੰਢਾ ਸਾਹ ਭਰ ਕੇ ਪਾਇਪ ਸੁਲਗਾਇਆ।

ਅੱਜ ਹਜ਼ਰਤ "ਬਾਗ਼" ਦੇ ਘਰ ਉਹ ਮਾਸਕ ਸਮੱਸਿਆ ਤੇ ਬੋਲਣ ਵਾਲਾ ਮੁਸ਼ਾਇਰਾ ਸੀ, ਜਿਸ ਵਿਚ ਸਾਰੇ ਹੈਦਰਾਬਾਦ ਦੇ ਵਿਸ਼ੇਸ਼ ਸਤਿਕਾਰਯੋਗ ਸ਼ਾਇਰ ਸ਼ਾਮਲ ਹੁੰਦੇ ਸਨ। "ਫ਼ਾਨੀ ਬਦਾਯੂਨੀ" ਤੇ "ਜਲੀਲ ਮਾਨਕਪੁਰੀ" ਤੋਂ ਲੈ ਕੇ ਡਿਉਢੀਆਂ ਦੇ ਉਹ ਸਭ ਸ਼ਾਇਰ ਜਿਨ੍ਹਾਂ ਦੀ ਕਮਰ ਨਾਲ ਤਲਵਾਰ ਬੰਨ੍ਹੀ ਹੁੰਦੀ, ਸਿਰ ਉਪਰ ਦਸਤਾਰ ਹੁੰਦੀ ਤੇ ਪਤਲੀਆਂ ਪਤਲੀਆਂ ਮੈਨੀ ਜਿਹੀਆਂ ਲੱਤਾਂ ਉਤੇ ਪਜਾਮਾ ਚੜ੍ਹਿਆ ਹੁੰਦਾ।

ਤੇ ਅੱਜ ਹੀ ਵਾਹਿਦ ਹੁਸੈਨ ਦੀ ਗ਼ਜ਼ਲ ਪੂਰੀ ਨਹੀਂ ਹੋ ਰਹੀ ਸੀ।

ਵਾਹਿਦ ਹੁਸੈਨ ਉਂਝ ਤਾਂ "ਦਾਗ਼" ਦੇ ਰੰਗ ਦੀ ਪੈਰਵੀ ਕਰਦਾ ਸੀ, ਪਰ ਹੁਣ ਉਹ ਵੀ ਕਦੀ ਕਦਾਈਂ ਗੰਭੀਰ ਸਮੱਸਿਆਵਾਂ ਤੇ ਲਿਖਣ ਲੱਗ ਪਿਆ ਸੀ। ਕਿਉਂਕਿ ਜਦੋਂ "ਇਕਬਾਲ" ਦੀ "ਬਾਗ-ਇ-ਦਰਾ" ਛਪੀ ਸੀ ਤੇ ਟੈਗੋਰ ਨੇ ਧੀਮੇ ਧੀਮੇ ਸੁਰਾਂ ਵਿਚ ਮਨੁੱਖ ਮਿੱਤਰਤਾ ਤੇ ਫ਼ਲਸਫ਼ਿਆਨਾ ਸਮੱਸਿਆਵਾਂ ਉਤੇ ਗੀਤ ਗਾਉਣੇ ਸ਼ੁਰੂ ਕੀਤੇ ਸਨ ਤਾਂ ਆਮ ਸ਼ਾਇਰ ਆਪਣੇ ਆਪ "ਅਮੀਰ ਮੀਨਾਈ", "ਵਹਿਸ਼ਤ", "ਚਕਬਸਤ", ਆਦਿ "ਇਕਬਾਲ" ਦੀ ਰੀਸ ਕਰਨ ਲੱਗ ਪਏ ਸਨ।

ਉੱਤਰੀ ਭਾਰਤ ਵਿਚ ਇਹ ਉਹ ਦੌਰ ਸੀ ਜਦੋਂ "ਹਾਲੀ" ਆਪਣੀ "ਮਸੱਦਸ" ਸੁਣਾ ਚੁੱਕਾ ਸੀ ਤੇ ਇਸ ਮਸੱਦਸ ਤੋਂ ਪ੍ਰਭਾਵਤ ਹੋ ਕੇ ਹਰ ਮੁਸਲਮਾਨ ਦੀ ਅੱਖ ਭਿੱਜੀ ਹੋਈ ਸੀ। ਜਜ਼ਬਾਤ ਭੜਕ ਉੱਠੇ ਸਨ। ਹੁਣ ਹਰ ਪਾਸੇ "ਇਕਬਾਲ" ਦਾ ਪੈਗ਼ਾਮ ਗੂੰਜ ਰਿਹਾ ਸੀ।

ਕੱਵਾਲਾਂ ਨੇ "ਪੀਆ ਤੋ ਮਾਨਤ ਨਾਹੀਂ" ਅਤੇ "ਛਾ ਰਹੀ ਕਾਲੀ ਘਟਾ, ਜੀਆ ਮੋਰਾ ਲਹਿਰਾਏ ਹੈ" ਗਾਉਣ ਦੀ ਬਜਾਏ "ਮੰਜ਼ਲ ਹੈ ਕਹਾਂ ਤੇਰੀ, ਐ ਲਾਲਾਇ

ਸਹਿਰਾਈ'' ਅਲਾਪਣਾ ਆਰੰਭ ਦਿੱਤਾ ਸੀ। ਪ੍ਰੇਮ ਚੰਦ ਦੀ ''ਸੋਜ਼-ਇ-ਵਤਨ'' ਜਲ ਚੁੱਕੀ ਸੀ ਤੇ ਇਸ ਤੋਂ ਫੁੱਟਣ ਵਾਲੇ ਚੰਗਿਆੜੀਆਂ ਦੀ ਅਗਨੀ ਹਰ ਹਿੰਦੋਸਤਾਨੀ ਦੇ ਦਿਲ ਵਿਚ ਸੁਲਗ ਰਹੀ ਸੀ।

ਇਨ੍ਹਾਂ ਹੀ ਦਿਨਾਂ ਦਾ ਕਿੱਸਾ ਹੈ ਕਿ ਇਕ ਦਿਨ ਅਖ਼ਬਾਰ ਵਿਚ ਵਾਹਿਦ ਹੁਸੈਨ ਨੇ ''ਜਲ੍ਹਿਆਂਵਾਲਾ ਬਾਗ਼'' ਵਿਚ ਕਤਲੇਆਮ ਦੀ ਖ਼ਬਰ ਪੜ੍ਹੀ, ਅਤੇ ਕੰਬ ਕੇ ਰਹਿ ਗਿਆ। ਵਤਨ ਲਈ ਜਾਨ ਕੁਰਬਾਨ ਕਰਨ ਦੇ ਕਿੱਸੇ ਉਹਨੇ ਬਹੁਤ ਸੁਣੇ ਸਨ, ਪਰ ਕਦੀ ਇਸ ਵਲਵਲੇ ਦਾ ਅਨੁਭਵ ਨਹੀਂ ਕਰ ਸਕਿਆ, ਜਿਹੜਾ ਉੱਠਦੀ ਜਵਾਨੀ ਦੇ ਗੱਭਰੂਆਂ ਨੂੰ ਹਰ ਗੱਲ ਭੁਲਾ ਦੇਵੇ। ਕੀ ਭਗਤ ਸਿੰਘ ਤੇ ਉਸ ਦੇ ਸਾਥੀਆਂ ਦੀ ਕੋਈ ਪ੍ਰੇਮਕਾ ਨਹੀਂ ਸੀ ? ਉਸ ਨੇ ਕਦੀ ਬਦਲਦੀਆਂ ਰੁੱਤਾਂ ਦੇ ਜਾਦੂ ਨੂੰ ਅਨੁਭਵ ਨਹੀਂ ਕੀਤਾ ਸੀ ? ਔਰਤ ਦਾ ਹੁਸਨ, ਨਗ਼ਮੇ ਦੀ ਖਿੱਚ—ਸ਼ਿਅਰ ਦੀ ਲੱਜ਼ਤ—ਆਪਣੇ ਘਰ ਵਿਚ ਰਹਿਨ ਦਾ ਸਕੂਨ—ਜ਼ਿੰਦਗੀ ਵਿਚ ਕਿੰਨੇ ਰੰਗ ਸਨ—ਕਿੰਨੇ ਬੰਧਨ ਸਨ—ਵਾਹਿਦ ਹੁਸੈਨ ਪਚਵੰਜਾ ਵਰ੍ਹੇ ਤੋਂ ਵੱਧ ਦਾ ਹੋ ਗਿਆ ਸੀ, ਪਰ ਮਰਨ ਦਾ ਕੋਈ ਇਰਾਦਾ ਨਹੀਂ ਸੀ। ਉਹਨੂੰ ਮੌਤ ਦੇ ਨਾਂ ਤੋਂ ਡਰ ਆਉਂਦਾ ਸੀ। ਦੇਸ਼ ਲਈ ਵੀ ਕੀ ਜ਼ਿੰਦਗੀ ਗੁਆਈ ਜਾ ਸਕਦੀ ਏ ?''

ਵਤਨ ਨੂੰ ਆਜ਼ਾਦ ਕਰਾਉਣ ਲਈ ਸੈਂਕੜੇ ਲੋਕ ਮਰ ਮਿਟੇ। ਇਹ ਹਿੰਦੋਸਤਾਨ ਕਦੋਂ ਆਜ਼ਾਦ ਸੀ ? ਪਹਿਲਾਂ ਕਦੀ ਖ਼ਾਕ ਛਾਣਦੇ ਆਰੀਆ ਆਣ ਵੜੇ, ਫੇਰ ਮੁਸਲਮਾਨ ਨੇ ਹਰ ਚੀਜ਼ ਨੂੰ ਉਥੱਲ ਪੁਥੱਲ ਕੇ ਰੱਖ ਦਿੱਤਾ। ਹੁਣ ਅੰਗਰੇਜ਼ ਅਧਿਕਾਰ ਜਮਾਈ ਬੈਠੇ ਹਨ—ਅੰਗਰੇਜ਼ ਜਾਣਗੇ ਤਾਂ ਕਾਂਗਰਸ ਦਾ ਰਾਜ ਹੋ ਜਾਵੇਗਾ, ਫੇਰ ਕੁਝ ਮਾਈ ਦੇ ਲਾਲ ਉੱਠਣਗੇ ਕਮਿਊਨਿਸਟ ਬਣ ਕੇ—ਜਨਤਾ ਦੇ ਅਧਿਕਾਰ—ਬਰਾਬਰੀ, ਜਨਤੰਤਰ—ਇਸ ਗੋਰਖਧੰਦੇ ਤੋਂ ਛੁਟਕਾਰੇ ਦਾ ਰਾਹ ਕਿਧਰ ਹੈ ? ਜਿਥੇ ਮਨੁੱਖ ਸੱਚਮੁੱਚ ਆਜ਼ਾਦ ਹੋਵੇ।

ਵਾਹਿਦ ਹੁਸੈਨ ਨੂੰ ਏਦਾਂ ਲੱਗਦਾ ਜਿਵੇਂ ਸੁਤੰਤਰਤਾ ਦੀ ਕਲਪਨਾ ਨਾ ਕਿਸੇ ਕੌਮ ਨਾਲ ਸੰਬੰਧਤ ਹੈ ਨਾ ਦੇਸ਼ ਨਾਲ, ਸਗੋਂ ਇਕ ਨਸਲ ਦੀ ਦੂਜੀ ਨਾਲ ਮਾਨਸਿਕ ਦੂਰੀ ਹੈ।

ਦੋ ਉਮਰਾਂ ਦਾ ਟਕਰਾਓ—ਦੋ ਜ਼ਿਹਨਾਂ ਦਾ ਵਿਰੋਧ—ਤਦੇ ਹੀ ਤਾਂ ਗਾਂਧੀ ਜੀ ਦੀ ਬਣਾਈ ਹੋਈ ਕਾਂਗਰਸ ਦੀ ਪਾਲਿਸੀ ਨਹਿਰੂ ਤਕ ਆਣ ਕੇ ਨਵਾਂ ਮੋੜ ਲੈਂਦੀ ਹੈ ਤੇ ਭਗਤ ਸਿੰਘ ਦੀ ਜਵਾਨ ਮੌਤ ਨੂੰ ਲਲਕਾਰਦੀ ਹੈ—

ਸਰ ਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ
ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।

ਇਸ ਲਈ ਵਾਹਿਦ ਹੁਸੈਨ ਅਖ਼ਬਾਰ ਵਿਚ ਕੇਵਲ ਸਥਾਨਕ ਸਿਆਸਤ ਦੇ ਉਤਰਾ ਚੜ੍ਹਾ ਦੇਖਦਾ ਸੀ। ਉਂਝ ਵੀ ਹੈਦਰਾਬਾਦ ਦੇ ਉਰਦੂ ਅਖ਼ਬਾਰ ਹਕੂਮਤ ਦੀ ਪ੍ਰਾਂਤਕ ਖ਼ੁਦਮੁਖਤਾਰੀ ਤੇ ਪਾਰਲੀਮਾਨੀ ਗਣਤੰਤ੍ਰਤਾ ਦੇ ਐਲਾਨ ਵਰਗੀਆਂ ਖਬਰਾਂ ਨੂੰ ਬਹੁਤੀ ਵਿਸ਼ੇਸ਼ਤਾ ਨਹੀਂ ਦਿੰਦੇ ਸਨ। ਪਰ ਹਾਂ, ਪੰਡਿਤ ਨਹਿਰੂ ਜੋ ਨਵੀਂ ਨਸਲ ਦਾ ਹੀਰੋ ਸੀ, ਜਦ ਫ਼ਾਸ਼ਿਜ਼ਮ ਦੇ ਵਧਦੇ ਹੋਏ ਖ਼ਤਰੇ ਬਾਰੇ ਕੁਝ ਕਹਿੰਦਾ ਤਾਂ

ਇਸ ਖ਼ਬਰ ਨੂੰ ਕਿਸੇ ਨੁੱਕਰ ਵਿਚ ਥਾਂ ਮਿਲ ਜਾਂਦੀ ਸੀ ।

ਅਖ਼ਬਾਰਾਂ ਉਪਰ ਕਰੜੀ ਪਾਬੰਦੀ ਸੀ ਕਿ ਬਾਹਰ ਦੀਆਂ ਖ਼ਬਰਾਂ ਨੂੰ ਉਚੇਚ ਨਾ ਦਿੱਤੀ ਜਾਵੇ, ਕਿਉਂਕਿ ਹੈਦਰਾਬਾਦ ਵਿਚ ਇਸ ਵੇਲੇ ਬੜੀ ਸ਼ਾਂਤੀ ਸੀ । ਇਥੇ ਵੀ ਕਾਂਗਰਸੀਆਂ ਦੀ ਨਾ ਕੋਈ ਸਿਆਸੀ ਪੁੱਛ ਸੀ, ਨਾ ਕਿਸੇ ਹੋਰ ਸੰਗਠਨ ਨੇ ਸਿਰ ਚੁੱਕਿਆ ਸੀ । ਜਨਤਾ ਨਿਜ਼ਾਮ ਦੀ ਵਫ਼ਾਦਾਰ ਸੀ, ਤੇ ਰਹਿੰਦੀ ਦੁਨੀਆ ਤੀਕ ਇਸ ਰਿਆਸਤ ਦੇ ਕਾਇਮ ਰਹਿਣ ਦੀਆਂ ਪ੍ਰਾਰਥਨਾਵਾਂ ਕਰਦੀ ਰਹਿੰਦੀ ਸੀ ।

ਹੈਦਰਾਬਾਦ ਦੇ ਇਸ ਸਾਂਝੇ ਸਭਿਆਚਾਰ ਦੀ ਨੀਂਹ ਕੁਲੀ ਕੁਤਬਸ਼ਾਹ ਰੱਖ ਗਿਆ ਸੀ । ਉਸ ਨੇ ਭਾਗਮਤੀ ਨੂੰ ਮਲਕਾ ਬਣਾ ਕੇ, ਹਿੰਦੋਸਤਾਨੀ ਲਿਬਾਸ ਪਹਿਨ ਕੇ, ਹਿੰਦੋਸਤਾਨੀ ਤਿਉਹਾਰ ਮਨਾ ਕੇ ਤੇ ਤੈਲਗੂ ਵਿਚ ਸ਼ਾਇਰੀ ਕਰਕੇ ਹਿੰਦੋਸਤਾਨੀ ਸਭਿਆਚਾਰ ਨੂੰ ਮਿਲਾਉਣ ਦਾ ਕੋਈ ਜਾਗਰੂਪ ਜਤਨ ਨਹੀਂ ਕੀਤਾ ਸੀ, ਬਲਕਿ ਉਹ ਉਸ ਕਲਚਰ ਵਿਚ ਰੰਗਿਆ ਜਾਣ ਲਈ ਮਜਬੂਰ ਸੀ ਜੋ ਉਸ ਦੇ ਆਲੇ ਦੁਆਲੇ ਸੀ । ਉਸੇ ਤਰ੍ਹਾਂ ਜਿਵੇਂ ਅਕਬਰ ਅਚੇਤ ਰੂਪ ਵਿਚ ਹੀ ਹਿੰਦੋਸਤਾਨੀ ਸਭਿਆਚਾਰ ਵਿਚ ਰੰਗਿਆ ਗਿਆ । ਵਾਜਦ ਅਲੀ ਸ਼ਾਹ ਨੇ ਹੋਲੀ ਖੇਡੀ ਤੇ ਕਥਕ ਨਾਚ 'ਤੇ ਆਪਣੇ ਪੈਰ ਹਿਲਾਏ ।

ਤੇ ਅੱਜ ਕਿੰਗ ਕੋਠੀ ਦੀ ਇਕ ਪੁਰਾਣੀ ਕੁਰਸੀ ਉਪਰ ਮੀਰ ਉਸਮਾਨ ਅਲੀ ਖਾਂ ਬੈਠੇ ਸਨ । ਮੈਲਾ ਜਿਹਾ ਇਕ ਟੰਗਾ ਪਜਾਮਾ, ਪੁਰਾਣੀ ਬਦਰੰਗੀ ਸ਼ੇਰਵਾਨੀ ਤੇ ਮੈਲੀ ਟੋਪੀ ਪਾਈ, ਉਹ ਇਕ ਬਹੁਤ ਵੱਡੀ ਯੂਨੀਵਰਸਿਟੀ ਲਈ ਕਈ ਲੱਖ ਰੁਪਏ ਖਰਚਣ ਦੀ ਸਕੀਮ ਬਣਾ ਰਹੇ ਸਨ । ਜਿਥੇ ਉਨ੍ਹਾਂ ਦੀ ਪਰਜਾ ਆਪਣੀ ਮਾਤ ਭਾਸ਼ਾ ਵਿਚ ਸਾਰੀਆਂ ਵਿਦਿਆਵਾਂ ਸਿਖ ਸਕੇ । ਇਹ ਉਹੋ ਨਿਜ਼ਾਮ ਸਨ ਜਿਨ੍ਹਾਂ ਨੇ ਆਪਣੀ ਤਾਜਪੋਸ਼ੀ ਦੇ ਦਿਨ ਡਿੱਗ ਪੈਣ ਵਾਲੀ ਚੁਆਨੀ ਲੱਭਣ ਵਿਚ ਇਕ ਘੰਟਾ ਨਸ਼ਟ ਕਰ ਦਿੱਤਾ ਸੀ । ਉਨ੍ਹਾਂ ਨੇ ਜਾਗੀਰ, ਪਦਵੀ ਤੇ ਔਹਦਾ ਦਿੰਦੇ ਸਮੇਂ ਕਦੀ ਹਿੰਦੂ ਤੇ ਮੁਸਲਮਾਨ ਦਾ ਨਹੀਂ ਸੋਚਿਆ ਸੀ । ਹੈਦਰਾਬਾਦ ਦੇ ਬ੍ਰਾਹਮਣ ਸ਼ੇਰਵਾਨੀ ਤੇ ਤੁਰਕੀ ਟੋਪੀ ਪਹਿਨਦੇ ਸਨ, ਤੇ ਉਰਦੂ ਅਖ਼ਬਾਰ ਪੜ੍ਹਨ ਨਾਲ ਕਦੀ ਉਨ੍ਹਾਂ ਦਾ ਧਰਮ ਖ਼ਤਰੇ ਵਿਚ ਨਹੀਂ ਸੀ ਪੈਂਦਾ ।

ਬਹੁਤ ਸਾਰੀਆਂ ਹਿੰਦੂ ਤੀਵੀਂਆਂ ਡਿਉਢੀਆਂ ਵਿਚ ਬੇਗਮਾਂ ਬਣੀਆਂ ਬੈਠੀਆਂ ਸਨ, ਪਰ ਕਿਸੇ ਹਿੰਦੂ ਦੇ ਦਿਲ ਨੂੰ ਠੇਸ ਨਹੀਂ ਸੀ ਲੱਗਦੀ ।

ਚੇਚਕ ਦੀ ਬਿਮਾਰੀ ਫੈਲਦੀ ਸੀ ਤਾਂ ਮੁਸਲਮਾਨ ਸੁਆਣੀਆਂ ਦੇਵੀ ਦੇ ਚੜ੍ਹਾਵੇ ਚਾੜ੍ਹਦੀਆਂ ਸਨ, ਤੇ ਦਰਗਾਹਾਂ ਦੇ ਉਰਸ ਸਮੇਂ ਹਿੰਦੂਆਂ ਵਲੋਂ ਚੜ੍ਹਾਵੇ ਦੇ ਪਕਵਾਨ ਆਉਂਦੇ ਸਨ । ਮੁਸਲਮਾਨੀ ਮੇਲਿਆਂ ਤੇ ਹਿੰਦੂਆਂ ਵਲੋਂ ਸ਼ਰਬਤ ਦੀਆਂ ਛਬੀਲਾਂ ਲਾਈਆਂ ਜਾਂਦੀਆਂ—ਚਾਂਦੀ ਦੇ ਚਾਂਦ ਤੇ ਪੰਜੇ ਚੜ੍ਹਾਏ ਜਾਂਦੇ ਸਨ । ਰਮਜ਼ਾਨ ਵਿਚ ਹਿੰਦੂਆਂ ਵਲੋਂ ਮਸਜਿਦਾਂ ਵਿਚ ਅਫ਼ਤਾਰੀ ਭੇਜੀ ਜਾਂਦੀ ਸੀ ।

ਰਿਆਸਤ ਦਾ ਹਰ ਮੁਸਲਮਾਨ ਤੈਲਗੂ ਜਾਣਦਾ ਸੀ । ਸਾਰੇ ਹਿੰਦੂ ਵਿਦਿਆਰਥੀ ਉਰਦੂ ਮੀਡੀਅਮ ਦੁਆਰਾ ਪੜ੍ਹਦੇ ਸਨ, ਪਰ ਉਨ੍ਹਾਂ ਨੂੰ ਕਦੀ ਮਾਤ ਭਾਸ਼ਾ ਲਈ ਖ਼ਤਰਾ ਨਹੀਂ ਸੀ ਦਿੱਸਦਾ । ਕਿਉਂਕਿ ਅਜੇ ਉਨ੍ਹਾਂ ਦੇ ਮਨਾਂ ਵਿਚ ਸ਼ੰਕਿਆਂ ਤੇ ਨਫ਼ਰਤ

ਦੀ ਅਜਿਹੀ ਅਗਨੀ ਨਹੀਂ ਭੜਕੀ ਸੀ, ਜਿਹੜੀ ਖ਼ਲੂਸ ਦੀ ਹਰ ਪੱਤੀ ਨੂੰ ਰਾਖ ਕਰ ਦਿੰਦੀ ਹੈ।

ਇਸ ਲਈ ਹੈਦਰਾਬਾਦ ਦੇ ਲੋਕਾਂ ਦੀ ਸੁਸਤੀ, ਲਾਪਰਵਾਹੀ ਤੇ ਸੁੱਖ ਰਹਿਣਾਪਨ ਕਈ ਸਦੀਆਂ ਦੀ ਮਾਨਸਿਕ ਸ਼ਾਂਤੀ ਦਾ ਸਿੱਟਾ ਸੀ। ਆਮ ਤੌਰ ਤੇ ਹੈਦਰਾਬਾਦ ਦੇ ਹਰ ਘਰ ਵਿਚ ਨੌਂ ਵਜੇ ਸਵੇਰਾ ਹੁੰਦਾ, ਗਿਆਰਾਂ ਵਜੇ ਨਾਸ਼ਤਾ ਹੁੰਦਾ ਤੇ ਰਾਤ ਬਾਰਾਂ ਵਜੇ ਤੋਂ ਪਹਿਲਾਂ ਕਿਸੇ ਘਰ ਅੰਦਰ ਨਾ ਪੈਂਦੀ।

ਇਕ ਵਾਰੀ ਉੱਤਰੀ ਭਾਰਤ ਤੋਂ ਆਉਣ ਵਾਲੇ ਇਕ ਸ਼ਾਇਰ ਨੇ ਕਿਸੇ ਮੌਕੇ ਤੇ ਵਾਹਿਦ ਹੁਸੈਨ ਨੂੰ ਮਜ਼ਾਕ ਕੀਤਾ, "ਯਾਰ ਤੁਸਾਂ ਜਾਗੀਰਦਾਰਾਂ ਨੇ ਹੈਦਰਾਬਾਦ ਵਿਚ ਸਿਰਫ਼ ਤਿੰਨ ਕੰਮ ਕੀਤੇ ਹਨ—ਬਰਿਆਨੀ ਖਾਧੀ, ਡਿਉਢੀਆਂ ਬਣਾਈਆਂ ਤੇ ਆਦਮੀ ਦੀ ਨਸਲ ਵਧਾਉਂਦੇ ਰਹੇ।"

ਇਹ ਸੁਣ ਕੇ ਵਾਹਿਦ ਹੁਸੈਨ ਭੜਕ ਉਠਿਆ। ਕਿਉਂਕਿ ਉਹਨੂੰ ਇਕ ਖਾਸ ਦੱਖਣੀ ਹੋਣ ਨਾਤੇ ਬਾਹਰੋਂ ਆਉਣ ਵਾਲੇ ਇਨ੍ਹਾਂ ਨੱਕ-ਚੜ੍ਹੇ ਸ਼ਾਇਰਾਂ ਨਾਲ ਬੜੀ ਚਿੜ ਸੀ, ਜੋ ਗੱਲ ਗੱਲ ਉਤੇ ਦੱਖਣੀ ਸਭਿਆਚਾਰ ਦਾ ਮਖ਼ੌਲ ਉਡਾਉਂਦੇ ਸਨ। ਉੱਤਰੀ ਭਾਰਤ ਦੀ ਉਰਦੂ ਨੂੰ ਮਿਆਰੀ ਸਮਝਦੇ ਸਨ, ਉਥੋਂ ਦੀ ਵਿਦਿਆ ਤੇ ਸਾਹਿਤ ਨੂੰ ਨਮੂਨੇ ਦਾ ਮੰਨਦੇ। ਇਸੇ ਲਈ ਵਾਹਿਦ ਹੁਸੈਨ ਨੇ ਖਿਝ ਕੇ ਆਖਿਆ, "ਨਹੀਂ, ਅਸੀਂ ਇਕ ਕੰਮ ਹੋਰ ਕਰਦੇ ਹਾਂ। ਬੂਹੇ ਤੇ ਮੰਗਣ ਵਾਲਿਆਂ ਨੂੰ ਖ਼ੈਰ ਖ਼ੈਰਾਤ ਵੀ ਦਿੰਦੇ ਹਾਂ।"

ਸੁਣਿਆ ਏ ਉਸ ਸ਼ਾਇਰ ਨੇ ਇਸ ਗੱਲ ਦੇ ਬੜੇ ਅਰਥ ਕੱਢੇ ਤੇ ਦੂਰ ਤਕ ਲੈ ਗਿਆ। ਇਹ ਕ੍ਰਿਸ਼ਨ ਪ੍ਰਸ਼ਾਦ ਦੀ ਚੜ੍ਹਤ ਦਾ ਸਮਾਂ ਸੀ, ਜੋ ਆਪਣੇ ਮਹੱਲ ਦੇ ਮੁਸ਼ਾਇਰੇ ਵਿਚ ਗ਼ਜ਼ਲ ਸੁਣਾਉਂਦਾ ਸੀ—

ਮੈਂ ਹੂੰ ਹਿੰਦੂ, ਮੈਂ ਹੂੰ ਮੁਸਲਮਾਂ<br>
ਹਰ ਮਜ਼ਹਬ ਹੈ ਮੇਰਾ ਈਮਾਂ।

ਉਹਨੇ ਸਾਂਝੇ ਸਭਿਆਚਾਰ ਨੂੰ ਅਪਨਾ ਲਿਆ ਸੀ। ਉਹ ਹਿੰਦੂ ਵੀ ਸੀ ਤੇ ਮੁਸਲਮਾਨ ਵੀ। ਉੱਤਰੀ ਭਾਰਤ ਦੀ ਸ਼ਾਇਰੀ ਤੇ ਸਾਹਿਤ ਨੂੰ ਵੀ ਸਿਰ ਅੱਖਾਂ 'ਤੇ ਰੱਖਦਾ ਸੀ ਅਤੇ ਦੱਖਣੀ ਭਾਰਤ ਦੇ ਸਭਿਆਚਾਰ 'ਤੇ ਵੀ ਗਰਵ ਕਰਦਾ ਸੀ। ਉਹਨੇ ਦੱਖਣ ਦੇ ਸਭਿਆਚਾਰ ਨੂੰ ਸਿਖਰ ਤੇ ਪਹੁੰਚਾਉਣ ਵਿਚ ਮੀਰੀ ਰੋਲ ਅਦਾ ਕੀਤਾ। ਉਹਦੀ ਪਤਲੀ ਜਿਹੀ ਆਵਾਜ਼, ਨਿੱਕੇ ਜਿਹੇ ਕੱਦ ਤੇ ਨਰਮ ਬੋਲਚਾਲ ਵਿਚ ਅਜਿਹਾ ਜਾਦੂ ਸੀ ਕਿ ਵੱਡੇ ਵੱਡੇ ਹਾਜ਼ਰ ਜਵਾਬ ਸਾਜ਼ਸ਼ੀ ਮਨ ਕੰਬ ਜਾਂਦੇ ਸਨ। ਪਰ ਵਾਹਿਦ ਹੁਸੈਨ ਨੂੰ ਇਹ ਪਾਲਿਸੀ ਕਦੀ ਪਸੰਦ ਨਹੀਂ ਆਈ ਸੀ।

ਸੋ, ਉਹਨੇ ਨਿਜ਼ਾਮ ਦੀ ਪੇਸ਼ੀ ਵਿਚ ਰਹਿਣ ਵਾਲੇ "ਜਾਨੀ" ਸਾਹਿਬ ਨਾਲ ਮਿਲ ਕੇ ਇਕ ਅਜਿਹਾ ਗਰੁੱਪ ਬਣਾ ਲਿਆ ਸੀ, ਜੋ ਬਾਹਰੋਂ ਆਉਣ ਵਾਲੇ ਹਰ ਸ਼ਾਇਰ ਤੇ ਵਿਦਵਾਨ ਨੂੰ ਕ੍ਰਿਸ਼ਨ ਪ੍ਰਸ਼ਾਦ ਦੀਆ ਹਜ਼ਾਰ ਸਿਫ਼ਾਰਸ਼ਾਂ ਤੇ ਜਤਨਾਂ ਦੇ ਬਾਵਜੂਦ ਨਿਜ਼ਾਮ ਦੇ ਦਿਲੋਂ ਉਤਾਰਨ ਦੇ ਜਤਨ ਕਰਦਾ ਰਹਿੰਦਾ ਸੀ। ਉਹ ਕਿਤੇ ਪੁੱਜ ਵੀ ਜਾਂਦੇ ਤਾਂ ਉਨ੍ਹਾਂ ਦੀ ਕੋਈ ਸੁਣਵਾਈ ਨਾ ਹੁੰਦੀ। ਦੋ ਚਾਰ ਸਾਲ ਹੱਥ ਪੈਰ

ਮਾਰਦੇ, ਤੇ ਫੇਰ ਇਕ ਦਿਨ "ਦਾਗ਼" ਹਜ਼ਰਤ ਦੇ ਮੁਸ਼ਾਇਰੇ ਵਿਚ ਰੋ ਰੋ ਕੇ ਗ਼ਜ਼ਲ ਸੁਣਾਉਂਦੇ—

"ਫ਼ਾਨੀ" ਹਮ ਤੋ ਜੀਤੇ ਜੀ ਵੁਹ ਮਅੱਯਤ ਹੈਂ ਬੇ-ਗੋਰੋ ਕਫ਼ਨ
ਗ਼ੁਰਬਤ ਜਿਸ ਕੋ ਰਾਸ ਨਾ ਆਈ ਔਰ ਵਤਨ ਭੀ ਛੂਟ ਗਿਆ।

ਇਸ ਤਰ੍ਹਾਂ ਕਈ ਸ਼ਾਇਰਾਂ ਉਪਰ ਸਖ਼ਤੀ ਵਰਤੀ ਤੇ ਕੁਝ ਮੌਕੇ ਦੀ ਨਜ਼ਾਕਤ ਦੇਖਦੇ ਹੋਏ ਇਹ ਕਹਿੰਦੇ ਨੱਸ ਗਏ ਕਿ ਸ਼ਾਇਰਾਂ ਵਾਸਤੇ ਹਰ ਥਾਂ ਧਰਤੀ ਸਖ਼ਤ ਤੇ ਅੰਬਰ ਦੂਰ ਹੁੰਦਾ ਹੈ।

ਵਾਹਿਦ ਹੁਸੈਨ ਸਪੋਟੇ ਹੇਠਾਂ ਕੁਰਸੀ 'ਤੇ ਬੈਠਾ ਪਤਾ ਨਹੀਂ ਕੀ ਕੀ ਸੋਚੀ ਜਾ ਰਿਹਾ ਸੀ। ਬੱਸ ਗ਼ਜ਼ਲ ਤਿਆਰ ਹੋਣ ਦੀ ਦੇਰ ਸੀ। ਤੁਰੰਤ ਬੈਤੁਲ ਗ਼ਜ਼ਲ ਦੇ ਵੱਡੇ ਹਾਲ ਨੂੰ ਝਾੜਨਾ ਪੂੰਝਣਾ ਸ਼ੁਰੂ ਕਰ ਦਿੱਤਾ ਜਾਂਦਾ। ਕੁਰਸੀਆਂ ਹਟਾ ਕੇ ਸਫ਼ੇਦ ਚਾਨਣੀ ਦਾ ਫ਼ਰਸ਼ ਹੁੰਦਾ। ਵਿਚਕਾਰ ਜਨਾਬ ਪ੍ਰਧਾਨ ਸਾਹਿਬ ਦਾ ਆਸਨ ਵਿਛਦਾ। ਇਕ ਵੱਡਾ ਸਾਰਾ ਸ਼ਮ੍ਹਾਦਾਨ ਜਾਂ ਛੱਤ ਉਪਰ ਲੱਗੇ ਫਾਨੂਸ ਜਗ ਪੈਂਦੇ। ਅਗਰਬੱਤੀਆਂ ਜਲਾਈਆਂ ਜਾਂਦੀਆਂ। ਚਾਂਦੀ ਦੀਆਂ ਥਾਲੀਆਂ ਵਿਚ ਚਾਂਦੀ ਦੇ ਵਰਕਾਂ ਵਾਲੀਆ ਪਾਨ ਗਲੋਰੀਆਂ, ਚਾਂਦੀ ਦੇ ਉਗਾਲਦਾਨ, ਵਧੀਆ ਕਿਸਮ ਦੀ ਚਾਹ, ਮਠਿਆਈ, ਬਿਸਕੁਟ ਤੇ ਨਮਕੀਨ ਬਦਾਮ।

ਬੈਤੁਲ ਗ਼ਜ਼ਲ ਦੀਆਂ ਅਲਮਾਰੀਆਂ ਵਿਚ ਰੱਖੀਆਂ ਪਾਂਡੂਲਿਪੀਆਂ, ਦੁਰਲਭ ਕਲਮੀ ਨੁਸਖ਼ੇ ਤੇ ਪੁਸਤਕਾਂ ਵਿਚ ਲੁਕੀਆਂ ਕਿਰਲੀਆਂ ਤੇ ਬੀਂਡਿਆਂ ਨੂੰ ਉਸ ਰਾਤ ਬੜੀ ਬੇਆਰਾਮੀ ਨਾਲ ਇਧਰ ਉਧਰ ਲੁਕਣਾ ਪੈਂਦਾ। ਦਾਦ ਦੀਆਂ ਬੇਸੁਰੀਆਂ ਆਵਾਜ਼ਾਂ ਨਾਲ ਉਨ੍ਹਾਂ ਦੀ ਨੀਂਦਰ ਹਰਾਮ ਹੋ ਜਾਂਦੀ। ਬਲਕਿ ਇਕ ਕਿਰਲੀ (ਛਿਪਕਲੀ) ਨੂੰ ਤਾਂ ਜ਼ਿਦ ਸੀ ਕਿ ਜਦ ਵੀ ਵਾਹਿਦ ਹੁਸੈਨ ਦੇ ਕਿਸੇ ਫੜਕਦੇ ਹੋਏ ਸ਼ਿਅਰ ਉਤੇ "ਵਾਹ ਵਾਹ" ਦਾ ਰੌਲਾ ਪੈਂਦਾ ਤਾਂ ਉਹ ਚੀਕ ਕੇ ਆਖਦੀ, ਚਿਹ-ਚਿਹ, ਚਿਹ।"

ਤੇ ਸਵੇਰੇ ਉਠ ਕੇ ਉਹ ਡੰਡਾ ਫੜੀ ਛਿਪਕਲੀਆਂ ਮਾਰਨ ਪਹੁੰਚ ਜਾਂਦਾ ਸੀ।

ਅੱਧ ਸੁਲਗਿਆ ਪਾਇਪ ਅੱਗੇ ਰੱਖਿਆ ਹੋਇਆ ਸੀ ਤੇ ਉਹ ਅਸਮਾਨ ਵਲ ਦੇਖ ਕੇ ਗੁਣਗੁਣਾ ਰਿਹਾ ਸੀ—

ਅਬ ਮੈਂ ਹੂ ਔਰ ਮਾਤਮ ਯਕ ਸ਼ਹਿਰ-ਇ-ਆਰਜ਼ੂ

ਮਾਤਮ-ਇ ਯਕ ਸ਼ਹਿਰੇ-ਆਰਜ਼ੂ! ਹਾਏ ਹਾਏ! ਇਹ ਗ਼ਾਲਿਬ ਵੀ ਕੀ ਕੀ ਕਹਿ ਗਿਆ!

ਉਸ ਨੇ ਆਪਣੀ ਅੱਧ ਲਿਖੀ ਗ਼ਜ਼ਲ ਚੁੱਕ ਕੇ ਪਰ੍ਹਾਂ ਸੁੱਟੀ ਤੇ ਪਾਇਪ ਮੂੰਹ ਵਿਚੋਂ ਕੱਢ ਕੇ ਆਪਣੇ ਆਲੇ ਦੁਆਲੇ ਦੀ ਦੁਨੀਆ ਨੂੰ ਪਛਾਨਣ ਲੱਗਾ।

ਦਲਾਨ ਵਿਚ ਖੇਡਦੀ ਖੇਡਦੀ ਚਾਂਦ ਦਾ ਜੀ ਅਚਾਨਕ ਉਕਤਾ ਗਿਆ। ਇਸ ਲਈ ਉਹਨੇ ਨਾਰਾਇਣਾ ਤੇ ਸਲੀਮ ਨੂੰ ਭਜਾਉਣਾ ਚਾਹਿਆ। ਉਹ ਸਦਾ ਖੇਡ ਨੂੰ ਵਿਚਕਾਰ ਛੱਡ ਦਿੰਦੀ ਸੀ। ਪਰ ਨਾਰਾਇਣਾ ਖੇਡ ਸਮਾਪਤ ਕਰਨ 'ਤੇ ਰਾਜ਼ੀ ਨਾ

ਹੋਇਆ ਕਿਉਂਕਿ ਹੁਣ ਚਾਂਦ ਦੀ ਚੋਰ ਬਣਨ ਦੀ ਵਾਰੀ ਸੀ।

"ਕਹਿ ਜੁ ਦਿੱਤਾ, ਹੁਣ ਅਸੀਂ ਨਹੀਂ ਖੇਡਦੇ।" ਉਹ ਆਪਣੇ ਕੱਟੇ ਹੋਏ ਖੁੱਲ੍ਹੇ ਵਾਲਾਂ ਨੂੰ ਸਮੇਟ ਕੇ ਦੁਬਾਰਾ ਰਿਬਨ ਬੰਨ੍ਹਣ ਲੱਗੀ। ਉਹਦੇ ਵਾਲ ਉੱਕੇ ਹੀ ਸੁਨਹਿਰੇ ਸਨ ਤੇ ਇਸ ਵੇਲੇ ਉਹਦੀਆਂ ਗੁਲਾਬੀ ਤਮਤਮਾਉਂਦੀਆਂ ਗੱਲ੍ਹਾਂ ਉਪਰ ਐਂਝ ਦਮਕ ਰਹੇ ਸਨ ਕਿ ਤੇਰਾਂ ਚੌਦਾਂ ਸਾਲਾਂ ਦਾ ਨਾਰਾਇਣਾ ਪਤਾ ਨਹੀਂ ਕਿਹੜੇ ਜਜ਼ਬੇ ਅਧੀਨ ਉਹਦੇ ਕੋਲ ਆਇਆ ਤੇ ਉਹਦੀ ਗਲ੍ਹ 'ਤੇ ਦੰਦੀ ਵੱਢ ਦਿੱਤੀ।

"ਊਈ ਅੱਲ੍ਹਾ! ਬਦਮਾਸ਼, ਬੇਸ਼ਰਮ।" ਉਹ ਇੰਨੇ ਜ਼ੋਰ ਨਾਲ ਬੋਲੀ ਕਿ ਡਰਦਾ ਮਾਰਿਆ ਨਾਰਾਇਣਾ ਖਿੜਕੀ ਪਿੱਛੇ ਜਾ ਲੁਕਿਆ।

"ਕੀ ਹੋਇਆ? ਕੀ ਹੋਇਆ?" ਸਾਰਾ ਘਰ ਦੌੜ ਪਿਆ।

"ਨਾਰਾਇਣਾ ਬੜਾ ਬਦਮਾਸ਼ ਚੋਟਾ ਏ, ਛਛੋਰਾ—।" ਉਹ ਹੱਸ ਹੱਸ ਕੇ ਟਹਿਕਣ ਲੱਗੀ।

"ਹੱਥ ਤੋੜ ਸੁੱਟਾਂਗੀ ਇਸ ਧਮੇੜੂ ਦੀ ਔਲਾਦ ਦੇ।"

"ਤੁਸੀਂ ਹੁਣ ਵੱਡੇ ਹੋ ਗਏ ਓ ਚਾਂਦ ਪਾਸ਼ਾ, ਸਿਆਣੇ ਮੁੰਡਿਆਂ ਵਿਚ ਨਾ ਖੇਡੋ।" ਲੰਗੜੀ ਫੂਪੋ ਨੇ ਸਮਝਾਇਆ।

ਇਹ ਸੁਣ ਕੇ ਖਿੜਕੀ ਓਹਲੇ ਲੁਕੇ ਨਾਰਾਇਣਾ ਨੇ ਸਿਰ ਚੁੱਕਿਆ ਤੇ ਚਾਂਦ ਦਾ ਮੂੰਹ ਚਿੜਾਇਆ। ਚਾਂਦ ਫੇਰ ਹੱਸੀ ਤੇ ਉਸ ਨੂੰ ਮਾਰਨ ਲਈ ਮਗਰ ਨੱਸੀ।

"ਇਹ ਦੱਸ ਨਾਰਾਇਣਾ ਨੇ ਕੀ ਕੀਤਾ ਸੀ।" ਦੁਲਹਨ ਮੁਮਾਨੀ ਨੇ ਪੁੱਛਿਆ ਤਾਂ ਉਹ ਸ਼ਰਮਾ ਗਈ। ਦੁਲਹਨ ਮੁਮਾਨੀ ਨਾਲ ਉਹਦੀ ਚੰਗੀ ਬਣਦੀ ਸੀ। ਉਨ੍ਹਾਂ ਨੂੰ ਹੀ ਰਿਝਾਉਣ ਲਈ ਉਹ ਇੱਡੀਆਂ ਸੁੰਦਰ ਫ਼ਰਾਕਾਂ ਪਹਿਨ ਕੇ ਰੋਜ਼ ਸ਼ਾਮ ਨੂੰ ਨਾਨਾ ਹਜ਼ਰਤ ਦੇ ਘਰ ਆ ਜਾਂਦੀ ਸੀ। ਰਾਸ਼ਦ ਮਾਮਾ ਤੇ ਦੁਲਹਨ ਮੁਮਾਨੀ ਉਹਨੂੰ ਹਰ ਥਾਂ ਆਪਣੇ ਨਾਲ ਲੈ ਜਾਂਦੇ ਸਨ।

"ਛੀ।" ਉਸ ਨੇ ਦੋਹਾਂ ਹੱਥਾਂ ਵਿਚ ਆਪਣਾ ਮੂੰਹ ਲੁਕਾ ਲਿਆ। ਇਹ ਨਖਰਾ ਉਹਨੇ ਲੀਲਾ ਚੈਟਨਸ ਤੋਂ ਸਿਖਿਆ ਸੀ। ਉਹ ਬਹੁਤ ਵੱਡੇ ਦਾਦੇ ਦੀ ਪੋਤ੍ਰੀ ਸੀ। ਬੜੇ ਕਾਬਲ ਪਿਤਾ ਦੀ ਧੀ ਹੈ ਤੇ ਅਤੀ ਸੁੰਦਰ ਹੈ। ਇਸ ਲਈ ਉਹਨੇ ਤਾਂ ਖ਼ਾਨਦਾਨ ਦੀਆਂ ਪੁਰਾਤਨ ਪ੍ਰੰਪਰਾਵਾਂ ਤੋਂ ਹਟ ਕੇ ਤੁਰਨਾ ਹੈ। ਉਹਨੇ ਲਲਚਾਈਆਂ ਹੋਈਆਂ ਨਜ਼ਰਾਂ ਨੂੰ ਠੈਂਗਾ ਵਿਖਾਉਣਾ ਹੈ। ਕਿਤਾਬ ਪੜ੍ਹਦੀ ਪੜ੍ਹਦੀ ਅਚਾਨਕ ਉਹ ਹਵਾ ਵਿਚ ਉੱਡਣ ਲੱਗਦੀ। ਇਕ ਅਸ਼ੋਕ ਕੁਮਾਰ ਦੀ ਸ਼ਕਲ ਵਰਗਾ ਸ਼ਹਿਜ਼ਾਦਾ ਉਸ ਨੂੰ ਆਪਣੇ ਘੋੜੇ ਉਪਰ ਬਿਠਾਲ ਕੇ ਲੈ ਜਾਂਦਾ।

ਜਦੋਂ ਰਾਸ਼ਦ ਮਾਮਾ ਗੋਰੀ ਦੁਲਹਨ ਮੁਮਾਨੀ ਨੂੰ ਵਿਆਹ ਕੇ ਲਿਆਇਆ ਤੇ ਉਹ ਦੋਵੇਂ ਸਾਰੀ ਦੁਨੀਆਂ ਤੋਂ ਬੇਖ਼ਬਰ ਦਿਨ ਰਾਤ ਚੋਚਲਿਆਂ ਵਿਚ ਮਗਨ ਰਹਿੰਦੇ ਸਨ ਤਾਂ ਚਾਂਦ ਲੁਕ ਲੁਕ ਕੇ ਉਨ੍ਹਾਂ ਦੀਆਂ ਹਰਕਤਾਂ ਵੇਖਦੀ ਸੀ। ਤਦ ਅਚਾਨਕ ਉਸ ਨੂੰ ਵੀ ਵਿਆਹ ਦਾ ਸ਼ੌਕ ਫੁੱਟਿਆ ਸੀ। ਪਰ ਇਕ ਦੁਖਦਾਈ ਘਟਨਾ ਨੇ ਉਸ ਨੂੰ ਵਿਆਹ ਨਾਲ ਘ੍ਰਿਣਾ ਕਰਵਾ ਦਿੱਤੀ। ਹੋਇਆ ਇਉਂ ਕਿ ਬਤੂਲ ਮਾਸੀ ਦਾ ਉਹ ਰੰਗ ਰੰਗੀਲਾ, ਛੈਲ ਛਬੀਲਾ ਸ਼ਹਿਜ਼ਾਦਿਆਂ ਜਿਹੇ ਕੱਪੜੇ ਪਹਿਨਣ ਵਾਲਾ ਦੁਲ੍ਹਾ

ਉਸ ਨੂੰ ਮਨੋਂ ਚਿਤੋਂ ਪਸੰਦ ਆ ਗਿਆ ਸੀ। ਜੱਦ ਕਦੀ ਉਹ ਬਤੂਲ ਮਾਸੀ ਦੇ ਨਾਲ ਆਉਂਦਾ ਸੀ ਤਾਂ ਉਹ ਕਿਸੇ ਨਾ ਕਿਸੇ ਪੱਜ ਉਹਦੇ ਆਲੇ ਦੁਆਲੇ ਘੁੰਮਦੀ ਰਹਿੰਦੀ ਸੀ। ਇਥੋਂ ਤੀਕ ਕਿ ਜਦ ਉਹ ਬਤੂਲ ਮਾਸੀ ਦੇ ਕਮਰੇ ਵਿਚ ਪਹੁੰਚ ਜਾਂਦਾ ਤਾਂ ਲੰਗੜੀ ਫੂਪੋ ਕਿਸੇ ਨਾ ਕਿਸੇ ਬਹਾਨੇ ਉਹਨੂੰ ਉਥੋਂ ਜ਼ਬਰਦਸਤੀ ਬੁਲਾ ਲੈਂਦੀ ਸੀ।

ਪਰ ਇਕ ਦਿਨ ਲੰਗੜੀ ਫੂਪੋ ਦਾ ਉਹ ਰਿਸ਼ਤੇਦਾਰ ਸੰਸਾਰ ਦਾ ਆਵਾਰਾ ਤੇ ਛਟਿਆ ਹੋਇਆ ਸ਼ੇਖੂ ਮੀਆਂ ਆਣ ਧਮਕਿਆ। ਸਦਾ ਵਾਂਗ ਬਤੂਲ ਮਾਸੀ ਉਹਦੇ ਨਾਲ ਖ਼ੂਬ ਹਾਸਾ ਠੱਠਾ ਕਰਦੀ ਟਹੀ। ਸ਼ੇਖੂ ਮੀਆਂ ਹਰ ਵੇਲੇ ਤਾੜੀ ਦੇ ਨਸ਼ੇ ਵਿਚ ਧੁੱਤ ਰਹਿੰਦਾ ਸੀ ਤੇ ਬੇਹੱਦ ਗੱਪਾਂ ਮਾਰਦਾ ਸੀ। ਇਸ ਲਈ ਘਰ ਦੇ ਬੱਚੇ ਤੇ ਵੱਡੇ ਉਹਨੂੰ ਝੱਟ ਘੇਰ ਕੇ ਬਹਿ ਜਾਂਦੇ। ਕੋਈ ਉਹਦਾ ਵਿਆਹ ਕਰਾਉਣ ਦਾ ਇਕਰਾਰ ਕਰਕੇ ਪੈਸੇ ਐਂਠ ਲੈਂਦਾ। ਕੋਈ ਤਾੜੀ ਦੇ ਭੁਲੇਖੇ ਮਿੱਟੀ ਦਾ ਤੇਲ ਪਿਲਾ ਦਿੰਦਾ ਸੀ। ਪਰ ਉਸ ਦਿਨ ਸ਼ੇਖੂ ਮੀਆਂ ਗਿਆ ਤਾਂ ਬਤੂਲ ਦੇ ਦੂਲ੍ਹੇ ਹਮਾਯੂੰ ਨੇ ਸਾਰਾ ਘਰ ਸਿਰ 'ਤੇ ਚੁੱਕ ਲਿਆ ਕਿ ਬਤੂਲ ਸ਼ੇਖੂ ਮੀਆਂ ਦੇ ਸਾਹਮਣੇ ਹੱਥ ਮੂੰਹ ਖੋਹਲੀ ਹਾਸਾ ਠੱਠਾ ਕਿਉਂ ਕਰ ਰਹੀ ਸੀ। ਅੱਗੋਂ ਨੂੰ ਉਹ ਕਦੀ ਸ਼ੇਖੂ ਮੀਆਂ ਦੇ ਸਾਹਮਣੇ ਨਹੀਂ ਆਵੇਗੀ। ਉਸ ਦਿਨ ਤੋਂ ਚਾਂਦ ਨੂੰ ਹਮਾਯੂੰ ਨਾਲ ਘ੍ਰਿਣਾ ਹੋ ਗਈ। ਬਲਕਿ ਉਹਨੇ ਵਿਆਹ ਦੇ ਇਸ ਘਿਨਾਉਣੇ ਪੱਖ ਉਪਰ ਵੀ ਲਾਹਨਤ ਪਾਈ ਤੇ ਕਦੀ ਵੀ ਵਿਆਹ ਨਾ ਕਰਨ ਦਾ ਪੱਕਾ ਇਰਾਦਾ ਬਣਾ ਲਿਆ। ਹੁਣ ਉਹ ਹਮਾਯੂੰ ਨੂੰ ਬਤੂਲ ਦੇ ਸਾਹਮਣੇ "ਬਤੂਲ ਮਾਸੀ ਦਾ ਮਰਦ" ਤੇ ਪਿੱਠ ਪਿੱਛੇ "ਦਲਿੱਦਰ" ਆਖਦੀ ਸੀ।

ਕਿਉਂਕਿ ਕਿਸੇ ਦੀ ਗੱਲ ਸੁਣਨੀ ਉਹਦੇ ਸੁਭਾ ਵਿਚ ਨਹੀਂ ਸੀ। ਬਸ਼ੀਰ ਬੇਗਮ ਕਦੀ ਉਹਦੇ ਵਾਸਤੇ ਆਪਣੀ ਪਸੰਦ ਕਾਰਨ ਉਹਦਾ ਕਲੀਦਾਰ ਕੁਰਤਾ ਸੀ ਦਿੰਦੀ ਸੀ, ਪਰ ਉਹ ਕਦੀ ਨਾ ਪਾਉਂਦੀ। ਇਸ ਦੇ ਬਾਵਜੂਦ ਵੀ ਉਹ ਸਭ ਦੀਆਂ ਅੱਖਾਂ ਦਾ ਤਾਰਾ ਸੀ। ਦਾਦਾ ਆਪਣੇ ਦੋਸਤਾਂ ਨੂੰ ਉਸ ਕੋਲੋਂ ਅੰਗਰੇਜ਼ੀ ਕਵਿਤਾਵਾਂ ਤੇ ਫਿਲਮੀ ਗੀਤ ਸੁਣਵਾਉਂਦਾ ਸੀ। ਪੱਪਾ ਦੇ ਨਾਲ ਉਹ ਸਵਿਮਿੰਗ ਪੂਲ ਤੇ ਰਾਈਡਿੰਗ ਕਲੱਬ ਜਾਂਦੀ ਸੀ। ਸ਼ਾਮ ਨੂੰ ਸ਼ਾਮਲਾ ਦੇਵੀ ਦੇ ਘਰ ਕਲਾਸੀਕਲ ਮਿਊਜ਼ਕ ਸਿਖਣ ਜਾਂਦੀ ਤੇ ਕਾਨਵੈਂਟ ਵਿਚ ਕੋਈ ਸਮਾਰੋਹ ਹੁੰਦਾ ਤਾਂ ਸ਼ੀਸ਼ਿਆਂ ਵਾਲਾ ਚੋਲੀ ਲਹਿੰਗਾ ਪਹਿਨ ਕੇ, ਬਾਹਾਂ ਵਿਚ ਰੰਗੀਨ ਚੂੜੀਆਂ ਪਾ ਕੇ ਉਹ ਨਿੱਕੀ ਜਿਹੀ ਬੰਜਾਰਨ ਬਣ ਕੇ ਸਟੇਜ ਉਤੇ ਡਾਨਸ ਕਰਦੀ—

ਗੰਗੀ ਗਾਓਂ ਕੋ ਜਾਤੀ, ਗੰਗੀ ਸ਼ਾਮ ਕੋ ਆਤੀ।
ਤਹਿਸੀਲਦਾਰ ਕਾ ਡੇਰਾ, ਬੜੇ ਗਾਓਂ ਕਾ ਫੇਰਾ।
ਗੰਗੀ ਸਾਹਿਬ ਕਾ ਡਰ, ਗੰਗੀ ਚੋਰੋਂ ਕਾ ਡਰ।

ਇਸ ਵੇਲੇ ਵੀ ਉਹ ਉਕਤਾ ਦੇਣ ਵਾਲੀ ਬੇਕਾਰੀ ਤੋਂ ਘਬਰਾ ਕੇ ਵਰਾਂਡੇ ਦੀਆਂ ਕੁਰਸੀਆਂ ਉਪਰ ਲਿਟਣ ਲੱਗੀ।

ਸਪੋਟੇ ਦੇ ਦਰਖਤ ਹੇਠਾਂ ਇਕੱਲਾ ਬੈਠਾ ਨਾਨਾ ਹਜ਼ਰਤ ਕਿਸੇ ਡੂੰਘੀ ਸੋਚ ਵਿਚ ਡੁੱਬਿਆ ਹੋਇਆ ਸੀ। ਨਾਨਾ ਹਜ਼ਰਤ ਦੀ ਸ਼ਾਇਰੀ ਚਾਂਦ ਨੂੰ ਬਹੁਤ ਪਸੰਦ ਸੀ। ਜਿਸ ਵੇਲੇ ਆਪਣੀ ਗਰਜਦਾਰ ਆਵਾਜ਼ ਵਿਚ ਹੱਥ ਲਹਿਰਾ ਕੇ ਭਵਾਂ ਤਾਣ ਕੇ

ਸ਼ਿਅਰ ਸੁਣਾਂਦੇ ਸਨ, ਤਾਂ ਬਾਗ਼ ਵਿਚ ਬੈਠੀਆਂ ਚਿੜੀਆਂ ਫੁਰ ਕਰਕੇ ਉੱਡ ਜਾਂਦੀਆਂ ਸਨ। ਚਾਂਦ ਨੂੰ ਇਸ ਵੇਲੇ ਗੁੰਮ ਸੁੰਮ ਬੈਠੇ ਨਾਨਾ ਹਜ਼ਰਤ ਦਾ ਚਿਹਰਾ ਦੇਖ ਕੇ ਸਕੂਲ ਦਾ ਇਕ ਡਰਾਮਾ ਚੇਤੇ ਆ ਰਿਹਾ ਸੀ। ਜਿਸ ਵਿਚ ਕਿੰਗਲੀਅਰ ਬਿਲਕੁਲ ਨਾਨੇ ਜਿਹਾ ਸੀ। ਇਸੇ ਤਰ੍ਹਾਂ ਮੋਟਾ, ਗੋਰਾ ਚਿੱਟਾ, ਜ਼ਰਾ ਕੁ ਸਫ਼ੇਦ ਤੇ ਕਾਲੀ ਦਾੜ੍ਹੀ, ਤੇ ਨਾਲੇ ਇਸੇ ਤਰ੍ਹਾਂ ਉਦਾਸ ਉਦਾਸ, ਗੁਆਚਾ ਗੁਆਚਾ—ਕੋਮਲਤਾ, ਉਡੀਕ ਤੇ ਪਿਆਸ ਵਿਚ ਡੁੱਬਿਆ ਚਿਹਰਾ—ਸ਼ਾਇਦ ਸਾਰੇ ਹੀ ਮਨੁੱਖ ਬੁੱਢਾਪੇ ਤੀਕ ਪੁੱਜਦੇ ਪਤਾ ਨਹੀਂ ਕੀ ਕੀ ਗੁਆ ਬੈਠਦੇ ਹਨ ? ਪਤਾ ਨਹੀਂ ਕਿਸ ਸ਼ੈਅ ਦੀ ਉਡੀਕ ਕਰੀ ਜਾਂਦੇ ਹਨ ? ਪਤਾ ਨਹੀਂ ਕਿਹਨੂੰ ਕਿਹਨੂੰ ਬੁਲਾਉਂਦੇ ਹਨ ?

ਨਾਨਾ ਹਜ਼ਰਤ ਚਾਂਦ ਨੂੰ ਬਹੁਤ ਚਾਹੁੰਦਾ ਸੀ। ਨਾਸ਼ਤੇ ਵੇਲੇ ਅੰਡਾ ਖਾਣ ਲੱਗਦਾ ਤਾਂ ਉਹਦੀ ਸਫ਼ੇਦੀ ਚਾਂਦ ਨੂੰ ਦੇ ਦਿੰਦਾ ਸੀ। ਆਪਣੀਆਂ ਸਾਰੀਆਂ ਮਿੱਠੀਆਂ ਮਾਜੂਨਾਂ ਤੇ ਟਾਨਕਾਂ ਵਿਚ ਉਸ ਨੂੰ ਜ਼ਰੂਰ ਭਾਗੀ ਬਣਾਉਂਦਾ। ਬਾਗ਼ ਵਿਚ ਟਹਿਲ ਰਿਹਾ ਹੋਵੇ ਤੇ ਚਾਂਦ ਜ਼ਿਦ ਕਰੇ ਤਾਂ ਕਦੀ ਕਦਾਈਂ ਇਕ ਅੱਧ ਨਾਰੰਗੀ ਤੋੜ ਕੇ ਉਹ ਇਸ ਨੂੰ ਦੇ ਦਿੰਦਾ, ਹਾਲਾਂਕਿ ਇਸ ਤਰ੍ਹਾਂ ਵੇਲੇ ਕੁਵੇਲੇ ਫਲ ਤੋੜਨ ਦੇ ਉਹ ਸਖਤ ਵਿਰੁੱਧ ਸੀ।

ਪਰ ਰੰਗ ਬਰੰਗੇ ਫੁੱਲਾਂ ਨੂੰ ਛੋਹਣ ਦੀ ਆਗਿਆ ਕਿਸੇ ਤਰ੍ਹਾਂ ਨਾ ਮਿਲਦੀ। ਕਿੰਨੇ ਗ਼ਜ਼ਬ ਦੇ ਫੁੱਲ ਖਿੜਦੇ ਸਨ ਐਵਾਨ-ਇ-ਗ਼ਜ਼ਲ ਵਿਚ। ਐਂਞ ਜਾਪਦਾ ਜਿਵੇਂ ਕਿਸੇ ਨੇ ਟੋਕਰਿਆਂ ਨਾਲ ਲਿਆ ਕੇ ਰੰਗ ਬਰੰਗੇ ਫੁੱਲਾਂ ਦੇ ਢੇਰ ਲਾ ਦਿੱਤੇ ਹੋਣ। ਨਾਨਾ ਹਜ਼ਰਤ ਸਵੇਰ ਸ਼ਾਮ ਇਨ੍ਹਾਂ ਫੁੱਲਾਂ ਵਿਚ ਟਹਿਲਦਾ। ਇਕ ਇਕ ਟਹਿਣੀ ਦੀ ਨੋਕ ਪਲਕ ਠੀਕ ਕਰਦਾ ਅਤੇ ਬੜੇ ਸਬਰ ਸੰਤੋਖ ਨਾਲ ਇਨ੍ਹਾਂ ਦੇ ਮੁਰਝਾ ਜਾਣ ਨੂੰ ਦੇਖਦਾ ਹੁੰਦਾ ਸੀ। ਇਸ ਦੇ ਉਲਟ ਚਾਂਦ ਦੇ ਦਾਦਕਿਆਂ ਵਿਚ ਦਰਖਤਾਂ ਨੂੰ ਛੱਡ, ਕੋਈ ਬੰਦਿਆਂ ਦਾ ਵੀ ਵਾਲੀ ਵਾਰਸ ਨਹੀਂ ਸੀ। ਸਾਰੇ ਘਰ ਵਿਚ ਹੜਬੋਂਗ ਮੱਚੀ ਰਹਿੰਦੀ ਸੀ। ਸਾਰਾ ਕੰਮ ਨੌਕਰਾਂ ਦੇ ਸਪੁਰਦ ਸੀ! ਇਸ ਲਈ ਕੋਈ ਕੰਮ ਢੰਗ ਦਾ ਨਾ ਹੁੰਦਾ। ਚਾਦ ਦੀਆਂ ਭੂਆ ਤੇ ਚਾਚੀਆਂ ਤਾਂ ਦਿਨ ਰਾਤ ਮੇਕਅੱਪ ਵਿਚ ਰੁੱਝੀਆਂ ਕਲੱਬਾਂ ਤੇ ਪਾਰਟੀਆਂ ਵਿਚ ਮਗਨ ਰਹਿੰਦੀਆਂ, ਬੱਚੇ ਆਪਣੀਆਂ ਆਇਆਂ ਦੇ ਕੁੱਛੜ ਚੀਕਦੇ ਰਹਿੰਦੇ। ਚਾਂਦ ਆਪਣੇ ਦਾਦੇ ਦੇ ਸਿਰ 'ਤੇ ਚੜ੍ਹ ਕੇ ਨੱਚਦੀ ਸੀ। ਉਥੇ ਸ਼ੋਰ ਮਚਾਉਣ, ਸ਼ਰਾਰਤਾਂ ਕਰਨ ਤੇ ਨੱਚਣ 'ਤੇ ਕੋਈ ਪਾਬੰਦੀ ਨਹੀਂ ਸੀ, ਕਿਉਂਕਿ ਉਸ ਦੇ ਡੈਡੀ ਆਪ ਵੀ ਦਿਨ ਰਾਤ ਦੋਸਤਾਂ ਨਾਲ ਸ਼ਰਾਬ ਪੀਂਦੇ ਤੇ ਜ਼ੋਰ ਜ਼ੋਰ ਨਾਲ ਬੋਲ ਬੁਲਾਰਾ ਕਰਦੇ ਸਨ। ਇਹ ਲੋਕ ਪਤਾ ਨਹੀਂ ਕਿਉਂ ਦੁਨੀਆ ਭਰ ਦੀਆਂ ਗੱਲਾਂ ਸੋਚਦੇ ਤੇ ਰੌਲਾ ਪਾਉਂਦੇ ਸਨ। ਚਾਂਦ ਦੇ ਪਿਤਾ ਦੇ ਸਾਰੇ ਦੋਸਤ ਐਸੇ ਈ ਸਨ, ਜੋ ਦੁਨੀਆ ਦੇ ਹਰ ਗ਼ਮ ਤੇ ਖੁਸ਼ੀ ਵਿਚ ਸ਼ਾਮਲ ਹੋਣ ਬਹਿ ਜਾਂਦੇ। ਚਾਂਦ ਕੁਝ ਚਿਰ ਲਈ ਉਥੇ ਜਾਂਦੀ ਤਾਂ ਪਾਲਿਟਿਕਸ, ਗਾਂਧੀ ਜੀ, ਸੋਸ਼ਲਿਜ਼ਮ ਤੇ ਫ਼ਾਸ਼ਿਜ਼ਮ ਦਾ ਨਾਂ ਸੁਣਦੀ ਸੁਣਦੀ ਬੋਰ ਹੋ ਜਾਂਦੀ। ਜਿਸ ਦਿਨ ਤੋਂ ਨਾਨਾ ਹਜ਼ਰਤ ਨੇ ਕਿਹਾ ਸੀ ਕਿ ਹੈਦਰ ਅਲੀ ਖਾਂ ਨੂੰ ਪੋਲੀਸ ਫੜ ਕੇ ਲੈ ਜਾਵੇਗੀ ਤਾਂ ਉਹ ਕਈ ਵਾਰ ਡੈਡੀ ਨੂੰ ਸਮਝਾ ਚੁੱਕੀ ਸੀ ਕਿ ਦੁਨੀਆ 'ਚ ਜੋ ਮਰਜ਼ੀ ਹੋਵੇ, ਤੁਸੀਂ ਕੀ ਲੈਣੈਂ ? ਤੁਸੀਂ ਕਿਉਂ ਇਨ੍ਹਾਂ ਕੰਮਾਂ ਵਿਚ ਹਿੱਸਾ ਲੈਂਦੇ ਓ ?

ਡੈਡੀ ਦੇ ਉਲਟ ਉਹਦੀ ਮਾਂ ਸੀ ਕਿ ਦੁਨੀਆ ਦੀ ਹਰ ਗੱਲ ਵਿਚ ਭਾਗ ਲੈਂਦੀ। ਬਸ਼ੀਰ ਬੇਗਮ ਨੂੰ ਜੀਵਨ ਨਾਲ ਬੇਹੱਦ ਪਿਆਰ ਸੀ। ਉਹ ਇਕ ਤੋਂ ਵੱਧ ਇਕ ਕੀਮਤੀ ਸਾੜ੍ਹੀ ਪਹਿਨਦੀ। ਤਰ੍ਹਾਂ ਤਰ੍ਹਾਂ ਦੇ ਕੱਪੜਿਆਂ ਦਾ ਗਹਿਣਿਆਂ ਨਾਲ ਮੈਚ ਮਿਲਾਉਂਦੀ। ਮਹਿੰਦੀ ਵੀ ਲਾਉਂਦੀ ਤੇ ਲਿਪਸਟਿਕ ਵੀ। ਦਿਨ ਰਾਤ ਸਹੇਲੀਆਂ ਵਿਚ ਘਿਰੀ ਰਹਿੰਦੀ ਤੇ ਹਾਸਾ ਠੱਠਾ ਹੁੰਦਾ ਰਹਿੰਦਾ। ਹੈਦਰ ਅਲੀ ਖਾਂ ਚਾਹੇ ਕਿਹੋ ਜਿਹੀਆਂ ਗੰਭੀਰ ਸਮੱਸਿਆਵਾਂ ਵਿਚ ਉਲਝਿਆ ਰਹੇ। ਉਹਦੇ ਕੋਲ ਆਉਂਦਾ ਤਾਂ ਉਹ ਨਵੀਆਂ ਵਹੁਟੀਆਂ ਜਿਹੇ ਨਖ਼ਰੇ ਵਿਖਾਲਦੀ। ਇਤਰ ਵਿਚ ਡੁੱਬੀ, ਫੁੱਲਾਂ ਲੱਦੀ। ਹਰ ਰਾਤ ਨੂੰ ਸੇਜ ਉਪਰ ਤਾਜ਼ੇ ਫੁੱਲ ਵਿਛਾਂਦੀ। ਹਰ ਰਾਤ ਨੂੰ ਉਹਦੇ ਲਈ ਫੁੱਲਾਂ ਦੇ ਗਜਰੇ ਜ਼ਰੂਰ ਆਉਂਦੇ।

"ਜਦੋਂ ਮੇਰੇ ਪੁੱਤਰ ਹੋਵੇਗਾ ਤੇ ਉਹਦੀ ਬਹੂ ਘਰ ਆ ਜਾਵੇਗੀ ਤਾਂ ਮੈਂ ਆਪਣਾ ਸ਼ਿੰਗਾਰ ਕਰਨਾ ਛੱਡ ਦੇਵਾਂਗੀ।" ਉਹ ਕਿਸੇ ਦੇ ਟੋਕਣ 'ਤੇ ਆਖਦੀ।

ਚਾਂਦ ਤੋਂ ਬਾਦ ਉਹਨੂੰ ਹੋਰ ਕੋਈ ਬੱਚਾ ਨਹੀਂ ਹੋਇਆ ਸੀ। ਇਸ ਲਈ ਉਹਦਾ ਬਹੁਤਾ ਸਮਾਂ ਔਲਾਦ ਲਈ ਦਵਾਈਆਂ ਖਾਣ ਤੇ ਤਬੀਤ ਗੰਡੇ ਕਰਾਉਣ ਵਿਚ ਲੰਘਦਾ ਸੀ। ਦੂਜੇ ਤੀਜੇ ਮਹੀਨੇ ਹੈਦਰ ਅਲੀ ਖਾਂ ਉਹਦੇ ਸਰਹਾਣੇ ਹੇਠੋਂ ਤਬੀਤ ਕੱਢ ਕੇ ਸੁੱਟਦਾ ਤੇ ਕਦੀ ਉਹ ਪਾਣੀ ਚੁੱਕ ਕੇ ਡੋਲ੍ਹ ਦਿੰਦਾ ਸੀ, ਜਿਸ ਵਿਚੋਂ ਲੋਬਾਨ ਦੀ ਖ਼ੁਸ਼ਬੂ ਆਉਂਦੀ ਸੀ।

ਅੱਜ ਵਾਹਿਦ ਹੁਸੈਨ ਦਾ ਇਕ ਪੁਰਾਣਾ ਦੋਸਤ ਆ ਗਿਆ ਸੀ ਦੂਲ੍ਹਾ ਨਵਾਬ। ਤੇ ਆਉਂਦਿਆਂ ਹੀ ਆਦਤ ਅਨੁਸਾਰ ਖਰਗੋਸ਼ ਵਾਂਗ ਬਾਗ਼ ਦੀ ਰਬਸ਼ ਤੋਂ ਇਕ ਟੁੱਟੀ ਹੋਈ ਇੱਟ ਚੁੱਕੀ ਤੇ ਉਹਦੇ ਉਪਰ ਗੋਡੇ ਖੜੇ ਕਰਕੇ ਬੈਠ ਗਿਆ। ਹਾਲਾਂਕਿ ਵਾਹਿਦ ਹੁਸੈਨ ਆਪ ਵੀ ਹੌਜ਼ ਦੀ ਮਣ 'ਤੇ ਚੜ੍ਹਿਆ ਬੈਠਾ ਸੀ। ਉਹ ਆਮ ਤੌਰ ਤੇ ਆਉਣ ਵਾਲੇ ਦੋਸਤਾਂ ਨਾਲ ਇਸੇ ਤਰ੍ਹਾਂ ਕਿਧਰੇ ਬੈਠ ਕੇ ਗੱਲਾਂ ਕਰਦੇ ਹੁੰਦੇ ਸੀ। ਦੂਲ੍ਹਾ ਨਵਾਬ ਦੀ ਪੁਰਾਣੀ ਹਮਰੂ ਦੀ ਸ਼ੇਰਵਾਨੀ ਵਿਚ ਯਾਕੂਤ ਦੇ ਬਟਨ ਲੱਗੇ ਹੋਏ ਸਨ। ਸੋਨੇ ਦੇ ਤਾਰਾਂ ਵਾਲੀ ਪੀਲੀ ਦਸਤਾਰ ਸੀ। ਮੁਗਲਈ ਪਜਾਮਾ ਤੇ ਸਫ਼ੇਦ ਗਲ੍ਹਮੁੱਛੇ (ਦਾੜ੍ਹੀ ਦੇ ਉਹ ਕਤਰਵੇਂ ਵਾਲ ਜੋ ਗੱਲ੍ਹਾਂ ਉਪਰ ਹੁੰਦੇ ਹਨ) ਜੋ ਗੱਲ ਕਰਨ ਵੇਲੇ ਥਰਥਰ ਕੰਬਦੇ ਸਨ। ਦੂਲ੍ਹਾ ਨਵਾਬ ਬਾਰੇ ਮਸ਼ਹੂਰ ਸੀ ਕਿ ਉਹ ਸੌਣ ਵੇਲੇ ਵੀ ਦਸਤਾਰ ਨਹੀਂ ਉਤਾਰਦਾ ਸੀ। ਲੰਗੜੀ ਫੂਪੋ ਆਖਦੀ ਹੁੰਦੀ ਸੀ ਕਿ ਦੂਲ੍ਹਾ ਨਵਾਬ ਦਾ ਸੰਬੰਧ ਪਾਏਗਾਹ (ਕਚਹਿਰੀ) ਵਾਲਿਆਂ ਨਾਲ ਸੀ ਤੇ ਇਨ੍ਹਾਂ ਦੀ ਪੋਲੀਸ ਵੀ ਅਲਗ ਸੀ। ਪਰ ਦੂਲ੍ਹਾ ਨਵਾਬ ਦੇ ਪਿਤਾ ਨੇ ਸਾਰੀ ਦੌਲਤ ਰੰਡੀਬਾਜ਼ੀ ਤੇ ਕੀਮੀਆ (ਰਸਾਇਣ) ਬਨਾਉਣ ਵਿਚ ਉਡਾ ਦਿੱਤੀ। ਹੁਣ ਦੂਲ੍ਹਾ ਨਵਾਬ ਆਪਣੇ ਸ਼ਰਾਬੀ, ਨਖੱਟੂ ਪੁੱਤਰਾਂ, ਵਿਧਵਾ ਧੀ ਤੇ ਉਹਦੇ ਅਣਗਿਣਤ ਬੱਚਿਆਂ ਸਮੇਤ ਢੰਡਾਰ ਹਵੇਲੀ ਵਿਚ ਪਿਆ ਰਹਿੰਦਾ ਸੀ। ਜੋ ਕੁਝ ਨਵਾਬ ਵਲੋਂ ਮਿਲਦਾ, ਉਸ 'ਤੇ ਗੁਜ਼ਰ ਕਰਦਾ। ਪਰ ਇਸ ਦੇ ਬਾਵਜੂਦ ਉਸ ਦੀ ਉਹੀ ਸ਼ਾਨ ਸੀ। ਉਹੀ ਜਾਹੋ-ਜਲਾਲ। ਲੋਕ ਆਖਦੇ ਸਨ ਕਿ ਦੂਲ੍ਹਾ ਨਵਾਬ ਦੀ ਹਵੇਲੀ ਵਿਚ ਖ਼ਿਦਮਤਗਾਰ ਤੇ ਲੌਂਡੀਆਂ ਬਾਂਦੀਆਂ ਨਹੀਂ

ਰਹੀਆਂ, ਪਰ ਉਹ ਵਾਰ ਵਾਰ ਗੁਲਸ਼ਨ ਤੇ ਗੁਲਬਦਨ ਨੂੰ ਹਾਕਾਂ ਮਾਰਦਾ ਤੇ ਫੇਰ ਆਪ ਹੀ ਆਪਣਾ ਹੁਕਮ ਮੰਨ ਕੇ ਉਹ ਕੰਮ ਕਰ ਲੈਂਦਾ ਸੀ।

ਉਹ ਸੱਤਰਾਂ ਪਝੱਤਰਾਂ ਦਾ ਹੋ ਗਿਆ ਸੀ, ਪਰ ਸ਼ਾਇਰੀ ਵਿਚ ਉਸ ਨੇ ਵਾਹਿਦ ਹੁਸੈਨ ਨੂੰ ਆਪਣਾ ਉਸਤਾਦ ਬਣਾਇਆ ਸੀ। ਖ਼ਾਲਿਸ ਦੱਕਨੀ ਭਾਸ਼ਾ ਵਿਚ ਸ਼ਿਅਰ ਕਹਿੰਦਾ ਸੀ, ਤੇ ਆਪਣੇ ਸ਼ਿਅਰ ਉਤੇ ਸਭ ਤੋਂ ਵੱਧ ਦਾਦ ਵੀ ਆਪ ਹੀ ਦਿੰਦਾ ਹੁੰਦਾ ਸੀ। ਵਾਹਿਦ ਹੁਸੈਨ ਆਖਦਾ ਕਿ ਉਹ ਪਰਲੇ ਦਰਜੇ ਦਾ ਅਹਿਮਕ ਹੈ ਤੇ ਸ਼ਿਅਰਾਂ ਦਾ ਵਜ਼ਨ ਛੱਡੋ, ਕਾਫ਼ੀਏ ਤੀਕ ਸਹੀ ਨਹੀਂ ਮਿਲਾ ਸਕਦਾ। ਪਰ ਉਹਦੇ ਦੋ ਫ਼ਾਇਦੇ ਸਨ, ਇਕ ਤਾਂ ਇਹ ਕਿ ਆਪਣੀ ਤਾਜ਼ਾ ਗ਼ਜ਼ਲ ਸੁਨਾਉਣ ਲਈ ਉਹ ਸਭ ਨਾਲੋਂ ਢੁਕਵਾਂ ਬੰਦਾ ਸੀ। ਦੂਜਾ ਇਹ ਕਿ ਮਨਸੂਬੇ ਬਨਾਉਣ ਤੇ ਨਵੀਆਂ ਨਵੀਆਂ ਚੀਜ਼ਾਂ ਦੀ ਤਿਜਾਰਤ ਦੇ ਸੁਪਨੇ ਦੇਖਣ ਵਿਚ ਉਹ ਵਾਹਿਦ ਹੁਸੈਨ ਨਾਲੋਂ ਬਹੁਤ ਅੱਗੇ ਸੀ।

ਜਦ ਤੋਂ ਜਗੀਰਾਂ ਤੇ ਪਦਵੀਆਂ ਨੂੰ ਘੁਣ ਲੱਗਣਾ ਸ਼ੁਰੂ ਹੋ ਗਿਆ ਸੀ, ਦੂਲ੍ਹਾ ਨਵਾਬ ਨੇ ਵਪਾਰ ਕਰਨ ਦਾ ਮਨ ਬਣਾ ਲਿਆ ਸੀ। ਵਿਸ਼ੇਸ਼ ਕਰਕੇ ਦੇਸੀ ਵਸਤਾਂ ਤੋਂ ਦੁਨੀਆ ਨੂੰ ਜਾਣੂੰ ਕਰਾਉਣ ਦੇ ਜਤਨ ਵਿਚ ਉਹ ਹੁਣ ਤੀਕ ਪੰਜਾਹ ਹਜ਼ਾਰ ਰੁਪਏ ਗੁਆ ਚੁੱਕਿਆ ਸੀ। ਅੱਜ ਕੱਲ੍ਹ ਉਹ ਵਾਹਿਦ ਹੁਸੈਨ ਨਾਲ ਮਿਲ ਕੇ ਕੱਚੀ ਬਰਿਆਨੀ ਅਤੇ ਭੁੰਨੇ ਹੋਏ ਬੈਂਗਣ ਵਲਾਇਤ ਭੇਜਣ ਦੀ ਸਕੀਮ ਉਤੇ ਵਿਚਾਰ ਕਰ ਰਿਹਾ ਸੀ। ਅਜਿਹੀਆਂ ਅਛੂਤੀਆਂ ਸਕੀਮਾਂ ਉਪਰ ਉਹਦਾ ਪੁੱਤਰ ਰਾਸ਼ਦ ਕੋਈ ਰੁਚੀ ਨਹੀਂ ਲੈਂਦਾ ਸੀ। ਇਸ ਗੱਲ ਦਾ ਵਾਹਿਦ ਹੁਸੈਨ ਨੂੰ ਬੜਾ ਦੁੱਖ ਸੀ।

"ਓ ਭਾਈ ਜਾਨ, ਆਪਾਂ ਤਾਂ ਹੁਣ ਬੁੱਢੇ ਹੋ ਗਏ ਆਂ, ਪਰ ਸਾਡੇ ਤਜਰਬੇਕਾਰ ਦਿਮਾਗ਼ ਦਾ ਲਾਭ ਉਠਾ ਕੇ ਨੌਜਵਾਨ ਕੁਝ ਕਰਨਾ ਈ ਨਹੀਂ ਚਾਹੁੰਦੇ ਨਾ।"

"ਕੀ ਦੱਸੀਏ ਹਜ਼ਰਤ, ਮੇਰਾ ਸਾਹਿਬਜ਼ਾਦਾ ਵੀ ਅਜਿਹਾ ਹੀ ਪਾਜ਼ੀ ਬਣ ਗਿਆ।"

ਦੂਲ੍ਹਾ ਨਵਾਬ ਪ੍ਰੋੜ੍ਹਤਾ ਕਰਨ ਲੱਗਾ, "ਮੈਂ ਕਹਿੰਦਾ ਹਾਂ ਕਿ ਅਸੀਂ ਸੋਚ ਕਰਾਂਗੇ। ਤੁਹਾਡੇ ਰਾਸ਼ਦ ਨਵਾਬ ਦਾ ਸਿਰਫ਼ ਇੰਨਾ ਕੰਮ ਹੈ ਕਿ ਆਪਣੀ ਪੜ੍ਹਾਈ ਨਾਲ ਉਹ ਕੋਈ ਅਜਿਹਾ ਢੰਗ ਕੱਢੇ ਕਿ ਬਰਿਆਨੀ ਵਲਾਇਤ ਪਹੁੰਚਣ ਤੀਕ ਗਰਮ ਰਹੇ।"

"ਉਹ ਕਿਹੜੀ ਮੁਸ਼ਕਲ ਗੱਲ ਏ?" ਵਾਹਿਦ ਹੁਸੈਨ ਨੇ ਕੋਲੋਂ ਇਕ ਨਿੰਬੂ ਦਾ ਪੱਤਾ ਤੋੜ ਕੇ ਮਸਲਿਆ ਤੇ ਫੇਰ ਉਸ ਨੂੰ ਸੁੰਘਣ ਲੱਗਾ।

"ਓ ਜੀ, ਫ਼ਰਾਊਨ ਦੇ ਜ਼ਮਾਨੇ ਦੀਆਂ ਲਾਸ਼ਾਂ ਅੱਜ ਤਕ ਰੱਖੀਆਂ ਸਨ, ਉਵੇਂ ਹੀ ਪਈਆਂ ਹਨ; ਤਾਂ ਕੀ ਪੰਦਰਾਂ ਵੀਹ ਦਿਨ ਬਰਿਆਨੀ ਗਰਮ ਨਹੀਂ ਰਹਿ ਸਕਦੀ?"

"ਪਰ ਮੇਰਾ ਸਾਹਿਬਜ਼ਾਦਾ ਤਾਂ ਇੰਜਨੀਅਰੀ ਪੜ੍ਹ ਕੇ ਦੀਨ ਦੁਨੀਆ ਤੋਂ ਗਿਆ। ਹਾਲਾਂਕਿ ਵਪਾਰ ਅੱਲ੍ਹਾ ਮੀਆਂ ਨੇ ਮੁਸਲਮਾਨਾਂ ਵਾਸਤੇ ਹਲਾਲ ਦੱਸਿਆ ਹੈ। ਘਰ ਬੈਠਿਆਂ ਹਜ਼ਾਰਾਂ ਰੁਪਏ ਦੀ ਆਮਦਨੀ ਹੋਣ ਲੱਗੇਗੀ।"

"ਭੁੱਜੇ ਬੈਂਗਣਾਂ ਦੀ ਇਕ ਤਰਕੀਬ ਮੇਰੇ ਕੋਲ ਅਜਿਹੀ ਹੈ ਕਿ ਤੁਹਾਡੇ ਵਲਾਇਤ ਵਾਲੇ ਉਂਗਲਾਂ ਚੱਟਣਗੇ।" ਦੂਲ੍ਹਾ ਨਵਾਬ ਉਹ ਤਰਕੀਬ ਆਪਣੀ ਜੇਬ ਵਿਚੋਂ ਕੱਢਣ ਲੱਗਾ।

''ਫ਼ਰਜ਼ ਕਰੋ, ਇਕ ਸੇਰ ਬਰਿਆਨੀ ਉਪਰ ਡੇਢ ਰੁਪਿਆ ਖ਼ਰਚ ਹੁੰਦਾ ਹੋਵੇ ਤੇ ਸਾਡੀ ਕੰਪਨੀ ਉਸ ਉਪਰ ਇਕ ਰੁਪਿਆ ਮੁਨਾਫ਼ਾ ਲੈਂਦੀ ਹੈ ਤੇ ਜੇ ਰੋਜ਼ਾਨਾ ਇਕ ਹਜ਼ਾਰ ਡੱਬੇ ਵਿਕਣ ਲੱਗਣ ਤਾਂ ਮੁਨਾਫ਼ਾ ਕਿੰਨਾ ਹੋਇਆ ?''

ਵਾਹਿਦ ਹੁਸੈਨ ਹੌਜ਼ ਦੀ ਮਣ ਤੋਂ ਹੇਠਾਂ ਉਤਰ ਕੇ ਪੈਰਾਂ ਭਾਰ ਬਹਿ ਗਿਆ ਤੇ ਸੁਰਖ਼ ਲੋਰਮ ਉਤੇ ਉਂਗਲਾਂ ਨਾਲ ਹਿਸਾਬ ਕਿਤਾਬ ਕਰਨ ਲੱਗਾ ।

ਆਮਦਨੀ ਦੇ ਨਾਂ ਤੇ ਦੂਲ੍ਹਾ ਨਵਾਬ ਨੇ ਆਲੇ ਦੁਆਲੇ ਕਿਸੇ ਨੂੰ ਨਾ ਦੇਖ ਕੇ ਸੰਤੋਖ ਦਾ ਸਾਹ ਲਿਆ ।

''ਦੇਖੀਂ ਵਾਹਿਦ ਨਵਾਬ, ਸਾਡੀ ਇਸ ਸਕੀਮ ਨੂੰ ਕੋਈ ਨਾ ਕੋਈ ਚਾਲੂ ਬੰਦਾ ਲੈ ਉੱਡੇਗਾ ।''

ਹੁਣ ਜੋ ਚਾਂਦ ਨੇ ਖਿੜਕੀ ਖੋਲ੍ਹ ਕੇ ਬਾਗ਼ ਵਲ ਦੇਖਿਆ ਤਾਂ ਨਾਨਾ ਜੀ ਨਿੰਬੂ ਦੇ ਬੂਟੇ ਦੀ ਮੰਡੇਰ ਉਤੇ ਨਜ਼ਰ ਆਏ । ਪਰ ਪਤਾ ਨਹੀਂ ਕਿਉਂ ਇਸ ਸਮੇਂ ਚਾਂਦ ਨੂੰ ਦੋਹਾਂ ਹੱਥਾਂ ਵਿਚ ਸਿਰ ਫੜੀ ਇੱਟ ਉਪਰ ਬੈਠੇ ਦੂਲ੍ਹਾ ਨਵਾਬ ਬੜੇ ਮਸਖਰੇ ਜਿਹੇ ਜਾਪਦੇ ਸਨ । ਨਾਨਾ ਹਜ਼ਰਤ ਗ਼ਜ਼ਲ ਸੁਨਾਉਣ ਦੇ ਲੋਰ ਵਿਚ ਇਹ ਵੀ ਭੁੱਲ ਗਏ ਸਨ ਕਿ ਦੂਲ੍ਹਾ ਨਵਾਬ ਵਾਸਤੇ ਇਕ ਕੁਰਸੀ ਹੀ ਮੰਗਾ ਲੈਣ । ਮਜਬੂਰਨ ਚੰਦ ਆਪ ਹੀ ਇਕ ਕੁਰਸੀ ਨਵਾਬ ਵਾਸਤੇ ਲੈ ਗਈ ।

''ਸ਼ਾਬਾਸ਼, ਜਿਊਂਦੀ ਰਹਿ ਬੇਟੀ । ਇਹ ਬਸ਼ੀਰ ਬੇਗਮ ਦੀ ਧੀ ਏ ?''

ਦੂਲ੍ਹਾ ਨਵਾਬ ਛੇਤੀ ਨਾਲ ਟੱਪ ਕੇ ਕੁਰਸੀ ਉਪਰ ਵੀ ਉਵੇਂ ਹੀ ਪੈਰਾਂ ਭਾਰ ਬੈਠ ਗਿਆ ਜਿਵੇਂ ਅਜੇ ਵੀ ਇੱਟ ਉਪਰ ਈ ਬੈਠਾ ਹੋਵੇ ।

''ਮਾਸ਼ਾ ਅੱਲ੍ਹਾ, ਬਿਲਕੁਲ ਆਪਣੀ ਮਾਤਾ ਜਿਹੀ ਹੀ ਸੁੰਦਰ ਹੈ ।''

''ਸਲਾਮ ਕੀਤਾ ਦਾਦਾ ਹਜ਼ਰਤ ਨੂੰ ?'' ਵਾਹਿਦ ਹੁਸੈਨ ਨੇ ਚਾਂਦ ਨੂੰ ਘੂਰਿਆ ।

ਉਹ ਬੌਂਦਲ ਗਈ—ਲਓ, ਹੁਣ ਇਸ ਦੂਲ੍ਹਾ ਨਵਾਬ ਜਿਹੇ ਖਰਗੋਸ਼ਾਂ ਨੂੰ ਵੀ ਸਲਾਮ ਕਰਦੀ ਫਿਰਾਂਗੀ !

''ਹਾਂ ਹਾਂ, ਕੀਤਾ ਸੀ ।'' ਗੱਲ ਨੂੰ ਟਾਲਣ ਲਈ ਦੂਲ੍ਹਾ ਨਵਾਬ ਸਾਫ਼ ਝੂਠ ਬੋਲ ਗਿਆ ।

''ਨਹੀਂ ਕੀਤਾ ।'' ਉਸ ਨੇ ਝੱਟ ਸਫਾਈ ਪੇਸ਼ ਕੀਤੀ ।

''ਹੈਂ ਹੈਂ ਹੈਂ ।'' ਦੂਲ੍ਹਾ ਨਵਾਬ ਬੌਂਦਲਿਆ ਹੋਇਆ ਹੱਸਣ ਲੱਗਾ ।

''ਖ਼ੈਰ, ਤਾਂ ਮੈਂ ਕਹਿ ਰਿਹਾ ਸੀ''—ਵਾਹਿਦ ਹੁਸੈਨ ਨੇ ਪਾਇਪ ਮੂੰਹ ਵਿਚੋਂ ਕੱਢ ਕੇ ਦੁਬਾਰਾ ਗੱਲ ਦਾ ਤੰਤ ਜੋੜਿਆ ।

''ਕਿ ਖ਼ੂਬਸੂਰਤ ਔਰਤਾਂ ਤਾਂ ਅੱਲ੍ਹਾ ਮੀਆਂ ਨੇ ਸਾਡਾ ਦਿਲ ਬਹਿਲਾਉਣ ਨੂੰ ਬਣਾਈਆਂ ਹਨ, ਪਰ ਹਜ਼ਰਤ, ਅੱਲ੍ਹਾ ਮੀਆਂ ਨੇ ਔਰਤ ਨੂੰ ਜ਼ਬਾਨ ਤੇ ਦਿਮਾਗ਼ ਦੇ ਕੇ ਉਹਦੀ ਅੱਧੀ ਸੁੰਦਰਤਾ ਘਟਾ ਦਿੱਤੀ ਹੈ ।''

ਗੱਲ ਪਤਾ ਨਹੀਂ ਕਿਵੇਂ ਬਰਿਆਨੀ ਤੋਂ ਹੁੰਦੀ ਹੋਈ ਔਰਤ ਦੀ ਸੁੰਦਰਤਾ ਵਲ ਆ ਨਿਕਲੀ ਸੀ । ''ਜੀ ਹਾਂ, ਜੀ ਹਾਂ । ਔਰਤ ਤਾਂ ਅੱਲ੍ਹਾ ਮੀਆਂ ਨੇ ਆਦਮੀ ਦਾ ਦਿਲ ਪਰਚਾਉਣ ਨੂੰ ਹੀ ਪੈਦਾ ਕੀਤੀ ਸੀ ? ਇਸੇ ਲਈ ਤਾਂ ਗ਼ਜ਼ਲ ਦੇ ਅਰਥ ਵੀ

ਔਰਤਾਂ ਨਾਲ ਗੱਲਾਂ ਕਰਨ ਦੇ ਹਨ।" ਦੂਲ੍ਹਾ ਨਵਾਬ ਆਪਣੀ ਗੱਲ ਉਤੇ ਆਪ ਹੀ ਆਪਣੇ ਗੋਡਿਆਂ 'ਤੇ ਹੱਥ ਮਾਰ ਮਾਰ ਕੇ ਹੱਸਣ ਲੱਗਾ।

"ਤਾਂ...ਤਾਂ ਨਾਨਾ ਹਜ਼ਰਤ ਔਰਤਾਂ ਗੂੰਗੀਆਂ ਹੋਈਆਂ ?" ਚਾਂਦ ਨੇ ਘਬਰਾ ਕੇ ਨਾਨੇ ਕੋਲੋਂ ਪੁੱਛਿਆ।

"ਹਾ ਹਾ ਹਾ—ਹੋ ਹੋ ਹੋ।" ਦੂਲ੍ਹਾ ਨਵਾਬ ਫੇਰ ਚਾਂਦ ਦੀ ਗੱਲ ਉਤੇ ਹੱਸ ਪਿਆ।

"ਵੇਖਿਆ ਹਜ਼ਰਤ, ਤੁਹਾਡੀ ਦੋਹਤ੍ਰੀ ਅੰਗਰੇਜ਼ੀ ਪੜ੍ਹ ਰਹੀ ਹੈ—ਕੀ ਪੁੱਛਦੀ ਏ ਬੋਲ ਕੇ ?"

"ਇਸ ਲਈ ਕਹਿੰਦੇ ਹਨ ਕਿ ਬਹੂ-ਬੇਟੀਆਂ ਸਾਹਮਣੇ ਸ਼ਾਇਰੀ ਨਹੀਂ ਕਰਨੀ ਚਾਹੀਦੀ। ਤਦ ਹੀ ਤਾਂ ਹਵੇਲੀਆਂ ਵਿਚ ਮਰਦਾਨੇ ਤੇ ਜ਼ਨਾਨ ਖਾਨੇ ਬਣਾਏ ਗਏ ਨੇ ਨਾ ?"

"ਹੋ ਹੋ ਹੋ।" ਵਾਹਿਦ ਹੁਸੈਨ ਵੀ ਉਹਦੀ ਗੱਲ ਉਤੇ ਬੜੇ ਹੀ ਓਪਰੇਪਨ ਨਾਲ ਹੱਸਿਆ। ਉਹਨੂੰ ਦਿਲ ਖੋਲ੍ਹ ਕੇ ਹੱਸਣਾ ਕਦੀ ਨਹੀਂ ਆਇਆ ਸੀ, ਕਿਉਂਕਿ ਸਾਰੀ ਉਮਰ ਤਸੀਲਦਾਰੀ ਕਰਦਾ ਰਿਹਾ, ਜਿਸ ਵਿਚ ਹੱਸਣ ਦੀ ਬਿਲਕੁਲ ਲੋੜ ਨਹੀਂ ਪੈਂਦੀ। ਜਾਂ ਸਿਗਾਰ ਪੀ ਪੀ ਕੇ ਸ਼ਾਇਰੀ ਕਰਦਾ ਰਿਹਾ। ਅਜਿਹੇ ਵੇਲੇ ਕਿਸੇ ਬੱਚੇ ਦੀ ਸ਼ਰਾਰਤ ਉਤੇ ਤ੍ਰਭਕਿਆ ਤਾਂ ਹੱਸਣ ਦੀ ਥਾਂ ਉਹ ਕਲਮੂੰਹਾ ਬੁੱਝੜ ਜਾਪਿਆ।

ਭਾਵੇਂ ਸ਼ਹਿਰ ਦੇ ਸਾਰੇ ਸਾਹਿਤਕ ਲੋਕ ਜਾਣਦੇ ਸਨ ਕਿ ਨਵਾਬ ਵਾਹਿਦ ਹੁਸੈਨ, ਜਿਸ ਦਾ ਤਖ਼ੱਲਸ (ਉਪਨਾਮ) "ਵਾਹਿਦ" ਹੈ, ਖਾਂਦਾ ਪੀਂਦਾ ਹੈਦਰਾਬਾਦ ਵਿਚ ਵੱਸਦਾ ਸ਼ਾਇਰ ਹੈ, ਪਰ ਕਦੀ ਕਿਸੇ ਨੇ ਉਹਨੂੰ ਮੁਸ਼ਾਇਰੇ ਦੀ ਪ੍ਰਧਾਨਗੀ ਨਹੀਂ ਦਿੱਤੀ ਸੀ।

ਹਾਂ, ਜ਼ਿਲ੍ਹੇ ਵਿਚ ਜਦੋਂ ਕੋਈ ਅਰਧ ਸਰਕਾਰੀ ਸਮਾਗਮ ਹੁੰਦਾ, ਤਦ ਮੁਸ਼ਾਇਰਾ ਵੀ ਜ਼ਰੂਰ ਹੁੰਦਾ, ਉਦੋਂ ਉਸ ਦੀ ਪ੍ਰਧਾਨਗੀ ਵਾਹਿਦ ਹੁਸੈਨ ਆਪ ਹੀ ਸੰਭਾਲ ਲੈਂਦਾ ਸੀ। ਅਜਿਹੇ ਮੌਕੇ ਉਪਰ ਉਹ ਆਮ ਤੌਰ 'ਤੇ ਚਾਰ ਪੰਜ ਗ਼ਜ਼ਲਾਂ ਸਰੋਤਿਆਂ ਦੇ ਕੰਨਾਂ ਵਿਚ ਪਾ ਕੇ ਹੀ ਦਮ ਲੈਂਦਾ ਸੀ। ਕਿਹਦੀ ਮਜਾਲ ਸੀ ਕਿ ਸੁਣਨ ਤੋਂ ਇਨਕਾਰ ਕਰਦਾ ?

"ਕੀ ਸਲਾਰੂ ਦਵਾ ਲੈ ਆਇਆ ?" ਵਾਹਿਦ ਹੁਸੈਨ ਵਾਰ ਵਾਰ ਉਠ ਕੇ ਪੁਛਦਾ।

"ਇਸ ਵੇਲੇ ਨਾਹੱਕ ਭੇਜਿਆ ਉਹਨੂੰ ਬਾਜ਼ਾਰ—। ਨਜ਼ਾਮ ਦੀ ਸਵਾਰੀ ਦੱਕਨ ਦੀ ਮਾਤਾ ਨੂੰ ਸਲਾਮ ਕਰਨ ਜਾਂਦੀ ਹੈ। ਇਸ ਵੇਲੇ ਸਾਰੀਆਂ ਸੜਕਾਂ ਬੰਦ ਹੋ ਜਾਂਦੀਆਂ ਹਨ।"

ਰਜ਼ੀਆ ਨੇ ਸਲਾਰੂ ਦੇ ਪੱਖ ਵਿਚ ਆਖਿਆ। ਕਿਉਂਕਿ ਉਹ ਜਾਣਦੀ ਸੀ ਕਿ ਅੱਜ ਉਹਦੇ ਸੌਹਰੇ ਦਾ ਪਾਰਾ ਬਹੁਤ ਚੜ੍ਹਿਆ ਹੋਇਆ ਹੈ ਤੇ ਕਿਸੇ ਨਾ ਕਿਸੇ ਨੌਕਰ

ਦੀ ਅੱਜ ਸ਼ਾਮਤ ਆਈ ਕਿ ਆਈ।

"ਬਿਲਕੁਲ ਗ਼ਲਤ। ਅੱਜ ਜੁਮਾ ਹੈ। ਅੱਜ ਨਿਜ਼ਾਮ "ਆਮ ਬਾਗ਼" ਗਏ ਹੋਣਗੇ, ਇਸ ਵੇਲੇ ਨਮਾਜ਼ ਪੜ੍ਹਨ।"

"ਤਾਂ ਫੇਰ ਬੇਗਮ ਸਾਹਿਬ ਦਵਾਈਆਂ ਦੀ ਦੁਕਾਨ ਵਿਚ ਚਲੀ ਗਈ ਹੋਵੇਗੀ।" ਰਜ਼ੀਆ ਨੇ ਸਲਾਰੂ ਲਈ ਦੂਜਾ ਬਚਾਓ ਕੀਤਾ।

ਬੇਗਮ ਸਾਹਿਬ, ਸਾਰਾ ਦਿਨ ਬਾਜ਼ਾਰਾਂ ਤੇ ਸੜਕਾਂ ਉਪਰ ਪਰਦੇ ਵਾਲੀ ਕਾਰ ਵਿਚ ਘੁੰਮਦੀ ਫਿਰਦੀ, ਜਿਥੇ ਚਾਹੁੰਦੀ ਕਾਰ ਰੋਕ ਲੈਂਦੀ, ਜਿਸ ਖੁਆਰੇ ਵਾਲੇ ਨੂੰ ਜੀਅ ਕਰਦਾ ਲੁੱਟ ਲੈਂਦੀ, ਜਿਸ ਦੁਕਾਨ ਅੰਦਰ ਵੜ ਜਾਂਦੀ, ਮਨਚਾਹੀਆਂ ਚੀਜ਼ਾਂ ਲੈ ਜਾਂਦੀ। ਇਹ ਸਾਰਾ ਕੁਝ ਗ਼ੈਰ-ਕਾਨੂੰਨੀ ਉਹ ਨਿਜ਼ਾਮ ਨੂੰ ਜਲਾਉਣ ਲਈ ਕਰਦੀ ਸੀ। ਕਿਉਂਕਿ ਕਿੰਗ ਕੋਠੀ ਵਿਚ ਉਸ ਤੋਂ ਇਲਾਵਾ ਕੋਈ ਹੋਰ ਹੁਸੀਨਾ ਨਜ਼ਰੇ ਨਹੀਂ ਚੜ੍ਹੀ ਹੋਈ ਸੀ।

"ਤੁਹਾਡਾ ਵੱਸ ਚੱਲੇ ਦੁਲਹਨ ਬੇਗਮ, ਤਾਂ ਪੂਰੇ ਸ਼ਾਹੀ ਖ਼ਾਨਦਾਨ ਨੂੰ ਸਲਾਰੂ ਦੇ ਸਾਹਮਣੇ ਲਿਆ ਕੇ ਖੜਾ ਕਰ ਦਿਓ।" ਵਾਹਿਦ ਹੁਸੈਨ ਦੀ ਗੱਲ ਉਪਰ ਸਾਰੇ ਹੱਸ ਪਏ—ਅਖ਼ਬਾਰ ਪੜ੍ਹਦਾ ਰਾਸ਼ਦ, ਪਾਨ ਖਾਂਦੀ ਰਜ਼ੀਆ ਤੇ ਛਾਲੀਆ ਕੁਤਰਦੀ ਲੰਗੜੀ ਫੂਪੋ।

"ਚਲੋ ਇਹ ਚੰਗਾ ਹੋਇਆ ਕਿ ਉਜਾਲਾ ਬੇਗਮ ਨੂੰ ਔਲਾਦ ਮਿਲ ਗਈ।" ਲੰਗੜੀ ਫੂਪੋ ਨੇ ਗੱਲ ਬਦਲਣ ਲਈ ਪਹਿਲਾ ਸੋਗੀ ਬੋਲ ਉਛਾਲਿਆ।

ਵਾਹਿਦ ਹੁਸੈਨ ਨੇ ਪਾਇਪ ਥੱਲੇ ਰੱਖ ਦਿੱਤਾ ਤੇ ਬੜੇ ਸਬਰ ਨਾਲ ਗੌਹਰ ਬੇਗਮ ਨੂੰ ਦੇਖਣ ਲੱਗਾ।

ਉਜਾਲਾ ਬੇਗਮ ਕੁਝ ਕਰ ਲਵੇ, ਪਰ ਕਾਨੂੰਨ ਤਾਂ ਉਹਨੂੰ ਅਹਿਮਦ ਹੁਸੈਨ ਦਾ ਪੁੱਤਰ ਨਹੀਂ ਮੰਨੇਗਾ। ਕਿਉਂ ਰਾਸ਼ਦ ਮੀਆਂ?" ਉਹਨੇ ਬੜੀਆਂ ਆਸਵੰਦ ਨਜ਼ਰਾਂ ਨਾਲ ਰਾਸ਼ਦ ਵਲ ਤੱਕਿਆ। ਕੋਈ ਉਹਨੂੰ ਪੁੱਛਦਾ ਕਿ ਸਾਰੀ ਜ਼ਿੰਦਗੀ ਉਹਨੇ ਕੀ ਕੀਤਾ—ਤਾਂ ਉਹ ਰਾਸ਼ਦ ਨੂੰ ਪੇਸ਼ ਕਰ ਦਿੰਦਾ। ਦੂਜੇ ਜਾਗੀਰਦਾਰਾਂ ਨੂੰ ਦੇਖੋ, ਉਨ੍ਹਾਂ ਦੇ ਸੱਤ ਸੱਤ ਪੁੱਤਰ ਹਨ, ਤੇ ਨਿਖੱਟੂ ਬੈਠੇ ਜੁੱਤੀਆਂ ਚਟਖਾਉਂਦੇ ਫਿਰਦੇ ਹਨ। ਅਦਾਲਤਾਂ ਵਿਚ ਘਸੀਟੇ ਜਾਂਦੇ ਹਨ। ਇਸੇ ਸਿਉਂਕ ਖਾਧੀ ਜਾਇਦਾਦ ਦੀ ਆਸ ਵਿਚ ਜੀਵੀ ਜਾਂਦੇ ਹਨ। ਤੇ ਇਧਰ ਰਾਸ਼ਦ ਸੀ ਕਿ ਉਹਦੀ ਯੋਗਤਾ ਨੂੰ ਮੰਨਦਿਆਂ ਖ਼ੁਦ ਹਕੂਮਤ ਨੇ ਇੰਜਨੀਅਰੀ ਪੜ੍ਹਨ ਲਈ ਵਲਾਇਤ ਭੇਜਿਆ—ਪੂਰਾ ਉੱਚਾ—ਸ਼ਾਨਦਾਰ ਸੂਟ ਪਾਈ, ਆਪਣੀ ਛੋਟੀ ਜਿਹੀ ਕਾਰ ਵਿਚ ਘੁੰਮਦਾ ਹੈ। ਦੁਨੀਆ ਉਸ ਦੀ ਕਾਬਲੀਅਤ ਨੂੰ ਮੰਨਦੀ ਹੈ। ਉਸ ਨੇ ਹੈਦਰਾਬਾਦ ਵਿਚ ਐਸੀਆਂ ਐਸੀਆਂ ਸ਼ਾਨਦਾਰ ਇਮਾਰਤਾਂ ਬਣਵਾਈਆਂ ਕਿ ਸ਼ਹਿਰ ਜਗਮਗਾ ਉਠਿਆ। ਨਾਲੇ ਇੰਨੇ ਸਾਦੇ ਸੁਭਾਅ ਦਾ ਹੈ ਕਿ ਜਾਗੀਰਦਾਰਾਂ ਵਾਲੀ ਆਕੜ ਨੇੜੇ ਨਹੀਂ ਆਈ। ਸਿਆਣਾ ਇੰਨਾ ਕਿ ਸਦਾ ਦੂਰ ਤਕ ਦੀ ਗੱਲ ਸੋਚਦਾ ਸੀ। ਬਾਪ ਦਾ ਹਰ ਵੇਲੇ ਖ਼ਿਆਲ, ਮਾਂ ਦੀ ਦਿਲਦਾਰੀ ਉਹਦਾ ਫ਼ਰਜ਼ ਸੀ। ਰਿਸ਼ਤੇਦਾਰਾਂ ਤੇ ਸਕਿਆਂ ਵਿਚ ਹਰਮਨਪਿਆਰਾ ਤੇ ਪਤਨੀ ਦਾ ਪ੍ਰੇਮੀ।

ਉਹਦੀਆਂ ਇਨ੍ਹਾਂ ਹੀ ਖ਼ੂਬੀਆਂ ਕਾਰਨ ਵਾਹਿਦ ਹੁਸੈਨ ਨੇ ਉਹਦੇ ਵਾਸਤੇ ਜਾਗੀਰਦਾਰਾਂ ਦੀ ਬਜਾਏ ਰਜ਼ੀਆ ਲੱਭੀ। ਰਜ਼ੀਆ ਦੇ ਦਾਦੇ ਨੇ ਛੋਟੇ ਜਿਹੇ ਪੈਮਾਨੇ ਉਤੇ ਇਕ ਸਿਗਰਟ ਫੈਕਟਰੀ ਲਾਈ ਸੀ, ਜਿਹੜੀ ਦੇਖਦਿਆਂ ਹੀ ਦੇਖਦਿਆਂ ਲੱਖਾਂ ਰੁਪਏ ਦਾ ਸਾਮਾਨ ਬਨਾਉਣ ਲੱਗ ਪਈ। ਹੁਣ ਉਸ ਦਾ ਪਿਤਾ ਇਕ ਦਿਨ ਵਿਚ ਇੰਨਾ ਕਮਾਉਂਦਾ ਸੀ, ਜਿੰਨਾ ਇਕ ਕਚਹਿਰੀ ਵਾਲਾ ਜਾਗੀਰਦਾਰ ਇਕ ਮਹੀਨੇ ਵਿਚ ਵੀ ਨਹੀਂ ਕਮਾ ਸਕਦਾ। ਰਜ਼ੀਆ ਰਾਸ਼ਦ ਦੇ ਘਰ ਆਈ ਤਾਂ ਨਾਲ ਇਕ ਕਾਰ ਲਿਆਈ। ਇਕ ਬੰਗਲਾ, ਸੌ ਤੋਲੇ ਸੋਨਾ ਤੇ ਇਕ ਲੱਖ ਨਕਦ। ਹੁਣ ਅਜਿਹੀ ਬਹੂ ਨੂੰ ਵਾਹਿਦ ਹੁਸੈਨ ਸਿਰ ਮੱਥੇ ਉਪਰ ਨਾ ਬਿਠਾਲਦਾ, ਤਾਂ ਕੀ ਕਰਦਾ ?

ਅਹਿਮਦ ਹੁਸੈਨ ਦੇ ਵਾਰਿਸ ਦੇ ਜੰਮਣ 'ਤੇ ਵੀ ਰਾਸ਼ਦ ਵਾਰ ਵਾਰ ਇਹੋ ਈ ਆਖਦਾ, "ਇਸ ਗੱਲ ਤੇ ਸ਼ੋਰ ਨਾ ਮਚਾਓ ਇਸ ਵੇਲੇ ਬਾਵਾ। ਖ਼ੁਦਾ ਚਾਚਾ ਜੀ ਨੂੰ ਸਲਾਮਤ ਰੱਖੇ। ਉਨ੍ਹਾਂ ਤੋਂ ਬਾਦ ਨਿਪਟ ਲਵਾਂਗੇ ਉਜਾਲਾ ਚਾਚੀ ਨਾਲ।"

"ਸੁਣਿਆ ਏ ਉਜਾਲਾ ਭਾਬੀ ਬੱਚੇ ਨੂੰ ਮੌਲਵੀ ਬਣਾਵੇਗੀ। ਉਹਨੇ ਰਹਿਮਤ ਅਲੀ ਸ਼ਾਹ ਦੇ ਮਜ਼ਾਰ ਉਤੇ ਇਹੋ ਮੰਨਤ ਮੰਨੀ ਸੀ।"

"ਤਾਂ ਫੇਰ ਹੁਣ ਤੋਂ ਈ ਬੱਚੇ ਨੂੰ ਇਕ ਦਾੜ੍ਹੀ ਲਾ ਦੇਵੇ।" ਰਜ਼ੀਆ ਹੱਸਣ ਲੱਗੀ। ਰਜ਼ੀਆ ਲਖਪਤੀ ਬਾਪ ਦੀ ਬੇਟੀ ਸੀ। ਇਸ ਦੇ ਬਾਵਜੂਦ ਉਜਾਲਾ ਬੇਗਮ ਦੀ ਜਾਇਦਾਦ ਹੱਥੋਂ ਨਿਕਲ ਜਾਣ ਦਾ ਗ਼ਮ ਉਹਨੂੰ ਪਾਗ਼ਲ ਕਰੀ ਜਾਂਦਾ ਸੀ।

"ਪਹਿਲਾਂ ਤਾਂ ਹਰ ਸ਼ਰੀਫ਼ ਖ਼ਾਨਦਾਨ ਦੇ ਮਰਦ ਦਾੜ੍ਹੀ ਰੱਖਦੇ ਸਨ। ਸਾਡੇ ਟੱਬਰ ਵਿਚ ਵੀ ਸਭ ਨੇ ਦਾੜ੍ਹੀ ਰੱਖੀ। ਬੱਸ ਇਕ ਅਹਿਮਦੀਆਂ ਨੇ ਇਹ ਰੀਤ ਤੋੜੀ ਕਿ ਨਾ ਦਾੜ੍ਹੀ ਰੱਖੀ, ਨਾ ਸ਼ਾਇਰੀ ਕੀਤੀ।" ਗੌਹਰ ਫੂਪੋ ਨੇ ਕਿਹਾ।

"ਤੇ ਸਾਡੇ ਖ਼ਾਨਦਾਨ ਵਿਚ ਤਾਂ—।" ਵਾਹਿਦ ਹੁਸੈਨ ਦਵਾਈ ਦੀ ਉਡੀਕ ਭੁੱਲ ਗਿਆ ਤੇ ਉਠਿਆ।

"ਸਾਡੇ ਖ਼ਾਨਦਾਨ ਵਿਚ ਹਰ ਮਰਦ ਨੇ ਸ਼ਾਇਰੀ ਕੀਤੀ ਤੇ ਦਾੜ੍ਹੀ ਰੱਖੀ। ਸਾਡੇ ਦਾਦਾ ਹਜ਼ਰਤ ਸਵਰਗੀ, ਅੱਲ੍ਹਾ ਉਨ੍ਹਾਂ ਨੂੰ ਪਲ ਪਲ ਜੱਨਤ ਦੇਵੇ, ਬੜੇ ਹਰਮਨਪਿਆਰੇ ਬੰਦੇ ਸਨ। ਕਿਆ ਆਨ ਬਾਨ ਸੀ। ਮੈਨੂੰ ਕੱਲ੍ਹ ਵਾਂਗ ਯਾਦ ਹੈ।" ਉਹਨੇ ਖ਼ਿਲਾਅ ਵਿਚ ਦੂਰ ਤਕ ਘੂਰਦਿਆਂ ਕਿਹਾ।

ਦਾਦਾ ਹਜ਼ਰਤ ਸਦਾ ਬ੍ਰਿੱਛ-ਪ੍ਰਿੰਟ ਦੀ ਸ਼ੇਰਵਾਨੀ ਅਤੇ ਸੋਨੇ ਦੇ ਤਾਰਾਂ ਵਾਲੀ ਪੱਗ ਬੰਨ੍ਹਦੇ ਸਨ। ਸਵੇਰੇ ਜਦੋਂ ਜੰਗਲ ਪਾਣੀ ਜਾਂਦੇ ਤਾਂ ਪਹਿਲਾਂ ਉਥੇ ਹੁੱਕਾ ਭੇਜਦੇ। ਇਕ ਤਿਪਾਈ ਉਪਰ ਕਾਵਿ-ਸੰਚੀ ਤੇ ਕਲਮ ਦਵਾਤ ਰੱਖ ਜਾਂਦੇ ਸੀ। ਉਨ੍ਹਾਂ ਨੇ ਆਪਣੀਆਂ ਸਾਰੀਆਂ ਮਸ਼ਹੂਰ ਗ਼ਜ਼ਲਾਂ ਇਸੇ ਤਰ੍ਹਾਂ ਲਿਖੀਆਂ ਸਨ। ਸਿਰਫ਼ ਸਾਡੇ ਤਾਇਆ ਹਜਰਤ ਗੌਹਰ ਬੇਗਮ ਦੇ ਅੱਬਾ ਨੂੰ ਸ਼ਾਇਰੀ ਤੋਂ ਬੜੀ ਚਿੜ ਸੀ। ਆਖਦੇ ਸਨ, ਇਸ ਖ਼ਾਨਦਾਨ ਨੂੰ ਸ਼ਾਇਰੀ ਦੀ ਹਾਏ ਹਾਏ ਖਾ ਗਈ ਹੈ। ਨਹੂਸਤ ਦੀ ਪੋਟਲੀ ਹੈ। ਸਾਹਿਤਕਾਰਾਂ ਦੀ ਨਿਸ਼ਾਨੀ, ਸਾਰੀ ਉਮਰ ਦੀ ਦੌਲਤ, ਸ਼ਰਾਬ, ਰੰਡੀ ਤੇ ਮੁਸ਼ਾਇਰਿਆਂ ਵਿਚ ਰੁੜ੍ਹ ਜਾਂਦੀ ਹੈ।

"ਠੀਕ ਤਾਂ ਕਹਿੰਦੇ ਸੀ।" ਬੀਬੀ ਨੇ ਫੇਰ ਪਾਨਦਾਨ ਖੋਲ੍ਹ ਕੇ ਆਖਿਆ।

"ਸੱਚੀਂ, ਸਭ ਕੁਝ ਹੀ ਉੱਜੜ ਗਿਆ ਇਸ ਖ਼ਾਨਦਾਨ ਦਾ।" ਗੌਹਰ ਬੇਗਮ ਨੇ ਠੰਢਾ ਸਾਹ ਭਰਿਆ। ਰਾਸ਼ਦ ਤੇ ਰਜ਼ੀਆ ਬੜੇ ਧਿਆਨ ਨਾਲ ਇਹ ਗੱਲਾਂ ਸੁਣ ਰਹੇ ਸਨ।

"ਬੜੇ ਸਿਆਣੇ ਸੀ ਨਾਨਾ ਹਜ਼ਰਤ। ਦਾਦਾ ਜਾਨ ਖ਼ਾਨਦਾਨ ਵਿਚੋਂ ਕਿਸੇ ਉਤੇ ਇਤਬਾਰ ਕਰਦੇ ਸਨ ਤਾਂ ਕੇਵਲ ਉਨ੍ਹਾਂ ਉਤੇ।" ਗੌਹਰ ਬੇਗਮ ਆਪਣੇ ਅੱਬਾ ਦਾ ਨਾਂ ਸੁਣ ਕੇ ਹੰਝੂ ਪੂੰਝਣ ਲੱਗੀ।

ਵਾਹਿਦ ਹੁਸੈਨ ਦੇ ਚਿਹਰੇ ਉਪਰ ਇਸ ਵੇਲੇ ਯਾਦਾਂ ਦੇ ਬਹੁਤ ਸਾਰੇ ਦੀਵਿਆਂ ਦੀ ਚਾਨਣੀ ਹੋ ਰਹੀ ਸੀ।

"ਤੇ ਫੇਰ ਜਦੋਂ ਸਾੜ੍ਹਸਤੀ ਆਈ ਹੈ ਤਾਂ ਉਸ ਰਾਤ ਦਾਦਾ ਹਜ਼ਰਤ ਨੇ ਸ਼ਰਾਬ ਨੂੰ ਬਿਲਕੁਲ ਹੱਥ ਨਹੀਂ ਲਾਇਆ ਸੀ।"

"ਸਾੜ੍ਹਸਤੀ ?—ਕੇਹੀ ਸਾੜ੍ਹਸਤੀ ?" ਰਾਸ਼ਦ ਨੇ ਅਖ਼ਬਾਰ ਰੱਖ ਕੇ ਬੜੀ ਦਿਲਚਸਪੀ ਨਾਲ ਪੁੱਛਿਆ।

"ਅਸਲ ਵਿਚ ਅੰਗਰੇਜ਼ ਰੈਜ਼ੀਡੈਂਟ ਨਾਲ ਕਿਸੇ ਗੱਲ ਤੇ ਦਾਦਾ ਹਜ਼ਰਤ ਦੀ ਖਟਪਟ ਹੋ ਗਈ ਸੀ ਤੇ ਫੇਰ ਉਹ ਵਿਗੜਦੀ ਹੀ ਤੁਰੀ ਗਈ। ਅੰਗਰੇਜ਼ ਰੈਜ਼ੀਡੈਂਟ ਨੇ ਦੋਸ਼ ਲਾਇਆ ਕਿ ਦਾਦਾ ਹਜ਼ਰਤ ਦੇ ਘਰ ਡਿਉਢੀਆਂ ਦੀਆਂ ਔਰਤਾਂ ਉਪਰ ਬੜਾ ਜ਼ੁਲਮ ਜਬਰ ਹੁੰਦਾ ਹੈ। ਪੜਤਾਲ ਲਈ ਇਕ ਕਮਿਸ਼ਨ ਆਇਆ।"

"ਤਾਂ ਕੀ ਜ਼ੁਲਮ ਜਬਰ ਹੁੰਦਾ ਸੀ ?" ਰਾਸ਼ਦ ਨੇ ਪੁੱਛਿਆ।

"ਕੁਝ ਵੀ ਨਹੀਂ।" ਵਾਹਿਦ ਹੁਸੈਨ ਨੇ ਸਬਰ ਨਾਲ ਪਾਇਪ ਸੁਲਗਾਇਆ।

"ਉਦੋਂ ਰਿਵਾਜ ਸੀ ਕਿ ਸਾਰੇ ਹੀ ਨਵਾਬ ਦਿਲ ਪਰਚਾਉਣ ਲਈ ਖ਼ੂਬਸੂਰਤ ਕੁੜੀਆਂ ਨੂੰ ਮਹੱਲ ਵਿਚ ਸ਼ਾਮਲ ਕਰ ਲੈਂਦੇ ਸਨ। ਇਹ ਕੁੜੀਆਂ ਗ਼ਰੀਬ ਮਾਪਿਆਂ ਦੇ ਘਰੀਂ ਭੁੱਖੀਆਂ ਮਰਦੀਆਂ ਜਾਂ ਕਿਸੇ ਉਜੱਡ ਨਿਕੰਮੇ ਬੰਦੇ ਨਾਲ ਵਿਆਹੀਆਂ ਜਾਂਦੀਆਂ ਸ਼ਨ। ਪਰ ਮਹੱਲਾਂ ਵਿਚ ਉਨ੍ਹਾਂ ਨੂੰ ਸ਼ਾਨਦਾਰ ਘਰ ਮਿਲਦੇ, ਉਨ੍ਹਾਂ ਦੇ ਨਾਵਾਂ ਉਤੇ ਜਾਗੀਰਾਂ ਤੇ ਪਦਵੀਆਂ ਲੱਗ ਜਾਂਦੀਆਂ, ਉਨ੍ਹਾਂ ਦਾ ਭਵਿੱਖ ਉਜਲਾ ਹੋ ਜਾਂਦਾ ਸੀ।"

ਇਨ੍ਹਾਂ ਦੇ ਮਾਪੇ ਅਲਗ ਬਖ਼ਸ਼ੀਸ਼ਾਂ ਨਾਲ ਆਪਣਾ ਨਸੀਬ ਸੁਆਰ ਲੈਂਦੇ ਸਨ, ਪਰ ਤਾਂ ਵੀ ਦੁਨੀਆ ਦੇ ਅੱਗੇ ਰੋਂਦੇ ਫਿਰਦੇ ਕਿ ਉਨ੍ਹਾਂ ਦੀਆਂ ਕੁੜੀਆਂ ਨੂੰ ਨਵਾਬ ਲੋਕ ਜਬਰਦਸਤੀ ਚੁੱਕ ਲੈਂਦੇ ਹਨ।

"ਤਾਂ ਫੇਰ ਦਾਦਾ ਹਜ਼ਰਤ ਨੇ ਕੀ ਕੀਤਾ ?" ਰਾਸ਼ਦ ਨੇ ਪੁੱਛਿਆ।

ਰਾਸ਼ਦ ਨੇ ਅੱਜ ਇਕ ਜ਼ਰੂਰੀ ਮੀਟਿੰਗ ਵਿਚ ਜਾਣਾ ਸੀ। ਰਾਤ ਨੂੰ ਕਲੱਬ ਵਿਚ ਡਾਨਸ ਸੀ, ਪਰ ਇਸ ਵੇਲੇ ਪਿਤਾ ਕੋਲੋਂ ਪੁਰਾਣੀਆਂ ਗੱਲਾਂ ਸੁਣਨੀਆਂ ਬਹੁਤ ਚੰਗੀਆਂ ਲੱਗ ਰਹੀਆਂ ਸਨ।

"ਹਾਂ ਤਾਂ ਉਸ ਰਾਤ ਦਾਦਾ ਹਜ਼ਰਤ ਦੇ ਸਾਹਮਣੇ ਕਾਗ਼ਜ਼ ਫੈਲੇ ਹੋਏ ਸਨ ਤੇ ਅਜਿਹੇ ਸਮੇਂ ਕਿਸੇ ਨੂੰ ਉਨ੍ਹਾਂ ਲਾਗੇ ਜਾਣ ਦੀ ਆਗਿਆ ਨਹੀਂ ਹੁੰਦੀ ਸੀ, ਦਾਦੀ ਅੰਮਾਂ ਤਾਂ ਪਹਿਲਾਂ ਹੀ ਬੱਚਿਆਂ ਸਮੇਤ ਹਵੇਲੀ ਦੇ ਦੂਜੇ ਪਾਸੇ ਜਾ ਬਹਿੰਦੀ ਸੀ,

ਕਿਉਂਕਿ ਉਨ੍ਹਾਂ ਦਿਨਾਂ ਵਿਚ ਇਕ ਵੇਸਵਾ ਉਨ੍ਹਾਂ ਦੀ ਰਖੇਲ ਸੀ।

"ਮੈਂ ਉਹ ਦ੍ਰਿਸ਼ ਅਜੇ ਤੀਕ ਨਹੀਂ ਭੁਲਾ ਸਕਿਆ।"

ਵਾਹਿਦ ਹੁਸੈਨ ਆਖੀ ਜਾ ਰਿਹਾ ਸੀ, ਤੇ ਉਹਦੇ ਆਸ ਪਾਸ ਬੈਠੇ ਬੀਬੀ, ਗੌਹਰ ਬੇਗਮ, ਰਾਸ਼ਦ, ਰਜ਼ੀਆ ਐਂਝ ਅਹਿਲ ਬੈਠੇ ਹੋਏ ਸਨ, ਜਿਵੇਂ ਉਹ ਵਾਹਿਦ ਹੁਸੈਨ ਦੇ ਨਾਲ ਕਿਸੇ ਅਜਾਇਬਘਰ ਵਿਚ ਘੁੰਮ ਰਹੇ ਹੋਣ।

"ਪਾਰਵਤੀ ਦੇ ਨਾਲ ਅਸੀਂ ਸਾਰੇ ਚੁਪਹੀਆ ਗੱਡੀਆਂ 'ਤੇ ਲੱਦੇ ਬਾਗ਼ ਨੂੰ ਜਾ ਰਹੇ ਹਾਂ। ਇਕ ਸ਼ਕਰਮ (ਚੁਪਹੀਆ ਗੱਡੀ) ਵਿਚ ਤੋਸ਼ਾਖਾਨਾ, ਕਿਸੇ ਤੇ ਨੌਕਰ, ਕਿਸੇ ਉਪਰ ਸਾਮਾਨ। ਨਾਲ ਚਪੜਾਸੀ ਤੇ ਅਰਦਲੀ।"

"ਕੱਚੀਆਂ ਸੜਕਾਂ 'ਤੇ ਪਿੱਪਲ ਤੇ ਇਮਲੀ ਦੇ ਸੰਘਣੀ ਛਾਂ ਵਾਲੇ ਦਰਖਤ ਮਿਲਦੇ ਹਨ। ਆਲੇ ਦੁਆਲੇ ਚੌਲਾਂ ਦੇ ਖੇਤਾਂ ਦੀ ਮਖ਼ਮਲ ਵਿਛੀ ਹੋਈ ਹੈ—ਉਸ ਤੋਂ ਪਰ੍ਹੇ ਸੰਘਣਾ ਜੰਗਲ—ਸੁਰਖ਼ ਸੁਰਖ਼ ਪਹਾੜੀਆਂ 'ਤੇ ਨੀਲਾ ਆਸਮਾਨ, ਅਤੇ ਆਸਮਾਨ ਵਿਚ ਤਰਦੇ ਹੋਏ ਬੱਦਲਾਂ ਤੀਕ ਮੈਨੂੰ ਚੇਤੇ ਹਨ। ਵਾਤਾਵਰਣ ਵਿਚ ਧਾਨ ਦੇ ਪੌਦਿਆਂ ਦੀ ਸੁਗੰਧੀ ਫੈਲੀ ਹੋਈ ਹੈ। ਕੋਈ ਚਰਵਾਹਾ ਗਾਵਾਂ ਤੇ ਮੱਝਾਂ ਨੂੰ ਹੱਕਦਾ ਚਲਿਆ ਜਾਂਦਾ ਹੈ। ਕਿਤੇ ਖੇਤਾਂ ਉਪਰੋਂ ਦੀ ਚਿੜੀਆਂ ਦਾ ਇਕ ਝੁੰਡ ਉਡਦਾ ਹੋਇਆ ਅੰਬਰ ਵਿਚ ਖਿੰਡ ਜਾਂਦਾ ਹੈ। ਕਿਤੇ ਇਕ ਮਜ਼ਦੂਰਨ ਸਿਰ ਉਪਰ ਲੱਕੜੀਆਂ ਦਾ ਗੱਠਾ ਚੁੱਕੀ ਤੁਰੀ ਜਾ ਰਹੀ ਹੈ। ਛੋਟੇ ਛੋਟੇ ਨੰਗੇ ਬਾਲ ਇਮਲੀ ਦੇ ਦਰਖਤਾਂ ਉਪਰ ਚੜ੍ਹੇ ਪੀਲੀਆਂ ਪੀਲੀਆਂ ਕਰੂੰਬਲਾਂ ਤੋੜ ਰਹੇ ਹਨ। ਕਿਤੇ ਦੂਰ ਇਕ ਖੇਤ ਕੰਢੇ ਬੈਠੇ ਨਿਆਣੇ ਹੱਗ ਰਹੇ ਹਨ।"

"ਤੋਬਾ ਤੋਬਾ—! ਦ੍ਰਿਸ਼ ਵਰਨਣ ! ਸ਼ਾਇਰੀ !" ਰਜ਼ੀਆ ਉਕਤਾ ਗਈ।

"ਤੇ ਗੱਡੀਆਂ ਵਿਚੋਂ ਬਾਲਾਂ ਨੂੰ ਝਾਕਦੇ ਵੇਖ ਕੇ ਉਹ ਸਾਡਾ ਮੂੰਹ ਚਿੜਾ ਦਿੰਦੇ ਸਨ। ਮੈਂ ਸ਼ਰਮਿੰਦਾ ਹੋ ਕੇ ਆਪਣਾ ਮੂੰਹ ਅੰਦਰ ਕਰ ਲੈਂਦਾ ਸਾਂ।"

"ਫੇਰ ਅਚਾਨਕ ਸ਼ਾਮ ਪੈ ਗਈ ਤੇ ਅਸੀਂ ਸਾਰੇ ਜ਼ਿਦ ਕਰ ਰਹੇ ਹਾਂ ਕਿ ਡਾਕ ਬੰਗਲੇ ਵਿਚ ਰਹਿਣ ਦੀ ਬਜਾਏ ਜੰਗਲ ਵਿਚ ਖੇਮੇ ਲ਼ਾਏ ਜਾਣ।"

"ਰਾਤੀਂ ਖ਼ੂਬ ਮਜ਼ਾ ਆਵੇਗਾ—ਪਰ ਕੈਸੀ ਤਫ਼ਰੀਹ ?"

"ਅਸੀਂ ਬੱਚੇ ਪਤਾ ਨਹੀਂ ਕਿਹਦੀਆਂ ਚੀਕਾਂ ਸੁਣ ਜਾਗੇ ਤਾਂ ਅੱਧੀ ਰਾਤ ਨੂੰ ਜ਼ਨਾਨੀਆਂ ਸਿਜਦਿਆਂ ਵਿਚ ਡਿੱਗੀਆਂ ਥਰ ਥਰ ਕੰਬ ਰਹੀਆਂ ਸਨ। ਸੋ, ਅਸੀਂ ਸਾਰੇ ਬੱਚੇ ਆਪੋ ਆਪਣੀਆਂ ਮਾਵਾਂ ਦੀਆਂ ਸਾੜ੍ਹੀਆਂ ਵਿਚ ਲੁਕੇ ਸਿਸਕੀਆਂ ਲੈਣ ਲੱਗੇ। ਕਿਉਂਕਿ ਕੁਝ ਕਿਸਾਨਾਂ ਨੇ ਲੰਘਦੇ ਹੋਏ ਕਹਿ ਦਿੱਤਾ ਸੀ ਕਿ ਜ਼ਨਾਨੀਆਂ ਦੇ ਖੇਮੇ ਇਥੇ ਕਿਉਂ ਲਗਵਾਏ ਹਨ ? ਨਦੀ ਦੇ ਕੰਢੇ ਬਨਜਾਰਿਆਂ ਦਾ ਡੇਰਾ ਹੈ, ਜੋ ਡਾਕੇ ਮਾਰਦੇ ਹਨ। ਇਹ ਸੁਣ ਕੇ ਜ਼ਨਾਨੀਆਂ ਦੀ ਰਾਖੀ ਲਈ ਨਾਲ ਚਲਣ ਵਾਲੇ ਕਾਫ਼ਲੇ ਦੇ ਮੁੱਖੀ ਗੌਸੂ ਮੀਆਂ ਲੰਮਲੇਟ ਹੋ ਗਏ।"

"ਤੁਹਾਡੀ, ਜ਼ਨਾਨੀਆਂ ਦੀ ਜ਼ਿਦ ਸੀ। ਡਾਕ ਬੰਗਲਾ ਛੱਡ ਕੇ ਜੰਗਲ ਵਿਚ ਕਿਉਂ ਠਹਿਰੇ ਸੀ ? "ਇਲਾਹੀ, ਮੇਰੀਆਂ ਕੁਆਰੀਆਂ ਵਿਆਹੀਆਂ ਦੀ ਇੱਜ਼ਤ ਤੇਰੇ ਹੱਥ ਹੈ। ਯਾ ਅੱਲ੍ਹਾ, ਰਾਤ ਸੁੱਖ ਨਾਲ ਲੰਘਾ ਦੇ ਤਾਂ ਬੀਬੀ ਦੇ ਮਜ਼ਾਰ ਉਪਰ ਸੋਨੇ ਦਾ

ਚੰਦ ਚੜ੍ਹਾਵਾਂਗੀ।"

ਦਾਦੀ ਸਿਜਦੇ ਵਿਚ ਝੁਕੀ ਮਨੌਤਾਂ ਮੰਗ ਰਹੀ ਸੀ।

ਫੇਰ ਕੁਝ ਸੋਚ ਕੇ ਪਾਰਵਤੀ ਉੱਠੀ।—ਉਹ ਦਾਦਾ ਹਜ਼ਰਤ ਦੀ ਨਿਕਾਹੀ ਹੋਈ ਪਤਨੀ ਨਹੀਂ ਸੀ, ਪਰ ਸਿਹਰੇ ਬੰਨ੍ਹ ਵਿਆਹੀ ਨਾਲੋਂ ਵੱਧ ਚਾਹੀ ਜਾਂਦੀ ਸੀ। ਇਸ ਦੇ ਬਾਵਜੂਦ ਰੰਡੀ ਨਾਲ ਰਿਸ਼ਤਾ ਲਾਉਣ ਲਈ ਖ਼ਾਨਦਾਨ ਦਾ ਕੋਈ ਵਿਅਕਤੀ ਤਿਆਰ ਨਹੀਂ ਸੀ। ਇਸ ਲਈ ਆਦਰ ਨਾਲ ਸਾਰੇ ਉਸ ਨੂੰ "ਬਾਈ ਮਾਂ" ਸੱਦਦੇ ਸਨ।"

ਵਾਹਿਦ ਹੁਸੈਨ ਪਾਇਪ ਸੁਲਗਾਉਣ ਲਈ ਰੁਕਿਆ, ਤਾਂ ਪਾਰਵਤੀ ਦੀ ਕਲਪਣਾ ਵਿਚ ਗੁਆਚ ਗਿਆ। "ਕੈਸੀ ਔਰਤ ਸੀ ਰਾਸ਼ਦ ਮੀਆਂ! ਅੱਧੀ ਰਾਤ ਨੂੰ ਜੰਗਲ ਦੇ ਹਨੇਰੇ ਵਿਚ ਉਹਦਾ ਚਿਹਰਾ ਦੀਵੇ ਵਾਂਗੂ ਚਮਕਦਾ ਸੀ। ਜਿਧਰ ਵੇਖਦੀ, ਸਭ ਉਹਦੇ ਹੋ ਜਾਂਦੇ। ਮੈਨੂੰ ਤਾਂ ਕਈ ਕਈ ਘੰਟੇ ਗੋਦੀ ਵਿਚ ਲਈ ਬੈਠੀ ਰਹਿੰਦੀ ਸੀ। ਜਦ ਤਕ ਉਹ ਸਾਹਮਣੇ ਨਾ ਬੈਠਦੀ, ਦਾਦਾ ਹਜ਼ਰਤ ਸ਼ਿਅਰ ਨਹੀਂ ਕਹਿ ਸਕਦੇ ਸਨ। ਇਹ ਸਮਝ ਲਓ ਕਿ ਦਾਦਾ ਹਜ਼ਰਤ ਜਿਹੇ ਲੋਹ ਪੁਰਸ਼ ਨੂੰ ਵੀ ਉਹਨੇ ਤਿਗਣੀ ਦਾ ਨਾਚ ਨਚਾ ਦਿੱਤਾ ਸੀ। ਤਾਂ ਭਈ, ਉਹਨੇ ਗੌਸੂ ਮੀਆਂ ਦੇ ਕੱਪੜੇ ਆਪ ਪਾ ਲਏ, ਸ਼ੇਰਵਾਨੀ, ਦਸਤਾਰ ਤੇ ਕਾਜਲ ਨਾਲ ਮੁੱਛਾਂ ਬਣਾ ਲਈਆਂ। ਚੋਬਦਾਰ ਕੋਲੋਂ ਬੰਦੂਕ ਖੋਹ ਕੇ ਖੇਮੇ ਦੇ ਬਾਹਰ ਜਾ ਖਲੋਤੀ। ਜਿਸ ਵੇਲੇ ਉਹਨੇ ਮਿਸ਼ਾਲ ਹੱਥ ਫੜ ਕੇ ਟਹਿਲਣਾ ਸ਼ੁਰੂ ਕੀਤਾ, ਤਾਂ ਐਂਝ ਲੱਗਦਾ ਸੀ ਜਿਵੇਂ ਕੋਈ ਮੁਗ਼ਲ ਸ਼ਹਿਜ਼ਾਦਾ ਆਪਣੇ ਰਣਵਾਸ ਦੀ ਰਾਖੀ ਲਈ ਪਹਿਰਾ ਦੇ ਰਿਹਾ ਹੋਵੇ। ਸਭ ਦੇ ਧੜਕਦੇ ਦਿਲ ਸ਼ਾਂਤ ਹੋ ਗਏ। ਬੱਚੇ ਆਰਾਮ ਨਾਲ ਸੌਂ ਗਏ, ਤੇ ਗੌਸੂ ਮੀਆਂ ਵੀ ਅੱਖਾਂ ਖੋਹਲ ਕੇ ਉਠ ਬੈਠਾ।

ਦਾਦੀ ਅੰਮਾਂ ਰੰਡੀਆਂ ਨਾਲ ਗੱਲ ਨਹੀਂ ਕਰਦੀ ਸੀ। ਇਹਦੇ ਬਾਵਜੂਦ ਉਨ੍ਹਾਂ ਨੇ ਕਈ ਵਾਰੀ ਓਪਰੇ ਦਿਲ ਨਾਲ ਕਿਹਾ, "ਨੀ ਪਾਰਵਤੀਏ, ਮਿੱਟੀ ਪਾ ਧਨ ਦੌਲਤ ਉਤੇ—ਕੋਈ ਤੈਨੂੰ ਹੀ ਨਾ ਲੈ ਜਾਏ, ਚੁੱਪ ਕਰਕੇ ਅੰਦਰ ਆ ਜਾ।"

"ਬੇਗਮ ਸਾਹਿਬ ਮਿੱਟੀ ਪਾਉਂਦੀ ਹਾਂ ਧਨ ਦੌਲਤ ਉਪਰ।" ਉਸ ਨੇ ਝੁਕ ਕੇ ਦਾਦੀ ਨੂੰ ਉੱਤਰ ਦਿੱਤਾ। "ਮੈਂ ਤਾਂ ਕੁਆਰੀਆਂ ਵਿਆਹੀਆਂ ਸੱਯਦਾਣੀਆਂ ਦੀ ਰਾਖੀ ਲਈ ਖੜੀ ਆਂ।"

ਤੇ ਫੇਰ ਹੱਸ ਕੇ ਬੋਲੀ, "ਕਦੀ ਕੋਈ ਰੰਡੀਆਂ ਨੂੰ ਵੀ ਲੈ ਜਾਂਦਾ ਹੈ, ਬੇਗਮ ਸਾਹਿਬ ?"

ਅਜਿਹੀਆਂ ਹੁੰਦੀਆਂ ਸਨ ਉਸ ਜ਼ਮਾਨੇ ਦੀਆਂ ਵਜ਼ਾਹਦਾਰ ਰੰਡੀਆਂ।

ਤੇ ਵਾਹਿਦ ਹੁਸੈਨ ਨੇ ਚਾਰੇ ਪਾਸੇ ਪ੍ਰਸੰਸਾ ਲੈਣ ਵਾਲੀਆਂ ਨਜ਼ਰਾਂ ਨਾਲ ਤੱਕਿਆ।

"ਕੀ ਮਜਾਲ ਜੋ ਉਨ੍ਹਾਂ ਦੇ ਸਾਹਮਣੇ ਕੋਈ ਕੁੜੀ ਨੰਗੇ ਸਿਰ ਆ ਜਾਵੇ, ਕੋਈ ਉੱਚਾ ਹੱਸੇ। ਦੁਸਹਿਰੇ ਵਾਲੇ ਦਿਨ ਪਾਰਵਤੀ ਦੀ ਮਾਂ ਤੇ ਭੈਣ ਉਸ ਨੂੰ ਮਿਲਣ ਆਉਂਦੀਆਂ ਸਨ, ਤਾਂ ਕਦੀ ਉਨ੍ਹਾਂ ਨੂੰ ਅੰਦਰ ਨਾ ਬੁਲਾਉਂਦੀ। ਹਮੇਸ਼ਾ ਉਨ੍ਹਾਂ ਲਈ ਡਿਉਢੀ ਦੇ ਫਾਟਕ ਉਤੇ ਕੁਰਸੀਆਂ ਡਹਾ ਦਿੱਤੀਆਂ ਜਾਂਦੀਆਂ। ਉਥੇ ਹੀ ਦਰਵਾਜ਼ੇ

ਤੇ ਖੜੀ ਖੜੀ ਪਾਰਵਤੀ ਉਨ੍ਹਾਂ ਨਾਲ ਗੱਲਾਂ ਕਰਦੀ ਸੀ ।"

"ਕਿਉਂ ? ਉਨ੍ਹਾਂ ਲਈ ਕੁਰਸੀਆਂ ਕਿਉਂ ਡਾਹੀਆਂ ਜਾਂਦੀਆਂ ਸੀ ?" ਰਜ਼ੀਆ ਨੇ ਬੜੇ ਉਤਸੁਕ ਲਹਿਜੇ ਵਿਚ ਪੁੱਛਿਆ ।

"ਇਸ ਲਈ ਕਿ ਉਨ੍ਹਾਂ ਸਮਿਆਂ ਵਿਚ ਮਰਦ ਤੇ ਰੰਡੀਆਂ ਕੁਰਸੀਆਂ ਉਪਰ ਬੈਠਦੇ ਹੁੰਦੇ ਸਨ । ਮੈਨੂੰ ਚੇਤੇ ਹੈ ਕਿ ਇਕ ਦਿਨ ਬੜੀ ਆਪਾ ਖੇਡਦੀ ਖੇਡਦੀ ਕੁਰਸੀ ਤੇ ਜਾ ਬੈਠੀ ਤਾਂ ਪਾਰਵਤੀ ਨੇ ਆਪਣੇ ਕੁੱਛੜ ਚੁੱਕ ਲਿਆ ਤੇ ਆਖਿਆ, "ਤੁਸੀਂ ਕੁਰਸੀ ਉਪਰ ਨਹੀਂ ਬੈਠਣਾ ਮੇਰੇ ਪਾਸ਼ਾ ਜਾਨੀ । ਕੁਰਸੀ ਉਪਰ ਮਰਦ ਲੋਕ ਬੈਠਦੇ ਨੇ, ਜਾਂ ਅਸੀਂ ਰੰਡੀਆਂ ਬੈਠਦੀਆਂ ਹਾਂ ।"

"ਇਹ ਵੀ ਕੋਈ ਭਾਗਮਤੀ ਦੀ ਦੋਹਤੀ ਪੋਤੀ ਹੋਣੀ ਏ ।" ਰਾਸ਼ਦ ਨੇ ਸੋਚਿਆ ।

"ਤਾਂ ਜਿਸ ਦਿਨ ਤੁਹਾਡੇ ਦਾਦੇ ਦੀ ਮ੍ਰਿਤਯੂ ਹੋਈ ਸੀ ਉਸ ਦਿਨ ਕੀ ਹੋਇਆ ਸੀ ?" ਰਜ਼ੀਆ ਨੇ ਪੁੱਛਿਆ ।

"ਆਂ—ਕੀ ਕਿਹਾ ?" ਵਾਹਿਦ ਹੁਸੈਨ ਨੇ ਐਂਝ ਚੌਂਕ ਕੇ ਤੱਕਿਆ, ਜਿਵੇਂ ਬਿਲਕੁਲ ਹੀ ਕਿਸੇ ਓਪਰੀ ਥਾਂ ਆ ਗਿਆ ਹੋਵੇ । ਫੇਰ ਸੰਭਲ ਕੇ ਬੈਠ ਗਿਆ । ਐਨਕ ਉਤਾਰ ਕੇ ਅੱਖਾਂ ਮਲੀਆਂ । ਛੋਟੀ ਜਿਹੀ ਫਰੈਂਚ ਕੱਟ ਦਾੜ੍ਹੀ 'ਤੇ ਹੱਥ ਫੇਰਿਆ, ਦੋਬਾਰਾ ਐਨਕ ਲਾਈ ਤੇ ਨਵੰਬਰ ਦੀ ਖੁਸ਼ਕ ਰਾਤ ਦੀ ਕਪਕਪੀ ਉਹਦੇ ਸਰੀਰ ਵਿਚ ਫਿਰ ਗਈ ।

"ਜਿਸ ਦਿਨ ਦਾਦਾ ਹਜ਼ਰਤ ਦਾ ਚਲਾਣਾ ਹੋਇਆ, ਉਸ ਦਿਨ ਸਵੇਰੇ ਪਾਰਵਤੀ ਕੀ ਦੇਖਦੀ ਏ ਕਿ ਉਨ੍ਹਾਂ ਦੇ ਚੌਹੀਂ ਪਾਸੀਂ ਬਹੁਤ ਸਾਰੇ ਕਾਗ਼ਜ਼ ਖਿੱਲਰੇ ਪਏ ਹਨ । ਬਾਦਾਮਾਂ ਦੇ ਹਲਵੇ ਵਿਚੋਂ ਭਾਫ਼ ਨਿਕਲਣੀ ਬੰਦ ਹੋ ਗਈ ਹੈ । ਗੁਸਲਖਾਨੇ ਵਿਚ ਕਾਵਿ-ਸੈਂਚੀ ਤੇ ਕਲਮ ਤਿਪਾਈ ਉਪਰ ਰੱਖੇ ਜਾ ਚੁੱਕੇ ਹਨ । ਵੁਜ਼ੂ ਦਾ ਪਾਣੀ ਰੱਖਿਆ ਰੱਖਿਆ ਠੰਢਾ ਹੋ ਰਿਹਾ ਹੈ । ਪਰ ਉਹ ਉਸੇ ਤਰ੍ਹਾਂ ਸਿਰ ਝੁਕਾਈ ਚੁਮੁਖੇ ਸ਼ਮ੍ਹਾਦਾਨ ਦੇ ਸਾਹਮਣੇ ਬੈਠੇ ਹਨ ।

ਪਾਰਵਤੀ ਨੇ ਹੌਲੀ ਜਿਹੀ ਕਿਹਾ, "ਫਜਰ ਦੀ ਅਜ਼ਾਨ ਹੋ ਗਈ, ਹਜ਼ੂਰ ਉੱਠੋਗੇ ਨਹੀਂ ?"

ਇਹ ਸੁਣ ਕੇ ਉਨ੍ਹਾਂ ਨੇ ਅੱਖਾਂ ਉਤਾਂਹ ਚੁੱਕ ਕੇ ਪਾਰਵਤੀ ਵਲ ਤੱਕਿਆ । ਪਾਰਵਤੀ ਸੌਂਹਾਂ ਖਾ ਕੇ ਆਖਦੀ ਸੀ ਕਿ ਅੱਖਾਂ ਕਬੂਤਰ ਦੇ ਖ਼ੂਨ ਵਾਂਗ ਸੁਰਖ਼ ਹੋ ਰਹੀਆਂ ਸਨ ਤੇ ਪੂਰੇ ਕਮਰੇ ਵਿਚ ਇਕ ਅਜੀਬ ਜਿਹੀ ਅਨੋਖੀ ਖ਼ੁਸ਼ਬੂ ਫੈਲੀ ਹੋਈ ਸੀ । ਫੇਰ ਉਹ ਹੌਲੇ ਜਿਹੇ ਬੋਲੇ—

"ਸਵੇਰ ਹੁਣ ਨਹੀਂ ਹੋਵੇਗੀ । ਦੇਖ ਨਾ ਕਿੰਨੀ ਭਿਆਨਕ ਰਾਤ ਏ ।"

ਪਾਰਵਤੀ ਕਮਬਖ਼ਤ ਹੱਸ ਪਈ, ਤੇ ਇਸ ਗੱਲ ਨੂੰ ਦਾਦਾ ਹਜ਼ਰਤ ਦਾ ਕੋਈ ਪ੍ਰੇਮ-ਵਾਕ ਸਮਝ ਕੇ ਉਨ੍ਹਾਂ ਦੇ ਲਾਗੇ ਚਲੀ ਗਈ ।

"ਤਾਂ ਫੇਰ ਸ਼ਮ੍ਹਾ ਬੁਝਾ ਦੇਵਾਂ ?"

ਇਹ ਸੁਣ ਕੇ ਦਾਦਾ ਹਜ਼ਰਤ ਤੜਫ ਪਏ ।

"ਹੁਣ ਇਸ ਵਿਚ ਕੀ ਰਿਹਾ ਏ ? ਇਹ ਤਾਂ ਰਾਖ ਏ ਰਾਖ ।"

ਪਾਰੋ ਆਖਦੀ ਸੀ ਕਿ ਹੁਣ ਜਦੋਂ ਦੇਖਿਆ—ਤਾਂ...

"ਹੂੰਹ ।" ਸਾਰੇ ਅੱਖਾਂ ਟੱਡੀ ਸਾਹ ਰੋਕੀ ਵਾਹਿਦ ਹੁਸੈਨ ਨੂੰ ਘੂਰ ਰਹੇ ਸਨ ।

"ਫੇਰ ਕੀ ਹੋਇਆ ?" ਰਾਸ਼ਦ ਨੇ ਉਸੇ ਗੜੂੰਮ ਹਾਲਤ ਵਿਚ ਪੁੱਛਿਆ ।

"ਕੁਝ ਨਹੀਂ ।" ਵਾਹਿਦ ਹੁਸੈਨ ਠੰਢਾ ਸਾਹ ਭਰ ਕੇ ਛੱਤ ਵਲ ਵੇਖਣ ਲੱਗਾ ।

"ਉਥੇ ਸੱਚਮੁੱਚ ਹਰ ਚੀਜ਼ ਰਾਖ ਬਣ ਚੁੱਕੀ ਸੀ । ਬੱਸ ਥੋੜ੍ਹੀ ਦੇਰ ਬਾਅਦ ਹੀ ਪੌਲੀਸ ਦਾ ਛਾਪਾ ਪੈ ਗਿਆ । ਐਵਾਨ-ਇ-ਗ਼ਜ਼ਲ ਉਪਰ ਪੰਜਾਹ ਲੱਖ ਰੁਪਏ ਕਰਜ਼ਾ ਸੀ ਤੇ ਇਥੇ ਸੱਤਰ ਤੀਵੀਂਆਂ ਲੁਕਾਈਆਂ ਹੋਈਆਂ ਸਨ ।"

"ਕੈਸੇ ਨਸੀਬ ਵਾਲੇ ਸਨ ।" ਲੰਗੜੀ ਫੂਪੋ ਨੇ ਸ਼ਰਧਾ ਤੇ ਦਰਦ ਦੇ ਮਿਲੇ ਜੁਲੇ ਅੰਦਾਜ਼ ਵਿਚ ਆਖਿਆ ।

"ਦਾਦੀ ਮਾਂ ਆਖਦੀ ਸੀ ਕਿ ਮੈਂ ਸਮਝੀ ਕਿ ਉਹ ਸਾਰੇ ਕਾਗ਼ਜ਼ ਵਸੀਅਤਨਾਮੇ ਦੇ ਹੋਣਗੇ, ਪਰ ਉਨ੍ਹਾਂ ਸਾਰੇ ਕਾਗ਼ਜ਼ਾਂ ਉਪਰ ਗ਼ਜ਼ਲਾਂ ਲਿਖੀਆਂ ਹੋਈਆਂ ਸਨ । ਯਾਨੀ ਇਕ ਰਾਤ ਵਿਚ ਪੰਦਰਾਂ ਗ਼ਜ਼ਲਾਂ ।"

ਵਾਹਿਦ ਹੁਸੈਨ ਨੇ ਸਭ ਵਲ ਪ੍ਰਸੰਸਾ ਮੰਗਦੀਆਂ ਨਜ਼ਰਾਂ ਨਾਲ ਵੇਖਿਆ ਤੇ ਆਪ ਹੀ ਝੂਮਣ ਲੱਗਾ । ਤੇ ਫੇਰ ਇਕ ਸ਼ੇਅਰ ਅਜਿਹਾ ਕਿ ਸਾਰੀ ਉਮਰ ਦੀ ਰਿਆਜ਼ਤ ਦੇ ਬਾਅਦ ਵੀ ਕੋਈ ਹੋਰ ਸ਼ਾਇਰ ਨਾ ਲਿਖ ਸਕੇ ।"

"ਹਕੀਮ ਸ਼ਫ਼ਾਇਤ ਅਲੀ ਨੇ ਤਾਂ ਦੇਖਦਿਆਂ ਹੀ ਕਹਿ ਦਿੱਤਾ ਸੀ ਕਿ ਅਜਿਹੀਆਂ ਗ਼ਜ਼ਲਾਂ ਲਿਖਣ ਦੇ ਬਾਅਦ ਉਨ੍ਹਾਂ ਵਿਚ ਬਾਕੀ ਰਹਿ ਹੀ ਕੀ ਗਿਆ ਸੀ ਜੋ ਜੀਉਂਦੇ ਰਹਿੰਦੇ ।"

"ਹੂੰਹ—ਫੇਰ ਕੀ ਹੋਇਆ ?" ਚਾਂਦ ਅਜੇ ਤੀਕ ਮੂੰਹ ਖੋਹਲੀ ਬੈਠੀ ਸੀ, ਜਿਵੇਂ ਹੁਣ ਬਸ ਇਸ ਦਿਲਚਸਪ ਕਹਾਣੀ ਦਾ ਅੰਤ ਹੀ ਸੁਣਨਾ ਬਾਕੀ ਰਹਿ ਗਿਆ ਸੀ ।

ਵਾਹਿਦ ਹੁਸੈਨ ਨੇ ਆਪਣੇ ਕੋਲ ਬੈਠੀ ਚਾਂਦ ਨੂੰ ਗੋਹ ਨਾਲ ਤੱਕਿਆ, ਪਾਇਪ ਚੁੱਕ ਕੇ ਸੁਲਗਾਇਆ ਤੇ ਫੇਰ ਹਿਲਾ ਹਿਲਾ ਕੇ ਕਸ਼ ਲੈਣ ਲੱਗਾ '

"ਬੱਸ, ਉਸੇ ਦਿਨ ਤੋਂ ਇਸ ਘਰ ਵਿਚ ਨੇਸਤੀ ਆਰੰਭ ਹੋ ਗਈ । ਜਨਾਜ਼ਾ ਉਠਦਿਆਂ ਹੀ ਪਾਰਵਤੀ ਇਸ ਘਰ ਦਾ ਡੱਕਾ ਡੱਕਾ ਹੂੰਝ ਕੇ ਲੈ ਗਈ । ਹੁਣ ਹਜ਼ਰਤ ਨੇ ਡਿਉਢੀ ਵਿਚੋਂ ਜਿਹੜੀਆਂ ਔਰਤਾਂ ਨੂੰ ਕੱਢਿਆ, ਉਨ੍ਹਾਂ ਨੇ ਵੱਖ ਹਾਏ ਹਾਏ ਦਾ ਵਾਵੇਲਾ ਮਚਾ ਕੇ ਕਈ ਕੁਝ ਹਥਿਆ ਲਿਆ । ਬਚਾਓ ਤਾਂ ਹੋ ਗਿਆ ਕਿ ਐਵਾਨ-ਇ-ਗ਼ਜ਼ਲ ਵਕਫ਼ ਹੈ, ਇਸ ਲਈ ਦਾਦੀ ਅੰਮਾਂ ਸਾਨੂੰ ਸਾਰਿਆਂ ਨੂੰ ਇਹਦੇ ਵਿਚ ਲੈ ਕੇ ਬੈਠੀ ਰਹੀ । ਪਰ ਅੱਬਾ ਜਾਨ ਨੇ ਹੋਸ਼ ਸੰਭਾਲਦਿਆਂ ਹੀ ਸਾਰੀ ਜਾਇਦਾਦ ਦਾ ਨਵੇਂ ਸਿਰਿਓਂ ਪ੍ਰਬੰਧ ਕੀਤਾ ।"

"ਤਾਂ ਹੀ ਤੇ ਸਾਡੇ ਅੱਬਾ ਨੂੰ ਸ਼ਾਇਰੀ ਵਾਇਰੀ ਤੋਂ ਇੰਨੀ ਨਫ਼ਰਤ ਸੀ ।" ਗੌਹਰ ਫੂਪੋ ਹੱਥਾਂ ਵਿਚ ਠੋਡੀ ਫੜੀ ਕਿਸੇ ਗਹਿਰੀ ਸੋਚ ਵਿਚ ਗ਼ਰਕ ਸੀ ।

"ਮਾੜੀ ਮੋਟੀ ਨਫ਼ਰਤ ?" ਵਾਹਿਦ ਹੁਸੈਨ ਨੇ ਠੰਢੇ ਸਿਗਾਰ ਨੂੰ ਖਿਝ ਕੇ ਸੁੱਟ ਦਿੱਤਾ—"ਕਿਸੇ ਸ਼ਾਇਰ ਦਾ ਦੀਵਾਨ ਘਰ ਵਿਚ ਦੇਖ ਲੈਂਦੇ ਤਾਂ ਚੁੱਕ ਕੇ ਵਗਾਹ ਮਾਰਦੇ । ਰੱਬ ਬਖਸ਼ੇ ਚੁੰਨੂੰ ਨਵਾਬ ਨੂੰ ਜਵਾਨੀ ਵਿਚ ਸ਼ਾਇਰੀ ਦਾ ਬੜਾ ਸ਼ੌਕ ਸੀ ।

ਪਰ ਘਰ ਵਿਚ ਤਾਂ ਕਾਵਿ-ਕਾਪੀ ਰੱਖਣ ਦੀ ਹਿੰਮਤ ਨਹੀਂ ਸੀ ਕਿ ਕਿਤੇ ਚਾਚਾ ਹਜ਼ਰਤ ਦੇ ਹੱਥ ਨਾ ਆ ਜਾਏ, ਇਸ ਲਈ ਸ਼ੇਅਰ ਲਿਖ ਕੇ ਇਧਰ ਉਧਰ ਲੁਕੋ ਦਿੰਦਾ। ਇਕ ਵਾਰੀ ਇਤਫ਼ਾਕ ਨਾਲ ਚਾਚਾ ਜੀ ਨੇ ਉਨ੍ਹਾਂ ਦਾ ਇਕ ਸ਼ੇਅਰ ਕਿਤੇ ਲਿਖਿਆ ਦੇਖ ਲਿਆ, ਜਿਸ ਵਿਚ ਉਨ੍ਹਾਂ ਨੇ ਮਾਸ਼ੂਕ ਦੀਆਂ ਅੱਖਾਂ ਨੂੰ ਸ਼ਰਾਬ ਦੇ ਕਟੋਰਿਆਂ ਨਾਲ ਤੁਲਨਾ ਦਿੱਤੀ ਸੀ—ਬੱਸ ਜਨਾਬ, ਚਾਚਾ ਜੀ ਤਾਂ ਤਸਬੀਹ ਸੁੱਟ ਕੇ ਖਲੋ ਗਏ—"ਅੱਵਲ ਤਾਂ ਸਿਰੇ ਤੋਂ ਇਹ ਗੱਲ ਹੀ ਗ਼ਲਤ ਹੈ ਕਿ ਇਸ ਗਿੱਠ ਭਰ ਛੋਕਰੇ ਦਾ ਕੋਈ ਮਾਸ਼ੂਕ ਵੀ ਹੈ ਤੇ ਨਾਲੇ ਯਾਰ ! ਕਿਸੇ ਮਨੁੱਖ ਦੀਆਂ ਅੱਖਾਂ ਕਟੋਰਿਆਂ ਬਰਾਬਰ ਕਿਵੇਂ ਹੋ ਸਕਦੀਆਂ ਹਨ ? ਇਹ ਸਭ ਝੂਠ ਹੈ, ਕੂੜ ਹੈ। ਰੱਬ ਦੀ ਕਰੋਪੀ ਆਵੇਗੀ ਉਸ ਘਰ ਉਤੇ ਜਿਥੇ ਐਨਾ ਝੂਠ ਬੋਲਿਆ ਜਾਵੇ।"

"ਬੱਸ ਉਸ ਦਿਨ ਦੇ ਬਾਅਦ ਤੋਂ ਚੁਨੂੰ ਨਵਾਬ ਦੇ ਸ਼ੇਅਰਾਂ ਦੀ ਕੋਈ ਪੁੜੀ ਕਿਸੇ ਨੂੰ ਲੱਭਦੀ ਤਾਂ ਛੇਤੀ ਨਾਲ ਅਮਾਮ ਬੀਬੀ ਦੇ ਛੱਪਰ ਵਿਚ ਅੜੁੰਗ ਦਿੱਤੀ ਜਾਂਦੀ। ਤੇ ਇਸ ਤਰ੍ਹਾਂ ਕਈ ਵਾਰੀ ਅਮਾਮ ਬੀਬੀ ਚੁੱਲ੍ਹਾ ਬਾਲਣ ਲਈ ਜਾਂ ਕੋਈ ਆਇਆ ਬੱਚੇ ਵਾਸਤੇ ਦੁੱਧ ਗਰਮ ਕਰਨ ਲਈ ਉਨ੍ਹਾਂ ਦੇ ਸ਼ੇਅਰ ਹੀ ਵਰਤ ਲੈਂਦੀ ਸੀ। ਜਾਂ ਫੇਰ ਕੋਈ ਸ਼ੁਕੀਨ ਚੂਹਾ ਆਪਣੀ ਪ੍ਰੇਮਿਕਾ ਨੂੰ ਮਨਾਉਣ ਲਈ ਉਨ੍ਹਾਂ ਦੀਆਂ ਗ਼ਜ਼ਲਾਂ ਲੈ ਜ਼ਾਂਦਾ।"

ਵਾਹਿਦ ਹੁਸੈਨ ਦੀ ਅੰਤਮ ਗੱਲ ਉਤੇ ਸਾਰੇ ਹੱਸ ਪਏ।

"ਆਏ ਹੈ ਬੇਬਸੀ-ਏ ਇਸ਼ਕ ਪਹਿ ਰੋਨਾ ਗ਼ਾਲਿਬ"

ਵਾਇਲਨ ਵਜਾ ਵਜਾ ਕੇ ਚਾਂਦ ਗਾ ਰਹੀ ਸੀ।

ਚਾਂਦ ਹੁਣ ਸੋਲਾਂ ਵਰ੍ਹਿਆਂ ਦੀ ਹੋ ਗਈ ਸੀ ਤੇ ਇਸ ਸਮੇਂ ਵਿਚ ਉਸ ਉਪਰ ਕਈ ਹਾਦਸੇ ਅਚਾਨਕ ਗੁਜ਼ਰ ਚੁੱਕੇ ਸਨ। ਜੀਵਨ ਨੂੰ ਬੇਹੱਦ ਪਿਆਰ ਕਰਨ ਵਾਲੀ ਬਸ਼ੀਰ ਬੇਗਮ ਨੂੰ ਇਕ ਦਿਨ ਹੱਸਦੀ ਹੱਸਦੀ ਨੂੰ ਅਜਿਹਾ ਫੰਦਾ ਪਿਆ ਕਿ ਉਹ ਡਾਕਟਰ ਦੇ ਆਉਣ ਤੋਂ ਪਹਿਲਾਂ ਹੀ ਤੁਰ ਗਈ। ਚਾਂਦ ਆਪਣੇ ਡੈਡੀ ਦੀ ਛਾਤੀ ਨਾਲ ਲੱਗ ਕੇ ਰੋ ਰਹੀ ਸੀ। ਪਰ ਇਕ ਦਿਨ ਪਤਾ ਲੱਗਾ ਕਿ ਉਹਦੇ ਡੈਡੀ ਵੀ ਇਕ ਪੜ੍ਹੀ ਲਿਖੀ ਕਮਿਊਨਿਸਟ ਵਰਕਰ ਤੀਵੀਂ ਨੂੰ ਪਤਨੀ ਬਣਾ ਕੇ ਲਿਆ ਰਹੇ ਹਨ। ਬੱਸ, ਉਸੇ ਦਿਨ ਤੋਂ ਉਹ ਐਵਾਨ-ਇ-ਗ਼ਜ਼ਲ ਤੁਰ ਆਈ ਤੇ ਮੁੜ ਕੇ ਆਪਣੇ ਘਰ ਨਹੀਂ ਗਈ। ਉਹਦੇ ਖਰਚੇ ਲਈ ਹੈਦਰ ਅਲੀ ਖਾਂ ਸੌ ਰੁਪਏ ਮਹੀਨਾ ਹਰ ਵਾਰ ਆਪ ਆਣ ਕੇ ਦੇ ਜਾਂਦੇ ਸਨ।

ਵਾਇਲਨ ਦੇ ਤੇਜ਼ ਸੁਰ ਤੇ ਗ਼ਾਲਿਬ ਦਾ ਗ਼ਲਤ ਸ਼ੇਅਰ। ਦੋਵੇਂ ਚਾਂਦ ਦੇ ਕਮਰਿਓਂ ਬਾਹਰ ਨਿਕਲ ਕੇ ਵਿਹੜੇ ਵਿਚ ਫੈਲ ਰਹੇ ਸਨ। ਇਹ ਤਾਂ ਖ਼ੈਰ ਸਵੇਰ ਦਾ ਸਮਾਂ ਸੀ, ਯਾਨੀ ਉਹਦੇ ਲਈ ਰਿਆਜ਼ ਕਰਨਾ ਜ਼ਰੂਰੀ ਸੀ। ਪਰ ਉਂਝ ਵੀ ਅੱਜਕਲ੍ਹ ਉਸ ਨੂੰ ਇਸ਼ਕ ਦੀ ਬੇਬਸੀ ਉਪਰ ਰੋਣਾ ਆਉਂਦਾ ਸੀ। ਤੇ ਉਹ ਹਿੰਦੋਸਤਾਨੀ ਫਿਲਮ ਦੇ ਹੀਰੋ ਦੇ ਅੰਦਾਜ਼ ਵਿਚ ਹਮੇਸ਼ਾ ਗਾ ਗਾ ਕੇ ਰੋਂਦੀ ਸੀ। ਮੌਕੇ ਦੇ ਲਿਹਾਜ਼ ਨਾਲ ਇਸ ਤਰ੍ਹਾਂ ਦਾ ਮੇਕਅੱਪ ਕਰਦੀ ਸੀ ਤੇ ਇੰਝ ਹੀ ਆਪਣੇ ਪ੍ਰੇਮ ਦਾ

ਸੋਗ ਮਨਾਉਂਦੀ ਸੀ ।

ਇਸ ਤਰ੍ਹਾਂ ਚਾਂਦ ਲਈ ਇਕ ਸੋਗ ਭਰੀ ਸਵੇਰ ਦਾ ਆਉਣਾ ਆਮ ਤੌਰ ਤੇ ਵਾਹਿਦ ਹੁਸੈਨ ਦੀ ਸ਼ਾਂਤੀ ਦੇ ਤੁਰ ਜਾਣ ਦੀ ਭੂਮਿਕਾ ਹੋਇਆ ਕਰਦਾ ਸੀ । ਪਰ ਉਹ ਚਾਂਦ ਨੂੰ ਦੁੱਖਦੇ ਦੰਦ ਵਾਂਗੂ ਬਰਦਾਸ਼ਤ ਕਰਦਾ ਸੀ । ਹਾਲਾਂਕਿ ਉਹਨੂੰ ਘੁਮੰਡੀ, ਫ਼ੈਸ਼ਨ ਪ੍ਰਸਤ ਤੇ ਆਜ਼ਾਦ ਖ਼ਿਆਲਾਂ ਵਾਲੀ ਚਾਂਦ ਦਾ ਵਤੀਰਾ ਉੱਕਾ ਹੀ ਪਸੰਦ ਨਹੀਂ ਸੀ ।

ਇਸ ਵੇਲੇ ਹੈਦਰਾਬਾਦ ਦੇ ਉੱਚੇ ਵਰਗ ਵਿਚ ਦੋ ਪ੍ਰਕਾਰ ਦੀਆਂ ਸੁਆਣੀਆਂ ਲੱਭਦੀਆਂ ਸਨ । ਇਕ ਵਾਹਿਦ ਹੁਸੈਨ ਦਾ ਘਰਾਣਾ, ਜਿਥੇ ਅਜੇ ਤੀਕ ਔਰਤਾਂ ਕਾਰ ਨੂੰ ਪਰਦਾ ਲਾ ਕੇ ਬੈਠਦੀਆਂ ਸਨ, ਤੇ ਬੀਬੀ ਵਾਂਗ ਉਨ੍ਹਾਂ ਨੂੰ ਪਤੀ ਦੇ ਔਹਦੇ ਦਾ ਅੰਗਰੇਜ਼ੀ ਉਚਾਰਣ ਕਦੀ ਸਹੀ ਸਹੀ ਯਾਦ ਨਹੀਂ ਹੁੰਦਾ ਸੀ । ਇਹ ਸੁਆਣੀਆਂ ਸ਼ਰਾਫ਼ਤ ਤੇ ਸੁੱਚਤਾ ਦੇ ਹਰ ਸ਼ਾਸਤਰੀ ਅਸੂਲ ਤੇ ਪੂਰੀਆਂ ਉਤਰਦੀਆਂ ਸਨ । ਉਹ ਯਸ਼ੋਧਾ ਵਾਂਗੂ ਆਪਣੇ ਸਿਧਾਰਥ ਨੂੰ ਨਿਜਾਤ ਦੀ ਰਾਹ ਉਪਰ ਤੋਰ ਸਕਦੀਆਂ ਸਨ । ਕਿਸੇ ਨਵੀਂ ਸੌਂਕਣ ਦੇ ਆਉਣ ਤੇ ਆਪਣੇ ਘਰ ਦਾ ਬਨਬਾਸ ਪਰਵਾਨ ਕਰ ਲੈਂਦੀਆਂ ਸਨ ਤੇ ਸੀਤਾ ਵਾਂਗੂ ਜ਼ਮੀਨ ਉਨ੍ਹਾਂ ਨੂੰ ਸਦਾ ਵਿਹਲ ਦੇ ਦਿੰਦੀ ਸੀ । ਦੌਲਤ ਤੇ ਠਾਠ ਬਾਠ ਦੇ ਅਰਥ ਉਨ੍ਹਾਂ ਲਈ ਇਹ ਸਨ ਕਿ ਵੱਧ ਨੌਕਰ, ਵੱਧ ਛੋਕਰੀਆਂ— ਸ਼ਾਨ ਤੇ ਵਕਾਰ ਸਥਿਰ ਰੱਖਣ ਲਈ ਵੱਧ ਕੁਰਬਾਨੀਆਂ, ਇਥੋਂ ਦੀਆਂ ਨਾਜ਼ਕ ਮਿਜ਼ਾਜੀਆਂ ਤੇ ਉਨ੍ਹਾਂ ਨੂੰ ਸੰਭਾਲਣ ਦੀ ਜ਼ੁੰਮੇਵਾਰੀ—। ਇਹਦੇ ਬਦਲੇ ਵਿਚ ਉਹ ਪਿੱਤਲ ਦਾ ਛੱਲਾ ਆਉਂਦਾ ਜੋ ਸੁਹਾਗ ਦੀ ਨਿਸ਼ਾਨੀ ਸਮਝਿਆ ਜਾਂਦਾ ਸੀ—ਤੇ ਕੁੰਜੀਆਂ ਦਾ ਉਹ ਗੁੱਛਾ, ਜਿਸ ਵਿਚ ਉਨ੍ਹਾਂ ਦੇ ਸੁੱਖ ਦੀ ਕੋਈ ਚਾਬੀ ਨਹੀਂ ਹੁੰਦੀ ਸੀ । ਪਰ ਇਨ੍ਹਾਂ ਚਾਬੀਆਂ ਨਾਲ ਉਹ ਖ਼ਾਨਦਾਨ ਦੀ ਦੌਲਤ, ਨਸਲ ਤੇ ਵਕਾਰ ਦੇ ਸਮੁੱਚੇ ਬੰਦ ਬੂਹਿਆਂ ਨੂੰ ਖੋਹਲ ਦਿੰਦੀਆਂ ਸਨ ।

ਦੂਜੀ ਔਰਤ ਉਹ ਸੀ, ਜੋ ਹੈਦਰ ਅਲੀ ਖਾਂ ਦੇ ਘਰ ਪੈਦਾ ਹੋ ਰਹੀ ਸੀ । ਉਹ ਪੰਚਗਣੀ, ਦਿੱਲੀ ਅਤੇ ਦੇਹਰਾਦੂਨ ਜਾ ਕੇ ਪੜ੍ਹਦੀ ਸੀ, ਅੰਗਰੇਜ਼ ਅਫਸਰਾਂ ਦੇ ਕਲੱਬ ਵਿਚ ਨੱਚਦੀ ਸੀ । ਬਿਨਾਂ ਆਸਤੀਨਾਂ ਦੇ ਬਲਾਊਜ਼ ਤੇ ਕੱਟੇ ਹੋਏ ਵਾਲਾਂ ਦੇ ਨਾਲ ਨਵੇਂ ਨਵੇਂ ਮੇਕਅੱਪ ਦੇ ਢੰਗ । ਉਹ ਪੱਪਾ ਤੇ ਮੰਮਾ ਤਕ ਨੂੰ 'ਡੀਅਰ' ਤੇ 'ਡਾਰਲਿੰਗ' ਆਖਦੀ ਸੀ—ਉਥੇ ਵਿਆਹ ਸ਼ਾਦੀ ਆਪਣੀ ਪਸੰਦ ਦੇ ਹੁੰਦੇ ਸਨ, ਅਤੇ ਤਲਾਕ ਮੱਲੋ ਮਲੀ ਦਿੱਤੇ ਜਾਂਦੇ ਸਨ । ਇਨ੍ਹਾਂ ਘਰਾਂ ਦੇ ਤੌਰ ਤਰੀਕੇ ਬਦਲਣ ਲਈ ਕੁਝ ਤਾਂ ਉਨ੍ਹਾਂ ਨੌਜਵਾਨਾਂ ਦਾ ਹੱਥ ਸੀ, ਜਿਹੜੇ ਯੋਰਪ ਵਿਚੋਂ ਫਰੰਗਣਾਂ ਤੇ ਇਰਾਨੀ ਵਹੁਟੀਆਂ ਵਿਆਹ ਕੇ ਲਿਆਏ ਸਨ, ਕੁਝ ਉਸ ਪੱਛਮੀ ਵਿੱਦਿਆ ਦਾ ਅਸਰ ਸੀ ਜਿਸ ਨੇ ਦੱਕਨੀ ਭਾਰਤ ਦੇ ਉੱਚੇ ਤਬਕੇ ਨੂੰ ਪੱਛਮੀ ਰੰਗ ਵਿਚ ਢਾਲ ਦਿੱਤਾ ਸੀ । ਇਹ ਲੋਕ ਅੰਗਰੇਜ਼ਾਂ ਵਾਂਗੂ ਮੂੰਹ ਬਣਾ ਕੇ ਗੱਲ ਕਰਨੀ, ਅੰਗਰੇਜ਼ੀ ਕੱਪੜੇ ਪਾਉਣੇ ਤੇ ਅੰਗਰੇਜ਼ੀ ਤੌਰ ਤਰੀਕਿਆਂ ਨਾਲ ਜਿਊਣਾ ਸੱਭਿਅਕ ਹੋਣ ਦੀ ਨਿਸ਼ਾਨੀ ਸਮਝਦੇ ਸਨ । ਇਨ੍ਹਾਂ ਘਰਾਂ ਦਾ ਰਹਿਣ ਸਹਿਣ ਵੀ ਬਦਲ ਗਿਆ ਸੀ । ਸੁਰਖ਼ ਦਸਤਰਖਾਨ ਤੋਂ ਬਰਿਆਨੀ ਦੀਆਂ ਕਾਬਾਂ ਤੇ ਭੁੱਜੇ ਬੈਂਗਣਾਂ ਦੇ ਡੋਂਗੇ ਚੁੱਕ ਕੇ ਉਥੇ ਬੂਆਏ ਤੇ

ਬਟਲਰ ਨੇ ਸਾਫ ਸ਼ਫਾਫ ਮੇਜ਼ਾਂ ਉਪਰ ਉਜਲੇ ਉਜਲੇ ਗਲਾਸਾਂ ਵਿਚ ਨੈਪਕਨ ਸਜਾ ਦਿੱਤੇ ਸਨ ਅਤੇ ਨਾਜ਼ਕ ਨਾਜ਼ਕ ਕਹਿਕਹਿਆਂ ਦੇ ਸ਼ੋਰ ਵਿਚ ਲਿਪਸਟਿਕ ਲੱਗੇ ਬੁੱਲ੍ਹ ਬੜੀ ਅਦਾ ਨਾਲ ਸੂਪ ਸਿੱਪ ਕਰਨ ਲੱਗ ਪਏ ਸਨ।

ਸਕਰਟਸ ਤੇ ਸਲੈਕਸ ਪਹਿਨ ਕੇ ਰਾਈਡਿੰਗ ਕੀਤੀ ਜਾਂਦੀ, ਅਤੇ ਕਲੱਬ ਵਿਚ ਪਾਰਟੀਆਂ ਹੁੰਦੀਆਂ ਤੇ ਫੇਰ ਸਕੈਂਡਲਜ਼। ਕੋਰਟਸ਼ਿਪ ਤੇ ਹਨੀਮੂਨ ਲਈ ਕਦੀ ਵੀਆਨਾ, ਕਦੀ ਕਸ਼ਮੀਰ, ਕਦੀ ਪੈਰਿਸ। ਜਿਥੋਂ ਅਲਹਿਦਾ ਅਲਹਿਦਾ ਜਹਾਜ਼ਾਂ ਵਿਚ ਦੋਵੇਂ ਤਲਾਕ ਦੇ ਕਾਗਜ਼ ਸੰਭਾਲੀ ਉਤਰਦੇ। ਫੇਰ ਨਵੇਂ ਸਿਰਿਓਂ ਜੀਵਨ ਦਾ ਪਿੱਛਾ ਕਰਨ ਲੱਗ ਪੈਂਦੇ।

ਇਹ ਸਾਰੇ ਉਹੀ ਬੋਲਦੇ ਸਨ, ਜੋ ਸੱਤ ਸਮੁੰਦਰ ਪਾਰ ਬੋਲਿਆ ਜਾਂਦਾ ਸੀ। ਉਸੇ ਤਰ੍ਹਾਂ ਸਾਹ ਲੈਂਦੇ—ਪਰ ਉਨ੍ਹਾਂ ਦੇ ਆਸ ਪਾਸ ਦਾ ਵਾਤਾਵਰਣ ਬੜਾ ਦਕਿਆਨੂਸੀ ਸੀ।

"ਕੀ ਦੱਸੀਏ ਹਜ਼ਰਤ, ਉਹ ਨਵਾਬ ਵਾਹਿਦ ਹੁਸੈਨ ਦੀ ਦੋਹਤੀ ਇਕ ਹਿੰਦੂ ਛੋਕਰੇ ਨਾਲ ਇਸ਼ਕਬਾਜ਼ੀ ਕਰ ਰਹੀ ਐ।"

"ਜੀ ਹਾਂ, ਮੈਂ ਵੀ ਸੁਣਿਐ। ਛੋਕਰਿਆਂ ਦੇ ਕਾਲਜ ਨੂੰ ਬੁੱਲ੍ਹਾਂ 'ਤੇ ਸੁਰਖ਼ੀ ਮਲ ਕੇ ਜਾਂਦੀ ਐ।"

"ਕੀ ਦੱਸੀਏ ਨਸੀਬਾ ! ਹੁਣ ਸ਼ਰਾਫਤ ਤਾਂ ਰਹੀ ਕੋਈ ਨਹੀਂ।"

ਵਾਹਿਦ ਹੁਸੈਨ ਨੂੰ ਅਜਿਹੀਆਂ ਗੱਲਾਂ ਸੁਣ ਸੁਣ ਕੇ ਸੱਚਮੁੱਚ ਸਾਹਮਣੇ ਮੌਤ ਦਿਸਦੀ ਸੀ।

ਪਰੰਤੂ ਚਾਂਦ ਜੁਆਨ ਹੋਈ ਤਾਂ ਇਹ ਦੌਰ ਲੰਘ ਚੁੱਕਿਆ ਸੀ। ਦੱਖਣੀ ਹਿੰਦ ਵਿਚ ਜਿਹੜੀ ਕੌਮ ਪ੍ਰਸਤੀ ਦੀ ਭਰਪੂਰ ਲਹਿਰ ਉੱਠੀ ਸੀ, ਉਹਦੀ ਲਪੇਟ ਵਿਚ ਆ ਕੇ ਲੋਕਾਂ ਨੇ ਖਾਦੀ ਪਹਿਨ ਲਈ ਤੇ ਖ਼ਿਤਾਬ ਵਾਪਸ ਕਰ ਰਹੇ ਸਨ। ਆਪਣੀਆਂ ਦੱਬੀਆਂ ਹੋਈਆਂ ਰੀਤਾਂ ਨੂੰ ਪੁੱਟ ਪੁੱਟ ਕੇ ਕੱਢਣ ਲੱਗੇ। ਇਹ ਹੰਗਾਮਾ ਚਾਂਦ ਦੇ ਵਤਨ ਤੋਂ ਦੂਰ ਸੀ। ਤਾਂ ਵੀ ਦੱਕਨ ਵਿਚ ਜਿਹੜੀਆਂ ਹਵਾਵਾਂ ਉੱਤਰੀ ਭਾਰਤ ਤੋਂ ਆਈਆਂ, ਉਹ ਦੇਸ਼ ਨਾਲ ਵਫ਼ਾਦਾਰੀ ਦਾ ਇਕ ਨਵਾਂ ਨਾਹਰਾ ਨਾਲ ਵੀ ਲਿਆਈਆਂ। ਇਹ ਨਾਹਰਾ ਆਪਣੇ ਆਰਟ ਤੇ ਕਲਚਰ ਦੀ ਰੱਖਸ਼ਾ ਦਾ ਸੀ। ਆਮ ਲੋਕਾਂ ਨੂੰ ਰਾਮ ਨਾਮ ਤੇ ਅੱਲ੍ਹਾ ਹੂ ਅਕਬਰ ਦੇ ਨਾਹਰਿਆਂ ਵਿਚ ਸਿਰ ਫੋਟਲ ਲਈ ਛੱਡ ਕੇ ਉੱਚੇ ਤਬਕੇ ਨੇ ਇਸ ਨਾਹਰੇ ਨੂੰ ਬੜੀ ਖ਼ੂਬਸੂਰਤੀ ਨਾਲ ਅਪਨਾ ਲਿਆ ਸੀ। ਯਾਨੀ ਉੱਚ ਦਰਜੇ ਦੀ ਯੂਰਪੀਅਤ ਨਾਲ ਬੇਹੱਦ ਹਿੰਦੋਸਤਾਨੀ ਬਣਨ ਦਾ ਜਤਨ। ਹੁਣ ਮਜ਼ਹਬ ਦੇ ਲਾਹੇਵੰਦ ਪਹਿਲੂਆਂ ਉਤੇ ਬਲ ਦਿੱਤਾ ਜਾਣ ਲੱਗਾ। ਇਸ ਲਈ ਹੋਲੀ ਵਾਲੇ ਦਿਨ ਇਕ ਦੂਜੇ ਦੇ ਰੁਮਾਲ ਉਤੇ ਬੜੀ ਨਫ਼ਾਸਤ ਨਾਲ ਰੰਗ ਦੇ ਛਿੱਟੇ ਪਾਏ ਜਾਣ ਲੱਗੇ। ਦੀਵਾਲੀ ਦੀ ਰਾਤ ਨੂੰ ਬੰਗਲਿਆਂ ਉਤੇ ਰੋਸ਼ਨੀ ਹੋਣ ਲੱਗੀ। ਈਦ ਵਾਲੇ ਦਿਨ ਬੜੇ ਪ੍ਰਬੰਧ ਤੇ ਸਜ ਧਜ ਨਾਲ ਹਿੰਦੂ ਦੋਸਤਾਂ ਨੂੰ ਸ਼ੀਰ ਖ਼ੁਰਮਾ ਖੁਆਇਆ ਜਾਂਦਾ ਸੀ। ਅਜਿਹੇ ਮੌਕਿਆਂ ਤੇ ਕਲੱਬ ਵਿਚ ਇਕ ਫੰਕਸ਼ਨ ਜ਼ਰੂਰ ਹੁੰਦਾ—"ਈਦ ਮਿਲਾਪ ਸਮਾਰੋਹ।" ਇਸ ਵਿਚ ਕੁੜੀਆਂ ਭਾਰਤ ਨਾਟਿਅਮ ਤੇ ਕਥਾਕਲੀ ਨ੍ਰਿਤ

ਕਰਦੀਆਂ ਸਨ । ਉਹ ਚਾਚੇ ਤੇ ਮਾਮੇ, ਜਿਹੜੇ ਡਿਓਢੀਆਂ ਦੇ ਹਨੇਰੇ ਕਮਰਿਆਂ ਵਿਚ ਟੁੱਟੇ ਹੋਏ ਤੰਬੂਰਿਆਂ ਨਾਲ ਆਪਣੇ ਸੰਗੀਤ ਵਿਚ ਗੁਆਚੇ ਹੋਏ ਸਨ, ਹੁਣ ਵੜੇ ਆਦਰ ਨਾਲ ਬਾਹਰ ਕੱਢੇ ਗਏ । ਅਜੰਤਾ ਸਟਾਇਲ ਜੂੜੇ, ਬੰਜਾਰਾ ਵਰਕ ਦੇ ਬਲਾਊਜ਼ ਤੇ ਹੈਂਡਲੂਮ ਸਾੜ੍ਹੀਆਂ । ਇਹ ਸਾਰਾ ਕੁਝ ਆਪਣੇ ਦੇਸ਼ ਨਾਲ ਮੁਹੱਬਤ ਦੀ ਡੂੰਘੀ ਪ੍ਰਦਰਸ਼ਨੀ ਸੀ ।

ਉੱਤਰੀ ਭਾਰਤ ਵਿਚ ਜੇ ਗ਼ਾਲਿਬ ਤੇ ਮੀਰ ਬਾਰੇ ਖੋਜ ਹੋ ਰਹੀ ਸੀ, ਤਾਂ ਦੱਕਨ ਦੇ ਖੋਜੀਆਂ ਨੇ ਵੀ ਗੋਲਕੰਡੇ ਦੇ ਖੰਡਰ ਖੰਘਾਲ ਸੁੱਟੇ ਸਨ । ਕੁਤਬ ਅਲੀ ਸ਼ਾਹ, ਗ਼ਵਾਸੀ, ਵਜਹੀ, ਵਲੀ ਤੇ ਸਰਾਜ ਦੀ ਕੀੜਿਆਂ ਖਾਧੀ ਸ਼ਾਇਰੀ ਨੂੰ ਧੋ ਧੁਆ ਕੇ ਸਾਹਿਤਕ ਮਿਓਰਮ ਸਜਾ ਰਹੇ ਸਨ ।

ਇਸੇ ਸਮੇਂ ਜਦ ਤਰੱਕੀਪਸੰਦਾਂ ਦੀ ਪਹਿਲੀ ਕਾਨਫਰੰਸ ਹੈਦਰਾਬਾਦ ਵਿਚ ਹੋਈ ਤਾਂ ਹੈਦਰ ਅਲੀ ਖਾਂ ਚਾਂਦ ਨੂੰ ਵੀ ਆਪਣੇ ਨਾਲ ਲੈ ਗਿਆ । ਕੇਵਲ ਇਹ ਵਿਖਾਉਣ ਕਿ ਉਹਦੀ ਧੀ ਕਿੰਨੀ ਤਰੱਕੀ ਕਰ ਚੁੱਕੀ ਕੁੜੀ ਹੈ । ਇਸ ਸਮੇਂ ਤੀਕ ਹੈਦਰਾਬਾਦ ਵਿਚ ਤੀਵੀਂਆਂ ਆਮ ਕਰਕੇ ਜਲਸਿਆਂ ਵਿਚ ਨਹੀਂ ਆਉਂਦੀਆਂ ਸਨ ਤੇ ਉਹ ਵੀ ਚਾਂਦ ਜਿਹੀ ਕੁੜੀ ? ਬੱਸ, ਸਾਰੇ ਤਰੱਕੀਪਸੰਦਾਂ ਦੇ ਨਾਹਰੇ ਤਾਂ ਇਕ ਪਾਸੇ ਸਨ ਤੇ ਸ਼ਾਇਦ ਹੀ ਕੋਈ ਅਜਿਹਾ ਸ਼ਾਇਰ ਬਚਿਆ ਸੀ ਜਿਸ ਨੇ ਚਾਂਦ ਉਪਰ ਕਵਿਤਾ ਨਾ ਲਿਖ ਸੁੱਟੀ ਹੋਵੇ । ਇਸ ਕਾਨਫਰੰਸ ਵਿਚ ਆਉਣ ਵਾਲੇ ਹਰ ਮਹਿਮਾਨ ਨੂੰ ਹੈਦਰਾਬਾਦ ਦਿਲ ਜਾਨ ਤੋਂ ਪਸੰਦ ਆ ਗਿਆ ਸੀ ।

ਵਾਹਿਦ ਹੁਸੈਨ ਦੇ ਘਰ ਚਾਂਦ ਇਨ੍ਹਾਂ ਮੁੱਲਾਂ ਦੀ ਇਕੋ ਇਕ ਪ੍ਰਤਿਨਿਧ ਸੀ । ਕਹਿੰਦੇ ਹਨ ਕ੍ਰਿਸ਼ਨ ਦਾ ਸਰੀਰ ਨੀਲਾ ਪੈ ਗਿਆ ਸੀ, ਪਰ ਚਾਂਦ ਨੇ ਆਪਣੇ ਹੱਥੀਂ ਜ਼ਹਿਰ ਖਾਧਾ ਸੀ, ਤੇ ਉਸ ਜ਼ਹਿਰ ਨੇ ਇਹਦੇ ਰੰਗ ਨੂੰ ਜਲਾਇਆ ਨਾ, ਬਲਕਿ ਉਹਦੀ ਰਗ ਰਗ ਵਿਚ ਬਿਜਲੀਆਂ ਭਰ ਦਿੱਤੀਆਂ ਸਨ ।

ਉਹ ਅਜੇ ਫਰਾਕ ਪਾ ਕੇ ਕਾਨਵੈਂਟ ਜਾਂਦੀ ਸੀ ਕਿ ਨਾਰਾਇਣਾ ਨੇ ਉਹਦੇ ਨਾਲ ਪਤੰਗਾਂ ਦੇ ਅਜਿਹੇ ਪੇਚੇ ਪਾਏ ਕਿ ਕਿਸੇ ਤਰ੍ਹਾਂ ਨਾ ਖੁੱਲ੍ਹੇ । ਨਾਰਾਇਣਾ ਤੇ ਵਾਹਿਦ ਹੁਸੈਨ ਦੇ ਘਰ ਵਾਲਿਆਂ ਨੇ ਲੰਮੇ ਲੰਮੇ ਬਾਂਸਾਂ ਉਪਰ ਢਾਂਗੀਆਂ ਲਾ ਕੇ ਇਨ੍ਹਾਂ ਪੇਚਿਆਂ ਨੂੰ ਸੁਲਝਾਉਣਾ ਚਾਹਿਆ, ਪਰ ਚਾਂਦ ਕਿਸੇ ਤਰ੍ਹਾਂ ਖੇਡ ਖਤਮ ਕਰਨ ਤੇ ਰਾਜ਼ੀ ਨਾ ਹੋਈ । ਮਾਂ ਦੇ ਮਰਨ ਤੋਂ ਬਾਦ ਉਹਦਾ ਨਾਜ਼ਕ ਸੁਭਾਅ ਤੇ ਜ਼ਿਦ ਹੋਰ ਵੀ ਵੱਧ ਗਈ ਸੀ । ਹੁਣ ਉਹ ਰਾਸ਼ਦ ਤੇ ਰਜ਼ੀਆ ਦੀਆਂ ਅੱਖਾਂ ਦਾ ਤਾਰਾ ਸੀ । ਇਸ ਲਈ ਵਾਹਿਦ ਹੁਸੈਨ ਉਸ ਉਤੇ ਕਿਸੇ ਪ੍ਰਕਾਰ ਦੀ ਸਖ਼ਤੀ ਨਹੀਂ ਕਰ ਸਕਦਾ ਸੀ । ਹੈਦਰ ਅਲੀ ਖਾਂ ਨੇ ਭਾਵੇਂ ਦੂਜੀ ਸ਼ਾਦੀ ਕਰ ਲਈ ਸੀ ਤੇ ਉਹ ਆਪਣੇ ਆਪ ਨੂੰ ਹੱਕ ਤੇ ਸੱਚਾਈ ਦੇ ਪਹਿਰੇਦਾਰਾਂ ਵਿਚ ਸਮਝਦਾ ਸੀ, ਪਰ ਨਾਰਾਇਣਾ ਤੇ ਚਾਂਦ ਦੇ ਮੇਲ ਉਤੇ ਉਹ ਵੀ ਬਿਫਰ ਗਿਆ ਸੀ । ਤਦ ਚਾਂਦ ਨੇ ਮਹਿਸੂਸ ਕੀਤਾ ਕਿ ਹਰ ਵੇਲੇ ਨਰਮੀ ਨਾਲ ਗੱਲ ਕਰਨ ਵਾਲੇ ਡੈਡੀ ਵੀ ਗਰਜ ਸਕਦੇ ਹਨ ਤੇ ਹਰ ਗੱਲ ਉਤੇ ਤਰਫ਼ਦਾਰੀ ਕਰਨ ਵਾਲੇ ਰਾਸ਼ਦ ਮਾਮਾ ਵੀ ਉਸ ਨਾਲ ਰੁੱਸ ਸਕਦੇ ਹਨ ।

ਫੇਰ ਜਿਸ ਦਿਨ ਵਾਹਿਦ ਹੁਸੈਨ ਨੇ ਨਾਰਾਇਣਾ ਦੇ ਪਿਤਾ ਨੂੰ ਹੁਕਮ ਦਿੱਤਾ ਸੀ

ਕਿ ਉਹ ਇਕ ਹਫ਼ਤੇ ਦੇ ਅੰਦਰ ਅੰਦਰ ਉਹਦਾ ਵਿਆਹ ਕਰ ਦੇਵੇ ਤਾਂ ਨਾਰਾਇਣਾ ਨੇ ਚਾਂਦ ਨਾਲ ਮਿਲ ਕੇ ਸਲਾਹ ਕੀਤੀ ਕਿ ਅੱਜ ਰਾਤੀਂ ਉਹ ਦੋਵੇਂ ਜ਼ਹਿਰ ਖਾ ਕੇ ਮਰ ਜਾਣਗੇ।

ਚੌਦਾਂ ਸਾਲਾਂ ਦੀ ਹਾਈ ਸਕੂਲ ਵਿਚ ਪੜ੍ਹਨ ਵਾਲੀ ਚਾਂਦ ਉਸ ਦਿਨ ਖੁਸ਼ੀ ਵਿਚ ਨੱਚ ਰਹੀ ਸੀ। ਅੱਜ ਤੋਂ ਉਹਦਾ ਨਾਂ ਵੀ ਮੁਹੱਬਤ ਕਰਨ ਵਾਲੇ ਸ਼ਹੀਦਾਂ ਵਿਚ ਲਿਖਿਆ ਜਾਵੇਗਾ।

ਉਹਨੇ ਨਾਰਾਇਣਾ ਦੀ ਮੁਹੱਬਤ ਦਾ ਪਹਿਲਾ ਘੁੱਟ ਪੀਤਾ ਸੀ ਤੇ ਸ਼ੈਕਸਪੀਅਰ, ਨਿਤਸ਼ੇ, ਮੀਰ ਤੇ ਮੀਰਾ ਬਾਈ ਉਸ ਤੀਕ ਨਹੀਂ ਪੁੱਜੇ ਸਨ। ਪਰ ਜ਼ੇਬਉਲਨਿਸਾ, ਸ਼ੀਰੀਂ, ਲੈਲਾ ਤੇ ਅਨਾਰਕਲੀ ਦੇ ਕਿੱਸੇ ਉਹ ਕਿਤਾਬਾਂ ਵਿਚ ਪੜ੍ਹ ਚੁੱਕੀ ਸੀ। ਤੇ ਕੁਲੀ ਕੁਤਬ ਸ਼ਾਹ ਦਾ ਇਹ ਸ਼ਿਅਰ ਉਹਨੇ ਕਈ ਪਾਰਟੀਆਂ ਵਿਚ ਗਾਇਆ ਸੀ—

ਪੀਆ ਬਾਝ ਪਿਆਲਾ ਪੀਆ ਜਾਏ ਨਾ
ਪੀਆ ਬਾਝ ਏਕ ਪਲ ਜੀਆ ਜਾਏ ਨਾ

ਜ਼ਹਿਰ ਖਾਂਦੇ ਸਮੇਂ ਐਵਾਨ-ਇ-ਗ਼ਜ਼ਲ ਦੇ ਉਨ੍ਹਾਂ ਵਾਸੀਆਂ ਨੇ ਉਹਨੂੰ ਬੜਾ ਰੋਕਿਆ, ਜਿਨ੍ਹਾਂ ਦੇ ਧੁੰਦਲੇ ਧੁੰਦਲੇ ਫੋਟੋ ਪੁਰਾਣੇ ਫਰੇਮਾਂ ਵਿਚ ਜੜੇ ਹੋਏ ਸਨ।

ਜ਼ਹਿਰ ਘੋਲਣ ਵੇਲੇ ਚਾਂਦੀ ਦੇ ਗਲਾਸ ਨੇ ਉਸ ਨੂੰ ਸਮਝਾਇਆ ਕਿ ਉਹ ਮੁਨਾਸਿਬ ਜੰਗ ਦੀ ਦੋਹਤੀ ਹੈ, ਸਾਹਿਬ ਜੰਗ ਦੀ ਪੋਤੀ ਹੈ। ਜ਼ਹਿਰ ਉਹਦੇ ਲਈ ਨਹੀਂ ਬਣਿਆ। ਇਸ ਜ਼ਹਿਰ ਦਾ ਤੇਜ ਤਾਂ ਟੁੱਟੇ ਫੁੱਟੇ ਘਰਾਂ ਵਿਚ ਜਾਂਦਾ ਹੈ। ਕਿਉਂਕਿ ਜ਼ਹਿਰ ਪੀਣਾ ਉਨ੍ਹਾਂ ਦਾ ਨਸੀਬ ਬਣ ਗਿਆ ਹੈ। ਪਰ ਚਾਂਦ ਦੇ ਖ਼ੂਨ ਵਿਚ ਐਵਾਨ-ਇ-ਗ਼ਜ਼ਲ ਦੀ ਸੱਤਾਂ ਪੁਸ਼ਤਾਂ ਵਾਲੀ ਸ਼ਾਇਰੀ ਇੰਨੀ ਰਚ ਚੁੱਕੀ ਸੀ ਕਿ ਫਰਿਹਾਦ ਨੂੰ ਤੇਸੇ ਤੋਂ ਬਗ਼ੈਰ ਮਾਰਨ ਦਾ ਤਰੀਕਾ ਨਹੀਂ ਸੋਚ ਸਕਦੀ ਸੀ। ਇਸ ਲਈ ਉਹਨੇ ਐਵਾਨ-ਇ-ਗਜ਼ਲ ਦੀ ਰੀਤ ਨੂੰ ਤੋੜ ਕੇ ਜ਼ਹਿਰ ਪੀ ਲਿਆ—ਨਾਸਮਝ ਬੱਚੀ—ਜੋ ਨਹੀਂ ਜਾਣਦੀ ਸੀ ਕਿ ਇਸ਼ਕ ਕੀ ਹੁੰਦਾ ਹੈ। ਤੇ ਇਹਦੇ ਨੇਮ ਕੀ ਹਨ—! ਤੇ ਇਹ ਜ਼ਹਿਰ ਤਾਂ ਸਾਰੀ ਜ਼ਿੰਦਗੀ ਚੱਟਣਾ ਪੈਂਦਾ ਹੈ।

ਪਰ ਐਵਾਨ-ਇ-ਗ਼ਜ਼ਲ ਵਾਲੇ ਤਾਂ ਐਸੇ ਨਾਦਾਨ ਨਹੀਂ ਸਨ। ਜੇ ਉਹ ਇਸ ਤਰ੍ਹਾਂ ਮਲਕੜੇ ਜਿਹੇ ਮਰ ਜਾਂਦੀ ਤਾਂ ਉਹਦੇ ਨੌਜਵਾਨ ਸਮਕਾਲੀ ਸ਼ਾਇਰ ਸ਼ਾਇਰੀ ਕਿਵੇਂ ਕਰਦੇ ? ਇਸ ਲਈ ਡਾਕਟਰਾਂ ਦੀ ਸਹਾਇਤਾ ਨੇ ਉਸ ਨੂੰ ਫੇਰ ਜੀਵਨ ਦੇ ਕਿਨਾਰੇ ਲਿਆ ਖਲ੍ਹਾਰਿਆ। ਕਈ ਦਿਨਾਂ ਪਿੱਛੋਂ ਉਹਨੂੰ ਜਦੋਂ ਹੋਸ਼ ਆਈ ਤਾਂ ਨਾਰਾਇਣਾ ਦੇ ਘਰ ਮੁਸਲਮਾਨ ਮਿਰਾਸਣਾਂ ਗਾ ਰਹੀਆਂ ਸਨ—

ਮੇਰਾ ਹਰਿਆਲਾ ਬੰਨਾ ਆ ਬੈਠਾ ਮਸਨਦ ਕੇ ਬੀਚ
ਬੰਨੇ, ਮੈਂ ਕਿਆ ਤੇਰੀ ਬਲਾਏਂ ਲੂੰ, ਕਿਆ ਤੇਰੇ ਸਿਹਰੇ ਕੀ
ਸਿਹਰਾ ਤੁਝੇ ਸਾਜ ਰਹਾ ਔਰ ਹਮ ਰਹੇ ਅਰਮਾਂ ਕੇ ਬੀਚ

ਦੋ ਚਾਰ ਹਫਤਿਆਂ ਬਾਦ ਉਹ ਬਿਸਤਰੇ ਤੋਂ ਉੱਠੀ ਤਾਂ ਨਾਰਾਇਣਾ ਦੀ ਮੁਹੱਬਤ ਨੂੰ ਜ਼ਹਿਰ ਦੇ ਤੇਜ ਨੇ ਜਲਾ ਸੁੱਟਿਆ ਸੀ। ਤੇ ਮਰਦ ਨਾਲ ਘ੍ਰਿਣਾ ਦਾ ਜ਼ਹਿਰ ਉਹਦੀ ਰਗ ਰਗ ਵਿਚ ਫੈਲ ਚੁੱਕਿਆ ਸੀ। ਹੁਣ ਉਸ ਨੇ ਆਪਣੇ ਨਾਨੇ ਹਜ਼ਰਤ

ਦੀਆਂ ਸਾਰੀਆਂ ਰੀਤਾਂ ਦਾ ਕਹਿਣਾ ਮੰਨਿਆ ਤੇ ਦਿਲ ਲਾ ਕੇ ਵਾਇਲਨ ਵਜਾਉਣ ਵਿਚ ਖੁੱਭ ਗਈ।

ਮੈਡੀਕਲ ਕਾਲਜ ਪਹੁੰਚੀ ਤਾਂ ਉਹਦੀ ਆਵਾਜ਼ ਦੀ ਧੁੰਮ ਪੈ ਗਈ। ਉਹਨੂੰ ਹਰ ਪਾਸਿਓਂ ਬੁਲਾਵੇ ਆਉਣ ਲੱਗੇ। ਹਰ ਡਰਾਮੇ ਦੀ ਉਹ ਹੀਰੋਇਨ ਹੁੰਦੀ ਤੇ ਸਾਰੇ ਸਭਿਆਚਾਰਕ ਪ੍ਰੋਗਰਾਮ ਉਸੇ ਨੂੰ ਸੰਭਾਲ ਦਿੱਤੇ ਜਾਂਦੇ।

ਮੁੰਡਿਆਂ ਦੇ ਟੋਲੇ ਉਹਦੇ ਪਿੱਛੇ ਘੁੰਮਦੇ। ਉਹਦੀ ਇਕ ਨਿਗਾਹ, ਹਲਕੀ ਜਿਹੀ ਮੁਸਕ੍ਰਾਹਟ ਕਿਸੇ ਦਾ ਦਿਨ ਰਾਤ ਦਾ ਚੈਨ ਹਰਾਮ ਕਰ ਸਕਦੀ ਸੀ। ਉਹ ਬੜੀ ਅਦਾ ਦੇ ਨਾਲ ਆਪਣੇ ਸੁਨਹਿਰੇ ਤਰਾਸ਼ੇ ਹੋਏ ਵਾਲਾਂ ਨੂੰ ਝਟਕਦੀ, ਸਾੜ੍ਹੀ ਦਾ ਲੰਮਾ ਪੱਲੂ ਲਹਿਰਾਉਂਦੀ, ਅਠਖੇਲੀਆਂ ਕਰਦੀ ਫਿਰਦੀ। ਉਹ ਇਨ੍ਹਾਂ ਸਾਰੇ ਮਰਦਾਂ ਕੋਲੋਂ ਨਾਰਾਇਣਾ ਦਾ ਬਦਲਾ ਲੈਣਾ ਚਾਹੁੰਦੀ ਸੀ। ਇਸ ਲਈ ਸਾਰਿਆਂ ਨੂੰ ਤੜਫਾਉਂਦੀ, ਹੱਥ ਫੜ ਕੇ ਧੱਕਾ ਦੇ ਦਿੰਦੀ। ਸ਼ਾਹਿਦ ਨੂੰ ਵੀ ਲਿਫਟ ਦਿੰਦੀ ਤੇ ਕੁਮਾਰ ਸੁਆਮੀ ਨੂੰ ਵੀ। ਸ਼ਾਇਰ "ਸਹਰ" ਨੂੰ ਵਾਇਲਨਿਸਟ ਜੋਜ਼ਫ ਨੂੰ ਵੀ। ਪਰ ਡਾਕਟਰ ਰਹਿਮਾਨ ਅੱਗੇ ਉਹਦੀ ਇਕ ਨਾ ਚੱਲੀ। ਰਹਿਮਾਨ ਮੈਡੀਕਲ ਕਾਲਜ ਦਾ ਲੈਕਚਰਾਰ ਸੀ ਤੇ ਸ਼ਹਿਰ ਦਾ ਪ੍ਰਸਿੱਧ ਗਿਆਨਵਾਨ "ਕਾਲੋਜਿਸਟ"। ਉਸ ਨੇ ਚਾਂਦ ਦੇ ਰੋਗ ਨੂੰ ਵੀ ਝੱਟ ਟੋਹ ਲਿਆ ਤੇ ਇਲਾਜ ਸ਼ੁਰੂ ਕਰ ਦਿੱਤਾ। ਰਹਿਮਾਨ ਦੀ ਪਤਨੀ ਵੀ ਡਾਕਟਰ ਸੀ ਤੇ ਕਿਸੇ ਹੋਰ ਥਾਂ ਸਰਵਿਸ ਕਰਦੀ ਸੀ। ਪਰ ਉਸ ਨੇ ਸ਼ਾਇਦ ਮਰਦਾਂ ਦੇ ਮਨੋਵਿਗਿਆਨ ਉਪਰ ਕੋਈ ਰੀਸਰਚ ਨਹੀਂ ਕੀਤੀ ਸੀ। ਇਸ ਲਈ ਆਪਣੇ ਰੰਗਲੇ ਸੁਭਾ ਵਾਲੇ ਸ਼ੌਕੀਨ ਪਤੀ ਨੂੰ ਨਰਸਾਂ ਤੇ ਸਟੂਡੈਂਟਸ ਦੇ ਵਿਚਕਾਰ ਛੱਡ ਕੇ ਮਜ਼ੇ ਨਾਲ ਰਹਿੰਦੀ ਸੀ। ਸੋ, ਬਹੁਤ ਛੇਤੀ ਕਾਲਜ ਵਿਚ ਖਬਰ ਫੈਲ ਗਈ ਕਿ ਚਾਂਦ ਡਾਕਟਰ ਰਹਿਮਾਨ ਨਾਲ ਵਿਆਹ ਕਰ ਰਹੀ ਹੈ। ਉਹ ਦੋਵੇਂ ਹਰ ਥਾਂ ਦੇਖੇ ਜਾਂਦੇ। ਹਸਪਤਾਲ ਦੇ ਪ੍ਰਾਈਵੇਟ ਰੂਮ ਵਿਚ ਗੁੰਝਲਦਾਰ ਰੋਗਾਂ ਬਾਰੇ ਲੈਕਚਰ ਦੇਣ ਲਈ ਘੰਟਿਆਂ-ਬੱਧੀ ਡਾਕਟਰ ਰਹਿਮਾਨ ਚਾਂਦ ਨਾਲ ਬੈਠਾ ਰਹਿੰਦਾ। ਚਾਂਦ ਉਹਦੀ ਕਾਰ ਵਿਚ ਪਿਕਨਿਕ ਨੂੰ ਜਾਂਦੀ, ਪਿਕਚਰ ਦੇਖਦੀ ਤੇ ਨਵੇਂ ਨਵੇਂ ਉਪਹਾਰ ਲੈ ਕੇ ਘਰ ਮੁੜਦੀ। ਹੈਦਰ ਅਲੀ ਖਾਂ ਦਿਲ ਹੀ ਦਿਲ ਵਿਚ ਉੱਸਲਵੱਟੇ ਲੈ ਰਿਹਾ ਸੀ। ਉਹਨੇ ਪੱਕਾ ਮਨ ਬਣਾ ਲਿਆ ਸੀ ਕਿ ਜਦੋਂ ਡਾਕਟਰ ਰਹਿਮਾਨ ਵਲੋਂ ਕਾਜ ਰਚਾਉਣ ਦਾ ਸੁਨੇਹਾ ਆਵੇਗਾ ਤਾਂ ਉਹਨੂੰ ਸੁਆਦ ਦੱਸਾਂਗਾ ਇਸ ਮੁਹੱਬਤ ਦਾ। ਪਰ ਹੋਇਆ ਇਹ ਕਿ ਹੈਦਰ ਅਲੀ ਖਾਂ ਦੇ ਪਿਤਾ ਅਚਾਨਕ ਬੈਠੇ ਬੈਠੇ ਚਲਾਣਾ ਕਰ ਗਏ ਤੇ ਉਨ੍ਹਾਂ ਦੇ ਮਰਦਿਆਂ ਹੀ ਇਹ ਭਾਂਡਾ ਵੀ ਫੁੱਟ ਗਿਆ ਕਿ ਚਾਂਦ ਦੇ ਦਾਦਾ ਕੁੜਕ ਮੁਰਗੀ ਵਾਂਗ ਆਪਣੇ ਥੱਲੇ ਸੋਨੇ ਦੀਆਂ ਇੱਟਾਂ ਨਹੀਂ ਬਲਕਿ ਕਰਜ਼ੇ ਦੇ ਪੱਥ ਦੱਬੀ ਬੈਠੇ ਸਨ। ਚੁਨਾਂਚਿ ਇਕ ਦਿਨ ਅਚਾਨਕ ਚਾਂਦ ਨੂੰ ਪਤਾ ਲੱਗਾ ਕਿ ਡਾਕਟਰ ਰਹਿਮਾਨ ਨੇ ਆਪਣੀ ਟ੍ਰਾਂਸਫਰ ਆਪਣੀ ਪਤਨੀ ਦੇ ਕੋਲ ਕਰਵਾ ਲਈ ਹੈ। ਤੇ ਉਹ ਚਾਂਦ ਨੂੰ ਮਿਲੇ ਬਿਨਾਂ ਹੀ ਚਲਾ ਗਿਆ। ਇਸ ਸਾਰੀ ਖੇਹ ਖਰਾਬੀ ਦਾ ਸਿੱਟਾ ਇਹ ਹੋਇਆ ਕਿ ਹੈਦਰ ਅਲੀ ਖਾਂ ਉਸ ਨਾਲ ਸਖਤ ਨਾਰਾਜ਼ ਹੋ ਗਿਆ ਤੇ ਹੁਣ ਉਹ ਹਰ ਮਹੀਨੇ ਆਪਣੀ ਬੇਟੀ ਨੂੰ ਆਪ ਆਣ ਕੇ ਪਹਿਲੀ ਤਾਰੀਖ ਨੂੰ ਦੁਲਾਰ ਨਹੀਂ ਕਰਦਾ ਸੀ,

ਸਗੋਂ ਕਿਸੇ ਦੇ ਹੱਥ ਸੌ ਰੁਪਏ ਭੇਜ ਦਿਆ ਕਰਦਾ ਸੀ ।

ਸੋ, ਅੱਜ ਉਹੀ ਉਦਾਸ ਸਵੇਰ ਸੀ ਜਦ ਉਠਦਿਆਂ ਹੀ ਚਾਂਦ ਨੇ ਵਾਇਲਨ ਉਤੇ ਗੁਨਗੁਨਾਉਣਾ ਸ਼ੁਰੂ ਕਰ ਦਿੱਤਾ—

ਆਏ ਹੈ ਬੇਬਸੀ-ਏ ਇਸ਼ਕ ਪਹਿ ਰੋਨਾ "ਗ਼ਾਲਿਬ"
ਕਿਸ ਕੇ ਘਰ ਜਾਏਗਾ ਸੈਲਾਬ-ਏ ਬਲਾ ਮੇਰੇ ਬਾਦ ~

ਵਾਹਿਦ ਹੁਸੈਨ ਚਾਂਦ ਦੇ ਇਸ ਗ਼ਲਤ ਮਲਤ ਸ਼ਿਅਰ ਨੂੰ ਬਰਦਾਸ਼ਤ ਕਰ ਲੈਂਦਾ ਸੀ । ਇਸ ਲਈ ਨਹੀਂ ਕਿ ਚਾਂਦ ਉਸ ਦੀ ਮੋਈ ਧੀ ਦੀ ਇਕਲੌਤੀ ਨਿਸ਼ਾਨੀ ਸੀ, ਸਗੋਂ ਕੇਵਲ ਇਸ ਲਈ ਕਿ ਉਹ ਰਾਸ਼ਦ ਤੇ ਰਜ਼ੀਆ ਦੀ ਬੜੀ ਚਹੇਤੀ ਭਾਣਜੀ ਸੀ ।

ਤੇ ਜਿਸ ਨੂੰ ਰਾਸ਼ਦ ਪਸੰਦ ਕਰਦਾ ਸੀ, ਉਹਨੂੰ ਗੌਹਰ ਫੂਪੋ ਤੇ ਵਾਹਿਦ ਹੁਸੈਨ ਕੁਝ ਆਖਣ ਦੀ ਜੁਰੱਤ ਨਹੀਂ ਕਰ ਸਕਦੇ ਸਨ ।

ਪਰ ਹਰ ਵੇਲੇ ਦੀਆਂ ਚਾਂਦ ਦੀਆਂ ਨਾਲਾਇਕੀਆਂ ਬਰਦਾਸ਼ਤ ਕਰਦਾ ਕਰਦਾ ਵਾਹਿਦ ਹੁਸੈਨ ਦਾ ਸੁਭਾ ਤੁਕਾਂਤ ਤੋਂ ਰਹਿਤ ਹੁੰਦਾ ਜਾ ਰਿਹਾ ਸੀ । ਜ਼ਮਾਨੇ ਦੀਆਂ ਸਾਰੀਆਂ ਉੱਨਤੀਆਂ ਤੇ ਤਬਦੀਲੀਆਂ ਅਜੇ ਤੀਕ ਉਹਦੇ ਘਰ ਉਪਰੋਂ ਹੀ ਲੰਘ ਰਹੀਆਂ ਸਨ । ਵਾਹਿਦ ਹੁਸੈਨ ਨੇ ਆਪਣੀਆਂ ਦੋਹਾਂ ਧੀਆਂ ਨੂੰ ਕੇਵਲ ਹਾਈ ਸਕੂਲ ਤਕ ਪੜ੍ਹਾਇਆ ਸੀ । ਦਸ ਗਿਆਰਾਂ ਵਰ੍ਹਿਆਂ ਤੀਕ ਉਹ ਕੁੜੀਆਂ ਆਪਣੀ ਵਿਸ਼ੇਸ਼ ਸੱਭਿਅਤਾ ਅਨੁਸਾਰ ਕਲੀਦਾਰ ਕੁਰਤਾ ਅਤੇ ਤੰਗ ਪਜਾਮੇ ਉਪਰ ਸੁਨਹਿਰੀ ਕਢਾਈ ਵਾਲੀ ਵਾਸਕਟ ਤੇ ਸੁਨਹਿਰੇ ਕੰਮ ਵਾਲੀ ਟੋਪੀ ਪਹਿਨਿਆ ਕਰਦੀਆਂ ਸਨ । ਇਹ ਹੈਦਰਾਬਾਦ ਦੇ ਉੱਚੇ ਤਬਕੇ ਵਿਚ ਆਮ ਕਰਕੇ ਮੁੰਡਿਆਂ ਦਾ ਪਹਿਰਾਵਾ ਸੀ । ਥੋੜ੍ਹਾ ਜਿਹਾ ਹੋਰ ਵੱਡੀਆਂ ਹੋਈਆਂ ਤਾਂ ਬੀਬੀ ਨੇ ਸਖਤ ਪਰਦੇ ਵਿਚ ਬਿਠਾਲ ਦਿੱਤੀਆਂ ਤੇ ਇਸ ਕਲੀਦਾਰ ਕੁਰਤੇ ਨਾਲ ਖੜਾ ਦੁਪੱਟਾ ਵੀ ਲੈਣ ਲੱਗ ਪਈਆਂ । ਹੁਣ ਟੋਪੀ ਲਾਹ ਸੁੱਟੀ ਹੈ । ਤੇ ਇਹਦੇ ਨਾਲ ਹੀ ਵਾਹਿਦ ਹੁਸੈਨ ਉਨ੍ਹਾਂ ਦੇ ਲੰਮੇ ਹੋ ਰਹੇ ਕੱਦ ਦੇਖ ਕੇ ਘਬਰਾਉਣ ਲੱਗ ਪਿਆ ਸੀ । ਇਸ ਲਈ ਜਿਹੜਾ ਰਿਸ਼ਤਾ ਆਇਆ, ਅੱਖਾਂ ਮੀਟ ਚੱਟ ਮੰਗਣੀ ਪੱਟ ਵਿਆਹ ਕਰ ਦਿੱਤੇ । ਹੁਣ ਇਹ ਸੱਚਾਈ ਵਾਹਿਦ ਹੁਸੈਨ ਲਈ ਬੜੀ ਕੌੜੀ ਸੀ ਕਿ ਉਹਦੀ ਦੋਹਤੀ ਮੁੰਡਿਆਂ ਦੇ ਨਾਲ ਡਾਕਟਰੀ ਪੜ੍ਹ ਰਹੀ ਸੀ । ਬੇਪਰਦਾ ਘੁੰਮਦੀ ਤੇ ਮੇਕਅੱਪ ਕਰਕੇ ਸਟੇਜ ਦੇ ਡਰਾਮਿਆਂ ਵਿਚ ਕੰਮ ਕਰਦੀ ਸੀ ਤੇ ਗਾਣੇ ਗਾਉਂਦੀ ਸੀ । ਘਬਰਾ ਕੇ ਉਹਨੇ ਇਸ ਮਾਮਲੇ ਬਾਰੇ ਬੀਬੀ ਤੇ ਗੌਹਰ ਬੇਗਮ ਤੋਂ ਸਹਾਰਾ ਲੈਣਾ ਚਾਹਿਆ । ਪਰ ਬੀਬੀ ਤਾਂ ਖ਼ਾਨਦਾਨ ਦੇ ਹਰ ਵਿਸ਼ੇਸ਼ ਮਾਮਲੇ ਵਿਚ ਚੁੱਪ ਰਹਿਣ ਦੀ ਆਦੀ ਸੀ ਤੇ ਗੌਹਰ ਬੇਗਮ ਵੀ ਆਪਣੀ ਬਾਰਾਂ ਗਜ਼ੀ ਜੀਭ ਨੂੰ ਮੂੰਹ ਦੀ ਡੱਬੀ ਵਿਚ ਬੰਦ ਰੱਖਣ ਲਈ ਮਜਬੂਰ ਸੀ । ਉਹਨੇ ਚਾਂਦ ਦੇ ਮੇਕਅੱਪ, ਪਾਰਟੀਆਂ, ਨੰਗੇ ਪਹਿਰਾਵੇ, ਹਰ ਗੱਲ 'ਤੇ ਟੋਕਣਾ ਛੱਡ ਦਿੱਤਾ ਸੀ । ਕਿਉਂਕਿ ਚਾਂਦ ਦੇ ਸਭ ਤੋਂ ਵੱਡੇ ਹਮਾਇਤੀ ਰਾਸ਼ਦ ਤੇ ਰਜ਼ੀਆ ਘਰ ਵਿਚ ਮੌਜੂਦ ਸਨ । ਕਈ ਵਾਰੀ ਗੌਹਰ ਫੂਪੋ ਸੋਚਦੀ, ਉਹ ਵੀ ਇਸ ਘਰ ਦੀ ਕੁਆਰੀ ਸੀ, ਜਿਸ ਨੇ ਆਪਣੀ ਜਵਾਨੀ ਨੂੰ ਜਿਉਂਦੇ ਜੀ ਦਫਨ ਕਰ ਦਿੱਤਾ, ਪਰ ਘਰ ਵਿਚ ਕਿਸੇ

ਨੂੰ ਖਬਰ ਨਾ ਹੋਈ। ਕਿਸੇ ਨੇ ਨਾ ਸੋਚਿਆ ਕਿ ਘਰ ਵਿਚ ਇਕ ਕੁਆਰੀ ਬੈਠੀ ਬੈਠੀ ਮਿੱਟੀ ਹੁੰਦੀ ਜਾ ਰਹੀ ਹੈ। ਜਦੋਂ ਵੀ ਕੋਈ ਰਿਸ਼ਤਾ ਮੰਗਦਾ, ਦੋਵੇਂ ਭਰਾ ਸਿਰ ਜੋੜ ਕੇ ਖੁਸਰ ਫੁਸਰ ਕਰਨ ਲੱਗ ਪੈਂਦੇ ਤੇ ਫੇਰ ਗੌਹਰ ਬੇਗਮ ਦੇ ਸਾਹਮਣੇ ਹੌਲੀ ਹੌਲੀ ਸੁਣਾਉਂਦੇ—"ਅਜਿਹੇ ਨਿਕੰਮੇ ਨੂੰ ਦੇਣ ਨਾਲੋਂ ਚੰਗਾ ਏ ਕਿ ਗੌਹਰ ਬੇਗਮ ਕੁਆਰੀ ਬੈਠੀ ਰਹੇ।"

"ਕਿਸੇ ਐਸੇ ਵੈਸੇ ਖ਼ਾਨਦਾਨ ਵਿਚ ਵਿਆਹ ਦੇਵਾਂਗੇ, ਤਾਂ ਰੱਬ ਬਖਸ਼ੇ ਚਾਚਾ ਜੀ ਨੂੰ ਕਬਰ ਵਿਚ ਵੀ ਸ਼ਾਂਤੀ ਨਹੀਂ ਮਿਲੇਗੀ।"

ਕਦੇ ਕਦੇ ਵਾਹਿਦ ਹੁਸੈਨ ਬੜੇ ਰੌਂ ਵਿਚ ਹੁੰਦਾ ਤਾਂ ਆਖਦਾ—"ਬੱਸ, ਹੁਣ ਹੋਰ ਨਹੀਂ ਉਡੀਕਣਾ, ਇਸ ਸਾਲ ਗੌਹਰ ਬੇਗਮ ਦਾ ਕਾਰਜ ਕਰ ਦੇਣਾ ਹੈ।"

ਤੇਈਆਂ ਵਰ੍ਹਿਆਂ ਦੀ ਗੌਹਰ ਬੇਗਮ ਇਹ ਗੱਲ ਸੁਣਦੀ ਤਾਂ ਮਨ ਹੀ ਮਨ ਵਿਚ ਅਸੀਸਾਂ ਦਿੰਦੀ। "ਯਾ ਅੱਲ੍ਹਾ, ਮੇਰੇ ਨਸੀਬ ਖੋਹਲ ਦੇ, ਮੇਰੀ ਕਿਸਮਤ ਦਾ ਜੋੜ ਭੇਜ ਦੇਹ।"

ਪਰ ਸ਼ਾਇਦ ਅੱਲ੍ਹਾ ਮੀਆਂ ਕੋਲੋਂ ਉਹਦੀ ਕਿਸਮਤ ਦਾ ਜੋੜ ਨਹੀਂ ਬਣਿਆ ਸੀ। ਇਸ ਲਈ ਸਾਲਾਂ ਦੇ ਸਾਲ ਨਿਕਲਦੇ ਗਏ। ਹੁਣ ਉਹ ਚਾਲੀ ਸਾਲਾਂ ਦੀ ਹੋ ਗਈ ਸੀ। ਚਾਲੀ ਸਾਲਾਂ ਦੀ ਲੰਗੜੀ ਤੀਵੀਂ ਨਾਲ ਕੌਣ ਵਿਆਹ ਕਰਦਾ ?

ਗੌਹਰ ਬੇਗਮ ਦੀ ਸੇਵਾ ਤੇ ਮੁਹੱਬਤ ਤੋਂ ਸ਼ਰਮਿੰਦਾ ਹੋ ਕੇ ਕਦੀ ਕਦੀ ਵਾਹਿਦ ਹੁਸੈਨ ਕਹਿੰਦਾ—"ਗੌਹਰ ਬੇਗਮ, ਤੂੰ ਆਪਣੇ ਰੁਪਏ ਪੈਸੇ ਦਾ ਸਾਥੋਂ ਹਿਸਾਬ ਲੈ ਲਿਆ ਕਰ ਭਈ।"

"ਮੈਂ ਕੀ ਕਰਨਾ ਭਾਈ ਜਾਨ, ਤੁਸੀਂ ਰੱਖੋ ਆਪਣੇ ਕੋਲ।" ਉਹ ਲਾਪਰਵਾਹੀ ਨਾਲ ਆਖਦੀ।

"ਪਰ ਕਦੀ ਕਦਾਈਂ ਆਪਣੇ ਗਹਿਣੇ ਕੱਪੜੇ ਤਾਂ ਪਾਇਆ ਕਰ ਭਈ। ਟਜ਼ੀਆ ਕੋਲ ਕਦੋਂ ਤੀਕ ਰੱਖੀ ਰੱਖੇਂਗੀ।"

"ਕਿਉਂ ਪਹਿਨਾਂ ਜ਼ੇਵਰ ਕੱਪੜੇ ?" ਉਹ ਖਿਝ ਕੇ ਪੁੱਛਦੀ ਤਾਂ ਵਾਹਿਦ ਹੁਸੈਨ ਨਿਰਉੱਤਰ ਹੋ ਜਾਂਦਾ। ਜਦੋਂ ਤੀਕ ਸੋਲਾਂ ਸਤਾਰਾਂ ਸਾਲਾਂ ਦੀ ਸੀ ਤਾਂ ਗੌਹਰ ਬੇਗਮ ਨੂੰ ਕਿਸੇ ਨੇ ਚੰਗੇ ਕੱਪੜੇ ਤੇ ਗਹਿਣੇ ਪਾਉਣ ਨਹੀਂ ਦਿੱਤੇ, ਕਿਉਂਕਿ ਉਦੋਂ ਕੁੜੀਆਂ ਨੂੰ ਸਾਦਗੀ ਵਿਚ ਹੀ ਰੱਖਿਆ ਜਾਂਦਾ ਸੀ। ਮਾਂ ਬਾਪ ਮਰ ਗਏ ਤਾਂ ਉਹਨੇ ਆਪ ਹੀ ਕੱਪੜਾ ਲੱਤਾ ਸੰਭਾਲ ਕੇ ਰੱਖ ਦਿੱਤਾ ਕਿ ਵਿਆਹ ਤੋਂ ਬਾਅਦ ਕੱਢਾਂਗੀ। ਤੇ ਲੱਤ ਟੁੱਟ ਜਾਣ ਤੋਂ ਬਾਅਦ ਉਹ ਇਸ ਸ਼ਰਮ ਦੀ ਮਾਰੀ ਨਹੀਂ ਪਾਉਂਦੀ ਸੀ ਕਿ ਹੁਣ ਲੋਕ ਮਖੌਲ ਉਡਾਉਣਗੇ। ਬੱਸ, ਉਹ ਸਫ਼ੇਦ ਚਿਕਨ ਦਾ ਖੜਾ ਦੁਪੱਟਾ, ਕਰਘੇ ਦਾ ਸਫੇਦ ਕੁਰਤਾ ਤੇ ਸਫ਼ੇਦ ਹੀ ਹਰਕ ਦਾ ਪਜਾਮਾ ਪਾਉਂਦੀ ਸੀ। ਉਹਦੇ ਹੱਥ ਸਦਾ ਨੰਗੇ ਰਹਿੰਦੇ, ਗਲਾ ਹਮੇਸ਼ਾ ਖਾਲੀ ਰਹਿੰਦਾ। ਇਹ ਸੁੰਨਾਪਨ ਉਹਦੇ ਚਿਹਰੇ ਉਪਰ ਵੀ ਫੈਲ ਗਿਆ। ਉਹ ਪਤਾ ਨਹੀਂ ਕਦੋਂ ਬਚਪਨ ਤੋਂ ਜਵਾਨੀ ਵਿਚ ਦਾਖ਼ਲ ਹੋਈ ਤੇ ਕਦੋਂ ਬੁੱਢੇਪੇ ਦੀ ਸੀਮਾ ਪਾਰ ਕਰ ਗਈ। ਘਰ ਵਿਚ ਬਹੁਤ ਘੱਟ ਲੋਕਾਂ ਨੇ ਮਹਿਸੂਸ ਕੀਤਾ ਕਿ ਗੌਹਰ ਬੇਗਮ ਦੇ ਵਾਲ ਸਫ਼ੇਦ ਹੋਣੇ ਸ਼ੁਰੂ ਹੋ ਚੁੱਕੇ ਹਨ। ਉਹਦੇ

ਚਿਹਰੇ ਉਪਰ ਝੁਰੜੀਆਂ ਪੈਣ ਲੱਗ ਪਈਆਂ ਹਨ। ਉਹ ਕੰਮ ਕਰਦੀ ਕਰਦੀ ਹਫਣ ਡਹਿ ਪੈਂਦੀ ਸੀ। ਇਸ ਦੇ ਬਾਵਜੂਦ ਉਸ ਨੇ ਕਦੀ ਕਿਸੇ ਮਰਦ ਵਲ ਹੱਸ ਕੇ ਨਹੀਂ ਤੱਕਿਆ। ਨਾ ਕਿਸੇ ਸੈਰ ਸਪਾਟੇ ਗਈ, ਨਾ ਕੋਈ ਹੋਰ ਸ਼ੌਕ ਪਾਲਿਆ। ਜਿਵੇਂ ਉਹ ਕੇਵਲ ਉਸੇ ਮਰਦ ਦੀ ਉਡੀਕ ਵਿਚ ਹੋਵੇ ਜੋ ਉਹਨੂੰ ਜ਼ਬਰਦਸਤੀ ਚੁੱਕ ਕੇ ਡੋਲੀ ਵਿਚ ਪਾ ਲਵੇਗਾ।

ਘਰ ਦੇ ਇਸ ਰਵਾਇਤੀ ਵਾਤਾਵਰਣ ਵਿਚ ਚਾਂਦ ਦਾ ਆਪ ਹੁਦਰਾਪਨ ਬੜਾ ਅਚੰਭੇ ਭਰਿਆ ਸੀ। ਪਰ ਵਾਹਿਦ ਹੁਸੈਨ ਜਦੋਂ ਕੁਝ ਕਹਿੰਦਾ ਤਾਂ ਰਾਸ਼ਦ ਉਸ ਨੂੰ ਸਮਝਾਉਂਦਾ ਸੀ, "ਚਾਂਦ ਜਦ ਡਾਕਟਰ ਬਣ ਜਾਵੇਗੀ, ਤਦ ਪਤਾ ਲੱਗੇਗਾ ਕਿ ਖ਼ਾਨਦਾਨ ਦਾ ਨਾਂ ਕਿੰਨਾ ਚਮਕਿਆ ਹੈ। ਕੋਈ ਹੈ ਕਿਸੇ ਜਾਗੀਰਦਾਰ ਖ਼ਾਨਦਾਨ ਵਿਚ ਕੋਈ ਲੇਡੀ ਡਾਕਟਰ ?'

"ਤੇ ਇਹ ਨਾਚ ਗਾਣਾ ? ਜ਼ਰਾ ਬਾਹਰ ਨਿਕਲੇਂ ਤਾਂ ਪਤਾ ਲੱਗੇ, ਕਿੱਦਾਂ ਥੂ ਥੂ ਹੁੰਦੀ ਏ।" ਗੌਹਰ ਫੂਪੋ ਨੇ ਖਿਝ ਕੇ ਕਿਹਾ।

"ਇਕ ਗੱਲ ਹੋਵੇ ਤਾਂ ਕਰੀਏ।" ਵਾਹਿਦ ਹੁਸੈਨ ਤੁਰੰਤ ਗੌਹਰ ਫੂਪੋ ਦੀ ਤਰਫ਼-ਦਾਰੀ ਕਰਨ ਲੱਗਾ—"ਹਰ ਕੋਈ ਇਹੋ ਈ ਕਹਿੰਦੈ ਕਿ ਸ੍ਰੀਮਾਨ ਜੀ ਤੁਸੀਂ ਆਪਣੀ ਦੋਹਤੀ ਨੂੰ ਇੰਨੀ ਆਜ਼ਾਦੀ ਕਿਉਂ ਦਿੱਤੀ ਹੋਈ ਏ ?"

"ਕੌਣ ਕਹਿੰਦੈ ?" ਰਾਸ਼ਦ ਭੜਕ ਪਿਆ। "ਮੇਰੇ ਸਾਹਮਣੇ ਆਖੇ, ਮੈਂ ਸਭ ਦੇ ਪੋਲ ਜਾਣਦਾ ਹਾਂ। ਦੇਖ ਤਾਂ ਲਿਆ ਬਸ਼ੀਰ ਆਪਾ ਤੇ ਬਤੂਲ ਦਾ ਹਾਲ ! ਜੇ ਪੜ੍ਹੀਆਂ ਲਿਖੀਆਂ ਹੁੰਦੀਆਂ ਤਾਂ ਏਦਾਂ ਸੜ ਸੜ ਨਾ ਮਰਦੀਆਂ।"

ਰਾਸ਼ਦ ਤਰੱਕੀ ਪਸੰਦ ਨਹੀਂ ਸੀ, ਪਰ ਮੌਕੇ ਦੀ ਗੱਲ ਕਹਿਣ ਵਾਲਾ ਜ਼ਰੂਰ ਸੀ। ਉਸ ਨੇ ਇੰਜਨੀਅਰੀ ਤੋਂ ਇਲਾਵਾ ਬਿਜ਼ਨਿਸ ਵੀ ਸ਼ੁਰੂ ਕੀਤਾ ਹੋਇਆ ਸੀ। ਮਿੱਟੀ, ਚੂਨੇ ਅਤੇ ਪੱਥਰ ਦਾ ਵਪਾਰ। ਉਹ ਬਿਜ਼ਨਿਸ ਦੇ ਨਿਯਮ ਪੜ੍ਹ ਰਿਹਾ ਸੀ ਤੇ ਜਾਣਦਾ ਸੀ ਕਿ ਚਾਂਦ ਜਿਹੀਆਂ ਸੱਭਿਅਕ, ਖ਼ੂਬਸੂਰਤ ਤੇ ਫੈਸ਼ਨੇਬਲ ਕੁੜੀਆਂ ਦਾ ਭਾਅ ਕਿੰਨਾ ਵਧਿਆ ਹੋਇਆ ਹੈ। ਐਨਾ ਕਿ ਲੋਕ ਚਾਹੁਣ ਤਾਂ ਇਨ੍ਹਾਂ ਦੇ ਆਸਰੇ ਲੱਖਾਂ ਦੇ ਠੇਕੇ ਲੈ ਲੈਣ।

"ਇਹ ਸਾਰਾ ਸਾਡੀ ਕਿਸਮਤ ਦਾ ਫੇਰ ਏ। ਅਸੀਂ ਆਪਣੀਆਂ ਧੀਆਂ ਨੂੰ ਸਭ ਕੁਝ ਦੇਖ ਕੇ ਦਿੱਤਾ, ਪਰ ਉਨ੍ਹਾਂ ਦੀ ਕਿਸਮਤ ਨੂੰ ਭਰੇ ਘਰ ਉੱਜੜ ਗਏ।" ਵਾਹਿਦ ਹੁਸੈਨ ਦੀ ਆਵਾਜ਼ ਦੁੱਖ ਨਾਲ ਭਰ ਆਉਂਦੀ।

ਚੁੱਲ੍ਹੇ ਦੇ ਕੋਲ ਜਿਥੇ ਬਿਸਮਿੱਲਾ ਨੇ ਦਹੀਂ ਦੀ ਹਾਂਡੀ ਟੰਗਣ ਵਾਸਤੇ ਛਿੱਕਾ ਲਟਕਾਇਆ ਹੋਇਆ ਸੀ, ਉਥੇ ਦੋ ਕਾਂ ਬੈਠੇ ਇਕ ਸੁਰ ਤੇ ਇਕੋ ਤਾਲ ਵਿਚ 'ਕਾਂ ਕਾਂ' ਕਰ ਰਹੇ ਸਨ। ਸੜਕ ਉਤੇ ਲਾਲ ਮਿੱਟੀ 'ਤੇ ਅਚਾਰ ਵੇਚਣ ਵਾਲਿਆਂ ਦਾ ਹੋਕਾ ਸੁਣ ਰਿਹਾ ਸੀ ਤੇ ਰਜ਼ੀਆ ਦੀ ਸਾੜ੍ਹੀ ਦਾ ਲੜ ਫੜੀ ਸ਼ਾਹੀਨ ਉਹਦੇ ਪਿੱਛੇ ਪਿੱਛੇ ਜ਼ਿਦ ਕਰਦਾ ਫਿਰ ਰਿਹਾ ਸੀ ਕਿ ਉਹ ਬਿਨਾਂ ਇਸਤ੍ਰੀ ਕੀਤੀ ਯੂਨੀਫਾਰਮ ਪਾ ਕੇ ਸਕੂਲ ਨਹੀਂ ਜਾਵੇਗਾ। ਸ਼ਾਹੀਨ ਦੇ ਪਿੱਛੇ ਪਿੱਛੇ ਉਹਦੀ ਮੋਟੀ ਕਾਲੀ ਆਇਆ ਮਿਸਿਜ਼ ਅੰਥਨੀ ਉਹਦੀ ਯੂਨੀਫਾਰਮ ਹੱਥਾਂ ਵਿਚ ਲਈ ਘੁੰਮ ਰਹੀ ਸੀ।

ਚੁੱਲ੍ਹੇ ਕੋਲ ਬਿਸਮਿੱਲਾ ਬੀਬੀ ਚੀਕ ਰਹੀ ਸੀ, "ਭਲਾ ਅੱਜ ਸਲਾਰੂ ਕੀਮਾ ਨਹੀਂ ਲਿਆਵੇਗਾ ? ਹੁਣ ਮੈਂ ਕੀਹਦਾ ਕੀਮਾ ਕੁੱਟ ਕੇ ਰਿੰਨ੍ਹਾਂ ?" ਰਜ਼ਾਈ ਅੰਦਰ ਮੂੰਹ ਲਪੇਟਣ ਦੇ ਬਾਵਜੂਦ ਗ਼ਜ਼ਲ ਨੇ ਅਨੁਮਾਨ ਲਗਾਇਆ ਕਿ ਦਿਨ ਨਿਕਲ ਆਇਆ ਹੈ। ਐਵਾਨ-ਇ-ਗ਼ਜ਼ਲ ਵਿਚ ਸਵੇਰਾ ਇਸੇ ਧੂਮਧਾਮ ਨਾਲ ਹੁੰਦਾ ਸੀ। ਫੇਰ ਰਜ਼ਾਈ ਹਟਾ ਕੇ ਅੱਖ ਦੀ ਰਤਾ ਕੁ ਦਰਾੜ ਖੋਹਲ ਕੇ ਉਹਨੇ ਦੇਖਿਆ ਕਿ ਨਾਨਾ ਜੀ ਵਿਹੜੇ ਵਿਚ ਸਪੋਟੇ ਦੇ ਝਾੜ ਹੇਠਾਂ ਸਟੋਵ ਰੱਖੀ ਗਾਜਰ ਦਾ ਹਲਵਾ ਬਣਾ ਰਹੇ ਹਨ, ਸਗੋਂ ਬਣਵਾ ਰਹੇ ਹਨ। ਇਕ ਹੱਥ ਵਿਚ ਤਸਬੀਹ ਅਤੇ ਦੂਜੇ ਹੱਥ ਵਿਚ ਚਮਚਾ, ਤੇ ਮੂੰਹ ਵਿਚ ਸਾਰੀਆਂ ਹੀ ਅਯੋਗ ਵਸਤਾਂ ਨੂੰ ਗਾਲ੍ਹੀਆਂ। ਸਪੱਸ਼ਟ ਹੈ ਕਿ ਵਾਹਿਦ ਹੁਸੈਨ ਦਾ ਜਿਸ ਦਿਨ ਅਚਾਰ ਮੁਰੱਬੇ ਬਨਾਉਣ ਦਾ ਮੂਡ ਹੁੰਦਾ ਸੀ ਤਾਂ ਸਾਰਾ ਘਰ ਉਪਰ ਥੱਲੇ ਹੋ ਜਾਂਦਾ ਸੀ। ਹੱਦ ਤਾਂ ਇਹ ਸੀ ਕਿ ਹਰ ਸਮੇਂ ਪਲੰਘ ਉਪਰ ਪਈ ਰਹਿਣ ਵਾਲੀ ਬੀਬੀ ਵੀ ਪ੍ਰਬੰਧਾਂ ਵਿਚ ਲੱਗੀ ਹੋਈ ਸੀ। ਰਜ਼ੀਆ ਸਕੂਲ ਲਈ ਬੱਚਿਆਂ ਨੂੰ ਤਿਆਰ ਕਰਾਉਣ ਦੀ ਥਾਂ ਵਿਹੜੇ ਵਿਚ ਭੱਜੀ ਫਿਰ ਰਹੀ ਸੀ। ਗੌਹਰ ਫੂਪੋ ਸਟੋਰ ਦੀ ਚਾਬੀ ਹੱਥ ਵਿਚ ਫੜੀ ਖੜੋਤੀ ਸੀ, ਕਿ ਜਿਸ ਵਸਤ ਦੀ ਲੋੜ ਹੋਵੇ, ਫੌਰਨ ਭੇਜੇ। ਤੇ ਵਾਹਿਦ ਹੁਸੈਨ ਦੇ ਰੌਲੇ ਵਿਚ ਚਾਂਦ ਦੀ ਮਹੀਨ ਮੁਰਕੀਆਂ ਭਰੀ ਆਵਾਜ਼ ਦੱਬੀ ਜਾ ਰਹੀ ਸੀ। ਬਿਸਮਿੱਲਾ ਬੀਬੀ ਦੇ ਹੋਸ਼ ਉੱਡਦੇ ਜਾ ਰਹੇ ਸੀ ਕਿਉਂਕਿ ਵਾਹਿਦ ਹੁਸੈਨ ਨੂੰ ਉਹਦਾ ਕੜਛੀ ਹਿਲਾਉਣ ਦਾ ਢੰਗ ਉੱਕਾ ਹੀ ਪਸੰਦ ਨਹੀਂ ਸੀ। ਅਜਿਹੀ ਹਾਲਤ ਵਿਚ ਇਕੱਲਿਆਂ ਹੱਠ ਦੇ ਮਾਰੇ ਉਹਨੇ ਕੜਛੀ ਫੜਨੀ ਚਾਹੀ ਤਾਂ ਹੱਥ ਜਲ ਗਿਆ। ਬਲਕਿ ਇਹ ਆਖੋ ਕਿ ਹੱਥ ਕੀ ਜਲਿਆ ਕਿ ਉਂਗਲੀਆਂ ਤੋਂ ਲੈ ਕੇ ਪੈਰਾਂ ਦੀਆਂ ਤਲੀਆਂ ਤੀਕ ਜਿਵੇਂ ਕਿਸੇ ਨੇ ਤੱਤੀ ਸੀਖ ਲਾ ਦਿੱਤੀ ਹੋਵੇ। ਉਹ ਅਜੇ ਨਿਰਣਾ ਨਹੀਂ ਕਰ ਸਕਿਆ ਸੀ ਕਿ ਦੋਸ਼ ਬਿਸਮਿੱਲਾ ਬੀਬੀ ਸਿਰ ਮੜ੍ਹੇ ਜਾਂ ਮਾੜੇ ਸੀਰੇ ਨੂੰ ਕੋਸੇ, ਕਿ ਚਾਂਦ ਦੀ ਆਵਾਜ਼ ਤੀਰ ਵਾਂਗ ਕੰਨਾਂ ਨਾਲ ਟਕਰਾਈ। "ਇਹ...... ਇਹ ਕੌਣ "ਗ਼ਾਲਿਬ" ਨੂੰ ਸੁਧਾਰ ਰਿਹੈ ? ਜਹਾਲਤ ਦੀ ਵੀ ਹੱਦ ਹੋ ਗਈ, ਯਾਨੀ "ਗ਼ਾਲਿਬ" ਦਾ ਸ਼ਿਅਰ ਤਕ ਗ਼ਲਤ ਪੜ੍ਹਿਆ ਜਾ ਰਿਹੈ ?"

"ਵਾਹ ਵਾਹ ! ਗ਼ਲਤ ਕਿਉਂ ਹੋਇਆ ?" ਚਾਂਦ ਨੇ ਅਚਾਨਕ ਗਾਣਾ ਰੋਕ ਕੇ ਉੱਤਰ ਦਿੱਤਾ ਤੇ ਦੁਬਾਰਾ ਸੁਰ ਲੱਭਣ ਲੱਗੀ।

"ਅੱਛਾ ! ਨਾਲੇ ਜ਼ਿਦ ਵੀ ਕਰਨੀ ਏਂ ? ਜਾਹਲੇ, ਉਹ "ਬੇਕਸੀ-ਏ-ਇਸ਼ਕ" ਹੈ "ਬੇਬਸੀ-ਏ-ਇਸ਼ਕ" ਨਹੀਂ ਹੈ।"

"ਊਂਹ ! ਹੋਵੇ ਪਿਆ।" ਚਾਂਦ ਨੇ ਕਿਹਾ, "ਬੇਕਸੀ" ਤੇ "ਬੇਬਸੀ" ਵਿਚ ਐਡਾ ਕਿਹੜਾ ਫ਼ਰਕ ਹੈ, ਜਦ ਕਿ ਰੋਣਾ ਤਾਂ ਹੈ ਹੀ।"

"ਇਸੇ ਉਤੇ ਤਾਂ ਮੈਨੂੰ ਅੱਗ ਲੱਗਦੀ ਏ।" ਵਾਹਿਦ ਹੁਸੈਨ ਨੇ ਛੇਤੀ ਛੇਤੀ ਤਸਬੀ ਦੇ ਮਣਕੇ ਘੁੰਮਾਉਂਦਿਆਂ ਆਖਿਆ।

"ਇਹ ਕਮਬਖਤ ਤੀਵੀਂਆਂ ਦੀ ਜਾਤ ਬੜੀ ਜਾਹਲ ਹੁੰਦੀ ਏ। ਯਾਨੀ ਬੀਬੀ ਜੀ ਡਾਕਟਰੀ ਪੜ੍ਹ ਰਹੇ ਹਨ ਤੇ ਕਹਿਰ ਸਾਈਂ ਦਾ ਕਿ ਗ਼ਾਲਿਬ ਦਾ ਇਕ ਮਿਸਰਾ ਤਕ ਸਹੀ ਨਹੀਂ ਪੜ੍ਹ ਸਕਦੀ ?" ਉਂਗਲੀਆਂ ਵਿਚ ਲੱਗਾ ਸੇਕ ਹੁਣ ਸਾਰੇ ਸਰੀਰ ਵਿਚ

ਫੈਲ ਗਿਆ ਸੀ। ਉਹ ਗੁੱਸਾ ਲਾਹੁਣ ਲਈ ਕੋਈ ਬਹਾਨਾ ਲੱਭ ਰਿਹਾ ਸੀ ਕਿ ਦਲਾਨ ਵਿਚ ਸੁੱਤੀ ਹੋਈ ਗ਼ਜ਼ਲ ਨਜ਼ਰ ਪੈ ਗਈ।

''ਅੱਛਾ, ਇਹ ਮਹਾਰਾਣੀ ਅਜੇ ਤੀਕ ਸੁੱਤੀ ਪਈ ਏ ?'

ਗ਼ਜ਼ਲ ਨੇ ਸੁਣਿਆ ਤਾਂ ਰਜ਼ਾਈ ਵਿਚ ਹੀ ਬੁਰਾ ਹਾਲ ਹੋ ਗਿਆ।

''ਹੂ ! ਗ਼ਜ਼ਲ ਨੂੰ ਨਾ ਘੂਰਿਓ।'' ਬੀਬੀ ਨੇ ਧੀਰੇ ਜਿਹੇ ਆਖਿਆ, ਅਤੇ ਫੇਰ ਸਾਹਮਣੇ ਬੈਠੀ ਪਤਨੀ ਦੀ ਉਦਾਸ ਸੂਰਤ ਦੇਖ ਕੇ ਉਹ ਬੀਬੀ ਦੀ ਗੱਲ ਮੰਨ ਗਿਆ। ਮਜ਼ਬੂਰ ਹੋ ਕੇ ਫੇਰ ਮੁਰੱਬੇ ਵਲ ਜੁੱਟ ਗਿਆ।

''ਚਲੋ, ਜਾਨ ਬਚੀ।'' ਗ਼ਜ਼ਲ ਰਜਾਈ ਲਾਹ ਕੇ ਉੱਠੀ ਤੇ ਛੇਤੀ ਨਾਲ ਬਾਥਰੂਮ ਵਿਚ ਜਾ ਵੜੀ। ਬਾਥਰੂਮ ਵਿਚ ਜਾ ਕੇ ਮੂੰਹ ਹੱਥ ਧੋਣ ਦੇ ਕਈ ਲਾਭ ਸਨ। ਕਿਸੇ ਨੂੰ ਪਤਾ ਹੀ ਨਹੀਂ ਲੱਗਦਾ ਸੀ ਕਿ ਦੰਦ ਮਾਂਜੇ ਹਨ ਕਿ ਨਹੀਂ, ਤੇ ਨਾ ਸਾਬਣ ਦੀ ਕੁੜੱਤਣ ਅੱਖਾਂ ਵਿਚ ਪਾਉਣੀ ਪੈਂਦੀ ਸੀ। ਉਹ ਬੜਾ ਚਿਰ ਨਲਕੇ ਦੀ ਧਾਰ ਨੂੰ ਹੱਥਾਂ ਵਿਚ ਫੜਦੀ ਛਪਕ ਛਪਾ ਕਰਦੀ ਰਹੀ। ਰਜਾਈ ਵਿਚੋਂ ਨਿਕਲੇ ਨਿੱਘੇ ਸਰੀਰ ਉਪਰ ਠੰਢੇ ਪਾਣੀ ਦੇ ਛਿੱਟੇ ਬਰਫੀਲੇ ਟੁੱਕੜੇ ਬਣ ਕੇ ਲੱਗ ਰਹੇ ਸਨ। ਜਦ ਮਹੀਨ ਮਹੀਨ ਫੁਹਾਰ ਨੇ ਉਹਦੇ ਵਾਲ ਵਾਲ ਵਿਚ ਮੋਤੀ ਪਰੋ ਦਿੱਤੇ ਤਾਂ ਭਿੱਜੀ ਚੂਹੀ ਬਣੀ ਬਾਹਰ ਨਿਕਲੀ, ਕੱਪੜਿਆਂ 'ਚੋਂ ਪਾਣੀ ਚੁਆਉਂਦੀ, ਨੱਕ ਸੜਸੜਾਉਂਦੀ ਬਾਹਰ ਆਉਣ ਤੋਂ ਬਾਅਦ ਘੁਮੰਡੀ ਦੋਸ਼ੀ ਵਾਂਗ ਕੋਈ ਸੁਰੱਖਸ਼ਤ ਟਿਕਾਣਾ ਲੱਭਣ ਲੱਗੀ। ਇੰਨੇ ਚਿਰ ਵਿਚ ਚੁਗ਼ਲਖੋਰ ਫੌਜ਼ੀਆ ਨੇ ਉਹਨੂੰ ਤਾੜ ਲਿਆ।

''ਮੰਮੀ, ਮੰਮੀ, ਗ਼ਜ਼ਲ ਵਲ ਤੱਕੋ।'' ਉਹ ਜ਼ੋਰ ਜ਼ੋਰ ਨਾਲ ਹੱਸਣ ਲੱਗੀ। ਕੇਵਲ ਇਸ ਲਈ ਕਿ ਉਸ ਵੇਲੇ ਉਹਨੇ ਆਪ ਵੀ ਸਫ਼ੇਦ ਫਰਾਕ ਪਹਿਨੀ ਹੋਈ ਸੀ। ਉਹਦੇ ਵਾਲ ਹਰੇ ਰਿਬਨ ਨਾਲ ਬੱਧੇ ਹੋਏ ਸਨ ਤੇ ਚਿੱਟੇ ਬੂਟਾਂ ਦੇ ਲਾਲ ਤਸਮਿਆਂ ਨੂੰ ਜ਼ੋਰ ਜ਼ੋਰ ਨਾਲ ਛੰਡਦੀ, ਉਹ ਆਕੜੀ ਹੋਈ ਫਿਰ ਰਹੀ ਸੀ। ਗ਼ਜ਼ਲ ਵਲ ਦੇਖ ਕੇ ਸ਼ਾਹੀਨ ਨੇ ਵੀ ਜ਼ਿਦ ਕਰਨੀ ਛੱਡ ਦਿੱਤੀ ਤੇ ਉਧਰ ਦੇਖਣ ਲੱਗਾ। ਉਹ ਆਇਆ ਦੇ ਹੱਥੋਂ ਛੁੱਟ ਕੇ ਇਧਰ ਉਧਰ ਭੱਜਦਾ ਫਿਰ ਰਿਹਾ ਸੀ। ਨਿੱਕਰ ਦੇ ਗੈਲਿਸ ਹਵਾ ਵਿਚ ਚਾਬਕ ਵਾਂਗ ਘੁਮਾਉਂਦੇ ਘੁਮਾਉਂਦੇ ਉਹਨੇ ਗ਼ਜ਼ਲ ਵਲ ਬੜੀ ਰੌਚਕਤਾ ਨਾਲ ਤੱਕਿਆ ਤੇ ਹੱਸਣ ਲੱਗਾ। ਪਰ ਕੇਵਲ ਆਪਣੀ ਛੋਟੀ ਭੈਣ ਫੌਜ਼ੀਆ ਨੂੰ ਖੁਸ਼ ਕਰਨ ਲਈ। ਕਿਉਂਕਿ ਇਕ ਤਾਂ ਉਹਦੇ ਆਪਣੇ ਕੱਪੜੇ ਵੀ ਮੈਲੇ ਸਨ, ਤੇ ਨਾਲੇ ਭਿੱਜਿਆਂ ਕੱਪੜਿਆਂ ਵਿਚ ਕੰਬਦੀ ਗ਼ਜ਼ਲ ਨੂੰ ਵੇਖ ਕੇ ਉਹਦਾ ਵੀ ਦਿਲ ਕਰਦਾ ਸੀ ਕਿ ਨਲਕੇ ਹੇਠਾਂ ਬੈਠ ਕੇ ਖ਼ੂਬ ਊਧਮ ਮਚਾਵੇ।

''ਓ ਜੀ ਬਤੂਲ ਬੇਗਮ, ਜ਼ਰਾ ਤੱਕ ਨਾ ਤੇਰੀ ਸਾਹਿਬਜ਼ਾਦੀ ਨੇ ਕੀ ਹਾਲ ਬਣਾ ਲਿਆ ਏ।'' ਰਜ਼ੀਆ ਨੇ ਗ਼ਜ਼ਲ ਦੇ ਚਿੱਕੜ ਭਰੇ ਪੈਰਾਂ ਨਾਲ ਫਰਸ਼ ਗੰਦਾ ਕਰਨ 'ਤੇ ਮੂੰਹ ਬਣਾਇਆ।

''ਮੇਰੇ ਕਮਰੇ ਵਿਚ ਨਾ ਜਾਵੀਂ, ਕਾਲੀਨ ਗੰਦਾ ਹੋ ਜਾਏਗਾ।''

ਦੁਲਹਨ ਮਮਾਨੀ ਦੀ ਆਵਾਜ਼ ਸੁਣਦਿਆਂ ਹੀ ਗ਼ਜ਼ਲ ਨੇ ਮਾਂ ਦੇ ਸੰਭਾਵੀ ਥੱਪੜ ਦੀ ਆਸ ਵਿਚ ਅੱਖਾਂ ਬੰਦ ਕਰਕੇ ਦੋਹਾਂ ਹੱਥਾਂ ਦਾ ਸਿਰ ਉਪਰ ਛੱਪਰ ਬਣਾ ਲਿਆ।

ਸੋ, ਜਿਸ ਵੇਲੇ ਉਹ ਮਾਂ ਦੇ ਥੱਪੜ ਖਾ ਕੇ ਚੀਕ ਰਹੀ ਸੀ 'ਤੇ ਧਰਤੀ ਉਪਰ ਲਿਟ ਰਹੀ ਸੀ ਤਾਂ ਵਿਚਾਰੀ ਚਾਂਦ ਨੂੰ ਅੱਥਰੂ ਪੂੰਝ ਕੇ ਵਾਇਲਨ ਰੱਖ ਦੇਣਾ ਪਿਆ। ਸ਼ਾਹੀਨ ਤੇ ਫੌਜ਼ੀਆ ਕੋਲ ਖਲੋਤੇ ਉਹਦੀ ਪਿਟਾਈ ਦਾ ਤਮਾਸ਼ਾ ਵੇਖ ਰਹੇ ਸਨ। ਰਾਸ਼ਦ ਨੇ ਵੀ ਅਖਬਾਰ ਤੋਂ ਨਜ਼ਰਾਂ ਹਟਾ ਕੇ ਉਧਰ ਵੇਖਿਆ ਤੇ ਫੇਰ ਅਖਬਾਰ ਵਿਚ ਗੁਆਚ ਗਿਆ।

ਫੇਰ ਵਾਹਿਦ ਹੁਸੈਨ ਗਰਜਿਆ—"ਜ਼ਰਾ ਮੇਰੀ ਸੋਟੀ ਲਿਆਵੀਂ।"

ਅਚਾਨਕ ਸੰਨਾਟਾ ਛਾ ਗਿਆ। ਗ਼ਜ਼ਲ ਧੁਰਤ ਤੋਂ ਪੰਚਮ ਤੇ ਆਈ ਤੇ ਫੇਰ ਚੁੱਪ ਹੋ ਗਈ। ਬਿਲਕੁਲ ਡਰਿਲ ਕਰਨ ਦੀ ਸਥਿਤੀ ਵਿਚ ਖਲੋਣਾ ਪਿਆ ਤੇ ਫੇਰ ਅੰਮਾਂ ਕੋਲੋਂ ਉਹ ਮਨਹੂਸ ਕੁਰਤਾ ਵੀ ਪੁਆ ਲਿਆ ਜਿਹੜਾ ਅੱਬਾ ਦੀ ਕਮੀਜ਼ ਕੱਟ ਕੇ ਬਣਵਾਇਆ ਗਿਆ ਸੀ।

ਰਜ਼ੀਆ ਨੱਕ ਚੜ੍ਹਾਈ ਮੱਥੇ 'ਤੇ ਵੱਟ ਪਾਈ ਦਲਾਨ ਵਿਚ ਆਈ ਅਤੇ ਸ਼ਾਹੀਨ ਤੇ ਫੌਜ਼ੀਆ ਦਾ ਹੱਥ ਫੜ ਕੇ ਅੰਦਰ ਲੈ ਗਈ। ਇਹ ਜਿੱਦਲ ਕੁੜੀ ਉਹਦੇ ਨਿਆਣਿਆਂ ਨੂੰ ਵੀ ਵਿਗਾੜ ਦੇਵੇਗੀ।

ਨਾਸ਼ਤੇ ਦੀ ਮੇਜ਼ ਤੇ ਸਦਾ ਵਾਂਗ ਫੌਜ਼ੀਆ ਖ਼ੂਬ ਚਹਿਕੀ।

"ਅੰਡਾ ਨਹੀਂ ਖਾਵਾਂਗੀ। ਇਕ ਪਿਆਲੇ ਤੋਂ ਵੱਧ ਦੁੱਧ ਨਹੀਂ ਪੀਣਾ। ਪਲੇਟ ਗੰਦੀ ਏ। ਅੱਬਾ ਨੇ ਬਿਨਾ ਸਾਬਣ ਹੱਥ ਧੁਆ ਦਿੱਤੇ।"

ਤੇ ਰਜ਼ੀਆ ਚਮਕਾਰ ਚਮਕਾਰ ਕੇ ਉਹਨੂੰ ਵਰਾਉਂਦੀ ਰਹੀ। ਕਦੀ ਰਾਸ਼ਦ ਹਲਕਾ ਜਿਹਾ ਡਾਂਟ ਦਿੰਦਾ ਤਾਂ ਵਾਹਿਦ ਹੁਸੈਨ ਝੱਟ ਟੋਕਦਾ—"ਤੂੰ ਮੇਰੀ ਗੁੜੀਆ ਨੂੰ ਨਹੀਂ ਡਾਂਟਣਾ।"

ਫੌਜ਼ੀਆ ਚੌਂਹ ਵਰ੍ਹਿਆਂ ਦੀ ਸੀ ਤੇ ਦਾਦੇ ਦਾਦੀ ਨੂੰ ਬੜੀ ਲਾਡਲੀ ਸੀ।

ਸ਼ਾਹੀਨ ਹੁਣ ਸੱਤਾਂ ਸਾਲਾਂ ਦਾ ਹੋ ਚੁੱਕਿਆ ਸੀ, ਇਸ ਲਈ ਉਹ ਆਪਣੇ ਆਪ ਨੂੰ ਕਾਫੀ ਵੱਡਾ ਤੇ ਅਕਲਮੰਦ ਸਮਝ ਕੇ ਜ਼ਿਦ ਨਹੀਂ ਕਰਦਾ ਸੀ। ਸ਼ਾਹੀਨ ਨਾਸ਼ਤੇ ਦੇ ਸਮੇਂ ਆਦਤ ਅਨੁਸਾਰ ਦਾਦੇ ਦੇ ਕੋਲ ਬੈਠਾ ਸੀ। ਸੱਤ ਸਾਲਾਂ ਦਾ ਬਾਂਕਾ ਸਜੀਲਾ ਵਿਸ਼ੇਸ਼ ਸ਼ਖਸੀਅਤ ਦਾ ਮਰਦ। ਉਹਨੂੰ ਇਸ ਗੱਲ ਦਾ ਤੀਬਰ ਅਨੁਭਵ ਸੀ ਕਿ ਉਹ ਫੌਜ਼ੀਆ ਤੇ ਗ਼ਜ਼ਲ ਨਾਲੋਂ ਤਿੰਨ ਵਰ੍ਹੇ ਵੱਡਾ ਹੈ। ਉਹਨੂੰ ਅੰਗਰੇਜ਼ੀ ਦੀਆਂ ਕਈ ਕਵਿਤਾਵਾਂ ਯਾਦ ਹਨ। ਆਪਣੀ ਕਲਾਸ ਵਿਚ ਹਮੇਸ਼ਾ ਫਸਟ ਆਉਂਦਾ ਹੈ ਤੇ ਵਿਚਾਰੀ ਫੌਜ਼ੀਆ ਨੂੰ ਅਜੇ ਤੀਕ ਏ.ਬੀ.ਸੀ. ਪੂਰੀ ਤਰ੍ਹਾਂ ਯਾਦ ਨਹੀਂ ਹੋਈ। ਜਦ ਉਹ ਆਪਣੀ ਨਿੱਕੀ ਜਿਹੀ ਮੋਟਰ ਵਿਚ ਬੈਠ ਕੇ ਉਹਨੂੰ ਚਲਾਉਂਦਾ ਸੀ ਤਾਂ ਗ਼ਜ਼ਲ ਦੀ ਸਮਝ ਵਿਚ ਕੁਝ ਨਹੀਂ ਸੀ ਪੈਂਦਾ ਕਿ ਮੋਟਰ ਚਲਦੀ ਕਿੱਦਾਂ ਹੈ? ਅੱਜਕੱਲ੍ਹ ਉਹ ਬੜੀ ਲਗਨ ਨਾਲ ਫੌਜ਼ੀਆ ਨੂੰ ਆਪਣੀ ਰੰਗੀਨ ਤਸਵੀਰ ਵਾਲੀ ਕਿਤਾਬ ਦੀਆਂ ਕਹਾਣੀਆਂ ਸੁਣਾਉਂਦਾ ਸੀ। ਅਜਿਹੇ ਸਮੇਂ ਜੇ ਗ਼ਜ਼ਲ ਆ ਜਾਂਦੀ ਤਾਂ ਉਹ ਦੋਵੇਂ ਭੈਣ ਭਰਾ ਤੁਰੰਤ ਕਿਤਾਬ ਲੁਕੋ ਲੈਂਦੇ ਸਨ। ਗ਼ਜ਼ਲ ਨੂੰ ਰੰਗੀਨ ਤਸਵੀਰਾਂ ਖਾਣ ਦਾ ਬੜਾ ਸ਼ੌਕ ਸੀ। ਉਹ ਦੱਸਦੀ ਸੀ ਕਿ ਇਹ ਬੜੀਆਂ ਮਿੱਠੀਆਂ ਹੁੰਦੀਆਂ ਹਨ।

ਇਕ ਦਿਨ ਤਜਰਬੇ ਲਈ ਇਨ੍ਹਾਂ ਤਿੰਨਾਂ ਨੇ ਸ਼ਾਹੀਨ ਦੀ ਪੂਰੀ ਕਿਤਾਬ ਖਾ ਲਈ।

ਉਸ ਵੇਲੇ ਤਾਂ ਬਹੁਤਾ ਸੁਆਦ ਨਾ ਆਇਆ, ਪਰ ਜਦੋਂ ਰਜ਼ੀਆ ਨੇ ਸੁਣਿਆ ਤਾਂ ਸਾਰਾ ਕੁਝ ਸ਼ਾਹੀਨ ਨੂੰ ਸਹਿਣਾ ਪਿਆ ।

ਸ਼ਾਹੀਨ ਨੂੰ ਕਿੱਸੇ ਕਹਾਣੀਆਂ ਸੁਨਾਉਣ ਵਾਲਾ ਆਪਣਾ ਦਾਦਾ ਜੀ ਬੇਹੱਦ ਪਸੰਦ ਸੀ । ਉਹਨੇ ਹੁਣੇ ਤੋਂ ਪੱਕਾ ਮਨ ਬਣਾ ਲਿਆ ਸੀ ਕਿ ਵੱਡਾ ਹੋ ਕੇ ਦਾੜ੍ਹੀ ਰੱਖੇਗਾ, ਤਸੀਲਦਾਰੀ ਕਰੇਗਾ ਤੇ ਹੱਥ ਮਾਰ ਮਾਰ ਕੇ ਸ਼ਾਇਰੀ ਸੁਣਾਇਆ ਕਰੇਗਾ । ਖਾਣਾ ਖਾਣ ਵਿਚ ਉਹ ਹੂਬਹੂ ਦਾਦੇ ਦੀ ਨਕਲ ਕਰਦਾ ਸੀ । ਉਸੇ ਤਰ੍ਹਾਂ ਚੌਂਹ ਉਂਗਲੀਆਂ ਨਾਲ ਗਰਾਹੀ ਤੋੜਦਾ, ਅਚਾਰ ਇਮਲੀ ਵਾਲੀਆਂ ਖੱਟੀਆਂ ਸਬਜ਼ੀਆਂ ਤੋਂ ਪਰਹੇਜ਼ ਕਰਦਾ ।

ਸਬਜ਼ੀ ਵਿਚ ਲੂਣ ਬਿਲਕੁਲ ਘੱਟ ਪਾਇਆ ਜਾਂਦਾ । ਨਾਸ਼ਤੇ ਤੋਂ ਪਹਿਲਾਂ ਹਲਵਾ ਖਾ ਕੇ ਓਵਲਟੀਨ ਪੀਤੀ ਜਾਂਦੀ, ਇੰਨੇ ਪ੍ਰਬੰਧ ਤੇ ਇੰਨੀ ਸਫ਼ਾਈ ਨਾਲ ਕਿ ਸਾਰਾ ਟੱਬਰ ਇੰਨੇ ਚਿਰ ਵਿਚ ਨਾਸ਼ਤਾ ਖਾ ਚੁੱਕਦਾ ਸੀ । ਗਲਾਸ ਖੱਬੇ ਹੱਥ ਨਾਲ ਚੁੱਕਣਾ ਚਾਹੀਦਾ ਹੈ । ਜਦੋਂ ਤੀਕ ਇਕ ਸਬਜ਼ੀ ਖਤਮ ਨਾ ਹੋਵੇ, ਹੋਰ ਸਬਜ਼ੀ ਨਹੀਂ ਲੈਣੀ ਚਾਹੀਦੀ । ਵਿਚ ਵਿਚ ਦਾਦਾ ਜੀ ਦੇ ਦਵਾਈ ਦੇ ਦੌਰ ਚਲਦੇ । ਕੋਈ ਦਵਾਈ ਖਾਣੇ ਤੋਂ ਪਹਿਲਾਂ ਦੀ ਹੁੰਦੀ, ਤੇ ਕੋਈ ਵਿਚਕਾਰ ਦੀ ਤੇ ਕੋਈ ਅੰਤ ਵਿਚ ਖਾਣੀ ਹੁੰਦੀ । ਇਨ੍ਹਾਂ ਦਵਾਈਆਂ ਦਾ ਸਮਾਂ ਯਾਦ ਕਰਾਉਣਾ ਵੀ ਸ਼ਾਹੀਨ ਦਾ ਕੰਮ ਸੀ ।

ਮੇਜ਼ ਉਤੇ ਬੈਠੇ ਲੋਕਾਂ ਨੂੰ ਗ਼ਜ਼ਲ ਨੇ ਕੇਵਲ ਸਰਸਰੀ ਨਜ਼ਰ ਨਾਲ ਦੇਖਿਆ, ਕਿਉਂਕਿ ਉਹ ਖਾਣ ਵਿਚ ਰੁੱਝੀ ਹੋਈ ਸੀ । ਪਹਿਲਾਂ ਤਾਂ ਉਸ ਨੇ ਅੰਡਿਆਂ ਦੀ ਪਲੇਟ ਘਸੀਟੀ ਤੇ ਬੜੀ ਮਿਹਨਤ ਨਾਲ ਦੋ ਅੰਡੇ ਨਿਗਲ ਲਏ । ਫੇਰ ਖਿਚੜੀ ਦੀ ਡਿਸ਼ ਵਿਚੋਂ ਇੰਨੇ ਚਾਵਲ ਪਾ ਲਏ ਕਿ ਪਲੇਟ ਦੇ ਨਾਲ ਨਾਲ ਲਾਗੇ ਰੱਖੀ ਹੋਈ ਅਚਾਰ ਦੀ ਕਟੋਰੀ ਤੇ ਆਮਲੇਟ ਦੀ ਪਲੇਟ ਵੀ ਚੌਲਾਂ ਨਾਲ ਭਰ ਗਈ । ਚਾਂਦ ਆਪਣੇ ਸਾਹਮਣੇ ਆਮਲੇਟ ਦਾ ਟੁਕੜਾ ਰੱਖੀ ਕਾਂਟੇ ਨਾਲ ਖੇਡ ਰਹੀ ਸੀ । ਉਹਦੀਆਂ ਅੱਖਾਂ ਵਿਚ ਨੀਂਦਰ ਸੀ ਤੇ ਚਿਹਰਾ ਬੇਹੱਦ ਉਦਾਸ ਸੀ । ਉਹ ਚਾਹੁੰਦੀ ਸੀ ਕਿ ਗ਼ਜ਼ਲ ਜਿਧਰ ਵੇਖੇ. ਉਹ ਸ਼ੈਅ ਝਟ ਗ਼ਜ਼ਲ ਅੱਗੇ ਰੱਖ ਦੇਵੇ, ਪਰ ਉਹ ਹਰ ਵਾਰ ਬੜੀ ਫ਼ੁਰਤੀ ਨਾਲ ਚਾਂਦ ਆਪਾ ਨੂੰ ਇਸ ਖ਼ੇਚਲ ਤੋਂ ਬਚਾ ਲੈਂਦੀ ਸੀ ।

ਬਹੁਤ ਸਾਰਾ ਮੱਖਣ, ਅਚਾਰ, ਅੰਡੇ ਖਿਚੜੀ ਵਿਚ ਗੁੰਨ੍ਹਣ ਤੋਂ ਬਾਅਦ ਉਹਦਾ ਖਾਂਦੀ ਖਾਂਦੀ ਦਾ ਜੀਅ ਭਕਲ ਗਿਆ ਸੀ, ਫੇਰ ਵਗਦੇ ਸੀਂਢ ਨੂੰ ਬਾਂਹ ਨਾਲ ਪੂੰਝ ਕੇ ਉਹ ਪਰਾਉਂਠਿਆਂ ਵਲ ਹੋਈ, ਪਰ ਅਚਾਨਕ ਅੰਮਾਂ ਦਾ ਠੰਢਾ ਹੱਥ, ਹੱਥਕੜੀ ਵਾਂਗ ਉਹਦੀ ਬਾਂਹ ਨਾਲ ਚਿੰਬੜ ਗਿਆ ਤੇ ਕੜਕਦੇ ਅਜਿਹੇ ਥੱਪੜ ਮੂੰਹ 'ਤੇ ਪਏ ਕਿ ਮੂੰਹ ਵਿਚ ਫਸੇ ਹੋਏ ਚੌਲ ਧੱਕਾ ਖਾ ਕੇ ਬਾਹਰ ਨਿਕਲਣ ਲੱਗੇ । ਉਹ ਘੁਮਾਟਾ ਖਾ ਕੇ ਕੁਰਸੀ ਤੋਂ ਥੱਲੇ ਡਿੱਗੀ । ਸਾਰੇ ਬਤੂਲ ਨੂੰ ਬੁਰਾ ਆਖਣ ਲੱਗੇ ।

ਊਈ ਮਾਂ, ਤੂੰ ਕੈਸੀ ਬੇਦਰਦ ਏ ਬਤੂਲ ਬੇਗਮ, ਮੈਥੋਂ ਤਾਂ ਕਦੀ ਆਪਣੇ ਬੱਚਿਆਂ ਨੂੰ ਨਹੀਂ ਮਾਰਿਆ ਜਾਂਦਾ ।" ਰਜ਼ੀਆ ਨੇ ਤਰਸ ਖਾ ਕੇ ਕਿਹਾ ।

"ਦੋਵੇਂ ਮਾਵਾਂ ਧੀਆਂ ਅੱਵਲ ਨੰਬਰ ਦੀਆਂ ਜਾਹਲ ਹਨ ।" ਵਾਹਿਦ ਹੁਸੈਨ ਨੇ

ਸਬਰ ਨਾਲ ਓਵਲਟੀਨ ਦਾ ਸੁੜਾਕਾ ਮਾਰਿਆ। ਫੌਜ਼ੀਆ ਤੇ ਸ਼ਾਹੀਨ ਗ਼ਜ਼ਲ ਨੂੰ ਵਿਲਕਦੀ ਦੇਖ ਕੇ ਉੱਚੀ ਉੱਚੀ ਹੱਸਣ ਲੱਗੇ।

"ਦੇਖਿਆ, ਅਜਿਹੇ ਹੁੰਦੇ ਨੇ ਗੰਦੇ ਬੱਚੇ।" ਰਾਸ਼ਦ ਫੌਜ਼ੀਆ ਤੇ ਸ਼ਾਹਿਦ ਨੂੰ ਨਸੀਹਤ ਕਰਨ ਲੱਗਾ।

ਚਾਂਦ ਆਪਣੀ ਚਿੱਟੀ ਜਾਰਜਟ ਦੀ ਸਾੜ੍ਹੀ ਉਪਰੋਂ ਚੌਲਾਂ ਤੇ ਸਬਜ਼ੀ ਦੇ ਧੱਬੇ ਬੜੀ ਨਫ਼ਾਸਤ ਨਾਲ ਸਾਫ ਕਰਨ ਲੱਗੀ। ਬੀਬੀ ਇਸ ਤਮਾਸ਼ੇ ਦੀ ਖਾਮੋਸ਼ ਦਰਸ਼ਕ ਸੀ ਤੇ ਬੜੀ ਚੁੱਪ ਧਾਰੀ ਰੋਟੀ ਦੀਆਂ ਛੋਟੀਆਂ ਛੋਟੀਆਂ ਬੁਰਕੀਆਂ ਨਿਗਲਣ ਦਾ ਜਤਨ ਕਰ ਰਹੀ ਸੀ। ਅੱਜਕੱਲ੍ਹ ਘਰ ਦਾ ਵਾਤਾਵਰਣ ਚਾਂਦ ਦੇ ਕਾਰਨ ਗੁੰਮਸੁੰਮ ਸੀ। ਸਾਰਿਆਂ ਨੂੰ ਪਤਾ ਸੀ ਕਿ ਡਾਕਟਰ ਰਹਿਮਾਨ ਫੇਰ ਬੰਬਈ ਚਲਾ ਗਿਆ ਹੈ ਤੇ ਅੱਜਕੱਲ੍ਹ ਚਾਂਦ ਲੁਕ ਲੁਕ ਕੇ ਰੋਂਦੀ ਹੈ, ਪਰ ਉਪਰੋਂ ਸਭ ਅਣਜਾਣ ਬਣੇ ਹੋਏ ਸਨ।

ਬਤੂਲ ਕਿਸੇ ਨੂੰ ਉੱਤਰ ਦੇਣ ਦੀ ਥਾਂ, ਗ਼ਜ਼ਲ ਨੂੰ ਮਾਰਨ ਉਪ੍ਰੰਤ ਆਪਣੇ ਅੱਥਰੂ ਪੂੰਝਦੀ ਕਮਰੇ ਅੰਦਰ ਚਲੀ ਗਈ।

"ਆਪਣਾ ਘਰ ਹੈ, ਇਥੇ ਤਾਂ ਕੋਈ ਗੱਲ ਨਹੀਂ, ਪਰ ਬਤੂਲ ਨੇ ਗ਼ਜ਼ਲ ਨੂੰ ਬਹੁਤ ਬਦਤਮੀਜ਼ ਬਣਾ ਦਿੱਤਾ ਹੈ।" ਰਾਸ਼ਦ ਨੇ ਰੁਕ ਰੁਕ ਕੇ ਕਿਹਾ।

ਰਾਸ਼ਦ ਜਾਣਦਾ ਸੀ ਕਿ ਰਜ਼ੀਆ ਬਤੂਲ ਤੇ ਗ਼ਜ਼ਲ ਨੂੰ ਓਨੀ ਹੀ ਘ੍ਰਿਣਾ ਕਰਦੀ ਹੈ ਜਿੰਨਾ ਉਹ ਚਾਂਦ ਨੂੰ ਚਾਹੁੰਦੀ ਹੈ। ਪਰ ਬੀਬੀ ਤੇ ਅੱਬਾ ਜਾਨ ਦੇ ਕਾਰਨ ਸਹਿਣਾ ਪੈਂਦਾ ਹੈ, ਵਿਸ਼ੇਸ਼ ਕਰਕੇ ਰਾਸ਼ਦ ਨੂੰ ਆਪਣੀ ਮਾਂ ਦੇ ਚਿਹਰੇ ਉਪਰ ਵਰ੍ਹਦੀ ਬੇਬਸੀ ਨਾਲ ਦਿਲੋਂ ਹਮਦਰਦੀ ਸੀ। ਉਹ ਆਮ ਪੁੱਤਰਾਂ ਨਾਲੋਂ ਵੱਧ ਆਪਣੀ ਮਾਂ ਨੂੰ ਚਾਹੁੰਦਾ ਸੀ। ਹਰ ਵੇਲੇ ਉਹਦੀ ਦਿਲਜੋਈ ਵਿਚ ਲੱਗਿਆ ਰਹਿੰਦਾ, ਜੋ ਉਹ ਚਾਹੁੰਦੀ ਸੀ। ਤਾਂ ਵੀ ਇੰਝ ਲੱਗਦਾ ਜਿਵੇਂ ਇਨ੍ਹਾਂ ਸਾਰਿਆਂ ਨੇ ਮਿਲ ਕੇ ਬੀਬੀ ਨੂੰ ਕੈਦ ਵਿਚ ਪਾ ਦਿੱਤਾ ਹੋਵੇ, ਅਤੇ ਉਹ ਦਰਵਾਜ਼ੇ ਉਪਰ ਪਹਿਰਾ ਦਿੰਦੇ ਰਹਿੰਦੇ ਹਨ। ਬੀਬੀ ਨੂੰ ਦੇਖ ਕੇ ਕਦੀ ਕਦੀ ਰਾਸ਼ਦ ਸੋਚਦਾ ਕਿ ਔਰਤ ਕਿਸ ਉਮਰ ਤੀਕ ਜੀਉਂਦੀ ਰਹਿੰਦੀ ਹੈ—? ਬੀਬੀ ਦੇ ਅੰਦਰਲੀ ਜ਼ਿੱਦੀ ਲੜਕੀ ਕੀ ਕਦੇ ਹਾਰ ਨਹੀਂ ਮੰਨੇਗੀ ? ਉਹ ਅਜੇ ਤੀਕ ਮਾਂ ਤੇ ਦਾਦੀ ਦੇ ਸੱਚੇ ਰੂਪ ਵਿਚ ਨਜ਼ਰ ਨਹੀਂ ਆਈ ਸੀ, ਹਾਲਾਂਕਿ ਉਹਨੇ ਇਹ ਸਾਰੇ ਕਾਰਜ ਬੜੇ ਚਾਵਾਂ ਨਾਲ ਕੀਤੇ ਸਨ।

"ਜੇ ਬਤੂਲ ਨੂੰ ਕੁਝ ਦੇਣਾ ਹੋਵੇ, ਤਾਂ ਦੇ ਦਿਓ ਨਾ, ਪਾਪ ਕੱਟੇ।" ਬੀਬੀ ਨੇ ਹੌਲੀ ਜਿਹੇ ਵਾਹਿਦ ਹੁਸੈਨ ਨੂੰ ਕਿਹਾ।

"ਮੇਰੇ ਕੋਲ ਕੋਈ ਕਾਰੋਂ ਦਾ ਖਜ਼ਾਨਾ ਏ ?" ਉਹ ਖਿਝ ਗਿਆ।

"ਹਰ ਮਹੀਨੇ ਦੋ ਸੌ ਰੁਪਏ ਕਿਥੋਂ ਲਿਆਵਾਂ ਮੈਂ ? ਤੇਰੇ ਜੁਆਈ ਨੂੰ ਤਾਂ ਹੁਣ ਚਾਟ ਲੱਗ ਗਈ ਏ। ਜਦ ਦੇਖੋ, ਹੱਥ ਅੱਡਿਆ ਹੋਇਐ।"

ਤਾਂ ਬਤੂਲ ਕੀ ਕਰੇ ?" ਬੀਬੀ ਦੀ ਆਵਾਜ਼ ਰੋਣਹਾਕੀ ਹੋ ਗਈ।

"ਉਹ ਇਹਨੂੰ ਮਾਰ ਕੁੱਟ ਕੇ ਭੇਜਦਾ ਏ, ਜੇ ਰੁਪਿਆ ਲੈ ਕੇ ਨਾ ਜਾਊ, ਤਾਂ ਹੋਰ ਮਾਰੂ।"

"ਤਾਂ ਮੇਰੀਆਂ ਬੋਟੀਆਂ ਵੱਢ ਕੇ ਦੇ ਦੇ ।" ਵਾਹਿਦ ਹੁਸੈਨ ਚੀਕਣ ਲੱਗਾ ।

ਰਜ਼ੀਆ ਤੇ ਰਾਸ਼ਦ ਇਸ ਵਿਚ ਚੁੱਪ ਅਣਜਾਣ ਬਣੇ ਰਹੇ ।

ਨਾਸਤੇ ਦੀ ਮੇਜ਼ ਤੋਂ ਉਠ ਕੇ ਵਾਹਿਦ ਹੁਸੈਨ ਸੋਚਣ ਲੱਗਾ ਕਿ ਇਸ ਦੁੱਖਦਾਈ ਵਾਤਾਵਰਣ ਤੋਂ ਛੁਟਕਾਰਾ ਪਾਉਣ ਲਈ ਕਾਵਿ-ਕਾਪੀ ਖੋਲ੍ਹਣੀ ਚਾਹੀਦੀ ਹੈ । ਤੇ ਉਹ ਸਿਗਾਰ ਸੁਲਗਾ ਕੇ ਅਲਮਾਰੀ ਫੋਲਣ ਲੱਗਾ ।

ਫੌਜ਼ੀਆ ਤੇ ਸ਼ਾਹੀਨ ਸਕੂਲ ਜਾਣ ਲਈ ਤਿਆਰ ਹੋ ਗਏ । ਰਜ਼ੀਆ ਤੇ ਗੌਹਰ ਫੂਪੋ ਦਲਾਨ ਵਿਚ ਡੱਠੇ ਤਖਤ 'ਤੇ ਬੈਠੀਆਂ ਪਾਨ ਖਾ ਰਹੀਆਂ ਸਨ, ਤੇ ਜ਼ੋਰਦਾਰ ਬਹਿਸ ਵਿਚ ਮਗਨ ਸਨ ।

ਇਹ ਸਭ ਚਾਂਦ ਦੀ ਨਕਲ ਹੋ ਰਹੀ ਹੈ—ਅੱਲ੍ਹਾ ਦੀ ਸ਼ਾਨ ਹੈ । ਸੁਣਿਆ ਏ ਫਾਤਮਾ ਬੇਗਮ ਦੀ ਧੀ ਕੈਸਰ ਕਾਲਜ ਵਿਚ ਪੜ੍ਹਦੀ ਏ । ਇਹ ਕਿਆਮਤ ਦੀਆਂ ਨਿਸ਼ਾਨੀਆਂ ਨੇ । ਕਮੀਨਿਆਂ ਦਾ ਇੰਨਾ ਜ਼ੋਰ ਹੋ ਗਿਆ ਹੈ । ਫੂਪੋ ਨੇ ਨੱਕ ਉਤੇ ਉਂਗਲੀ ਰੱਖ ਕੇ ਕਿਹਾ ।

"ਤੇ ਇਹ ਨਹੀਂ ਸੁਣਿਆ ?—ਬੇਗਮ ਸਾਹਿਬ ਪੈਦਲ ਜਾਂਦੀ ਏ ਕਾਲਜ ।" ਰਜ਼ੀਆ ਬੜੇ ਵਿਅੰਗ ਨਾਲ ਹੱਸੀ । "ਜੇ ਪੈਸੇ ਨਹੀਂ ਤਾਂ ਬੜੇ ਆਦਮੀਆਂ ਦੀ ਰੀਸ ਕਰਨੀ ਕੋਈ ਜ਼ਰੂਰੀ ਏ ? ਬਸ਼ੀਰ ਆਪਾ ਸਵਰਗੀਯ ਜੀਉਂਦੀ ਹੁੰਦੀ ਤਾਂ ਪਤਾ ਨਹੀਂ ਕੀ ਕਰਦੀ ?"

"ਕੀ ਕਰੇ ਵਿਚਾਰੀ—ਸੂਰਤ ਸ਼ਕਲ ਤਾਂ ਅਜਿਹੀ ਹੈ ਨਹੀਂ ਕਿ ਕਿਸੇ ਡਿਉਢੀ ਦੀ ਬੇਗਮ ਜਾਂ ਰਖ਼ੇਲ ਬਣ ਸਕੇ ।" ਬੀਬੀ ਦੀ ਇਸ ਗੱਲ ਤੇ ਫੂਪੋ ਨੇ ਉਹਨੂੰ ਬੜੇ ਗੌਹ ਨਾਲ ਤੱਕਿਆ ਤੇ ਅੰਦਰ ਹੌਕੇ ਭਰਦੀ ਬਤੂਲ ਨੂੰ ਕਿਹਾ—"ਜੀ ਹੁਣ ਬੱਸ ਕਰੋ, ਮਾਂ ਬਤੂਲ ਪਾਸ਼ਾ—ਇਕ ਜਾਣਹਾਰ ਤਾ ਇਸੇ ਤਰ੍ਹਾਂ ਹੀ ਘੁਲ ਘੁਲ ਕੇ ਮਰ ਚੁੱਕੀ ਏ ।"

ਬੀਬੀ ਦੇ ਕੋਲ ਬਹਿ ਕੇ ਛਾਲੀਏ ਦੇ ਡਿੱਗੇ ਹੋਏ ਟੁਕੜੇ ਤੇ ਪਾਨ ਦੇ ਡੰਠਲ ਮੂੰਹ ਵਿਚ ਪਾਉਣ ਤੋਂ ਬਾਅਦ ਗ਼ਜ਼ਲ ਚਾਂਦ ਦੇ ਕਮਰੇ ਵਲ ਤੁਰ ਪਈ ।

ਚਾਂਦ ਸਫ਼ੇਦ ਸਾੜ੍ਹੀ ਪਾਈ ਆਪਣੇ ਛੋਟੇ ਛੋਟੇ ਸੁਨਹਿਰੀ ਵਾਲ ਮੂੰਹ 'ਤੇ ਖਿੰਡਾਈ ਬਿਨਾਂ ਆਸਤੀਨਾਂ ਵਾਲੀਆਂ ਨੰਗੀਆਂ ਬਾਹਵਾਂ ਕੁਰਸੀ ਉਪਰ ਰੱਖੀ ਨਿਢਾਲ ਪਈ ਸੀ । ਉਸ ਵੇਲੇ ਉਹ ਆਪਣੀ ਹੀ ਬਣਾਈ ਹੋਈ ਕੋਈ ਪੇਂਟਿੰਗ ਜਾਪਦੀ ਸੀ । ਅੱਖਾਂ ਵਿਚ ਅੱਥਰੂ ਲੁਕਾਈ—ਨਾ ਲਿਪਸਟਿੱਕ, ਨਾ ਕਜਲਾ ।

ਉਹਨੂੰ ਚੁੱਪ ਦੇਖ ਕੇ ਗ਼ਜ਼ਲ ਦੀ ਹਿੰਮਤ ਨਾ ਪਈ ਕਿ ਉਹਦੀ ਮੇਜ਼ ਤੇ ਰੱਖੀਆਂ ਰੰਗ ਬਰੰਗੀਆਂ ਸ਼ੀਸ਼ੀਆਂ ਡੱਬਿਆਂ ਨੂੰ ਹੱਥ ਲਾਵੇ । ਚਾਂਦ ਦਾ ਕਮਰਾ ਅਜਿਹਾ ਸੁੰਦਰ ਸੀ ਕਿ ਲੱਗਦਾ ਉਥੇ ਪਰੀਆਂ ਰਹਿੰਦੀਆਂ ਹੋਣਗੀਆਂ । ਵਰਾਂਡੇ ਵਿਚੋਂ ਲੰਘੋ ਤਾਂ ਉਸ ਕਮਰੇ ਵਿਚੋਂ ਭਕ ਭਕ ਖ਼ੁਸ਼ਬੂਆਂ ਆਉਂਦੀਆਂ ਸਨ । ਇਸ ਲਈ ਉਹ ਬੜੇ ਆਸ ਭਰੇ ਅੰਦਾਜ਼ ਵਿਚ ਬੂਹੇ ਨਾਲ ਲੱਗ ਕੇ ਖਲੋ ਗਈ ਕਿ ਚਾਂਦ ਆਪ ਹੀ ਅੰਦਰ ਸੱਦ ਲਵੇ । ਚਾਂਦ ਐਵਾਨ-ਇ-ਗ਼ਜ਼ਲ ਦੀ ਇਕੋ ਇਕ ਅਜਿਹੀ ਹਸਤੀ ਸੀ ਜੋ ਅੱਜ ਤਕ ਗ਼ਜ਼ਲ ਦੀ ਕਿਸੇ ਹਰਕਤ ਉਪਰ ਨਹੀਂ ਹੱਸੀ ਸੀ । ਨਾ ਉਹਨੂੰ ਕਦੀ ਡਾਂਟਿਆ

ਤੇ ਨਾ ਆਪਣੇ ਕਮਰੇ ਵਿਚੋਂ ਬਾਹਰ ਨਿਕਲਣ ਦਾ ਹੁਕਮ ਦਿੱਤਾ। ਇਕ ਵਾਰੀ ਉਹਨੇ ਆਪਣਾ ਪੁਰਾਣਾ ਸ਼ਫ਼ੂਨ ਦਾ ਸਕਾਰਫ਼ ਗ਼ਜ਼ਲ ਨੂੰ ਦੇ ਦਿੱਤਾ ਸੀ, ਜੋ ਉਸ ਨੇ ਜਾਨ ਨਾਲ ਲਗਾ ਕੇ ਸਾਂਭ ਸਾਂਭ ਰੱਖਿਆ ਸੀ। ਚਾਂਦ ਗ਼ਜ਼ਲ ਦਾ ਆਈਡੀਅਲ ਸੀ। ਹਾਲਾਂਕਿ ਉਹ ਗ਼ਜ਼ਲ ਨੂੰ ਕਦੀ ਕਦਾਈਂ ਹੀ ਦਿਸਦੀ। ਕਿਉਂਕਿ ਗ਼ਜ਼ਲ ਕਈ ਕਈ ਮਹੀਨਿਆਂ ਪਿੱਛੋਂ ਨਾਨਾ ਜੀ ਦੇ ਘਰ ਆਉਂਦੀ ਸੀ। ਪਰ ਚਾਂਦ ਦੇ ਨਾਲ ਉਹ ਜਿੰਨਾ ਚਿਰ ਰਹਿੰਦੀ, ਉਹਨੂੰ ਹੱਥ ਲਾ ਲਾ ਕੇ ਦੇਖਦੀ ਤੇ ਚਾਂਦ ਨੂੰ ਇਸ 'ਤੇ ਬੜਾ ਹਾਸਾ ਆਉਂਦਾ ਸੀ। ਚਾਂਦ ਨੂੰ ਉਂਝ ਵੀ ਬੜਾ ਹਾਸਾ ਆਉਂਦਾ ਹੁੰਦਾ ਸੀ। ਉਹਦਾ ਨਾਂ ਚਾਂਦ ਰੱਖ ਕੇ ਪਤਾ ਨਹੀਂ ਕਿਸ ਨੇ ਉਹਦਾ ਨਿਰਾਦਰ ਕੀਤਾ ਸੀ। ਉਹਦੇ ਸਾਹਮਣੇ ਤਾਂ ਹਜ਼ਾਰ ਸੂਰਜ ਨਿਕਲਦੇ ਤਾਂ ਮਾਤ ਪੈ ਜਾਂਦੇ। ਬਿਲਕੁਲ ਸਿਨਮੇ ਦੀ ਨੱਚਦੀ ਗਾਉਂਦੀ ਤਸਵੀਰ ਜਿਹੀ ਸੀ ਉਹ! ਫੇਰ ਉਹਦੇ ਸੁਗੰਧ ਵਿਚ ਵੱਸੇ ਹੋਏ ਵਸਤਰ ਤੇ ਕੱਟੇ ਹੋਏ ਸੁਨਹਿਰੇ ਵਾਲਾਂ ਦੀਆਂ ਉਡਦੀਆਂ ਫੁਹਾਰਾਂ ਤੇ ਕਜਲਈ ਅੱਖਾਂ ਵਿਚਕਾਰ ਚਮਕਦੀਆਂ ਸੁਨਹਿਰੀ ਪੁਤਲੀਆਂ, ਜਿਵੇਂ ਪਾਣੀ ਅੰਦਰ ਸੁਨਹਿਰੀ ਮਛਲੀਆਂ ਤੈਰ ਰਹੀਆਂ ਹੋਣ। ਗ਼ਜ਼ਲ ਮਨ ਹੀ ਮਨ ਵਿਚ ਪੱਕਾ ਇਰਾਦਾ ਧਾਰੀ ਬੈਠੀ ਸੀ ਕਿ ਉਹ ਚਾਂਦ ਆਪਾ ਨਾਲ ਵਿਆਹ ਕਰੇਗੀ। ਇਸ ਗੱਲ ਦੀ ਸੂਚਨਾ ਉਸ ਨੇ ਫੌਜ਼ੀਆ ਨੂੰ ਵੀ ਨਹੀਂ ਦਿੱਤੀ ਸੀ ਕਿ ਜੇ ਉਹ ਵੀ ਚਾਂਦ ਆਪਾ ਉਤੇ ਡੁੱਲ੍ਹ ਪਈ, ਤਾਂ ਉਹ ਵਿਚਾਰੀ ਦੋ ਦੋ ਨਾਲ ਕਿਵੇਂ ਨਿੱਬੜੇਗੀ? ਚਾਂਦ ਦੀ ਇਸ ਸੁੰਦਰਤਾ ਦੇ ਸਦਕੇ ਰਾਸ਼ਦ ਦੇ ਕਈ ਵਿਗੜੇ ਕੰਮ ਸੌਰ ਗਏ ਸਨ, ਕਿਉਂਕਿ ਉਹ ਚਾਂਦ ਜਿਹੀ ਸੁੰਦਰ ਕੁੜੀ ਦਾ ਮਾਮਾ ਸੀ। ਵੱਡੇ ਵੱਡੇ ਸਰਕਾਰੀ ਫੰਕਸ਼ਨਾਂ ਵਿਚ ਉਹਦਾ ਪ੍ਰੋਗਰਾਮ ਹੁੰਦਾ। ਕਾਲਜ ਦੇ ਹਰ ਡਰਾਮੇ ਦੀ ਹੀਰੋਇਨ ਉਹੀ ਹੁੰਦੀ। ਅਖ਼ਬਾਰ ਉਹਦੀ ਕਲਾ ਤੇ ਲੇਖ ਲਿਖਦੇ। ਇਸ ਤਰ੍ਹਾਂ ਉੱਚੇ ਤਬਕੇ ਵਿਚ ਨਾ ਸਿਰਫ਼ ਉਹ ਆਪ ਪੁੱਜ ਗਈ ਸੀ, ਬਲਕਿ ਉਸ ਨੇ ਰਾਸ਼ਦ ਨੂੰ ਵੀ ਪਹੁੰਚਾ ਦਿੱਤਾ।

ਇਸ ਸੁੰਦਰ ਸੁਨੱਖੀ ਚਾਂਦ ਆਪਾ ਉਤੇ ਗ਼ਜ਼ਲ ਵੀ ਮਰ ਮਿਟੀ ਸੀ। ਉਸ ਨੂੰ ਨਾਸ਼ਤੇ ਵਿਚ ਪਾਪੜ ਖਾਣ ਤੋਂ ਚਿੜ ਸੀ। ਇਸ ਲਈ ਕੇਵਲ ਪਾਪੜਾਂ ਦੀ ਪਲੇਟ ਗ਼ਜ਼ਲ ਕੋਲੋਂ ਬਚੀ ਰਹਿੰਦੀ ਸੀ। ਚਾਂਦ ਆਪਾ ਸਾਰਾ ਦਿਨ ਗੁਣਗੁਣਾਉਂਦੀ ਰਹਿੰਦੀ ਸੀ ਤੇ ਗ਼ਜ਼ਲ ਵੀ ਉਹਦੀ ਆਵਾਜ਼ ਨਾਲ ਆਵਾਜ਼ ਮਿਲਾਉਂਦੀ।

"ਨੀ ਗ਼ਜ਼ਲ, ਤੇਰੀ ਆਵਾਜ਼ ਤਾਂ ਬਹੁਤ ਸੁਰੀਲੀ ਏ। ਤੂੰ ਵੀ ਗਾਉਣਾ ਜ਼ਰੂਰ ਸਿਖ ਲੈ ਨਾ।"

"ਅੱਛਾ, ਤੁਸੀਂ ਸਿਖਾਲ ਦਿਓ ਨਾ।" ਉਹ ਆਪਣੀ ਪ੍ਰਸੰਸਾ ਸੁਣ ਕੇ ਤੁਰਤ ਚਾਂਦ ਆਪਾ ਦੀ ਸਾਫ ਸਾੜ੍ਹੀ ਉਤੇ ਆਪਣੇ ਮੈਲੇ ਹੱਥਾਂ ਨਾਲ ਧੱਬੇ ਪਾਉਣ ਲੱਗੀ।

"ਮੈਨੂੰ ਕਿੱਥੇ ਵਿਹਲ ਏ ਡੀਅਰ।" ਉਸ ਨੇ ਗ਼ਜ਼ਲ ਦੀਆਂ ਮੋਟੀਆਂ ਮੋਟੀਆਂ ਗੱਲ੍ਹਾਂ ਉਪਰ ਹਲਕੀ ਜਿਹੀ ਚੂੰਢੀ ਵੱਢੀ। "ਅੱਲ੍ਹਾ, ਇਹ ਕੁੜੀ ਵੱਡੀ ਹੋ ਕੇ ਬੜੀ ਕਿਆਮਤ ਢਾਹੇਗੀ।" ਸੁੰਦਰ ਚੀਜ਼ਾਂ ਉਪਰ ਡੁੱਲ੍ਹ ਜਾਣਾ ਚਾਂਦ ਦੀ ਆਦਤ ਸੀ।

ਗ਼ਜ਼ਲ ਨੇ ਉਦਾਸ ਹੋ ਕੇ ਸੋਚਿਆ—ਸੱਚਮੁੱਚ ਚਾਂਦ ਆਪਾ ਨੂੰ ਕਿੱਥੇ ਫ਼ੁਰਸਤ ਏ। ਜਿਸ ਵੇਲੇ ਦੇਖੋ, ਡਰਾਇੰਗ ਰੂਮ ਵਿਚ ਗੋਰੇ ਗੋਰੇ ਕਾਲੇ ਕਾਲੇ ਲੋਕ ਭਰੇ ਰਹਿੰਦੇ

ਹਨ । ਕਦੀ ਡਰਾਮਿਆਂ ਦੀ ਰੀਹਰਸਲ ਹੋ ਰਹੀ ਹੈ । ਚਾਂਦ ਆਪਾ ਵਾਇਲਨ ਤੇ ਗੀਤ ਗਾ ਰਹੀ ਹੈ, ਆਪਣੀਆਂ ਤਸਵੀਰਾਂ ਵਿਖਾਲ ਰਹੀ ਹੈ ਤੇ ਡਰਾਇੰਗ ਰੂਮ ਵਿਚ ਸਿਗਰਟਾਂ ਦਾ ਧੂੰਆਂ ਘੁਲ ਰਿਹਾ ਹੈ ।

ਚਾਂਦ ਆਪਾ ਹਰ ਗੱਲ ਵਿਚ ਨਫ਼ਾਸਤ ਤੇ ਪੜ੍ਹੀ ਲਿਖੀ ਹੋਣ ਦਾ ਸਬੂਤ ਦਿੰਦੀ ਸੀ । ਦੁਨੀਆ ਦਾ ਕੋਈ ਫ਼ੈਸ਼ਨ ਅਜਿਹਾ ਨਹੀਂ ਸੀ ਜੋ ਉਸ ਉਪਰ ਸਜਿਆ ਨਾ ਹੋਵੇ । ਉਂਝ ਤਾਂ ਰਾਸ਼ਦ ਵਲਾਇਤ ਪਾਸ ਸੀ ਤੇ ਰਜ਼ੀਆ ਜੂਨੀਅਰ ਕੈਂਬਰਜ ਤੀਕ ਪੜ੍ਹੀ ਹੋਈ ਸੀ, ਪਰ ਚਾਂਦ ਦੇ ਸਦਕਾ ਉਹ ਪਹਿਲੀ ਵਾਰ ਸੋਸ਼ਲ ਬਣਨ ਵਲ ਰੁਚਿਤ ਹੋਏ ਸਨ । ਚਾਂਦ ਨੇ ਹੁਣ ਦੁਲਹਨ ਮਮਾਨੀ ਨੂੰ ਬਿਨਾ ਪਰਦੇ ਵਾਲੀ ਖੁੱਲ੍ਹੀ ਕਾਰ ਵਿਚ ਜਾਣਾ ਸਿਖਾਲਿਆ ਸੀ । ਹੱਸ ਹੱਸ ਕੇ ਮਰਦਾਂ ਨਾਲ ਗੱਲਾਂ ਕਰਨੀਆਂ ਤੇ ਮੇਕਅੱਪ ਕਰਕੇ ਪਾਰਟੀਆਂ ਵਿਚ ਜਾਣਾ, ਇਹ ਸਭ ਕੁਝ ਉਸ ਨੇ ਚਾਂਦ ਦੀ ਸੰਗਤ ਵਿਚ ਰਹਿ ਕੇ ਸਿਖ ਲਿਆ ਸੀ । ਜਦੋਂ ਉਹ ਨਵੇਂ ਢੰਗ ਦਾ ਜੂੜਾ ਬੰਨ੍ਹ ਕੇ ਬੜੀ ਕਾਰੀਗਰੀ ਨਾਲ ਮੇਕਅੱਪ ਕਰਦੀ ਸੀ ਤਾਂ ਦੂਜਿਆਂ ਦੀ ਗੱਲ ਛੱਡੋ, ਰਾਸ਼ਦ ਵੀ ਉਸ ਉਪਰ ਨਵੇਂ ਸਿਰਿਓਂ ਮਰ ਮਿਟਦਾ ਸੀ ।

ਚਾਂਦ ਕੇਵਲ ਨਾਂ ਦੀ ਆਰਟਿਸਟ ਨਹੀਂ ਸੀ, ਬਲਕਿ ਉਸ ਦੀ ਕਲਾ ਦਾ ਘੇਰਾ ਸੱਚਮੁੱਚ ਹੀ ਬਹੁਤ ਵਿਸ਼ਾਲ ਸੀ । ਮੈਡੀਕਲ ਕਾਲਜ ਤੋਂ ਪਰਤ ਕੇ ਉਹ ਸ਼ਾਮ ਨੂੰ ਹੈਦਰਾਬਾਦ ਦੇ ਮਸ਼ਹੂਰ ਚਿੱਤਰਕਾਰ ਰਾਸ਼ਦ ਦੇ ਕੋਲ ਚਿੱਤਰਕਲਾ ਸਿਖਣ ਜਾਂਦੀ ਸੀ । ਇਸ ਤਰ੍ਹਾਂ ਉਹਦੀ ਕਲਾ ਅਦਾਕਾਰੀ, ਸੰਗੀਤ ਤੇ ਚਿੱਤਰਕਲਾ ਤਥਾ ਡਾਕਟਰੀ ਦਾ ਸੰਗਮ ਬਣ ਗਿਆ ਸੀ । ਲੋਕ ਤੀਬਰਤਾ ਨਾਲ ਉਡੀਕ ਰਹੇ ਸਨ ਕਿ ਕਦੋਂ ਉਹ ਡਾਕਟਰ ਬਣ ਕੇ ਲੋਕਾਂ ਦੇ ਦੁੱਖਦੇ ਜਿਸਮਾਂ ਉਪਰ ਮਰਹਮ ਲਾਇਆ ਕਰੇਗੀ । ਪਤਾ ਨਹੀਂ ਦੁਨੀਆ ਦੇ ਕਿੰਨੇ ਠੁਕਰਾਏ ਹੋਏ ਕਲਾਕਾਰਾਂ ਦੀ ਉਸ ਨੇ ਆਪਣੀ ਸਿਫਾਰਸ਼ ਨਾਲ ਕਿਸਮਤ ਜਗਾ ਦਿੱਤੀ ਸੀ । ਕਾਲਜ ਦੇ ਸਾਰੇ ਵਧੀਆ ਵਿਦਿਆਰਥੀਆਂ ਦੀ ਹੋਂਦ ਦਾ ਧੁਰਾ ਚਾਂਦ ਦੀ ਸ਼ਖ਼ਸੀਅਤ ਸੀ, ਜਿਸ ਨੂੰ ਸਾਰੇ ਪਿਆਰ ਨਾਲ ਡਾਕਟਰ ਚਾਂਦਨੀ ਆਖਦੇ ਸਨ । ਇਹ ਸਾਰੀਆਂ ਉਦੋਂ ਦੀਆਂ ਗੱਲਾਂ ਹਨ, ਜਦੋਂ ਵਾਹਿਦ ਹੁਸੈਨ ਕਰਜ਼ੇ ਦੀ ਹਨੇਰੀ ਵਿਚ ਘਿਰਿਆ ਚਕਰਾ ਰਿਹਾ ਸੀ । ਰਾਸ਼ਦ ਰੁਪਿਆ ਕਮਾਉਣ ਦੇ ਨਵੇਂ ਨਵੇਂ ਰਾਹ ਲੱਭ ਰਿਹਾ ਸੀ । ਕਿਉਂਕਿ ਅਹਿਮਦ ਹੁਸੈਨ ਨੇ ਇਕ ਹਰਾਮੀ ਲੜਕੇ ਨੂੰ ਆਪਣਾ ਵਾਰਿਸ ਬਣਾ ਕੇ ਉਨ੍ਹਾਂ ਨੂੰ ਟੀਟ ਵਿਖਾਲ ਦਿੱਤਾ ਸੀ । ਇਧਰ ਜਾਇਦਾਦ ਕਰਜ਼ੇ ਵਿਚ ਡੁੱਬਦੀ ਜਾ ਰਹੀ ਸੀ ਤੇ ਕੇਵਲ ਰਾਸ਼ਦ ਦੀ ਡੇਢ ਹਜ਼ਾਰ ਦੀ ਆਮਦਨੀ ਉਤੇ ਐਵਾਨ-ਇ-ਗ਼ਜ਼ਲ ਦਾ ਵਕਾਰ ਡਗਮਗਾਉਣ ਲੱਗ ਪਿਆ ਸੀ । ਇਸ ਮੁਸੀਬਤ ਤੋਂ ਛੁਟਕਾਰਾ ਪਾਉਣ ਲਈ ਉਹਨੇ ਰਾਸ਼ਦ ਨੂੰ ਇਕ ਚੈੱਕ ਵਾਂਗੂ ਕੈਸ਼ ਕਰਾਇਆ ਸੀ, ਤੇ ਰਜ਼ੀਆ ਆਪਣੇ ਨਾਲ ਬੇਹਿਸਾਬ ਧੰਨ ਲੈ ਕੇ ਆਈ ਸੀ । ਵਾਹਿਦ ਹੁਸੈਨ ਦਾ ਵੱਸ ਚਲਦਾ ਤਾਂ ਉਹ ਇਸ ਰੁਪਏ ਨੂੰ ਬਰਿਆਨੀ ਤੇ ਭੁੱਜੇ ਹੋਏ ਬੈਂਗਣਾਂ ਦੇ ਵਪਾਰ ਉਤੇ ਲਾ ਦਿੰਦਾ । ਪਰ ਰਾਸ਼ਦ ਨੇ ਆਪਣੇ ਬਾਪੂ ਵਾਂਗੂੰ ਤਸੀਲਦਾਰੀ ਵਿਚ ਅਕਲ ਨਹੀਂ ਗੁਆਈ ਸੀ । ਇਸ ਲਈ ਉਹਨੇ ਨੌਕਰੀ ਦੇ ਨਾਲ ਨਾਲ ਕਾਫ਼ੀ, ਦਵਾਈਆਂ ਤੇ ਬੀੜੀਆਂ ਦਾ ਵਪਾਰ ਵੀ

ਆਰੰਭ ਕਰ ਦਿੱਤਾ ਸੀ, ਕਿਉਂਕਿ ਇਹ ਉਹ ਸਮਾਂ ਸੀ ਜਦੋਂ ਦੇਸੀ ਵਸਤਾਂ ਦੀ ਤਿਜਾਰਤ ਨੂੰ ਬੜ੍ਹਾਵਾ ਦਿੱਤਾ ਜਾ ਰਿਹਾ ਸੀ। ਵਪਾਰੀਆਂ ਨੂੰ ਹਕੂਮਤ ਬੜੀਆਂ-ਬੜੀਆਂ ਮਾਲੀ ਸਹੂਲਤਾਂ ਦੇ ਰਹੀ ਸੀ। ਦੇਖਦਿਆਂ ਹੀ ਦੇਖਦਿਆਂ ਚਾਂਦੀ ਦੇ ਸਾਮਾਨ, ਸਿਗਰਟ ਤੇ ਬੀੜੀ ਨੇ ਪੂਰੇ ਹਿੰਦੋਸਤਾਨ ਵਿਚ ਪ੍ਰਸਿੱਧੀ ਪ੍ਰਾਪਤ ਕਰ ਲਈ ਸੀ। ਹੈਦਰਾਬਾਦ ਬਹੁਤ ਛੋਟਾ ਜਿਹਾ ਇਲਾਕਾ ਸੀ, ਪਰ ਇਥੋਂ ਦੀਆਂ ਵਸਤਾਂ ਦੀ ਕਦਰ ਹਿੰਦੋਸਤਾਨ ਤੋਂ ਬਾਹਰ ਵੀ ਸੀ। ਇਸ ਵਗਦੀ ਗੰਗਾ ਵਿਚ ਰਾਸ਼ਦ ਵੀ ਹੱਥ ਧੋਣੇ ਚਾਹੁੰਦਾ ਸੀ।

ਉਹਨੇ ਚਾਂਦ ਰਾਹੀਂ ਵੱਡੇ ਵਪਾਰੀਆਂ ਨਾਲ ਮੇਲ ਮਿਲਾਪ ਬਣਾਇਆ ਅਤੇ ਸ਼ੋਲਾਪੁਰ ਰਾਹੀਂ ਬੰਬਈ ਨੂੰ ਆਪਣਾ ਮਾਲ ਸਮਗਲ ਕਰਨ ਲੱਗਾ। ਕੁਝ ਮਹੀਨਿਆਂ ਬਾਅਦ ਹੀ ਉਸ ਨੇ ਪੁਰਾਣੀ ਫਟੀਚਰ ਬਿਊਕ ਵੇਚ ਕੇ ਨਵੀਂ ਰੋਲਸ ਰਾਇਸ ਕਾਰ ਖ਼ਰੀਦ ਲਈ। ਐਵਾਨ-ਇ-ਗ਼ਜ਼ਲ ਦੇ ਹਿੱਲਦੇ ਦਰਾਂ ਦੀਵਾਰਾਂ ਦੀ ਮੁਰੰਮਤ ਕਰਾਈ। ਸੂਦ ਤੇ ਕਰਜ਼ੇ ਦੀਆਂ ਕਈ ਕਿਸ਼ਤਾਂ ਤਾਰੀਆਂ। ਹੁਣ ਜਦ ਲੋਕਾਂ ਨੇ ਚਾਂਦ ਤੇ ਰਜ਼ੀਆ ਬਾਰੇ ਉਂਗਲੀਆਂ ਚੁੱਕਣੀਆਂ ਸ਼ੁਰੂ ਕੀਤੀਆਂ ਤਾਂ ਵਾਹਿਦ ਹੁਸੈਨ ਦੇ ਖ਼ਾਨਦਾਨੀ ਵਕਾਰ ਨੂੰ ਕੋਈ ਠੇਸ ਨਾ ਲੱਗੀ। ਉਹ ਇਤਰਾਜ਼ ਕਰਨ ਵਾਲਿਆਂ ਨੂੰ ਕਹਿੰਦਾ ਕਿ ਇਹ ਉਹ ਲੋਕ ਹਨ, ਜਿਹੜੇ ਆਪਣੀਆਂ ਰਵਾਇਤਾਂ ਨੂੰ ਆਪ ਹੀ ਸਿਓਂਕ ਬਣ ਕੇ ਚੱਟ ਰਹੇ ਹਨ। ਕਰਜ਼ੇ ਤੇ ਜਹਾਲਤ ਦੀ ਦਲਦਲ ਵਿਚ ਫਸ ਕੇ ਆਪਣੀ ਅਕਲ ਵੀ ਗੁਆ ਬੈਠੇ ਹਨ। ਇਨ੍ਹਾਂ ਦੀਆਂ ਕੁੜੀਆਂ ਕੁਰਾਨ ਸ਼ਰੀਫ਼ ਪੜ੍ਹਨ ਬਾਅਦ ਵਿੱਦਿਆ ਸਮਾਪਤ ਕਰ ਦਿੰਦੀਆਂ ਹਨ। ਮੁੰਡਿਆਂ ਨੇ ਅਵਾਰਾਗਰਦੀ ਦੀਆਂ ਸਾਰੀਆਂ ਡਿਗਰੀਆਂ ਲੈ ਲਈਆਂ ਹਨ ਤੇ ਬੜੇ ਸਬਰ ਨਾਲ ਡਿਉਢੀਆਂ ਵਿਚ ਬੈਠੇ ਸ਼ਤਰੰਜ ਖੇਡ ਰਹੇ ਹਨ। ਤੇ ਫੇਰ ਇਕ ਦਿਨ ਅਚਾਨਕ ਪਤਾ ਲੱਗਦਾ ਹੈ ਕਿ ਸ਼ਹਿ ਪੈ ਰਹੀ ਹੈ ਤੇ ਬਚਾਓ ਦੇ ਸਾਰੇ ਰਸਤੇ ਬੰਦ ਹਨ।

ਜਿਸ ਵੇਲੇ ਹਮਾਯੂੰ ਆਪਣੇ ਬਾਪ ਦੀ ਮੌਤ ਦੀ ਖ਼ਬਰ ਸੁਣ ਕੇ ਅੰਦਰ ਭੱਜਿਆ ਸੀ, ਤਾਂ ਉਹਨੂੰ ਪੱਕਾ ਯਕੀਨ ਸੀ ਕਿ ਹੁਣ ਉਹਦੇ ਸੁੱਤੇ ਹੋਏ ਭਾਗ ਜਾਗ ਪਏ ਹਨ। ਪਰ ਹੋਇਆ ਇਹ ਕਿ ਅਲਫ਼ ਲੈਲਾ ਤੋਂ ਕੱਢੇ ਗਏ ਉਹਦੇ ਸਾਰੇ ਸੌਤੇਲੇ ਭਰਾ ਆ ਗਏ ਬਾਪ ਦੇ ਜਨਾਜ਼ੇ ਨੂੰ ਕੰਧਾ ਦੇਣ। ਭੁੱਖ ਤੇ ਮੁਸੀਬਤਾਂ ਨੇ ਉਨ੍ਹਾਂ ਨੂੰ ਜੀਊਣਾ ਸਿਖਾਲ ਦਿੱਤਾ ਸੀ। ਇਸ ਲਈ ਉਨ੍ਹਾਂ ਵਿਚੋਂ ਕੋਈ ਜੱਜ ਸੀ, ਕੋਈ ਬੈਰਿਸਟਰ, ਕੋਈ ਤਸੀਲਦਾਰ ਤੇ ਕੋਈ ਕਲਰਕ। ਸੋ, ਸਾਰਿਆਂ ਨੇ ਮਿਲ ਕੇ ਅਦਾਲਤ ਵਿਚ ਸਾਬਤ ਕਰ ਦਿੱਤਾ ਕਿ ਹਮਾਯੂੰ ਉਨ੍ਹਾਂ ਦੇ ਬਾਪ ਦਾ ਬੇਟਾ ਹੀ ਨਹੀਂ ਸੀ। ਉਹਦੀ ਮਾਂ, ਜੋ ਪੰਦਰਾਂ ਵਰ੍ਹਿਆਂ ਤੋਂ ਸੱਠਾਂ ਵਰ੍ਹਿਆਂ ਤੀਕ ਮਸਕੀਨ ਅਲੀ ਸ਼ਾਹ ਦੀਆਂ ਜੁੱਤੀਆਂ ਖਾਂਦੀ ਰਹੀ, ਉਨ੍ਹਾਂ ਦੀ ਕੁਝ ਲੱਗਦੀ ਹੀ ਨਹੀਂ ਸੀ। ਪਰ ਹਮਾਯੂੰ ਨੇ ਹਿੰਮਤ ਨਹੀਂ ਹਾਰੀ। ਹੁਣ ਉਹ ਜੂਏ ਤੇ ਸ਼ਰਾਬ ਵਿਚ ਆਪਣੀ ਗੁਆਚੀ ਹੋਈ ਬਾਦਸ਼ਾਹੀ ਲੱਭਣ ਲੱਗਿਆ। ਹੱਥ ਤੇ ਹੱਥ ਰੱਖ ਕੇ ਬੈਠਾ ਰਿਹਾ ਕਿ ਕਦੀ ਤਾਂ ਰਹਿਮਤ ਅਲੀ ਸ਼ਾਹ ਆਪਣੀ ਕਰਾਮਾਤ ਨਾਲ ਉਹਦੇ ਦਿਨ ਫੇਰੇਗਾ।

ਹਮਾਯੂੰ ਦੇ ਇਸ ਦੁੱਖਦਾਈ ਅੰਤ ਨੂੰ ਦੇਖਣ ਤੋਂ ਬਾਅਦ ਵਾਹਿਦ ਹੁਸੈਨ

ਵਿੱਦਿਆ ਦੀਆਂ ਬਰਕਤਾਂ ਤੋਂ ਪ੍ਰਭਾਵਿਤ ਹੁੰਦਾ ਜਾ ਰਿਹਾ ਸੀ ਤੇ ਚਾਂਦ ਦਾ ਹੁਕਮ ਮੰਨਣਾ, ਉਹਦੀਆਂ ਗੱਲਾਂ 'ਤੇ ਅਮਲ ਕਰਨਾ, ਘਰ ਵਿਚ ਸਾਰਿਆਂ ਦਾ ਫ਼ਰਜ਼ ਹੋ ਗਿਆ ਸੀ।

ਉਂਝ ਤਾਂ ਗੌਹਰ ਫੂਪੋ ਵੀ ਸੀ ਜੋ ਸਾਰੇ ਸ਼ਹਿਰ ਦੀਆਂ ਕੁੜੀਆਂ ਦੇ ਨੱਕ ਵਿਚ ਨਕੇਲ ਪਾ ਚੁੱਕੀ ਸੀ, ਪਰ ਚਾਂਦ ਤਕ ਉਹਦਾ ਹੱਥ ਨਹੀਂ ਪਹੁੰਚ ਸਕਦਾ ਸੀ। ਇਸ ਲਈ ਚਾਂਦ ਹਰ ਪਾਸੇ ਕਮੰਦਾਂ ਸੁੱਟਦੀ ਸੀ। ਹਜ਼ਾਰ ਵਾਰ ਉਹਦਾ ਦਿਲ ਟੁੱਟਦਾ ਸੀ ਤੇ ਫੇਰ ਜੁੜ ਜਾਂਦਾ ਸੀ। ਇਕ ਤੋਂ ਇਕ ਵੱਧ ਕੀਮਤੀ ਸਾੜ੍ਹੀਆਂ ਪਹਿਨੀ, ਉਹ ਵਿਹਲ ਦੇ ਸਮੇਂ ਕੈਨਵੱਸ 'ਤੇ ਝੁਕੀ ਗੁਣਗੁਣਾਉਂਦੀ—

ਪੀਆ ਬਾਝ ਕੈਸੇ ਸਬੂਰੀ ਕਰੂੰ
ਕਹਾਂ ਜਾਏਂ ਅੰਮਾਂ, ਕਹਿਆ ਜਾਏ ਨਾ।

ਕੰਮ ਕਰਨ ਵੇਲੇ ਉਹਦੇ ਕੱਟਿਆਂ ਵਾਲਾਂ ਦੀਆਂ ਲਿਟਾਂ ਮੱਥੇ ਉਪਰ ਆ ਜਾਂਦੀਆਂ ਸਨ, ਤਾਂ ਕੋਲ ਬੈਠੀ ਗ਼ਜ਼ਲ ਛੇਤੀ ਦੇ ਕੇ ਉਨ੍ਹਾਂ ਨੂੰ ਪਿੰਨ ਵਿਚ ਅਟਕਾ ਦਿੰਦੀ ਸੀ।

ਗ਼ਜ਼ਲ ਦੀਆਂ ਇਨ੍ਹਾਂ ਹਰਕਤਾਂ ਉਪਰ ਚਾਂਦ ਨੂੰ ਬੜਾ ਹਾਸਾ ਆਉਂਦਾ ਸੀ ਕਿਉਂਕਿ ਉਹ ਆਪ ਗ਼ਜ਼ਲ ਦੀਆਂ ਨਸ਼ੀਲੀਆਂ ਅੱਖਾਂ ਉਪਰ ਮਰ ਮਿਟੀ ਸੀ। ਪਤਾ ਨਹੀਂ ਵੱਡੀ ਹੋ ਕੇ ਇਹ ਕੁੜੀ ਕੀ ਗਜ਼ਬ ਕਰੇਗੀ। ਇਹਦੀਆਂ ਅੱਖਾਂ ਵਿਚ ਹੁਣੇ ਤੋਂ ਇਕ ਨਿਮੰਤ੍ਰਣ, ਇਕ ਮੋਹਨੀ ਖਿੱਚ ਸੀ।

ਇਕ ਵਾਰੀ ਉਸ ਨੇ ਗ਼ਜ਼ਲ ਨੂੰ ਕਿਸੇ ਕੰਮ ਲਈ ਆਵਾਜ਼ ਦਿੱਤੀ—"ਓ ਹਰਨੀ ਵਰਗੀਆਂ ਅੱਖਾਂ ਵਾਲੀਏ।"

ਇਹ ਸੁਣ ਕੇ ਗ਼ਜ਼ਲ ਆਕੜੀ ਆਕੜੀ ਫਿਰਨ ਲੱਗੀ।

ਲੋਕਾਂ ਦੀਆਂ ਘ੍ਰਿਣਾ ਭਰੀਆਂ ਅੱਖਾਂ, ਅੱਬਾ ਦਾ ਜਲਾਲ ਤੇ ਅੰਮਾ ਦਾ ਗੁੱਸਾ, ਉਸ ਨੇ ਸਭ ਦਿਲੋਂ ਭੁਲਾ ਦਿੱਤਾ। ਉਹਦਾ ਜੀਅ ਕੀਤਾ, ਆਪੇ ਨੂੰ ਸੱਤ ਵਾਰੀ ਚਾਂਦ ਉਤੋਂ ਵਾਰ ਕੇ ਪਰੇ ਸੁੱਟ ਦੇਵੇ।

"ਚਾਂਦ ਆਪਾ ਤਾਂ ਮੇਰੀ ਏ।" ਇਕ ਦਿਨ ਉਸ ਨੇ ਫੋਜ਼ੀਆ ਨੂੰ ਬੜੇ ਗੁਮਾਨ ਨਾਲ ਆਖਿਆ।

"ਤੇਰੀ ਕਿਵੇਂ ਹੋ ਗਈ?" ਫੋਜ਼ੀਆ ਘਬਰਾ ਗਈ, "ਉਹ ਤਾਂ ਡੈਡੀ ਦੀ ਏ—ਮੰਮੀ ਦੀ ਏ।"

"ਅੱਜ ਤੀਕ ਕਿਸੇ ਨੇ ਵੀ ਗਾਜਰ ਦੇ ਮੁਰੱਬੇ ਵਿਚ ਕਿਸ਼ਮਿਸ਼ ਪਾਈ ਏ?" ਬੀਬੀ ਨੇ ਪਾਨ ਬਣਾਉਂਦਿਆਂ ਧੀਰਜ ਨਾਲ ਆਖਿਆ।

"ਨਾ ਪਾਈ ਹੋਵੇ। ਕੁਰਾਨ ਵਿਚ ਤਾਂ ਨਹੀਂ ਲਿਖਿਆ ਕਿ ਗਾਜਰ ਦੇ ਮੁਰੱਬੇ ਵਿਚ ਕਿਸ਼ਮਿਸ਼ ਨਾ ਪਾਈ ਜਾਵੇ।"

ਆਦਤ ਅਨੁਸਾਰ ਅੱਜ ਵਾਹਿਦ ਹੁਸੈਨ ਗਾਜਰ ਦਾ ਹਲਵਾ ਬਨਾਉਣ ਵਿਚ ਜੁੱਟਿਆ ਹੋਇਆ ਸੀ। ਜਿਸ ਦਿਨ ਉਹਨੂੰ ਕੋਈ ਨਵੀਂ ਪਰੇਸ਼ਾਨੀ ਆਣ ਘੇਰਦੀ

ਤੇ ਸ਼ਿਅਰ ਸਾਥ ਛੱਡ ਜਾਂਦੇ ਤਾਂ ਉਹ ਅਚਾਰ ਚਟਣੀਆਂ ਦੀ ਸ਼ਰਨ ਲੈਂਦਾ ਸੀ ।

ਬੀਬੀ ਵਾਹਿਦ ਹੁਸੈਨ ਨਾਲ ਬੜੀ ਘੱਟ ਬਹਿਸ ਕਰਦੀ ਸੀ, ਕਿਉਂਕਿ ਰਜ਼ੀਆ ਦੇ ਵਿਆਹ ਤੋਂ ਬਾਅਦ ਉਹਨੇ ਘਰ ਦੇ ਡਾਇਰੈਕਟਰ ਜਨਰਲ ਦਾ ਔਹਦਾ ਸੰਭਾਲ ਲਿਆ ਸੀ । ਇਸ ਲਈ ਹੁਣ ਉਹ ਵਾਹਿਦ ਹੁਸੈਨ ਦੇ ਇਸ਼ਕ ਤੇ ਘਬਰਾਉਣ ਜਾਂ ਗੌਹਰ ਫੂਪੋ ਦੀਆਂ ਗੱਲਾਂ 'ਤੇ ਕੁੜ੍ਹਨ ਦੀ ਥਾਂ ਆਪਣੀ ਬਹੂ ਦੇ ਸੁਘੜ੍ਹਾਪੇ ਉਤੇ ਖੁਸ਼ ਹੁੰਦੀ ਸੀ । ਘਰ ਤੇ ਇਸ ਦੇ ਬਖੇੜਿਆਂ ਨਾਲ ਹੁਣ ਉਸ ਦਾ ਸੰਬੰਧ ਹੋਰ ਵੀ ਘੱਟ ਹੋ ਗਿਆ ਸੀ । ਸਾਰਾ ਦਿਨ ਉਹ ਜਾਂ ਤਾਂ ਪਰਦਾ ਲੱਗੀ ਕਾਰ ਵਿਚ ਆਪਣੇ ਰਿਸ਼ਤੇਦਾਰਾਂ ਨੂੰ ਮਿਲਣ ਮਿਲਾਣ ਤੁਰੀ ਰਹਿੰਦੀ ਸੀ ਜਾਂ ਆਉਣ ਵਾਲੇ ਮਹਿਮਾਨਾਂ, ਬੀਬੀਆਂ ਨਾਲ ਬੈਠੀ ਗੱਪਾਂ ਲੜਾਉਂਦੀ । ਚਾਂਦੀ ਦੇ ਪਾਨਦਾਨ ਨੂੰ ਖੋਹਲ ਕੇ ਪਾਨ ਤੇ ਪਾਨ ਖਾਈ ਜਾਂਦੀ । ਕਦੀ ਮੂਡ ਆਉਂਦਾ ਤਾਂ ਸ਼ਾਹੀਨ ਤੇ ਰਾਸ਼ਦ ਦੇ ਲਈ ਮਲਮਲ ਦੇ ਕੁਰਤੇ ਸੀਊਣ ਬੈਠ ਜਾਂਦੀ । ਆਪਣੀ ਇਸ ਕਲਾ ਤੇ ,ਉਸ ਨੂੰ ਬੜਾ ਗਰਬ ਸੀ । ਰਜ਼ੀਆ ਤੇ ਚਾਂਦ ਨੂੰ ਕਸੀਦੇ ਦੇ ਨਵੇਂ ਨਵੇਂ ਡੀਜ਼ਾਈਨ ਬਨਾਉਣੇ ਆਉਂਦੇ ਸਨ । ਚਾਂਦ ਤਾਂ ਆਪਣੇ ਬਲਾਊਜ਼ਾਂ ਦੇ ਡੀਜ਼ਾਈਨ ਆਪ ਹੀ ਕਾਗਜ਼ ਉਤੇ ਬਣਾ ਕੇ ਦਰਜ਼ੀ ਨੂੰ ਦੇ ਦਿੰਦੀ ਸੀ । ਰਜ਼ੀਆ ਨੂੰ ਬੱਚਿਆਂ ਦੇ ਨਵੇਂ ਨਵੇਂ ਰਿਵਾਜ ਦੇ ਝਾਲਰਦਾਰ ਜੰਪਰ ਸੀਊਣ ਦਾ ਬੜਾ ਸ਼ੌਕ ਸੀ । ਪਰ ਮਸ਼ੀਨ ਤੋਂ ਬਗੈਰ ਉਨ੍ਹਾਂ ਕੋਲੋਂ ਇਕ ਟਾਂਕਾ ਵੀ ਨਹੀਂ ਲੱਗਦਾ ਸੀ । ਪਰ ਬੀਬੀ ਨੇ ਸਿਲਾਈ ਦਾ ਸਾਰਾ ਕੰਮ ਮਸ਼ੀਨ ਤੋਂ ਬਿਨਾ ਹੀ ਕੀਤਾ ਸੀ । ਜਦੋਂ ਵਿਆਹ ਸ਼ਾਦੀ ਵਿਚ ਗੋਟੇ ਕਿਨਾਰੀ ਦਾ ਕੰਮ ਨਿਕਲਦਾ ਤਾਂ ਲੋਕ ਬੀਬੀ ਦੇ ਕੋਲ ਆਉਂਦੇ ਸਨ । ਉਹ ਸਾਰੇ ਜੋੜੇ ਇੰਨੀ ਸਫਾਈ ਨਾਲ ਤਿਆਰ ਕਰਦੀ ਕਿ ਦੇਖਦੇ ਰਹੀਏ । ਪਰ ਹਾਂ, ਜਲਵੇ ਦੇ ਜੋੜੇ ਨੂੰ ਹੱਥ ਨਾ ਲਾਉਂਦੀ ਸੀ । ਇਕ ਵਾਰ ਉਹਦੀ ਇਕ ਮਸੇਰ ਨੇ ਕਿਹਾ ਵੀ—"ਨੀ ਵਾਹਿਦ-ਵਹੁਟੀਏ, ਤੇਰੇ ਜਿਹੀ ਨਸੀਬਾਂ ਵਾਲੀ ਹੋਰ ਕਿਹੜੀ ਵਹੁਟੀ ਹੋਵੇਗੀ ? ਐਡਾ ਪਿਆਰ ਕਰਨ ਵਾਲਾ ਪਤੀ, ਬਾਲ ਬੱਚੇ—ਘਰ ਆਬਾਦ—ਤੂੰ ਜਲਵੇ ਦੇ ਜੋੜੇ ਨੂੰ ਕਿਉਂ ਹੱਥ ਨਹੀਂ ਲਾਉਂਦੀ ?"

"ਫੁੱਫੀ ਅੰਮਾਂ, ਲੋਕ ਕਹਿੰਦੇ ਨੇ ਕਿ ਸੁਹਾਗ ਦਾ ਜੋੜਾ ਸੀਊਣ ਵਾਲੀ ਦੀ ਕਿਸਮਤ ਵੀ ਉਸ ਗੋਟੇ ਕਿਨਾਰੇ ਦੇ ਨਾਲ ਟੁਕ ਜਾਂਦੀ ਏ, ਤਾਂ ਫੇਰ ਕਾਹਦੇ ਲਈ ? ਨਵੀਂ ਵਹੁਟੀ ਦੇ ਨਸੀਬਾਂ ਵਿਚ ਇੰਨੇ ਝਗੜੇ ਟੰਟੇ ।"

ਕਦੀ ਕਦੀ ਵਾਹਿਦ ਹੁਸੈਨ ਨੂੰ ਬੜਾ ਲਾਡ ਜਾਗਦਾ ਤੇ ਉਹ ਬੀਬੀ ਦੇ ਨਾਲ ਇਕ ਦੋ ਬਾਜ਼ੀਆਂ ਸ਼ਤਰੰਜ ਖੇਡਦਾ । ਸ਼ਤਰੰਜ ਨੇਵੀਂ ਸਿਖੀ ਹੋਣ ਦੇ ਬਾਵਜੂਦ ਬੀਬੀ ਸਦਾ ਉਸ ਨੂੰ ਹਰਾ ਦਿੰਦੀ ਸੀ । ਇਸ ਉਤੇ ਇਕ ਸ਼ਾਨਦਾਰ ਮਾਹਰਕਾ ਹੁੰਦਾ ਤੇ ਅੰਤ ਵਿਚ ਵਾਹਿਦ ਹੁਸੈਨ ਬਸਾਤ ਚੁੱਕ ਕੇ ਪਰ੍ਹੇ ਸੁੱਟ ਦਿੰਦਾ ਤੇ ਆਲਾ ਦੁਆਲਾ ਦੇਖ ਕੇ ਬੀਬੀ ਨੂੰ ਜੱਫੀ ਪਾ ਲੈਂਦਾ । ਉਸ ਨੇ ਪੈਨਸ਼ਨ ਲਈ ਹੋਈ ਸੀ, ਪਰ ਉਹਨੂੰ ਕਦੀ ਵੀ ਬੀਬੀ ਦੇ ਬਗੈਰ ਬਿਸਤਰੇ ਉਤੇ ਨੀਂਦ ਨਹੀਂ ਆਉਂਦੀ ਸੀ ।

ਉਹ ਅੱਜ ਵੀ ਬੀਬੀ ਨੂੰ ਨਵੀਂ ਵਹੁਟੀ ਵਾਂਗ ਤੱਕਿਆ ਕਰਦਾ ਸੀ, ਹਾਲਾਂਕਿ ਬੀਬੀ ਅੱਜ ਵੀ ਉਸੇ ਤਰ੍ਹਾਂ ਠੰਡੇ ਦਿਲ ਤੇ ਬੇਪਰਵਾਹੀ ਨਾਲ ਉਸ ਨੂੰ ਬਰਦਾਸ਼ਤ ਕਰਦੀ

ਸੀ, ਜਿਵੇਂ ਬੇਜਾਨ ਗੁੱਡਾ ਹੋਵੇ ।

ਹੁਣ ਪੈਨਸ਼ਨ ਲੈ ਕੇ ਤਾਂ ਵਾਹਿਦ ਹੁਸੈਨ ਹੋਰ ਵੀ ਪਛਤਾਇਆ । ਪੈਨਸ਼ਨ ਤੋਂ ਪਹਿਲਾਂ ਉਹਨੇ ਵਕਤ ਕਟੀ ਲਈ ਬੜੇ ਸੁਨਹਿਰੇ ਸੁਫ਼ਨੇ ਦੇਖੇ ਸਨ । ਫੇਰ ਜਦ ਆਰਾਮ ਨਾਲ ਘਰ ਆ ਕੇ ਬੈਠਾ ਤਾਂ ਪਹਿਲਾਂ ਤਾਂ ਉਹਨੇ ਸ਼ੇਰਵਾਨੀ ਤੇ ਤੰਗ ਮੋਹਰੀ ਦਾ ਪਜਾਮਾ ਲਾਹ ਕੇ ਲੁੰਗੀ ਬੰਨ੍ਹੀ ਤੇ ਕਹੀ ਲੈ ਕੇ ਸਾਰੇ ਐਵਾਨ-ਇ-ਗ਼ਜ਼ਲ ਨੂੰ ਗੁਲਜ਼ਾਰ ਬਣਾ ਦਿੱਤਾ । ਫੇਰ ਘਰ ਸੁਧਾਰਨ ਵਲ ਪਰਤਿਆ । ਪਰ ਹਾਈ ਬਲੱਡ ਪ੍ਰੈਸ਼ਰ ਤੇ ਸ਼ੂਗਰ ਉਸ ਨੂੰ ਕੁਝ ਨਹੀਂ ਕਰਨ ਦਿੰਦੇ ਸਨ । ਹੁਣ ਤਾਂ ਉਹਦੀ ਆਵਾਜ਼ ਦੀ ਉਹ ਪ੍ਰਸਿੱਧ ਕੜਕ ਤੇ ਗੁੱਸਾ ਤੀਕ ਸਾਥ ਛੱਡ ਚੁੱਕੇ ਸਨ । ਹੁਣ ਉਹਨੂੰ ਸੰਸਾਰ ਦੀ ਹਰ ਗੱਲ ਵਿਚ ਟੰਗ ਅੜਾਉਣ ਦੀ ਆਦਤ ਪੈ ਗਈ ਸੀ । ਫਲਾਣਾ ਨੌਕਰ ਕਿਉਂ ਤੇ ਕਿੱਥੇ ਗਿਆ ? ਚਾਂਦ ਕੋਲ ਕੌਣ ਆਇਆ ? ਅੱਜ ਕੀ ਰਿੰਨ੍ਹਣਾ ਏ ?'' ਬੁੜ੍ਹਾਪੇ ਨੇ ਕੈਸੇ ਫ਼ੌਲਾਦੀ ਬੰਦੇ ਨੂੰ ਪਿਘਲਾ ਕੇ ਰੱਖ ਦਿੱਤਾ ਸੀ ।

ਤਸੀਲਦਾਰੀ ਦੇ ਤੀਹ ਸਾਲਾਂ ਵਿਚ ਉਹਨੂੰ ਆਪਣੀ ਅਹਿਮੀਅਤ ਜਤਲਾਉਣ ਦੀ ਲੋੜ ਕਦੀ ਨਾ ਪਈ । ਜ਼ਿਲ੍ਹੇ ਦੇ ਸਾਰੇ ਲੋਕ ਉਹਦੇ ਇਸ਼ਾਰਿਆਂ ਨੂੰ ਸਮਝਦੇ ਸਨ । ਲੋਕਾਂ ਵਿਚ ਮਸ਼ਹੂਰ ਸੀ ਕਿ ਪਿੰਡਾਂ ਦੀਆਂ ਤੀਵੀਂਆਂ ਵਾਹਿਦ ਹੁਸੈਨ ਦਾ ਨਾਂ ਲੈ ਕੇ ਬੱਚਿਆਂ ਨੂੰ ਡਰਾਉਂਦੀਆਂ ਸਨ । ਉਸ ਨੇ ਆਪਣੇ ਵਡੇਰਿਆਂ ਦੀ ਰੀਤ ਅਨੁਸਾਰ ਤਸੀਲਦਾਰੀ ਵੀ ਕੀਤੀ ਤਾਂ ਇਸ ਸ਼ਾਨ ਨਾਲ ਕਿ ਅਕਾਊਂਟੈਂਟ ਜਨਰਲ ਵੀ ਕੰਬ ਜਾਵੇ ।

''ਹਾਏ ! ਕੇਹਾ ਸਮਾਂ ਸੀ—?'' ਉਹਨੇ ਆਸਮਾਨ ਤੇ ਉੱਡਦੀਆਂ ਚਿੜੀਆਂ ਨੂੰ ਦੇਖ ਕੇ ਅੱਖਾਂ ਮੀਟ ਲਈਆਂ ।

ਉਸ ਦਿਨ ਘਰੋਂ ਰਾਸ਼ਦ ਦੇ ਜੰਮਣ ਦੀ ਤਾਰ ਆਈ ਸੀ ਤੇ ਉਹ ਖੁਸ਼ੀ ਦਾ ਮਾਰਿਆ ਪਾਗਲ ਹੋਈ ਜਾ ਰਿਹਾ ਸੀ । ਇਸ ਲਈ ਨਹੀਂ ਕਿ ਉਹ ਪਹਿਲੀ ਵਾਰ ਬਾਪ ਬਣਿਆ ਸੀ, ਸਗੋਂ ਇਸ ਲਈ ਕਿ ਉਹਨੇ ਬੀਬੀ ਦੇ ਪੈਰਾਂ ਵਿਚ ਇਕ ਹੋਰ ਸੰਗਲ ਪਾ ਦਿੱਤਾ ਸੀ । ਹੁਣ ਉਹਦੇ ਦਿਲੋਂ ਇਹ ਵਹਿਮ ਨਿਕਲ ਗਿਆ ਸੀ ਕਿ ਇਕ ਦਿਨ ਗੌਹਰ ਫੂਪੋ ਦੀ ਅੱਖ ਬਚਾ ਕੇ ਉਹ ਆਪਣੇ ਪਿਓ ਦੀ ਝੁੱਗੀ ਵਿਚ ਨੱਸ ਜਾਵੇਗੀ ।

ਉਹ ਘਰ ਜਾਣ ਨੂੰ ਤਿਆਰ ਹੋ ਪਿਆ । ਜਿਉਂ ਜਿਉਂ ਜ਼ਿਲ੍ਹੇ ਇਹ ਖਬਰ ਫੈਲੀ, ਲੋਕ ਤਸੀਲਦਾਰ ਸਾਹਿਬ ਨੂੰ ਮੁਬਾਰਕਬਾਦ ਦੇਣ ਲਈ ਹੁਮ ਹੁਮਾ ਕੈ ਆਉਣ ਲੱਗੇ । ਇੰਨੀਆਂ ਭੇਟਾਂ ਤੇ ਤੋਹਫ਼ੇ ਇਕੱਠੇ ਹੋ ਗਏ ਕਿ ਉਹਦੇ ਲਈ ਘਰ ਲੈ ਜਾਣੇ ਮੁਸ਼ਕਲ ਹੋ ਗਏ ।

ਇਨ੍ਹਾਂ ਦਿਨਾਂ ਵਿਚ ਇਹ ਖ਼ਬਰ ਗਰਮ ਸੀ ਕਿ ਰਿਆਸਤ ਦਾ ਪ੍ਰਧਾਨ ਮੰਤਰੀ ਇਕ ''ਹਿੰਦੋਸਤਾਨੀ'' ਬਣਨ ਵਾਲਾ ਹੈ । ਇਹ ਹਿੰਦੋਸਤਾਨੀ ਸਰਕਾਰ ਦੇ ਬੁਲਾਵੇ ਉਤੇ ਕਈ ਚੱਕਰ ਕੱਟ ਚੁੱਕਾ ਸੀ ਤੇ ਸੁਣਿਆ ਸੀ ਕਿ ਪ੍ਰਧਾਨ ਮੰਤਰੀ ਪਦ ਦੀ ਪਦਵੀ ਦੀ ਮੱਛੀ ਇਹਦੀ ਕੁੰਡੀ ਵਿਚ ਫਸ ਚੁੱਕੀ ਹੈ ।

''ਇਹ ਹਿੰਦੋਸਤਾਨੀ ਲੋਕ ਬੜੇ ਚਾਲੂ ਹੁੰਦੇ ਹਨ ।'' ਵਾਹਿਦ ਹੁਸੈਨ ਲੋਕਾਂ ਨੂੰ

ਚੇਤੇ ਕਰਾਉਂਦਾ ਹੁੰਦਾ ਸੀ ।

ਉਸ ਦਿਨ ਬਲਦਾ ਜਾਣ ਲਈ ਮਫਰੂਜ਼ ਅਹਿਮਦ ਟ੍ਰੇਨ 'ਤੇ ਚੜ੍ਹਿਆ ਤਾਂ ਅੱਜ ਜਿਵੇਂ ਟ੍ਰੇਨ ਉਹਦੀ ਬੇਸਬਰੀ ਉਤੇ ਉਹਨੂੰ ਸਤਾਉਣ ਲਈ ਤੁਲੀ ਹੋਈ ਸੀ । ਤੁਰਨ ਦਾ ਨਾਂ ਹੀ ਨਹੀਂ ਲੈਂਦੀ ਸੀ । ਯਾਤ੍ਰੀ ਬੇਚੈਨੀ ਨਾਲ ਖਿੜਕੀਆਂ 'ਚੋਂ ਝਾਕ ਰਹੇ ਸਨ । ਕੋਈ ਆਖਦਾ ਅਗਲੇ ਸਟੇਸ਼ਨ ਤੇ ਰੇਲ ਉਲਟ ਗਈ ਏ । ਕੋਈ ਸੁਣਾਉਂਦਾ ਕਿ ਕਮਿਊਨਿਸਟਾਂ ਨੇ ਪਟੜੀਆਂ ਪੁੱਟ ਸੁੱਟੀਆਂ ਹਨ । ਸਾਰਾ ਸਟਾਫ਼ ਘਬਰਾਇਆ ਘਬਰਾਇਆ ਫਿਰ ਰਿਹਾ ਸੀ ।

ਉਹ ਲੋਕ ਹਜ਼ਾਰਾਂ ਯਾਤ੍ਰੀਆਂ ਦੇ ਪ੍ਰਸ਼ਨਾਂ ਦਾ ਉੱਤਰ ਦੇਣਾ ਮੂਰਖਤਾ ਖ਼ਿਆਲ ਕਰ ਰਹੇ ਸਨ ।

ਪੰਦਰਾਂ ਮਿੰਟ—ਅੱਧਾ ਘੰਟਾ—ਡੇਢ ਘੰਟਾ ਲੰਘ ਗਿਆ ।

ਪੱਖਾ ਛੱਡ ਕੇ ਮਫਰੂਜ਼ ਅਹਿਮਦ ਨੇ ਸੋਚਿਆ ਭਲਾ ਉਹ ਅਜਿਹੀ ਰਿਆਸਤ ਦਾ ਕਿੱਥੋਂ ਤੀਕ ਸੁਧਾਰ ਕਰੇਗਾ, ਜਿਥੇ ਇਕ ਰੇਲ ਗੱਡੀ ਬਿਨਾ ਕਿਸੇ ਕਾਰਨ ਦੇ ਡੇਢ ਘੰਟਾ ਲੇਟ ਹੋ ਜਾਵੇ—?

ਸ਼ੋਰ ਸੁਣ ਕੇ ਉਹ ਫੇਰ ਖਿੜਕੀ ਵਲ ਹੋਇਆ । ਉਹਦੇ ਸਾਹਮਣੇ ਇਨਸਾਨਾਂ ਦਾ ਇਕ ਹੜ੍ਹ ਆਇਆ ਹੋਇਆ ਸੀ । ਲੋਕ ਪਤਾ ਨਹੀਂ ਕਿਉਂ ਨਾਹਰੇ ਲਾ ਰਹੇ ਸਨ । ਫੁੱਲਾਂ ਦੇ ਹਾਰ, ਮਠਿਆਈ ਦੇ ਟੋਕਰੇ ਤੇ ਕਾਲੇ ਮਨੁੱਖੀ ਸਿਰਾਂ ਤੋਂ ਛੁੱਟ ਹੋਰ ਕੁਝ ਵਿਖਾਲੀ ਨਹੀਂ ਸੀ ਦੇ ਰਿਹਾ । ਉਹਨੇ ਹੈਦਰਾਬਾਦ ਬਾਰੇ ਇੰਨਾ ਸੁਣਿਆ ਸੀ, ਇੰਨਾ ਪੜ੍ਹਿਆ ਸੀ ਕਿ ਹੁਣ ਇਹ ਇਕ ਭਿਖਾਰਨ ਦੀ ਸ਼ਕਲ ਦੇਖ ਕੇ ਉਹਦੇ ਮੂੰਹ 'ਤੇ ਲਿਖੀ ਕਿਸੇ ਡਿਉਢੀ ਦੀ ਵਿਥਿਆ ਪੜ੍ਹ ਲੈਂਦਾ ਸੀ ।

ਉਹ ਆਪਣੀਆਂ ਅੱਖਾਂ ਪੂਰੀ ਤਰ੍ਹਾਂ ਖੁੱਲ੍ਹੀਆਂ ਰੱਖਦਾ ਤੇ ਆਪਣੀ ਜਾਣਕਾਰੀ ਵਧਾਉਣ ਲਈ ਵਾਰ ਵਾਰ ਪੁੱਛਦਾ ਜਾਂਦਾ ਸੀ ।

"ਕੀ ਮਿੱਠੀ ਦਾਲ ਵਿਚ ਸ਼ੱਕਰ ਪਾਈ ਜਾਂਦੀ ਏ ? ਤੁੱਰਮ ਖਾਂ ਕੀ ਹੈਦਰਾਬਾਦ ਦਾ ਕੋਈ ਪਾਤਸ਼ਾਹ ਸੀ ? ਗੰਡੀਪੇਟ ਦਾ ਪਾਣੀ ਕੇਹਾ ਹੁੰਦਾ ਏ ? ਕੀ ਇਥੇ ਸੁੱਕੀ ਮੱਛੀ ਤੇ ਝੀਂਗੇ ਖਾਣੇ ਜ਼ਰੂਰੀ ਹਨ— ਕੀ ਤੁਸੀਂ ਲੋਕ ਪਾਣੀ ਵਿਚ ਵੀ ਇਮਲੀ ਦੀ ਖਟਿਆਈ ਮਿਲਾ ਕੇ ਪੀਂਦੇ ਹੋ ?"

ਫੇਰ ਅਚਾਨਕ ਉਸ ਇਨਸਾਨੀ ਹੜ੍ਹ ਨੇ ਉਹਦੇ ਫਸਟ ਕਲਾਸ ਦੇ ਕੰਪਾਰਟਮੈਂਟ ਵਲ ਵਧਣਾ ਸ਼ੁਰੂ ਕਰ ਦਿੱਤਾ । ਪਹਿਲਾਂ ਤਾਂ ਉਹ ਖੁਸ਼ ਹੋਇਆ—ਫੇਰ ਘਬਰਾ ਗਿਆ । ਸ਼ਾਇਦ ਲੋਕਾਂ ਨੂੰ ਪਤਾ ਲੱਗ ਗਿਆ ਹੈ ਕਿ ਇਸ ਕੰਪਾਰਟਮੈਂਟ ਵਿਚ ਹੈਦਰਾਬਾਦ ਦਾ ਹੋਣ ਵਾਲਾ ਸਦਰੁੱਲਮੁਹਾਮ (ਪ੍ਰਧਾਨ ਮੰਤਰੀ) ਸਫ਼ਰ ਕਰ ਰਿਹਾ ਹੈ । ਪਰ ਉਹਦੇ ਲਈ ਇੰਨਾ ਸ਼ਾਨਦਾਰ ਸਵਾਗਤ ? ਹੁਣ ਮੈਂ ਕੀ ਕਰਾਂ ? ਸਾਬਰ ਨਵਾਬ ਨੇ ਇਸ ਬਾਰੇ ਤਾਂ ਕੁਝ ਦੱਸਿਆ ਈ ਨਹੀਂ ।"

ਤੇ ਜਦੋਂ ਉਹ ਹਾਰ ਪੁਆਣ ਲਈ ਆਪਣੀ ਧੌਣ ਝੁਕਾ ਚੁੱਕਾ ਸੀ ਤਦ ਇਕ ਲੰਮੇ ਝੰਮੇ ਸੋਹਣੀ ਸ਼ਕਲ ਵਾਲੇ ਨੌਜਵਾਨ ਨੂੰ ਲੋਕਾਂ ਨੇ ਅੰਦਰ ਵਾੜ ਦਿੱਤਾ । ਉਹ ਹਾਰਾਂ ਵਿਚ ਲੁਕਿਆ ਹੋਇਆ ਸੀ । ਲੋਕ ਉਹਦੇ ਤੋਹਫ਼ਿਆਂ ਨੂੰ ਰੱਖਣ ਲਈ ਅੰਦਰ

ਆ ਗਏ ਤੇ ਮਫਰੂਜ਼ ਅਹਿਮਦ ਨੂੰ ਸਾਮਾਨ ਸਮੇਤ ਰੌਂਦ ਸੁੱਟਿਆ। ਉਹਦੇ ਨਾਲ ਦੇ ਸਰਵੈਂਟ ਕੈਬਨ ਵਿਚ ਜਦ ਨੌਕਰਾਂ ਦੀ ਫ਼ੌਜ, ਮੁਰਗੀਆਂ ਦੇ ਝਾਂਪੇ ਤੇ ਫਲਾਂ ਦੇ ਟੋਕਰੇ ਰੱਖੇ ਜਾ ਚੁੱਕੇ ਤਾਂ ਟ੍ਰੇਨ ਚਲ ਪਈ। ਹੁਣ ਉਸ ਨੇ ਵੀ ਹੋਸ਼ ਵਿਚ ਆ ਕੇ ਆਪਣੇ ਸਾਹਮਣੇ ਬੈਠੇ ਉਸ ਚੰਗੀ ਸ਼ਕਲ ਵਾਲੇ ਤੇ ਖ਼ੁਸ਼ਨਸੀਬ ਨੌਜਵਾਨ ਵਲ ਦੇਖਿਆ। ਉਸ ਦੇ ਚਿਹਰੇ ਉਪਰ ਅਜਿਹਾ ਰੋਹਬ ਸੀ ਕਿ ਮੁਗ਼ਲ ਸ਼ਹਿਜ਼ਾਦਿਆਂ ਦੀ ਤਸਵੀਰ ਅੱਖਾਂ ਅੱਗੇ ਘੁੰਮ ਗਈ। ਇਸ ਲਈ ਮਫਰੂਜ਼ ਅਹਿਮਦ ਨੇ ਅਗਾਊਂ ਪੇਸ਼ਬੰਦੀ ਲਈ ਸਾਬਰ ਨਵਾਬ ਦੇ ਦੱਸੇ ਹੋਏ ਦਰਬਾਰੀ ਆਦਰ ਵਰਤਣੇ ਸ਼ੁਰੂ ਕੀਤੇ।

"ਸਰਕਾਰ ਕਿੱਥੇ ਜਾਣਗੇ ?"

"ਮੈਂ—ਬਲਦਾ ਜਾ ਰਿਹਾਂ।" ਵਾਹਿਦ ਹੁਸੈਨ ਨੇ ਬੇਪਰਵਾਹੀ ਦੀ ਸ਼ਾਨ ਵਿਚ ਆਖਿਆ ਤੇ ਫੁੱਲਾਂ ਦੇ ਹਾਰ ਲਾਹ ਲਾਹ ਕੇ ਖਿੜਕੀ 'ਚੋਂ ਬਾਹਰ ਸੁੱਟਣ ਲੱਗਾ।

"ਬਲਦਾ ?" ਮਫਰੂਜ਼ ਅਹਿਮਦ ਚਕਰਾਇਆ। ਹੈਦਰਾਬਾਦ ਦਾ ਨਕਸ਼ਾ ਉਹਨੇ ਯਾਦ ਕਰ ਲਿਆ ਸੀ, ਪਰ ਬਲਦਾ ਕਿਤੇ ਨਹੀਂ ਸੀ ਦਿਸਿਆ।

"ਜੀ—?" ਵਾਹਿਦ ਹੁਸੈਨ ਨੇ ਮੁੜ ਕੇ ਦੇਖਿਆ। ਕਈ ਚਿਰ ਦੇਖਦਾ ਰਿਹਾ—ਫੇਰ ਗਰਦਨ ਹਿਲਾ ਕੇ ਬੋਲਿਆ—"ਕਿਹੜੇ ਪਿੰਡੋਂ ਆ ਰਹੇ ਹੋ ਤੁਸੀਂ ? ਪਹਿਲੀ ਵਾਰੀ ਹੈਦਰਾਬਾਦ ਦੇਖੋਗੇ ਸ਼ਾਇਦ ?"

"ਜੀ ਹਾਂ।" ਮਫਰੂਜ਼ ਅਹਿਮਦ ਬਿਨਾਂ ਇਰਾਦੇ ਦੇ ਝੂਠ ਬੋਲ ਗਿਆ।

ਉਹਨੂੰ ਯਕੀਨ ਹੋ ਗਿਆ ਸੀ ਕਿ ਇਸ ਸ਼ਹਿਜ਼ਾਦੇ ਦੀ ਸ਼ਾਨ ਵਿਚ ਗੁਸਤਾਖ਼ੀ ਹੋ ਗਈ ਏ।

"ਅਸੀਂ ਲੋਕ ਹੈਦਰਾਬਾਦ ਨੂੰ ਬਲਦਾ ਕਹਿੰਦੇ ਹਾਂ।" ਤੇ ਫੇਰ ਉਹ ਇੰਨਾ ਜ਼ੋਰ ਦੀ ਹੱਸਿਆ ਕਿ ਮਫਰੂਜ਼ ਅਹਿਮਦ ਨੂੰ ਵੀ ਸਾਥ ਦੇਣਾ ਪਿਆ।

ਇਸ ਦੇ ਬਾਅਦ ਵਾਹਿਦ ਹੁਸੈਨ ਨੇ ਆਪਣੀ ਅਮੀਰੀ ਤੇ ਠਾਠ ਬਾਠ ਦੇ ਖ਼ਾਨਦਾਨੀ ਹਾਲਾਤ ਸੁਣਾਉਣੇ ਸ਼ੁਰੂ ਕਰ ਦਿੱਤੇ ਤੇ ਕਈ ਸਟੇਸ਼ਨ ਲੰਘ ਗਏ।

ਇਹ ਸਾਬਰ ਨਵਾਬ ਪਤਾ ਨਹੀਂ ਕਿਹੜੇ ਫਟੀਚਰ ਨਵਾਬਾਂ ਦਾ ਹਾਲ ਸੁਣਾ ਕੇ ਉਸ ਨੂੰ ਪ੍ਰਭਾਵਿਤ ਕਰਦਾ ਜਾ ਰਿਹਾ ਸੀ। ਅਸਲ ਜਾਗੀਰਦਾਰਾਂ ਨਾਲ ਤਾਂ ਹੁਣ ਵਾਕਫ਼ੀ ਹੋਈ ਹੈ।

ਫੇਰ ਵਾਹਿਦ ਹੁਸੈਨ ਨੇ ਜ਼ਬਰਦਸਤੀ ਉਹਨੂੰ ਆਪਣੇ ਖਾਣੇ ਵਿਚ ਨਾਲ ਬਿਠਾਲ ਲਿਆ।

ਹਾਲਾਂਕਿ ਮਫਰੂਜ਼ ਅਹਿਮਦ ਨਾਂਹ ਨਾਂਹ ਕਰਦਾ ਰਿਹਾ ਤੇ ਆਪਣੇ ਟਿਫਨ ਵਿਚੋਂ ਸ਼ਾਮੀ ਕਬਾਬ, ਪੂਰੀਆਂ ਤੇ ਸੂਜੀ ਦਾ ਹਲਵਾ ਖਾਣ ਦਾ ਜਤਨ ਕਰਦਾ ਰਿਹਾ।

"ਸਾਡੇ ਰਸੋਈਏ ਨੇ ਅੱਜ ਚੁਗਰ ਦੀ ਭਾਜੀ ਬਨਾਉਣ ਵਿਚ ਇੰਨੀ ਦੇਰ ਕਰ ਦਿੱਤੀ ਕਿ ਟ੍ਰੇਨ ਨੂੰ ਇਕ ਘੰਟਾ ਲੇਟ ਕਰਨਾ ਪਿਆ।" ਵਾਹਿਦ ਹੁਸੈਨ ਨੇ ਲਾਪਰਵਾਹੀ ਨਾਲ ਕਿਹਾ।

ਜਦੋਂ ਉਹਨੇ ਮਫਰੂਜ਼ ਅਹਿਮਦ ਨੂੰ ਬਰਿਆਨੀ ਦੀ ਤਰਕੀਬ ਦੱਸੀ ਤਾਂ ਉਹ ਬਹੁਤ ਪ੍ਰਸ਼ੰਸਾ ਕਰਨ ਲੱਗਾ। ਜਿਹੜੇ ਲੋਕ ਚਾਵਲ ਜਿਹੇ ਐਡੇ ਮਾਮੂਲੀ ਅਨਾਜ ਨੂੰ ਇੰਨਾ

ਮਾਣ ਦਿੰਦੇ ਹਨ, ਉਹ ਬੰਦੇ ਨੂੰ ਵੀ ਉੱਚੀ ਥਾਂ ਰੱਖਦੇ ਹੋਣਗੇ।

ਇਸ ਦੇ ਬਾਵਜੂਦ ਜਦੋਂ ਵਾਹਿਦ ਹੁਸੈਨ ਨੇ ਬਰਿਆਨੀ ਵਾਲਾ ਟਿਫਨ ਦਾ ਡੱਬਾ ਉਸ ਵਲ ਵਧਾਇਆ ਤਾਂ ਮਫਰੂਜ਼ ਅਹਿਮਦ ਨੇ ਹੱਥ ਨਾਲ ਪਰ੍ਹੇ ਨੂੰ ਸਰਕਾ ਦਿੱਤਾ।

"ਕਿਉਂ, ਤੁਸੀਂ ਨਹੀਂ ਖਾਂਦੇ ?"

"ਚਾਵਲ ! ਅੱਛਾ, ਤਾਂ ਤੁਸੀਂ ਲੋਕ ਖਾਣੇ ਨੂੰ ਚਾਵਲ ਆਖਦੇ ਓ ?"

"ਤੇ ਤੁਸੀਂ ਲੋਕ ਬੜੇ ਦਾ (ਗਾਂ ਦਾ) ਗੋਸ਼ਤ ਵੀ ਖਾਂਦੇ ਹੋ ?"

"ਤੁਸੀਂ ਨਹੀਂ ਖਾਂਦੇ ?" ਮਫਰੂਜ਼ ਅਹਿਮਦ ਨੇ ਹੈਰਾਨੀ ਨਾਲ ਪੁੱਛਿਆ ਤਾਂ ਵਾਹਿਦ ਹੁਸੈਨ ਨੇ ਉਹਦੇ ਗਲਾਸ ਵਲ ਵਧਾਇਆ ਹੋਇਆ ਆਪਣਾ ਹੱਥ ਪਿਛਾਂਹ ਖਿੱਚ ਲਿਆ। ਐਨ ਉਸੇ ਵੇਲੇ ਇਕ ਕੰਕਰ ਨੇ ਉਹਦੇ ਮੂੰਹ ਵਿਚ ਬਿਪਤਾ ਪਾ ਦਿੱਤੀ। ਸਾਰਾ ਕੰਪਾਰਟਮੈਂਟ ਉਹਦੀਆਂ ਚੀਕਾਂ ਨਾਲ ਦਹਿਲ ਰਿਹਾ ਸੀ ਤੇ ਸਾਰੇ ਭਾਂਡੇ ਇਕ ਇਕ ਕਰਕੇ ਬਾਹਰ ਜੰਗਲ ਵਿਚ ਸੁੱਟੇ ਜਾ ਚੁੱਕੇ ਸਨ।

ਅਗਲੇ ਸਟੇਸ਼ਨ 'ਤੇ ਬਾਵਰਚੀ ਨੂੰ ਬੁਲਾਇਆ ਗਿਆ। ਚਪੜਾਸੀ ਕੋਲੋਂ ਉਹਦੀ ਛਿਤਰੌਲ ਕਰਾਉਣ ਤੋਂ ਬਾਅਦ ਵਾਹਿਦ ਹੁਸੈਨ ਨੇ ਹੁਕਮ ਦਿੱਤਾ ਕਿ ਇਸ ਨੂੰ ਇਥੇ ਹੀ ਉਤਾਰ ਦਿਓ ਤੇ ਇਹਨੂੰ ਆਖੋ ਕਿ ਬਲਦਾ ਤੀਕ ਪੈਦਲ ਤੁਰ ਕੇ ਆਵੇ।

ਮਫਰੂਜ਼ ਅਹਿਮਦ ਬੜਾ ਚਿਰ ਸਿਰ ਬਾਹਰ ਕੱਢ ਕੇ ਉਸ ਬੁੱਢੇ ਬਾਵਰਚੀ ਨੂੰ ਦੇਖਦਾ ਰਿਹਾ, ਜੋ ਆਪਣੀ ਜ਼ਿੰਦਗੀ ਦੀ ਸਾਰੀ ਯਾਤਰਾ ਚਾਵਲਾਂ ਨੂੰ ਇੱਜ਼ਤ ਦੇਣ ਲਈ ਤੈਅ ਕਰ ਚੁੱਕਿਆ ਸੀ, ਪਰ ਯਾਤਰਾ ਅਜੇ ਸਮਾਪਤ ਨਹੀਂ ਹੋਈ—ਅਜੇ ਉਹਨੇ ਬਲਦਾ ਪੁੱਜਣਾ ਸੀ—ਬਲਦਾ, ਜੋ ਹਰ ਗ਼ਰੀਬ ਦੀ ਮੰਜ਼ਲ ਹੈ—ਤੇ ਹਰ ਅਮੀਰ ਦਾ ਮਹੱਲ।

"ਖ਼ਾਕਸਾਰ ਨੂੰ ਜਨਾਬ ਦੇ ਇਸਮੇਗਰਾਮੀ (ਨਾਂ) ਦਾ ਇਲਮ ਨਹੀਂ ਹੋਇਆ।"

"ਜੀ, ਬੰਦੇ ਨੂੰ ਵਾਹਿਦ ਹੁਸੈਨ ਖਾਂ ਸੱਦਦੇ ਹਨ। ਮੈਂ ਪਰਭਨੀ ਵਿਚ ਤਸੀਲ-ਦਾਰ ਹਾਂ।"

"ਤਸੀਲਦਾਰ ?"—ਮਫਰੂਜ਼ ਅਹਿਮਦ ਨੂੰ ਗਸ਼ੀ ਪੈਣ ਵਾਲੀ ਹੋ ਗਈ।

"ਅੱਲ੍ਹਾ ਦੀ ਮਿਹਰਬਾਨੀ ਏ।" ਵਾਹਿਦ ਹੁਸੈਨ ਨੇ ਹੱਥ ਜੋੜ ਕੇ ਰੇਲ ਦੀ ਛੱਤ ਦੇਖੀ।

"ਪਰ ਹੁਣ ਹਾਲਾਤ ਬਦਲ ਗਏ ਹਨ। ਸਾਨੂੰ ਜਾਗੀਰਦਾਰਾਂ ਨੂੰ ਵੀ ਇਹ ਵਖਤ ਦੇਖਣਾ ਪੈਣਾ ਸੀ ਕਿ ਅਜਿਹੀਆਂ ਤੁੱਛ ਨੌਕਰੀਆਂ ਕਰਦੇ ਫਿਰੀਏ।"

ਮਫਰੂਜ਼ ਅਹਿਮਦ ਨੂੰ ਗੁੰਮ ਸੁੰਮ ਵੇਖ ਕੇ ਵਾਹਿਦ ਹੁਸੈਨ ਨੇ ਕਿਹਾ।

"ਹੈਦਰਾਬਾਦ ਵਿਚ ਕੋਈ ਕੰਮ ਹੋਵੇ ਤਾਂ ਦਾਸ ਹਾਜ਼ਰ ਹੈ, ਇਕ ਪੈਸਾ ਖ਼ਰਚ ਕੀਤੇ ਬਗੈਰ ਹੋ ਜਾਵੇਗਾ। ਗ਼ਰੀਬਖਾਨੇ 'ਤੇ ਤੁਹਾਨੂੰ ਤਕਲੀਫ਼ ਦੇਵਾਂਗਾ ਅਤੇ ਜੇਕਰ ਸ਼ੇਅਰ-ਓ-ਸ਼ਾਇਰੀ ਦਾ ਸ਼ੌਕ ਹੈ ਤਾਂ......।"

ਫੇਰ ਉਹ ਸਿਗਰਟ ਸੁਲਗਾ ਕੇ ਅੱਧਾ ਲੇਟ ਗਿਆ ਅਤੇ ਚਮਕਦਾਰ ਬੂਟ ਐਨ ਮਫਰੂਜ਼ ਅਹਿਮਦ ਦੇ ਸਾਹਮਣੇ ਵਾਲੇ ਮੇਜ਼ 'ਤੇ ਰੱਖ ਕੇ ਬੋਲਿਆ—' ਆਪਣਾ ਨਾਂ ਵੀ

ਦੱਸੋ ਨਾ ਹਜ਼ਰਤ ?"

"ਜੀ ਖ਼ਾਕਸਾਕ ਨੂੰ ਮਫਰੂਜ਼ ਅਹਿਮਦ ਆਖਦੇ ਹਨ। ਮੈਨੂੰ ਸਰਕਾਰ ਨੇ ਪ੍ਰਧਾਨ ਮੰਤਰੀ ਬਣਾ ਕੇ ਭੇਜਿਆ ਹੈ।"

"ਜੀ—? ਜੀ—? ਜੀ ?" ਪਤਾ ਨਹੀਂ ਦੁਨੀਆ ਉਲਟ ਗਈ ਜਾਂ ਵਾਹਿਦ ਹੁਸੈਨ ਪਾਗਲ ਹੋ ਗਿਆ। ਭਵੰਤਰ ਕੇ ਉਹਨੇ ਕਈ ਕਲਾਬਾਜ਼ੀਆਂ ਖਾਧੀਆਂ, ਘਬਰਾਹਟ ਵਿਚ ਆਪਣੀਆਂ ਉਂਗਲੀਆਂ ਮਰੋੜ ਸੁੱਟੀਆਂ। ਤੁਰੰਤ ਜੁੱਤੇ ਉਤਾਰੇ ਤੇ ਦਸਤਾਰ ਪਹਿਨ ਲਈ ਅਤੇ ਝੁਕ ਝੁਕ ਕੇ ਸਲਾਮ ਕੀਤੇ।

ਪਰ ਮਫਰੂਜ਼ ਅਹਿਮਦ ਬੜੀ ਨਿੰਮ੍ਰਤਾ ਨਾਲ ਮੁਸਕਰਾਉਂਦਾ ਰਿਹਾ ਤੇ ਫੇਰ ਆਹਿਸਤਾ ਜਿਹਾ ਬੋਲਿਆ—"ਮੈਨੂੰ ਕੇਵਲ ਇਸ ਗੱਲ ਦਾ ਅਫ਼ਸੋਸ ਹੈ ਕਿ ਖ਼ਾਹ-ਮਖ਼ਾਹ ਪ੍ਰਧਾਨ ਮੰਤਰੀ ਦੇ ਚੱਕਰ ਵਿਚ ਪਿਆ, ਹਾਲਾਂਕਿ ਇਥੇ ਤਾਂ ਤਸੀਲਦਾਰ ਬਣਨਾ ਚਾਹੀਦਾ ਸੀ।"

ਵਾਹਿਦ ਹੁਸੈਨ ਨੇ ਇਕ ਠੰਡਾ ਸਾਹ ਲਿਆ ਤੇ ਪਿਛਲੇ ਸਮੇਂ ਨੂੰ ਯਾਦ ਕੀਤਾ।

ਕਿੰਨਾ ਕਿੰਨਾ ਮਜ਼ਾ ਲੁੱਟਿਆ ਜ਼ਿੰਦਗੀ ਵਿਚ—! ਪਰ ਹੁਣ ਸ਼ੂਗਰ ਨੇ ਜਿਉਣ ਦੀ ਆਸ ਖੋਹ ਲਈ ਸੀ। ਉਧਰ ਬੀਬੀ ਨੇ ਡਾਕਟਰਾਂ ਦੇ ਆਖੇ ਲੱਗ ਕੇ ਉਹਨੂੰ ਨਮਕ, ਮਿਰਚ, ਘਿਓ, ਗੋਸ਼ਤ, ਹਰ ਸ਼ੈਅ ਖਾਣੀ ਰੋਕ ਦਿੱਤੀ ਸੀ।

ਸਮਾਂ ਦੇਖਦਿਆਂ ਹੀ ਦੇਖਦਿਆਂ ਕਿੰਨਾ ਬਦਲ ਗਿਆ ਹੈ—ਜਿਵੇਂ ਤੇਜ਼ ਹਵਾ ਨੇ ਕਿਸੇ ਨਾਵਲ ਦੇ ਇਕੋ ਵਾਰੀ ਕਈ ਵਰਕੇ ਉਲਟ ਦਿੱਤੇ ਹੋਣ।

ਉਹ ਲੁੰਗੀ ਬੰਨ੍ਹੀ ਸਪੋਟੇ ਦੇ ਦਰਖਤ ਹੇਠਾਂ ਵਿਹੜੇ ਵਿਚ ਕੁਰਸੀ ਡਾਹੀ ਬੈਠਾ ਹੈ ਤੇ ਨਜ਼ਰਾਂ ਹਰ ਆਉਣ ਜਾਣ ਵਾਲੇ ਉਪਰ ਲੱਗੀਆਂ ਹੋਈਆਂ ਹਨ।

ਬਿਸਮਿੱਲਾ ਬੀਬੀ ਨੂੰ ਹੁਕਮ ਦੇ ਦਿੱਤਾ ਗਿਆ ਸੀ ਕਿ ਬਾਰਾਂ ਵਜਦੇ ਸਾਰ ਹੀ ਦੁਪਹਿਰ ਦਾ ਖਾਣਾ ਤਿਆਰ ਕਰ ਦੇਵੇ। ਉਧਰ ਚੁੱਲ੍ਹੇ ਤੋਂ ਹਾਂਡੀ ਉਤਾਰ ਕੇ ਗੌਹਰ ਬੇਗਮ ਨੇ ਉਬਲੀਆਂ ਹੋਈਆਂ ਤਰਕਾਰੀਆਂ, ਬਿਨਾ ਨਿਮਕ ਮਿਰਚ ਦੀ ਸਬਜ਼ੀ ਤੇ ਸੁੱਕੀਆਂ ਰੋਟੀਆਂ ਉਹਦੇ ਲਈ ਦਸਤਰਖਾਨ ਤੇ ਰੱਖ ਦਿੱਤੀਆਂ। ਇਨ੍ਹਾਂ ਤੋਂ ਇਲਾਵਾ ਉਹਨੂੰ ਹਰ ਚੀਜ਼ ਤੋਂ ਪਰਹੇਜ਼ ਸੀ। ਇਥੋਂ ਤੀਕ ਕਿ ਆਪਣੇ ਬਣਾਏ ਹੋਏ ਮੁਰੱਬੇ ਤੇ ਅਚਾਰ ਵੀ ਉਹ ਦੂਜਿਆਂ ਨੂੰ ਖੁਆਲ ਕੇ ਖੁਸ਼ ਹੁੰਦਾ ਸੀ।

"ਹੋਰ ਕੀ ਪਕਾਇਆ ਏ ?" ਉਹ ਬਿਸਮਿੱਲਾ ਬੀਬੀ ਨੂੰ ਪੁੱਛਦਾ।

"ਝੀਂਗਿਆਂ ਦੀ ਕੜ੍ਹੀ—ਅਮਬਾੜੇ ਦੀ ਭਾਜੀ ਤੇ ਭੁੱਜੇ ਬੈਂਗਣ।"

"ਤਾਂ ਝੀਂਗਿਆਂ ਦੀ ਕੜੀ ਵਿਚ ਬਹੁਤਾ ਲੂਣ ਕਿਉਂ ਪਾ ਦਿੰਦੀ ਏਂ—ਵੇਖਾਂ, ਅੱਜ ਤਾਂ ਨਹੀਂ ਬਹੁਤਾ ਲੂਣ ਪਾਇਆ ?"

ਫੇਰ ਉਹ ਦੋ ਚਾਰ ਬੈਂਗਣ ਚੱਖਦਾ—ਥੋੜ੍ਹੀ ਜਿਹੀ ਕੜੀ ਖਾਂਦਾ—ਦੋ ਇਕ ਬੋਟੀਆਂ ਨੂੰ ਚਿੱਥ ਕੇ ਦੇਖਦਾ ਕਿ ਗੋਸ਼ਤ ਗਲਿਆ ਹੈ ਕਿ ਨਹੀਂ। ਇਸ ਤਰ੍ਹਾਂ ਕਿ ਬੀਬੀ ਤੇ ਰਾਸ਼ਦ ਦੇ ਕੰਨਾਂ ਤੀਕ ਖ਼ਬਰ ਨਾ ਹੋ ਜਾਵੇ। ਕਿਉਂਕਿ ਜਦੋਂ ਕਦੀ ਵੀ ਉਹਦਾ ਜੀਅ ਖ਼ਰਾਬ ਹੁੰਦਾ ਸੀ ਤਾਂ ਸਾਰਿਆਂ ਨੂੰ ਉਹ ਭੁੱਜੇ ਹੋਏ ਬੈਂਗਣ ਚੇਤੇ ਆ ਜਾਂਦੇ ਸਨ।

ਖਾਣਾ ਖਾ ਕੇ ਉਠਦਾ ਤਾਂ ਫੇਰ ਆ ਬੈਠਦਾ ਸਿਗਰਟ ਫੂਕਣ। ਉਹਦੇ ਲਾਗੇ ਹੀ ਲੰਗੜੀ ਫੂਪੋ ਆ ਬਹਿੰਦੀ।

"ਲਓ! ਅਜੋਕੇ ਹਾਲਾਤ ਦੀ ਸਮੀਖਿਆ ਆਰੰਭ ਹੋ ਗਈ। ਵਾਹਿਦ ਹੁਸੈਨ ਚੰਗਾ ਪੜ੍ਹਿਆ ਲਿਖਿਆ ਸੀ। ਪਰ ਗੌਹਰ ਬੇਗਮ ਨਾਲ ਗੱਲ ਕਰਨ ਵੇਲੇ ਬਿਲਕੁਲ ਸਲਾਰੂ ਬਣ ਜਾਂਦਾ ਸੀ। ਆਪਣੇ ਖ਼ਾਨਦਾਨ ਦੀ ਜ਼ਿਦ ਤੇ ਕਮਜ਼ੋਰੀਆਂ ਦੀਆਂ ਕਹਾਣੀਆਂ ਬੜੇ ਗਰਵ ਨਾਲ ਸੁਣਾਈਆਂ ਜਾਂਦੀਆਂ। ਜ਼ਾਤ ਤੇ ਖ਼ਾਨਦਾਨੀ ਹੱਡ ਦੇ ਜੋੜਾਂ ਦੇ ਬਖਾਨ ਹੁੰਦੇ। ਆਪਣੇ ਘੁਮੰਡੀ ਤੇ ਰੀਤਾਂ ਤੋੜਨ ਵਾਲੇ ਰਿਸ਼ਤੇਦਾਰਾਂ ਦਾ ਮਖ਼ੌਲ ਉਡਾਇਆ ਜਾਂਦਾ। ਵਾਹਿਦ ਹੁਸੈਨ ਖ਼ਾਨਦਾਨ ਵਿਚ ਲਗਾਈ ਬੁਝਾਈ ਕਰਨ ਵਿਚ ਪ੍ਰਸਿੱਧ ਸੀ। ਸੰਸਾਰ ਭਰ ਦੇ ਛੋਟੇ ਮੋਟੇ ਮੁਕੱਦਮਿਆਂ ਦਾ ਫ਼ੈਸਲਾ ਹੁਣ ਉਹਦੀ ਅਦਾਲਤ ਵਿਚ ਹੁੰਦਾ ਸੀ।

ਕਦੀ ਉਹਦੀ ਭਰਜਾਈ ਉਜਾਲਾ ਬੇਗਮ ਆ ਜਾਂਦੀ ਪਤੀ ਦੀਆਂ ਸ਼ਿਕਾਇਤਾਂ ਦਾ ਪਲੰਦਾ ਲੈ ਕੇ, ਕਦੇ ਵਿਚਕਾਰਲੀ ਮੁਮਾਨੀ ਦੀ ਬਹੂ ਆਪਣੀ ਸੱਸ ਦੀਆਂ ਵਧੀਕੀਆਂ ਸੁਣਾ ਰਹੀ ਹੈ। ਕੁੜੀਆਂ ਮੁੰਡਿਆਂ ਦੇ ਰਿਸ਼ਤੇ ਮਿਲਾਏ ਜਾ ਰਹੇ ਹਨ। ਕੋਈ ਕੈਸਰ ਦੇ ਘੁਮੰਡ ਦੇ ਕਿੱਸੇ ਸੁਣਾ ਰਿਹਾ ਹੈ ਤੇ ਉਹ ਉਨ੍ਹਾਂ ਨੂੰ ਹੋਰ ਮਿਰਚ ਮਸਾਲਾ ਲਾ ਰਿਹਾ ਹੈ। ਹਰ ਬੰਦੇ ਦੀ ਜੀਭ 'ਤੇ ਵਾਹਿਦ ਹੁਸੈਨ ਦੀ ਪ੍ਰਸ਼ੰਸਾ ਸੀ ਤੇ ਉਹਦੇ ਦੁਸ਼ਮਣਾਂ ਦੀਆਂ ਬੁਰਾਈਆਂ।

ਇਹੋ ਕਾਰਨ ਸੀ ਕਿ ਗੌਹਰ ਬੇਗਮ ਨਾਲ ਉਹਦੀ ਬਹੁਤ ਬਣਦੀ। ਗੌਹਰ ਬੇਗਮ ਦਾ ਵੀ ਜਦ ਘਰ ਦੇ ਕੰਮ ਧੰਦੇ ਤੋਂ ਜੀਅ ਅੱਕ ਜਾਂਦਾ ਤਾਂ ਉਹ ਆਪਣੇ ਭਰਾ ਨਾਲ ਬੈਠੀ ਗੱਪਾਂ ਮਾਰਦੀ ਸੀ। ਅਜਿਹੇ ਸਮੇਂ ਵੀ ਉਨ੍ਹਾਂ ਦੀਆਂ ਅੱਖਾਂ ਚੌਹਾਂ ਕੋਨਿਆਂ ਤੀਕ ਜਾਂਦੀਆਂ ਸਨ ਕਿ ਕਿਹੜਾ ਬੱਚਾ ਕੀ ਸ਼ਰਾਰਤ ਕਰ ਰਿਹਾ ਹੈ, ਕਿਹੜੀ ਸ਼ੈਅ ਥਾਉਂ ਕੁਥਾਂ ਪਈ ਹੈ ਤੇ ਕਿਹੜਾ ਨੌਕਰ ਕੰਮ ਕਰਨ ਦੀ ਬਜਾਏ ਮਸਤੀ ਮਾਰ ਰਿਹਾ ਹੈ। ਬੱਚਿਆਂ ਦਾ ਇਨ੍ਹਾਂ ਦੀ ਸ਼ਕਲ ਦੇਖ ਕੇ ਦਮ ਨਿਕਲ ਜਾਦਾ ਸੀ—ਸਿਵਾਏ ਗ਼ਜ਼ਲ ਦੇ, ਕਿਉਂਕਿ ਸਾਰਿਆਂ ਨੂੰ ਨੁੱਕਰੇ ਲਾਉਣ ਵਾਲੀ ਗੌਹਰ ਫੂਪੋ ਨੂੰ ਗ਼ਜ਼ਲ ਨੇ ਨੁੱਕਰੇ ਲਾ ਛੱਡਿਆ ਸੀ।

ਫੇਰ ਵੀ ਬੱਚਿਆਂ ਨੂੰ ਲੰਗੜੀ ਫੂਪੋ ਬੁਰੀ ਨਹੀਂ ਲੱਗਦੀ ਸੀ। ਖ਼ਾਸ ਕਰਕੇ ਜੁਮੇਰਾਤ ਨੂੰ ਤਾਂ ਉਹਦੀ ਹਰ ਗੱਲ ਮਿੱਠੀ ਮਿੱਠੀ ਲੱਗਦੀ ਸੀ ਤੇ ਉਸ ਦਿਨ ਸਾਰੇ ਬੱਚੇ ਉਸ ਦੇ ਦੁਆਲੇ ਮੰਡਲਾਉਣ ਲੱਗ ਪੈਂਦੇ ਸਨ, ਕਿਉਂਕਿ ਜੁਮੇਰਾਤ ਵਾਲੇ ਦਿਨ ਲੰਗੜੀ ਫੂਪੋ ਪੰਜਾਂ ਰੁਪਿਆਂ ਦੀ ਮਠਿਆਈ ਮੰਗਵਾ ਕੇ ਕੋਈ ਮੰਤ੍ਰ ਪੜ੍ਹਦੀ ਸੀ। ਰਜ਼ੀਆ ਕਹਿੰਦੀ ਸੀ ਕਿ ਗੌਹਰ ਫੂਪੋ ਨੂੰ ਅਜੇ ਵੀ ਆਪਣੇ ਵਿਆਹ ਦੀ ਆਸ ਹੈ। ਇਹ ਮੰਤ੍ਰ ਉਹਨੂੰ ਯੂਸਫ ਸਾਹਿਬ ਸ਼ਰੀਫ਼ ਸਾਹਿਬ ਦੀ ਦਰਗਾਹ ਵਿਚ ਕਿਸੇ ਵੇਸਵਾ ਨੇ ਦੱਸਿਆ ਸੀ ਤੇ ਇਹ ਗੱਲ ਉਹ ਖਾਸ ਤੌਰ ਤੇ ਸਾਰੇ ਘਰ ਕੋਲੋਂ ਲੁਕਾਉਂਦੀ ਸੀ। ਕੋਈ ਪੁੱਛਦਾ ਤਾਂ ਆਖ ਦਿੰਦੀ, ਆਪਣੇ ਮਾਪਿਆਂ ਦੀ ਰੂਹ ਨੂੰ ਸਵਾਬ ਪਹੁੰਚਾਉਣ ਲਈ ਕਰਦੀ ਹੈ।

ਚੋਰੀ ਮਠਿਆਈ ਲਿਆਉਣ ਦੀ ਜ਼ੁੰਮੇਦਾਰੀ ਸ਼ੇਖ਼ੂ ਮੀਆਂ ਨੇ ਲਈ ਹੋਈ ਸੀ।

ਸ਼ਾਹੀਨ ਅਗਰਬੱਤੀਆਂ ਬਾਲਦਾ, ਫੌਜ਼ੀਆ ਤੇ ਗ਼ਜ਼ਲ ਮਠਿਆਈ ਦੀਆਂ ਵੰਡੀਆਂ ਪਾਉਂਦੀਆਂ। ਸ਼ੇਖੂ ਮੀਆਂ ਨੂੰ ਸਭ ਤੋਂ ਪਹਿਲਾਂ ਮਠਿਆਈ ਦਿੱਤੀ ਜਾਂਦੀ ਸੀ। ਉਂਝ ਵੀ ਲੰਗੜੀ ਫੂਪੋ ਨੂੰ ਸਾਰੀ ਦੁਨੀਆ ਦੇ ਮਾਰੇ ਤੇ ਲਿਤਾੜੇ ਹੋਏ ਸ਼ੇਖੂ ਮੀਆਂ ਦਾ ਬਹੁਤ ਖ਼ਿਆਲ ਰਹਿੰਦਾ ਸੀ। ਸ਼ੇਖੂ ਮੀਆਂ ਲੰਗੜੀ ਫੂਪੋ ਦਾ ਦੂਰ ਦਾ ਕੋਈ ਭਰਾ ਲੱਗਦਾ ਸੀ, ਪਰ ਹੱਦੋਂ ਵੱਧ ਕੇ ਅਵਾਰਾ, ਬਦਚਲਨ, ਜਾਹਲ ਤੇ ਭੁਲੱਕੜ ਸੀ। ਇਹਦੇ ਬਾਵਜੂਦ ਲੰਗੜੀ ਫੂਪੋ ਨੇ ਉਹਦਾ ਘਰ ਵਸਾਉਣ ਲਈ ਅਣਗਿਣਤ ਜਤਨ ਕੀਤੇ। ਚੰਗੇ ਘਰਾਂ ਦੀਆਂ ਕੁੜੀਆਂ ਨਾ ਮਿਲੀਆਂ ਤਾਂ ਗਰੀਬ ਗੁਰਬੇ ਵਿਚ ਲੱਭਦੀ ਰਹੀ, ਪਰ ਲੋਕਾਂ ਨੂੰ ਪਤਾ ਨਹੀਂ ਕੀ ਹੋਇਆ ਸੀ ਕਿ ਕੋਈ ਆਪਣੀ ਧੀ ਸ਼ੇਖੂ ਮੀਆਂ ਨੂੰ ਦੇਣ ਲਈ ਤਿਆਰ ਨਹੀਂ ਹੋਇਆ। ਗੌਹਰ ਫੂਪੋ ਦਾ ਖ਼ਿਆਲ ਸੀ ਕਿ ਅਜਿਹੇ ਬਦਚਲਨ ਮਰਦ ਸ਼ਾਦੀ ਦੇ ਬਾਅਦ ਠੀਕ ਹੋ ਜਾਂਦੇ ਹਨ। ਵਿਚਾਰੇ ਦਾ ਜੀਵਨ ਸੁਧਰ ਜਾਵੇਗਾ।

ਚੌਥੇ ਪੰਜਵੇਂ ਦਿਨ ਕਿਤੋਂ ਲੁਕ ਛੁਪਾ ਕੇ ਸ਼ੇਖੂ ਮੀਆਂ ਆ ਜਾਂਦਾ ਸੀ ਤੇ ਕਈ ਕਈ ਦਿਨ ਬਾਹਰ ਨੌਕਰਾਂ ਵਾਲੀ ਕੋਠੜੀ ਵਿਚ ਪਿਆ ਰਹਿੰਦਾ। ਬੱਚਿਆਂ ਹੱਥ ਕਹਾ ਭੇਜਦਾ ਸੀ—"ਗੌਹਰ ਆਪਾ ਨੂੰ ਕਹੋ ਤਿੰਨ ਦਿਨਾਂ ਤੋਂ ਭੁੱਖਾ ਹਾਂ।"

ਤੇ ਗੌਹਰ ਆਪਾ ਭਰਾ ਦੀ ਫਾਕਾਕਸ਼ੀ ਉਪਰ ਤਰਸ ਖਾ ਕੇ ਤੁਰੰਤ ਟਰੇਅ ਵਿਚ ਖਾਣਾ ਸਜਾਉਣ ਲੱਗ ਪੈਂਦੀ।

ਵਾਹਿਦ ਹੁਸੈਨ ਤੇ ਰਾਸ਼ਦ ਨੂੰ ਸ਼ੇਖੂ ਮੀਆਂ ਦਾ ਆਉਣਾ ਉੱਕਾ ਹੀ ਨਾ ਭਾਉਂਦਾ। ਕੀ ਪਤਾ ਰਾਤੀਂ ਫਾਟਕ ਖੋਹਲ ਕੇ ਗੁੰਡਿਆਂ ਨੂੰ ਅੰਦਰ ਵਾੜ ਲਵੇ। ਕੋਈ ਚੀਜ਼ ਚੁੱਕ ਕੇ ਚੰਪਤ ਹੋ ਜਾਵੇ।

ਇਹ ਗੱਲ ਨਹੀਂ ਸੀ ਕਿ ਸ਼ੇਖੂ ਮੀਆਂ ਕੋਈ ਚੋਰ ਉਚੱਕਿਆਂ ਜਾਂ ਭਿਖ-ਮੰਗਿਆਂ ਦੇ ਖ਼ਾਨਦਾਨ ਵਿਚੋਂ ਸੀ। ਉਹਦੇ ਬਾਪ ਦਾਦੇ ਦੀ ਕਾਫ਼ੀ ਜਾਇਦਾਦ ਸੀ, ਜੋ ਸ਼ੇਖੂ ਮੀਆਂ ਦੇ ਪਿਤਾ ਨੇ ਤੇ ਉਨ੍ਹਾਂ ਤੋਂ ਬਾਅਦ ਉਸ ਨੇ ਆਪ ਤਬਾਹ ਕਰ ਦਿੱਤੀ ਸੀ। ਜਦ ਤੀਕ ਗੌਹਰ ਆਪਾ ਦੇ ਮਾਪੇ ਜੀਉਂਦੇ ਸਨ, ਸ਼ੇਖੂ ਮੀਆਂ ਦੇ ਰੋਟੀ ਕੱਪੜੇ ਦਾ ਕੁਝ ਨਾ ਕੁਝ ਪ੍ਰਬੰਧ ਕਰ ਦਿੰਦੇ ਸੀ। ਇਸੇ ਲਈ ਗੌਹਰ ਬੇਗਮ ਅੱਜ ਵੀ ਇਸ ਨਿੱਕੇ ਤੇ ਬੇਸਹਾਰਾ ਭਰਾ ਦਾ ਪੇਟ ਭਰਨਾ ਆਪਣਾ ਫਰਜ਼ ਸਮਝਦੀ ਸੀ।

ਇਕ ਵਾਰੀ ਤਾਂ ਉਹ ਬੜੀ ਧੂਮਧਾਮ ਨਾਲ ਸ਼ੇਖੂ ਮੀਆਂ ਲਈ ਇਕ ਗੁੱਡੀ ਜਿਹੀ ਵਹੁੱਟੀ ਵਿਆਹ ਲਿਆਈ ਸੀ, ਜਿਹਨੂੰ ਇਕ ਹੀ ਸਾਲ ਵਿਚ ਇਨ੍ਹਾਂ ਨੇ ਖਾ ਪੀ ਕੇ ਖਤਮ ਕਰ ਦਿੱਤਾ। ਫੇਰ ਸ਼ੇਖੂ ਮੀਆਂ ਆਪਣੀ ਪਸੰਦ ਦੀ ਇਕ ਵਹੁੱਟੀ ਕਿਤੋਂ ਲੱਭ ਲਿਆਇਆ। ਉਹਨੇ ਅਜੇ ਵਹੁੱਟੀ ਨੂੰ ਹੱਥ ਲਾ ਕੇ ਵੀ ਨਹੀਂ ਦੇਖਿਆ ਸੀ ਕਿ ਉਸ ਨੇ ਸ਼ੇਖੂ ਮੀਆਂ ਨੂੰ ਹੀ ਨਿਗਲਣਾ ਸ਼ੁਰੂ ਕਰ ਦਿੱਤਾ। ਗੌਹਰ ਬੇਗਮ ਸਭ ਨੂੰ ਰੋ ਰੋ ਕੇ ਸੁਣਾਉਂਦੀ ਸੀ ਕਿ ਜ਼ਰਾ ਜਿਹੀ ਗੱਲ ਵੀ ਨਾ ਮੰਨਣ ਤੇ ਉਹ ਜੁੱਤੀ ਫੜ ਕੇ ਸ਼ੇਖੂ ਮੀਆਂ ਨੂੰ ਆ ਪੈਂਦੀ ਸੀ। ਦੋ ਚਾਰ ਸਾਲਾਂ ਦੀਆਂ ਕੋਸ਼ਿਸ਼ਾਂ ਤੋਂ ਬਾਅਦ ਕਿਤੇ ਜਾ ਕੇ ਸ਼ੇਖੂ ਮੀਆਂ ਨੂੰ ਮੁਕਤੀ ਮਿਲੀ। ਹੁਣ ਉਹਨੂੰ ਫੇਰ ਵਿਆਹ ਰਚਾਉਣ ਦਾ ਅਰਮਾਨ ਸੀ ਤੇ ਉਸ ਆਉਣ ਵਾਲੀ ਵਹੁੱਟੀ ਦੇ ਫ਼ਿਰਾਕ ਵਿਚ ਉਹ ਦੇਵਦਾਸ ਬਣ

ਚੁੱਕਾ ਸੀ। ਰਾਤ ਦਿਨ ਨਸ਼ੇ ਵਿਚ ਧੁੱਤ ਇਧਰ ਉਧਰ ਡਿੱਗਦਾ ਫਿਰਦਾ। ਸਵੇਰੇ ਬਿਸਤਰੇ ਤੋਂ ਉੱਠਣ ਬਾਅਦ ਸਿਰ ਤੇ ਭਰਵੱਟਿਆਂ ਤੋਂ ਲੈ ਕੇ ਸਾਰੇ ਸਰੀਰ ਦੇ ਵਾਲ ਉਸਤਰੇ ਨਾਲ ਸਾਫ ਕਰਾਉਂਦਾ। ਫੇਰ ਕਿਸੇ ਨੁੱਕਰ ਵਿਚ ਲੁੰਗੀ ਬੰਨ੍ਹੀ ਆਪਣੀ ਗੰਜੀ ਟਿੰਡ ਤੇ ਹੱਥ ਫੇਰਦਾ ਰਹਿੰਦਾ। ਕਾਲੇ ਬੁਝੇ ਹੋਏ ਚਿਹਰੇ ਉਤੇ ਲਾਲ ਅੱਖਾਂ ਦੀਵਿਆਂ ਵਾਂਗ ਟਿਮਟਿਮਾਉਂਦੀਆਂ ਤੇ ਕਰੇੜਾ ਲੱਗੇ ਕਾਲੇ ਦੰਦ ਸਦਾ ਮੈਲ ਦੀ ਝੱਗ ਵਿਚ ਡੁੱਬੇ ਰਹਿੰਦੇ ਸਨ। ਉਹਦੀ ਸ਼ਖ਼ਸੀਅਤ ਬੱਚਿਆਂ ਲਈ ਬੜੀ ਰੌਚਕ ਸੀ, ਕਿਉਂਕਿ ਉਹ ਜਿਸ ਵੇਲੇ ਨਸ਼ੇ ਵਿਚ ਨਾ ਹੁੰਦਾ ਤਾਂ ਬੱਚਿਆਂ ਨੂੰ ਅਜੀਬ ਅਜੀਬ ਜਿੰਨਾਂ ਭੂਤਾਂ ਦੀਆਂ ਕਹਾਣੀਆਂ ਸੁਣਾਉਂਦਾ ਹੁੰਦਾ ਸੀ। ਜੇਕਰ ਨਸ਼ੇ ਵਿਚ ਹੁੰਦਾ ਤਦ ਉਹਦੀਆਂ ਗਾਲ੍ਹਾਂ ਦੀ ਭਰਮਾਰ, ਹਵਾਵਾਂ ਨਾਲ ਲੜਨ ਦਾ ਅੰਦਾਜ਼ ਅਤੇ ਰੋਣ ਤੇ ਗਾਉਣ ਦਾ ਮੂਡ ਬੱਚਿਆਂ ਲਈ ਇਕ ਖੇਡ ਬਣ ਜਾਂਦਾ ਸੀ। ਇਸੇ ਲਈ ਫੋਜ਼ੀਆ ਸ਼ਾਹੀਨ ਤੇ ਚਾਂਦ ਅਤੇ ਕੈਸਰ, ਸਾਰੇ ਬਾਲ ਉਹਨੂੰ ਘੇਰੀ ਰੱਖਦੇ ਸਨ। ਪਰ ਗ਼ਜ਼ਲ ਉਸ ਨੂੰ ਦੇਖ ਕੇ ਕੈਆਂ ਕਰਨ ਡਹਿ ਪੈਂਦੀ ਸੀ।

ਸ਼ੇਖੂ ਮੀਆਂ ਦੀ ਪੜ੍ਹਾਈ ਇੰਨੀ ਸੀ ਕਿ ਆਪਣਾ ਨਾਂ ਲਿਖ ਲੈਂਦਾ ਸੀ। ਇਕ ਵਾਰ ਨੌਕਰੀ ਲਈ ਇੰਟਰਵੀਊ ਦੇਣ ਗਿਆ ਤਾਂ ਉਹਨੇ ਆਪਣੇ ਨਾਂ ਦਾ ਉਚਾਰਣ ਹੀ ਗ਼ਲਤ ਕੀਤਾ।

ਕਦੀ ਕਦੀ ਉਹ ਆਪਣੀ ਯੋਗਤਾ ਦਾ ਪਰਮਾਣ ਦੇਣ ਲਈ ਬੱਚਿਆਂ ਨੂੰ ਪੜ੍ਹਾਉਣ ਬਹਿ ਜਾਂਦਾ। ਉਹ ਦੱਸਦਾ ਸੀ ਕਿ ਉਹ ਬੀ.ਏ. ਤੀਕ ਪੜ੍ਹਿਆ ਹੋਇਆ ਹੈ, ਪਰ ਇਮਤਿਹਾਨ ਦੇਣ ਦੀ ਵਿਹਲ ਨਹੀਂ ਮਿਲਦੀ। ਸ਼ਾਹੀਨ ਦੀ "ਕਿੰਗ ਪ੍ਰਾਈਮਰ" ਖੋਹਲ ਕੇ ਉਹ ਬੜੇ ਗੌਹ ਨਾਲ ਫੋਟੋ ਦੇਖਦਾ ਤੇ ਫੇਰ ਬੱਚਿਆਂ ਨੂੰ ਉਤਸੁਕ ਦੇਖ ਕੇ ਪੁੱਛਦਾ—"ਅੱਛਾ, ਦੱਸੋ ਭਲਾ, ਅੰਗਰੇਜ਼ੀ ਵਿਚ ਮੁਰਗੀ ਨੂੰ ਕੀ ਕਹਿੰਦੇ ਨੇ ?"

"ਮੁਰਗੀ।" ਗ਼ਜ਼ਲ ਆਖਦੀ।

"ਹੈਂ ਹੈਂ।" ਸ਼ਾਹਿਦ ਚੀਕਦਾ।

"ਹੱਤ ! ਤੁਸੀਂ ਸਾਰੇ ਦੇ ਸਾਰੇ ਜਾਹਲ ਓ।"

"ਐੱਗ।" ਫੋਜ਼ੀਆ ਬੁੱਝਦੀ।

"ਹੈਂ ਹੈਂ।—ਐਹ ਦੇਖੋ।" ਸ਼ਾਹੀਨ ਫੋਟੋ ਵਿਖਾਲਦਾ।

"ਦੇਖ ਬੇਟਾ, ਤੂੰ ਈਮਾਨ ਨਾਲ ਬੋਲਦੈਂ ਨਾ ?" ਉਹ ਸ਼ੱਕੀ ਨਜ਼ਰਾਂ ਨਾਲ ਘੂਰਦਾ।

"ਹਾਂ ਜੀ।" ਸ਼ਾਹੀਨ ਗਰਦਨ ਹਿਲਾਉਂਦਾ।

"ਅੱਛਾ, ਤਾਂ ਹੁਣ ਅੱਗੇ ਤੁਰੋ। ਉਹ ਤਸੱਲੀ ਨਾਲ ਵਰਕਾ ਪਲਟਦਾ।

ਉਹਨੂੰ ਸ਼ਾਇਰੀ ਦੀ ਵੀ ਖ਼ਬਤ ਸੀ। ਖ਼ੂਬ ਝੂਮ ਝੂਮ ਕੇ ਆਪਣੀ ਗ਼ਜ਼ਲ ਪੜ੍ਹਦਾ ਸੀ ਤੇ ਬੜੇ ਮਾਣ ਨਾਲ ਲੋਕਾਂ ਨੂੰ ਸੁਣਾਉਂਦਾ ਸੀ ਕਿ ਵਾਹਿਦ ਹੁਸੈਨ ਦਾ ਸ਼ਾਗਿਰਦ ਹੈ। ਹਰ ਦੂਜੇ ਤੀਜੇ ਮਹੀਨੇ ਗ਼ਜ਼ਲਾਂ ਦਾ ਇਕ ਥੱਬਾ ਵਾਹਿਦ ਹੁਸੈਨ ਦੀ ਮੇਜ਼ ਉਪਰ ਰੱਖ ਜਾਂਦਾ ਸੀ, ਪਰ ਵਾਹਿਦ ਹੁਸੈਨ ਗੁੱਸੇ ਵਿਚ ਆ ਜਾਂਦਾ ਸੀ।

"ਇਕ ਮਿਸਰਾ ਵਜ਼ਨ ਵਿਚ ਨਹੀਂ ਲਿਖਦਾ ਜਾਹਲ। ਪਤਾ ਨਹੀਂ ਕੀ ਊਲ-

ਜਲੂਲ ਬਕਦਾ ਏ।"

ਰਾਤ ਨੂੰ ਜਦੋਂ ਉਹ ਲੜਖੜਾਉਂਦਾ ਹੋਇਆ ਆਉਂਦਾ ਸੀ ਤਾਂ ਕਿਸੇ ਕੰਧ ਨੂੰ ਫੜ ਕੇ ਬੱਚਿਆਂ ਦੇ ਹਜੂਮ ਵਿਚੋਂ ਪੁੱਛਦਾ :

"ਬੱਚਿਓ, ਤੁਸੀਂ ਕਦੀ ਤਾੜੀ ਪੀਤੀ ਏ ? ਕਦੀ ਨਾ ਪੀਓ। ਅੱਲ੍ਹਾ ਮੀਆਂ ਗੁੱਸੇ ਹੋ ਜਾਂਦੇ ਨੇ ਤੇ ਸਾਰੀ ਦੁਨੀਆ ਮੂੰਹ ਫੇਰ ਲੈਂਦੀ ਏ।"

ਫੇਰ ਉਹ ਨੌਕਰਾਂ ਵਾਲੀ ਕਿਸੇ ਕੋਠੜੀ ਵਿਚ ਨੰਗੇ ਫਰਸ਼ ਉਪਰ ਢੇਰ ਹੋ ਜਾਂਦਾ ਸੀ।

"ਓਏ ਕੋਈ ਪਾਣੀ ਪਿਲਾ ਦੇਵੇ।" ਆਮ ਤੌਰ ਤੇ ਸ਼ੇਖੂ ਮੀਆਂ ਚੀਕਦਾ ਰਹਿੰਦਾ। ਪਰ ਕੋਈ ਨਾ ਸੁਣਦਾ। ਬੱਚਿਆਂ ਨੂੰ ਉਹਦੇ ਕੋਲ ਜਾਂਦਿਆਂ ਡਰ ਲੱਗਦਾ ਸੀ।

ਇਕ ਵਾਰੀ ਉਹਦੀਆਂ ਲਬਾਂਗਾਂ ਸੁਣ ਕੇ ਗ਼ਜ਼ਲ ਨੂੰ ਤਰਸ ਆ ਗਿਆ ਤੇ ਉਹ ਪਾਣੀ ਦਾ ਗਲਾਸ ਲੈ ਕੇ ਉਹਦੇ ਸਰਹਾਣੇ ਪੁੱਜੀ ਤਾਂ ਉਹਨੇ ਗਲਾਸ ਫੜ ਕੇ ਕਿਹਾ—"ਇਹ ਕਿਹੜੀ ਬੰਦੀ ਸੀ ? ਅੱਲ੍ਹਾ ਇਸ ਨੂੰ ਖ਼ੂਬਸੂਰਤ ਦੂਲ੍ਹਾ ਦੇਵੇਗਾ—ਮਹੱਲਾਂ ਦੀ ਬੇਗਮ ਬਣੇਗੀ—

ਸੇਂਧੀ ਕਾ ਰੰਗ ਸਫ਼ੇਦ ਹੈ
ਆਸ਼ਕੋਂ ਕੇ ਲੀਏ ਮੁਫੇਦ ਹੈ।

ਉਹ ਆਪਣੀ ਗ਼ਜ਼ਲ ਗਾਉਂਦਾ।

ਇਸ ਗੱਲ ਉਤੇ ਫੋਜ਼ੀਆ ਨੇ ਗ਼ਜ਼ਲ ਨੂੰ ਰੱਜ ਕੇ ਛੇੜਿਆ।

ਗ਼ਜ਼ਲ ਨੂੰ ਖ਼ੂਬਸੂਰਤ ਦੂਲ੍ਹਾ ਚਾਹੀਦਾ, ਇਸ ਲਈ ਸ਼ੇਖੂ ਮੀਆਂ ਨੂੰ ਪਾਣੀ ਪਿਲਾਉਂਦੀ ਏ। ਇਸ ਲਈ ਗ਼ਜ਼ਲ ਬੀਬੀ ਦੇ ਘਰ ਆਉਂਦੀ ਸੀ, ਤਦ ਵੀ ਸ਼ੇਖੂ ਮੀਆਂ ਵਾਲੇ ਪਾਸੇ ਬਿਲਕੁਲ ਨਾ ਜਾਂਦੀ। ਬਲਕਿ ਉਹਨੂੰ ਤਾਂ ਬੀਬੀ ਦੇ ਘਰ ਨਾਲ ਵੀ ਕੋਈ ਖਾਸ ਦਿਲਚਸਪੀ ਨਹੀਂ ਸੀ। ਐਵਾਨ-ਇ-ਗਜ਼ਲ ਤਾਂ ਅੰਗਾਰਿਆਂ ਦੀ ਭਰੀ ਹੋਈ ਥਾਲੀ ਸੀ। ਜਿਸ ਚੀਜ਼ ਨੂੰ ਹੱਥ ਲਾਓ, ਸਾਰਾ ਘਰ ਹੈਂ ਹੈਂ ਕਰਕੇ ਦੌੜ ਪੈਂਦਾ। ਇਸੇ ਲਈ ਅਯਾਜ਼ ਤੇ ਸ਼ਹਿਜ਼ਾਦ ਕਦੀ ਨਹੀਂ ਆਉਂਦੇ ਸੀ।

ਗ਼ਜ਼ਲ ਨੂੰ ਦੇਖਦੇ ਹੀ ਰਜ਼ੀਆ ਆਪਣੇ ਸਪਰਿੰਗ ਵਾਲੇ ਪਲੰਘ ਤੋਂ ਉਠ ਬਹਿੰਦੀ ਸੀ। ਵਾਹਿਦ ਹੁਸੈਨ ਝੱਟ ਆਪਣੇ ਪੌਦਿਆਂ ਦੀ ਰਾਖੀ ਵਾਸਤੇ ਵਿਹੜੇ ਵਿਚ ਖਲੋ ਜਾਂਦਾ। ਗੌਹਰ ਫੂਪੋ ਸਾਰੀਆਂ ਖਿੰਡੀਆਂ ਹੋਈਆਂ ਵਸਤਾਂ ਦੀ ਚੁੱਕ ਰੱਖ ਆਰੰਭ ਕਰ ਦਿੰਦੀ। ਫੋਜ਼ੀਆ ਤੇ ਸ਼ਾਹੀਨ ਆਪਣੇ ਖੇਡ ਖਿਡਾਉਣੇ ਲੁਕਾਉਂਦੇ ਫਿਰਦੇ।

ਫੇਰ ਨਾਨਾ ਹਜ਼ਰਤ ਸਭ ਤੋਂ ਪਹਿਲਾਂ ਉਸ ਦਾ ਮੂੰਹ ਧੁਆਉਂਦਾ। ਦੰਦ ਮਾਂਜਣ ਦਾ ਹੁਕਮ ਦਿੰਦਾ, ਫੇਰ ਸੌ ਤੀਕ ਗਿਣਤੀ ਗਿਣਨ ਦਾ ਹੁਕਮ ਮਿਲਦਾ। ਗ਼ਜ਼ਲ ਨੂੰ ਬੜਾ ਅਚੰਭਾ ਹੁੰਦਾ ਕਿ ਨਾਨਾ ਜੀ ਐਡੀ ਛੇਤੀ ਗਿਣਤੀ ਕਿਉਂ ਭੁੱਲ ਜਾਂਦੇ ਹਨ। ਉਹਦੇ ਪਹਾੜ ਜਿਹੇ ਸਰੀਰ, ਲਾਲ ਅੱਖਾਂ ਤੇ ਝਾੜੂ ਵਾਂਗ ਹਿੱਲਦੀ ਦਾੜ੍ਹੀ ਕੋਲੋਂ ਉਹਨੂੰ ਬੜਾ ਡਰ ਲੱਗਦਾ ਸੀ।

"ਅੰਮਾਂ ਅੰਮਾਂ ਨਾਨਾ ਜੀ ਦੀ ਦਾੜ੍ਹੀ ਹਿੱਲਦੀ ਕਿਉਂ ਏ ?" ਇਕ ਦਿਨ ਉਹਨੇ ਪੁੱਛਿਆ।

"ਚੁੱਪ ਨੀ ਚੁੱਪ, ਨਾਨਾ ਸੁਣ ਲਵੇਗਾ।" ਉਹਦੀ ਮਾਂ ਨੇ ਡਾਂਟ ਦਿੱਤਾ।

"ਕੀ ਨਾਨਾ ਜੀ ਨੇ ਆਪਣੀ ਦਾੜ੍ਹੀ ਕਦੀ ਨਹੀਂ ਦੇਖੀ ?" ਉਹਨੇ ਹੈਰਾਨੀ ਵਿਚ ਸੋਚਿਆ। ਪਰ ਘਰ ਵਿਚ ਵੀ ਕੈਸੀ ਸ਼ਾਂਤੀ ਸੀ।

ਜਦ ਕਦੀ ਹਮਾਯੂੰ ਤੇ ਬਤੂਲ ਵਿਚਕਾਰ ਲੜਾਈ ਹੁੰਦੀ ਸੀ ਤਾਂ ਨਾਲ ਗ਼ਜ਼ਲ ਨੂੰ ਵੀ ਪਿਸਣਾ ਪੈਂਦਾ ਸੀ। ਅੰਮਾਂ ਨੂੰ ਬਚਾਉਂਦਿਆਂ ਦੋ ਚਾਰ ਲੱਤਾਂ ਉਹਨੂੰ ਵੀ ਪੈ ਜਾਂਦੀਆਂ ਸਨ। ਫੇਰ ਸਾਰਾ ਬਚਿਆ ਖੁਚਿਆ ਗੁੱਸਾ ਵੀ ਅੱਬਾ ਇਸੇ ਤੇ ਉਤਾਰਦਾ ਸੀ। ਉਸ ਸਮੇਂ ਅਯਾਜ਼ ਤੇ ਸ਼ਹਿਜ਼ਾਦ ਦੂਰ ਖੜੇ ਤਮਾਸ਼ਾ ਦੇਖਦੇ ਸਨ ਤੇ ਚੁੱਪ ਕਰਕੇ ਕਿਧਰੇ ਖਿਸਕ ਜਾਂਦੇ ਸੀ। ਉਂਝ ਵੀ ਉਹ ਮਾਰ ਪੈਣ ਤੇ ਕਦੀ ਰੋਂਦੇ ਨਹੀਂ ਸੀ। ਇਧਰ ਅੱਬਾ ਉਨ੍ਹਾਂ ਨੂੰ ਮਾਰ ਕੇ ਹਟੇ, ਉਧਰ ਉਹ ਖੀ ਖੀ ਕਰਕੇ ਹੱਸਣ ਡਹਿ ਪਏ। ਹਾਲਾਂਕਿ ਭਰਾਵਾਂ ਦੀ ਪਿਟਾਈ ਦਾ ਇਹ ਦ੍ਰਿਸ਼ ਗ਼ਜ਼ਲ ਨੂੰ ਕਈ ਘੰਟਿਆਂ ਤੀਕ ਰੁਆਉਂਦਾ ਰਹਿੰਦਾ ਸੀ। ਹਮਾਯੂੰ ਦੀ ਦਿਲਚਸਪੀ ਅੱਜਕਲ੍ਹ ਪਤਨੀ ਤੇ ਬੱਚਿਆਂ ਦੀ ਬਜਾਏ ਕ੍ਰਿਸ਼ਚੀਅਨ ਸਾਇਆ ਵਿਚ ਹੋ ਚੁੱਕੀ ਸੀ। ਆਫ਼ਿਸ ਤੋਂ ਆਉਣ ਸਾਰ ਸਾਇਆ ਹਮਾਯੂੰ ਲਈ ਚਾਹ ਦਾ ਪਿਆਲਾ ਲੈ ਕੇ ਉਹਦੇ ਕਮਰੇ ਵਿਚ ਜਾਂਦੀ ਸੀ ਤਾਂ ਫੇਰ ਰਾਤ ਨੂੰ ਹੀ ਦਰਵਾਜ਼ਾ ਖੁੱਲ੍ਹਦਾ ਸੀ।

"ਤੌਬਾ, ਅੱਬਾ ਕਿੰਨਾ ਚਿਰ ਚਾਹ ਪੀਂਦੇ ਹਨ।" ਗ਼ਜ਼ਲ ਬੂਹਾ ਖੁੱਲ੍ਹਣ ਦੀ ਉਡੀਕ ਵਿਚ ਅੱਕ ਜਾਂਦੀ ਤਾਂ ਅੰਮਾ ਉਹਨੂੰ ਮਾਰਨ ਦੌੜਦੀ।

"ਖ਼ਬਰਦਾਰ ਜੇ ਫੇਰ ਇਹ ਗੱਲ ਕੀਤੀ—ਤੈਨੂੰ ਇਨ੍ਹਾਂ ਗੱਲਾਂ ਨਾਲ ਕੀ ?"

ਐਂਝ ਜਾਪਦਾ ਜਿਵੇਂ ਅੰਮਾ ਨੂੰ ਵੀ ਇਨ੍ਹਾਂ ਗੱਲਾਂ ਨਾਲ ਕੋਈ ਵਾਸਤਾ ਨਹੀਂ ਰਿਹਾ ਸੀ। ਉਹ ਅੰਦਰ ਹੀ ਅੰਦਰ ਧੁਖਦੀ ਸੀ।

ਹਰ ਵਾਰੀ ਜਦ ਹਮਾਯੂੰ ਮਾਰ ਕੁੱਟ ਕੇ ਬਤੂਲ ਨੂੰ ਪੈਸੇ ਲੈਣ ਪੇਕੇ ਭੇਜ ਦਿੰਦਾ ਸੀ ਤਾਂ ਇਹਦੀ ਖਬਰ ਵਾਹਿਦ ਹੁਸੈਨ ਨੂੰ ਬਿਲਕੁਲ ਨਹੀਂ ਹੋਣ ਦਿੱਤੀ ਜਾਂਦੀ ਸੀ। ਪਰ ਇਕ ਦਿਨ ਫੌਜ਼ੀਆ ਦੇ ਮੁਕਾਬਲੇ ਵਿਚ ਆਪਣੀ ਮਜ਼ਲੂਮੀਅਤ ਦਾ ਅਨੁਭਵ ਕਰਾਉਣ ਲਈ ਉਸ ਨੇ ਆਪਣੀ ਪਿੱਠ ਉਪਰ ਜ਼ਖ਼ਮ ਦਾ ਨਿਸ਼ਾਨ ਵਿਖਾਲ ਕੇ ਨਾਨੇ ਨੂੰ ਕਹਿ ਦਿੱਤਾ ਕਿ ਅੰਮਾ ਨੂੰ ਬਚਾਉਣ ਸਮੇਂ ਅੱਬਾ ਦੀ ਲੱਤ ਉਹਦੀ ਪਿੱਠ ਉਤੇ ਲੱਗ ਗਈ ਸੀ।

ਉਸ ਦਿਨ ਘਰ ਵਿਚ ਹੇਠਲੀ ਉਤੇ ਹੋ ਗਈ।

ਗ਼ਜ਼ਲ ਨੇ ਬੜੀ ਦਿਲਚਸਪੀ ਨਾਲ ਦੇਖਿਆ ਕਿ ਨਾਨਾ ਹਜ਼ਰਤ ਥਰਥਰਾਉਂਦੇ ਹੋਏ ਹੱਥਾਂ ਨਾਲ ਜੰਗਾਲ ਲੱਗੀ ਬੰਦੂਕ ਨੂੰ ਸਾਫ਼ ਕਰ ਰਹੇ ਹਨ ਤੇ ਅੰਮਾਂ ਦਾ ਹਟਕੋਰਿਆਂ ਨਾਲ ਕੰਬਦਾ ਸਰੀਰ ਰਜ਼ੀਆ ਮੁਮਾਨੀ ਫੜੀ ਬੈਠੀ ਹੈ। ਉਸ ਦਿਨ ਸਾਰਿਆਂ ਨੇ ਵਾਰੀ ਵਾਰੀ ਆਪਣੀ ਵਿੱਤ ਅਨੁਸਾਰ ਗ਼ਜ਼ਲ ਨੂੰ ਲਾਹਨਤਾਂ ਪਾਈਆਂ ਕਿ ਉਹਨੇ ਨਾਨਾ ਹਜ਼ਰਤ ਨੂੰ ਆਪਣੀ ਪਿੱਠ ਦਾ ਜ਼ਖ਼ਮ ਕਿਉਂ ਵਿਖਾਇਆ ਸੀ। ਸਿਵਾਏ ਚਾਂਦ ਦੇ ਜੋ ਸਾਰੀ ਦੁਨੀਆ ਨਾਲੋਂ ਨਾਤਾ ਤੋੜੀ ਪਤਾ ਨਹੀਂ ਕਿਉਂ ਆਪਣੇ ਕਮਰੇ ਅੰਦਰ ਬੈਠੀ ਰੋਈ ਜਾ ਰਹੀ ਸੀ।

ਗ਼ਜ਼ਲ ਮੂੰਹ ਫੁਲਾਈ ਮੁਮਾਨੀ ਬੇਗਮ ਦੇ ਉਜਲੇ ਬਿਸਤਰੇ ਤੇ ਮੈਲੀਆਂ ਅੱਡੀਆਂ

ਰਗੜਦੀ ਨੱਕ ਨੂੰ ਉਂਗੀ ਘੰਗੋਲਦੀ ਰਹੀ। ਅਜਿਹੇ ਸਮੇਂ ਰੋਣਾ ਸਿਆਣਪ ਨਹੀਂ ਸੀ, ਕਿਉਂਕਿ ਸੰਭਵ ਸੀ ਅੰਮਾ ਨੂੰ ਫੇਰ ਜਲਾਲ ਚੜ੍ਹਦਾ ਤਾਂ ਉਹ ਆਪਣੀਆਂ ਸਾਰੀਆਂ ਥੁੜਾਂ ਦਾ ਬਦਲਾ ਬੱਚਿਆਂ ਨੂੰ ਕੁੱਟ ਮਾਰ ਕੇ ਕੱਢ ਲੈਂਦੀ। ਉਧਰ ਰਜ਼ੀਆ ਨੂੰ ਗ਼ਜ਼ਲ ਉੱਕੀ ਹੀ ਚੰਗੀ ਨਾ ਲੱਗਦੀ। ਉਹ ਗ਼ਜ਼ਲ ਨੂੰ ਇੰਝ ਦੇਖਦੀ ਸੀ ਜਿਵੇਂ ਚਿੱਕੜ ਤੇ ਗੰਦ ਭਰੀ ਮੋਰੀ ਵਲ ਦੇਖ ਰਹੀ ਹੋਵੇ। ਭਾਵੇਂ ਉਹਦੇ ਆਪਣੇ ਬੱਚੇ ਵੀ ਕੋਈ ਐਡੇ ਸਫਾਈ ਪਸੰਦ ਨਹੀਂ ਸਨ। ਫੌਜ਼ੀਆ ਦਿਨੋਂ ਦਿਨ ਨੱਕ-ਚੜ੍ਹੀ ਬਣਦੀ ਜਾ ਰਹੀ ਸੀ। ਗ਼ਜ਼ਲ ਨੂੰ ਦੇਖ ਕੇ ਆਪਣੀ ਫਰਾਕ ਐਦਾਂ ਬਚਾਉਂਦੀ ਜਿਵੇਂ ਕੋਲਿਆਂ ਦੀ ਭਰੀ ਗੱਡੀ ਲੰਘ ਰਹੀ ਹੋਵੇ। ਸ਼ਾਹੀਨ ਤਾਂ ਨਿਰਾ ਬੇਵਕੂਫ਼ ਸੀ। ਤੇਜ਼ੀ ਫੁਰਤੀ ਤਾਂ ਉਹਦੇ ਲਾਗੇ ਨਹੀਂ ਸੀ ਫਟਕੀ। ਹਰ ਗੱਲ ਅੰਮਾਂ ਕੋਲੋਂ ਪੁੱਛ ਕੇ ਕਰਦਾ। ਅੰਮਾਂ ਦੇ ਹੁਕਮ ਤੋਂ ਬਿਨਾਂ ਹੇਠਾਂ ਡਿੱਗੀ ਕੇਰੀ ਵੀ ਨਹੀਂ ਸੀ ਚੁੱਕਦਾ।

ਉਧਰ ਮੁਮਾਨੀ ਬੇਗਮ ਦੀ ਜ਼ਿਦ ਸੀ ਕਿ ਇਸ ਅਹਿਮਕ ਲੌਂਡੇ ਨੂੰ ਗ਼ਜ਼ਲ 'ਸ਼ਾਹੀਨ ਭਾਈ' ਕਿਹਾ ਕਰੇ।

ਤਾਂ ਵੀ ਰੱਬ ਦੇ ਨਾਂ 'ਤੇ ਗ਼ਜ਼ਲ ਨੇ ਫੌਜ਼ੀਆ ਅਤੇ ਸ਼ਾਹੀਨ ਨੂੰ ਕੁਝ ਵਿਅਰਥ ਜਿਹੀਆਂ ਚੀਜ਼ਾਂ ਦੀ ਵਰਤੋਂ ਦਾ ਢੰਗ ਸਿਖਾ ਦਿੱਤਾ ਸੀ। ਮਿਸਾਲ ਵਜੋਂ ਜੇਕਰ ਨਾਰੰਗੀਆਂ ਤੇ ਗੁਲਾਬ ਦੇ ਫੁੱਲ ਤੋੜ ਕੇ ਗੁਲਚਿੜੀ ਨੂੰ ਦਿੱਤੇ ਜਾਣ ਤਾਂ ਬਦਲੇ ਵਿਚ ਉਹ ਡੱਬੇ ਭਰ ਭਰ ਕੇ ਚੀਜ ਵਹੁਟੀਆਂ ਦਿੰਦੀ ਹੈ। ਰਾਸ਼ਦ ਦੀਆਂ ਟਾਈਆਂ "ਚੋਰ ਪੋਲੀਸ" ਖੇਡਣ ਵਿਚ "ਹਥਕੜੀ" ਲਈ ਕੰਮ ਆ ਸਕਦੀਆਂ ਹਨ। ਮੁਮਾਨੀ ਜਾਨ ਦੀ ਲਿਪਸਟਿਕ ਨਾਲ ਹੱਥਾਂ ਤੇ ਮਹਿੰਦੀ ਲਾਉਣ ਤੋਂ ਛੁੱਟ ਕੰਧਾਂ ਉਪਰ ਤਸਵੀਰਾਂ ਵੀ ਬਣਾਈਆਂ ਜਾ ਸਕਦੀਆਂ ਹਨ। ਚਾਂਦ ਆਪਾ ਦੀ ਟੁੱਥ ਕਰੀਮ ਦੰਦਾਂ ਉਤੇ ਲਗਾ ਕੇ ਥੁੱਕਣ ਦੀ ਥਾਂ ਖਾਣ ਦੀ ਚੀਜ਼ ਹੈ। ਗ਼ਜ਼ਲ ਨੇ ਕਈ ਵਾਰੀ ਬਾਥਰੂਮ ਬੰਦ ਕਰਕੇ ਟੁੱਥ ਕਰੀਮ੍ਹ ਖਾਧੀ ਸੀ। ਖ਼ੂਬ ਮਿੱਠੀ ਮਿੱਠੀ, ਆਈਸ ਕਰੀਮ ਦੇ ਸੁਆਦ ਵਰਗੀ ਸੀ। ਪਰ ਮੁਸ਼ਕਲ ਇਹ ਸੀ ਕਿ ਉਹ ਅਕਲ ਦੇ ਕੋਰੇ ਅਹਿਮਕ ਸ਼ਾਹੀਨ ਨੂੰ ਜਿਹੜੀ ਨਵੀਂ ਤਰਕੀਬ ਦੱਸਦੀ, ਉਹ ਤੁਰੰਤ ਸਲਾਹ ਕਰਨ ਆਪਣੀ ਮਾਂ ਕੋਲ ਦੌੜ ਜਾਂਦਾ।

"ਅੰਮਾਂ, ਅਸੀਂ ਅਲਮਾਰੀ ਦਾ ਸ਼ੀਸ਼ਾ ਤੋੜ ਕੇ ਬਿਸਕੁਟ ਕੱਢ ਲਈਏ।"

ਉਹਦੀਆਂ ਲਾਲ ਅੱਖਾਂ ਦੇਖ ਕੇ ਉਹ ਸਹਿਮ ਜਾਂਦਾ।

"ਗ਼ਜ਼ਲ ਕਹਿੰਦੀ ਸੀ।"

ਇਹ ਸੁਣ ਕੇ ਅੰਦਰ ਮੂੰਹ ਸਿਰ ਲਪੇਟ ਕੇ ਪਈ ਬਤੂਲ ਉਠ ਕੇ ਆਉਂਦੀ ਤੇ ਗ਼ਜ਼ਲ ਨੂੰ ਧਮੁੱਕ ਪੌਣ ਲੱਗ ਪੈਂਦੇ। ਬੀਬੀ ਦੇ ਘਰ ਆਉਣ ਤੋਂ ਪਹਿਲਾਂ ਅੰਮਾਂ ਉਸ ਤੋਂ ਨੇਕਚਲਨ ਰਹਿਣ ਦੇ ਕਈ ਬਚਨ ਲੈ ਲੈਂਦੀ ਸੀ ਤੇ ਗ਼ਜ਼ਲ ਉਨ੍ਹਾਂ ਨੂੰ ਪਾਲਨ ਲਈ ਵਾਹ ਲੱਗਦੀ ਜਤਨ ਕਰਦੀ।

"ਜਦ ਕਿਤੇ ਟਿਕਾਣਾ ਨਹੀਂ ਤਾਂ ਅੱਲ੍ਹਾ ਮੌਤ ਕਿਉਂ ਨਹੀਂ ਦੇ ਦਿੰਦਾ।" ਉਹਨੂੰ ਮਾਰਦੀ ਮਾਰਦੀ ਥੱਕ ਕੇ ਅੰਮਾਂ ਇੰਝ ਰੋਣ ਬਹਿ ਜਾਂਦੀ, ਜਿਵੇਂ ਸਾਰੇ ਮੁੱਕੇ ਉਹਦੇ ਆਪਣੇ ਦਿਲ ਉਤੇ ਪਏ ਹੋਣ।

ਇਸ ਲਈ ਗ਼ਜ਼ਲ ਨੂੰ ਆਪਣਾ ਹੀ ਘਰ ਪਸੰਦ ਸੀ, ਜਿਥੇ ਤਿੰਨੇ ਭੈਣ ਭਰਾ ਮਿਲ ਕੇ ਖ਼ੂਬ ਮਾਰ ਕੁਟਾਈ ਕਰਦੇ। ਅੰਮਾਂ ਚੁਪਾਸੀਂ ਬਲਾਵਾਂ ਸਹਿੰਦੀ ਸਹਿੰਦੀ ਸੁੱਕ ਕੇ ਹਲਦੀ ਦੀ ਗੱਠੀ ਬਣ ਗਈ ਸੀ। ਬੀਬੀ ਬਤੂਲ ਨੂੰ ਦੇਖਦੀ ਤਾਂ ਲੁਕ ਲੁਕ ਕੇ ਰੋਂਦੀ ਸੀ। ਅੱਲ੍ਹਾ ਨੇ ਇਹਦੀਆਂ ਧੀਆਂ ਦੇ ਨਸੀਬ ਵੀ ਕਿਵੇਂ ਉਜਾੜੇ। ਹੁਣ ਉਹਦੇ ਹੱਥ ਇੰਨੇ ਕਮਜ਼ੋਰ ਹੋ ਗਏ ਸੀ ਕਿ ਉਹਦੇ ਹੱਥਾਂ ਦੀ ਮਾਰ ਗ਼ਜ਼ਲ ਦੇ ਮੋਟੇ ਤਾਜ਼ੇ ਸਰੀਰ ਉਪਰ ਰਤਾ ਵੀ ਨਾ ਲੱਗਦੀ ਸੀ। ਪਰ ਜਦੋਂ ਅੰਮਾਂ ਆਪਣੇ ਆਪ ਹੀ ਰੋਣ ਲੱਗ ਪੈਂਦੀ ਤਾਂ ਗ਼ਜ਼ਲ ਅੱਯਾਜ਼ ਤੇ ਸ਼ਹਿਜ਼ਾਦ ਵਾਂਗ ਅੰਮਾਂ ਦਾ ਮੂੰਹ ਚਿੜਾਉਣ ਦੀ ਥਾਂ ਉਹਦੇ ਗੋਡੇ ਨਾਲ ਲੱਗ ਕੇ ਆਪ ਵੀ ਡੁਸਕਣ ਲੱਗ ਪੈਂਦੀ ਸੀ।

ਸਾਰਾ ਦਿਨ ਖ਼ੂਬ ਧਮਚੌਕੜੀ ਹੁੰਦੀ। ਪਰ ਸ਼ਾਮ ਨੂੰ ਅੱਬਾ ਦਫਤਰੋਂ ਆਉਂਦੇ ਤਾਂ ਸਾਰੇ ਖੂੰਜਿਆਂ ਨਾਲ ਲੱਗ ਜਾਂਦੇ ਸਨ।

ਸੁੰਨਸਾਨ ਦੁਪਹਿਰਾਂ ਵਿਚ ਜਦੋਂ ਅੰਮਾਂ ਸੌਂ ਜਾਂਦੀ ਸੀ ਤਾਂ ਗ਼ਜ਼ਲ ਨੂੰ ਆਪਣੀ ਹੋਂਦ ਦਾ ਅਨੁਭਵ ਹੁੰਦਾ ਸੀ। ਸਾਰੀ ਕਾਇਨਾਤ ਆਪਣੇ ਵੱਸ ਵਿਚ ਆ ਜਾਂਦੀ। ਉਸ ਵੇਲੇ ਕੋਈ ਉਹਦੇ ਨਾਲ ਨਾ ਹੁੰਦਾ। ਉਹ ਦਿਲ ਭਰ ਕੇ ਮਨ ਆਈਆਂ ਸ਼ਰਾਰਤਾਂ ਕਰਦੀ। ਸਾਰੀਆਂ ਵਰਜਤ ਚੀਜ਼ਾਂ ਦੀ ਚੱਕ ਰੱਖ ਹੁੰਦੀ ਤੇ ਦਿਮਾਗ਼ ਇਸ ਆਜ਼ਾਦੀ ਨੂੰ ਮਹਿਸੂਸ ਕਰਕੇ ਨਸ਼ਿਆ ਜਾਂਦਾ ਸੀ।

ਫੇਰ ਹੌਲੀ ਦੇ ਕੇ ਬੂਹਾ ਖੋਹਲ ਕੇ ਉਹ ਬਾਹਰ ਨਿਕਲ ਜਾਂਦੀ ਸੀ। ਉਂਝ ਹੀ ਬਾਹਰ ਦੇਖਣ ਦੇ ਬਹਾਨੇ ਸਾਰੇ ਮਹੱਲੇ ਦਾ ਇਕ ਚੱਕਰ ਲਾ ਆਉਂਦੀ। ਗਰਮੀ ਦੀ ਦੁਪਹਿਰ ਵਿਚ ਲੂੱਕ ਵਾਲੀ ਗਰਮ ਸੜਕ ਉਪਰ ਨੰਗੇ ਪੈਰੀਂ ਤੁਰਨ ਨਾਲ ਉਹ ਸੁੱਖ ਮਿਲਦਾ, ਜਿਹੜਾ ਲੋਕ ਕਸ਼ਮੀਰ ਦੀਆਂ ਵਾਦੀਆਂ ਵਿਚ ਜਾ ਕੇ ਵੀ ਅਨੁਭਵ ਨਹੀਂ ਕਰ ਸਕਦੇ। ਉਹ ਅੱਬਾ ਤੇ ਅੰਮਾ ਦੀ ਸਾਰੀ ਮਾਰ ਭੁੱਲ ਜਾਂਦੀ ਸੀ। ਕਦੀ ਜੀਅ ਕਰਦਾ ਕਿ ਬੱਚੇ ਫੜਨ ਵਾਲਾ ਜਾਦੂਗਰ ਉਹਨੂੰ ਵੀ ਫੜ ਕੇ ਕਿਸੇ ਜਾਦੂ ਨਗਰੀ ਵਿਚ ਲੈ ਜਾਵੇ। ਉਥੇ ਹੀਰੇ ਜਵਾਹਰਾਂ ਦੇ ਢੇਰ ਹੋਣ, ਉਹ ਸਾਰੇ ਹੀਰੇ ਜਵਾਹਰ ਚੁੱਕ ਕੇ ਨੱਸ ਜਾਵੇ। ਇਨ੍ਹਾਂ ਹੀਰਿਆਂ ਨੂੰ ਵੇਚ ਕੇ ਲਾਲ ਚਮਕੀਆਂ ਵਾਲਾ ਇਕ ਕੁਰਤਾ ਖਰੀਦਾਂਗੇ ਤੇ ਕਲੇਜੀ ਭੁੰਨ ਕੇ ਖਾਵਾਂਗੇ। ਜਿਹੋ ਜਿਹੀ ਕਲੇਜੀ ਇਕ ਦਿਨ ਰਜ਼ੀਆ ਮੁਮਾਨੀ ਨੇ ਪਕਾਈ ਸੀ। ਫੇਰ ਤਾਂ ਅੱਬਾ ਉਹਨੂੰ ਮਾਰਨਾ ਛੱਡ ਦੇਣਗੇ। ਉਨ੍ਹਾਂ ਨੂੰ ਹੀਰੇ ਝਾੜਨ ਪੂੰਝਣ ਤੋਂ ਫ਼ੁਰਸਤ ਹੀ ਕਿਥੇ ਮਿਲਣੀ ਏ ਕਿ ਗ਼ਜ਼ਲ ਦੀ ਠੁਕਾਈ ਕਰਨ—ਫੌਜ਼ੀਆ ਝੂਠ ਬੋਲਦੀ ਏ ਕਿ ਉਸ ਦੇ ਡੈਡੀ ਉਸ ਨੂੰ ਕਦੀ ਨਹੀਂ ਮਾਰਦੇ। ਗ਼ਜ਼ਲ ਨੂੰ ਇਸ ਝੂਠ ਉਪਰ ਕਦੀ ਯਕੀਨ ਨਹੀਂ ਆਉਂਦਾ ਸੀ। ਪਰ ਬੀਬੀ ਦੇ ਘਰ ਉਸ ਨੂੰ ਬੜੇ ਵਚਿੱਤਰ ਤਮਾਸ਼ੇ ਦਿੱਸਦੇ ਸਨ ਕਿ ਮਾਮਾ ਫੌਜ਼ੀਆ ਨੂੰ ਬਾਹਵਾਂ ਵਿਚ ਉਲਾਰ ਉਲਾਰ ਕੇ ਦੁਲਾਰ ਰਿਹਾ ਹੈ ਤੇ ਰਜ਼ੀਆ ਮੁਮਾਨੀ ਨਾਲ ਝਗੜ ਰਿਹਾ ਹੈ ਕਿ ਜੇ ਸ਼ਾਹੀਨ ਅੱਜ ਸ਼ੂਟੀ ਦੀ ਥਾਂ ਸੈਂਡਲ ਪਾ ਕੇ ਜਾਣਾ ਚਾਹੁੰਦਾ ਹੈ ਤਾਂ ਜ਼ਬਰਦਸਤੀ ਕਿਉਂ ਕਰ ਰਹੀ ਹੈ। ਸ਼ਾਹੀਨ ਆਪਣੇ ਡੈਡੀ ਦੇ ਸਾਹਮਣੇ ਜ਼ੋਰ ਜ਼ੋਰ ਦੇ ਕਹਿਕਹੇ ਮਾਰਦਾ ਸੀ ਤੇ ਮਾਮਾ ਉਸ ਨੂੰ ਹੱਸਦਾ ਦੇਖ ਕੇ ਅੱਬਾ ਵਾਂਗ ਮਾਰਨ ਦੀ ਬਜਾਏ ਆਪ ਵੀ ਹੱਸਣ ਡਹਿ ਪੈਂਦਾ ਸੀ।

"ਡੈਡੀ, ਮੈਨੂੰ ਇਹ ਸਵਾਲ ਨਹੀਂ ਆਉਂਦਾ।" ਫੌਜ਼ੀਆ ਬੜੇ ਨਖਰੇ ਨਾਲ ਕਾਪੀ ਸੁੱਟ ਦਿੰਦੀ ਸੀ।

"ਲਿਆਓ ਮੈਂ ਸਮਝਾਂ ਦੇਵਾਂ।" ਮਾਮਾ ਨਿਉਂ ਕੇ ਕਾਪੀ ਚੁੱਕ ਲੈਂਦਾ ਸੀ।

ਗ਼ਜ਼ਲ ਤੇ ਫੌਜ਼ੀਆ ਵਿਚਕਾਰ ਕੁਝ ਹੀ ਮਹੀਨਿਆਂ ਦਾ ਅੰਤਰ ਸੀ। ਇਸ ਲਈ ਫੌਜ਼ੀਆ ਦੀ ਹਰ ਗੱਲ ਦੀ ਨਕਲ ਕਰਨੀ ਉਹਦੇ ਲਈ ਜ਼ਰੂਰੀ ਸੀ। ਸੋ, ਇਕ ਦਿਨ ਉਹਨੇ ਅੱਬਾ ਨੂੰ ਖੁਸ਼ ਕਰਨ ਦਾ ਮਨ ਬਣਾ ਲਿਆ।

"ਅੱਬਾ ਅੱਬਾ, ਮੈਥੋਂ ਇਹ ਸਬਕ ਯਾਦ ਨਹੀਂ ਹੁੰਦਾ।" ਉਸ ਨੇ ਕਾਪੀ ਅੱਬਾ ਸਾਹਮਣੇ ਸੁੱਟ ਦਿੱਤੀ।

"ਅੱਛਾ ? ਠਹਿਰ ਹੁਣੇ ਯਾਦ ਕਰਾਉਂਦਾ ਹਾਂ।" ਉਹ ਸੋਟੀ ਚੁੱਕ ਕੇ ਪੈ ਗਿਆ।

ਉਹ ਭਾਵੇਂ ਆਪਣੀ ਸੁਰੀਲੀ ਆਵਾਜ਼ ਵਿਚ ਕਿੰਨੇ ਹੀ ਮਿੱਠੇ ਮਿੱਠੇ ਗੀਤ ਗਾਵੇ, ਚਾਂਦ ਆਪਾ ਵਾਂਗੂੰ ਬਣ ਬਣ ਕੇ ਆਪਣੇ ਸਲੀਕੇ ਤੇ ਸਫਾਈ ਦਾ ਕਿੰਨਾ ਹੀ ਵਿਖਾਵਾ ਕਰੇ, ਪਰ ਅੰਮਾਂ ਨੂੰ ਕਦੀ ਉਹਦੇ 'ਤੇ ਪਿਆਰ ਨਹੀਂ ਆਉਂਦਾ ਸੀ।

ਉਹ ਰਾਤ ਦਿਨ ਮੂੰਹ ਸਿਰ ਵਲ੍ਹੇਟੀ ਪਈ ਰਹਿੰਦੀ ਸੀ। ਕਦੀ ਅਚਾਨਕ ਉਠ ਕੇ ਬਹਿੰਦੀ ਤਾਂ ਕਾਅਬਾ ਸ਼ਰੀਫ਼ ਦੀ ਤਸਵੀਰ ਉਪਰ ਸਾੜ੍ਹੀ ਦਾ ਪੱਲਾ ਫੇਰ ਕੇ ਗਰਦ ਸਾਫ ਕਰਨ ਲੱਗਦੀ। ਨਿੰਬੂ ਤੇ ਮਠਿਆਈ ਦੇਖ ਕੇ ਤਾਂ ਸਾਰਿਆਂ ਦੇ ਹੀ ਮੂੰਹ ਵਿਚ ਪਾਣੀ ਆਉਂਦਾ ਹੈ, ਪਰ ਕਿਸੇ ਬੱਚੇ ਨੂੰ ਉਹਦੀ ਮਾਂ ਨਾਲ ਪਿਆਰ ਕਰਦਾ ਦੇਖ ਕੇ ਗ਼ਜ਼ਲ ਦੀ ਤਾਂ ਜਿਵੇਂ ਭੁੱਖ ਭੜਕ ਪੈਂਦੀ ਸੀ। ਉਸ ਰਾਤ ਉਹ ਢੇਰ ਸਾਰੇ ਸੁਪਨੇ ਦੇਖਦੀ। ਜਿਵੇਂ ਉਹ ਵੀ ਮੁਮਾਨੀ ਬੇਗਮ ਵਾਂਗ ਚੰਮ ਚੰਮ ਕਰਦੀ ਸਾੜ੍ਹੀ ਪਾਈ, ਬੁੱਲ੍ਹਾਂ ਨੂੰ ਸੁਰਖ਼ੀ ਲਾ ਕੇ ਕਿਤੇ ਜਾ ਰਹੀ ਹੈ। ਫੇਰ ਅਚਾਨਕ ਅੰਮਾਂ ਝਾਂਸੀ ਦੀ ਰਾਣੀ ਬਣ ਜਾਂਦੀ ਸੀ (ਜਿਵੇਂ ਇਕ ਵਾਰ ਡਰਾਮੇ ਵਿਚ ਚਾਂਦ ਆਪਾ ਬਣੀ ਸੀ) ਤੇ ਫੇਰ ਉਹਨੂੰ ਚੁੱਕ ਕੇ ਕਲੇਜੇ ਨਾਲ ਲਾ ਲੈਂਦੀ। ਖ਼ੂਬ ਜੀਅ ਭਰ ਕੇ ਪਿਆਰ ਕਰਦੀ ਕਿ ਉਹ ਥੱਕ ਕੇ ਚੂਰ ਹੋ ਜਾਂਦੀ। ਅੱਖ ਖੁੱਲ੍ਹਦੀ ਤਾਂ ਉਹਨੂੰ ਉਹ ਮਨਹੂਸ ਕੱਪੜੇ ਯਾਦ ਆਉਂਦੇ ਜਿਹੜੇ ਅੰਮਾਂ ਨੇ ਆਪਣੇ ਕੁਆਰੀ ਹੁੰਦੀ ਨੇ ਸੁਨਹਿਰੀ ਤਾਰਾਂ ਵਾਲੇ ਪਜਾਮੇ ਤੇ ਪਜਾਮੇ ਤੇ ਜਾਰਜਟ ਦੀ ਸਾੜ੍ਹੀ 'ਚੋਂ ਪਾੜ ਕੇ ਬਣਾਏ ਸਨ। ਅੰਮਾਂ ਦੀ ਨਜ਼ਰ ਵਿਚ ਅਜੇ ਤੀਕ ਇਹ ਕੱਪੜੇ ਐਡੇ ਕੀਮਤੀ ਸਨ ਕਿ ਵੱਸ ਚਲਦਾ ਤਾਂ ਗ਼ਜ਼ਲ ਦੇ ਦਹੇਜ ਲਈ ਸੰਭਾਲ ਰੱਖਦੀ। ਪਰ ਇਸ ਨੇ ਜਾਣ ਜਾਣ ਕੇ ਐਨੇ ਖੂੰਗੇ ਲਾਏ, ਏਦਾਂ ਖਿੱਚ ਖਿੱਚ ਕੇ ਪਾਏ ਕਿ ਮੁਮਾਨੀ ਬੇਗਮ ਨੇ ਉਹ ਆਪਣੀ ਅਲਮਾਰੀ ਵਿਚ ਰੱਖਣ ਤੋਂ ਨਾਂਹ ਕਰ ਦਿੱਤੀ।

"ਪਤਾ ਨਹੀਂ ਕੇਹੀ ਬਦਬੂ ਆ ਰਹੀ ਏ ਇਨ੍ਹਾਂ ਕੱਪੜਿਆਂ ਤੋਂ। ਬਹੁਤ ਗੰਦੇ ਹੋ ਗਏ ਹਨ। ਹੁਣ ਇਨ੍ਹਾਂ ਨੂੰ ਘਰ ਲੈਜਾ ਕੇ ਸੰਦੂਕ ਵਿਚ ਰੱਖ ਲੈ।" ਮੁਮਾਨੀ ਬੇਗਮ ਨੇ ਕੱਪੜੇ ਚੁੱਕ ਕੇ ਪਲੰਘ ਉਪਰ ਸੁੱਟੇ ਤੇ ਉਹ ਹੇਠਾਂ ਡਿੱਗ ਪਏ। ਗ਼ਜ਼ਲ ਦਾ ਕਲੇਜਾ ਫਟ ਗਿਆ।

"ਮੈਂ ਤਾਂ ਤੁਹਾਡੀ ਅਲਮਾਰੀ ਵਿਚ ਰੱਖਾਂਗੀ ਇਹ ਭਾਰਾ ਜੋੜਾ। ਕਿਤੇ ਜਾਣਾ ਹੋਵੇ ਤਾਂ ਘਰ ਕਿੱਦਾਂ ਜਾਵਾਂਗੇ ਕੱਪੜੇ ਲੈਣ ?"

"ਮੈਂ ਨਹੀਂ ਰੱਖਣੇ।" ਮੁਮਾਨੀ ਬੇਗਮ ਨੇ ਨੱਕ ਚਾੜ੍ਹ ਕੇ ਕਿਹਾ।

"ਐਡੀ ਵੱਡੀ ਹੋ ਗਈ, ਪਰ ਕੱਪੜੇ ਪਾਉਣ ਦਾ ਵਲ ਨਹੀਂ ਆਇਆ। ਇਕ ਸਾਡੀ ਫੌਜ਼ੀਆ ਏ, ਕੀ ਮਜਾਲ ਏ ਕਦੀ ਚਿੱਟੀ ਫਰਾਕ ਨੂੰ ਦਾਗ਼ ਲੱਗਣ ਦੇਵੇ। ਇਹ ਵਿਚਾਰੀ ਤਾਂ ਸਿਰਫ ਅਲਫ ਲੈਲਾ ਦੀ ਸ਼ਹਿਜ਼ਾਦੀ ਹੀ ਏ—ਆਉਂਦਾ ਜਾਂਦਾ ਕੁਝ ਨਹੀਂ।"

ਖ਼ੈਰ! ਬਾਅਦ ਵਿਚ ਉਹਦੀ "ਬਿਸਮਿੱਲਾ" (ਮਾਸਕ ਰਕਤ ਰਿਤੂ) ਸ਼ੁਰੂ ਹੋਈ ਤਾਂ ਕੇਵਲ ਬੀਬੀ ਨੇ ਹੀ ਇਸ ਦਿਨ ਨੂੰ ਯਾਦ ਰੱਖਿਆ। ਅੰਮਾਂ ਤੇ ਅੱਬਾ ਨੂੰ ਤਾਂ ਇਸ ਦਾ ਪਤਾ ਵੀ ਨਹੀਂ ਸੀ ਕਿ ਅੱਜ ਗ਼ਜ਼ਲ ਦੀ ਬਿਸਮਿੱਲਾ ਦਾ ਦਿਨ ਹੈ। ਪਰ ਸ਼ਾਮ ਨੂੰ ਬੀਬੀ ਆਈ। ਇਕ ਦੇਗ ਵਿਚ ਬਰਿਆਨੀ ਤੇ ਦੂਜੇ ਖਾਣੇ, ਚੌਂਹ ਪਲੇਟਾਂ ਵਿਚ ਮਠਿਆਈ ਤੇ ਫਲ, ਅਤੇ ਇਕ ਸੁਰਖ਼ ਸਾਟਨ ਦਾ ਪਜਾਮਾ, ਲਾਲ ਕਾਮਦਾਨੀ ਦਾ ਦੁਪੱਟਾ ਤੇ ਲਾਲ ਚਮਕੀਆਂ ਵਾਲਾ ਕੁਰਤਾ। ਇਸ ਜੋੜੇ ਨੂੰ ਚੁੱਕ ਕੇ ਗ਼ਜ਼ਲ ਨੇ ਮਨ ਵਿਚ ਰੱਖ ਲਿਆ, ਜੀਅ ਕਰਦਾ ਪਲ ਭਰ ਲਈ ਸਰੀਰ ਨਾਲੋਂ ਵੱਖ ਨਾ ਕਰੇ।

ਇਹ ਜੋੜਾ ਉਸ ਨੇ ਈਦ ਦੇ ਦਿਨ ਵੀ ਪਾਇਆ ਤੇ ਬਕਰੀਦ ਦੇ ਦਿਨ ਵੀ। ਫੌਜ਼ੀਆ ਦੀ ਗੁੱਡੀ ਦੇ ਵਿਆਹ ਉਤੇ ਅਤੇ ਚਾਂਦ ਆਪਾ ਨਾਲ ਡਰਾਮਾ ਦੇਖਣ ਜਾਣ ਵੇਲੇ ਵੀ। ਫੇਰ ਜਦੋਂ ਸ਼ਾਹੀਨ ਤੇ ਉਹਦੇ ਦੋਸਤਾਂ ਨੇ ਐਵਾਨ-ਇ-ਗ਼ਜ਼ਲ ਵਿਚ ਬੱਚਿਆਂ ਦਾ ਮੁਸ਼ਾਇਰਾ ਕੀਤਾ ਤਾਂ ਗ਼ਜ਼ਲ ਨੇ ਨਾਨਾ ਜੀ ਦੀ ਲਿਖੀ ਹੋਈ ਗ਼ਜ਼ਲ ਇਹੋ ਕੱਪੜੇ ਪਹਿਨ ਕੇ ਸੁਣਾਈ।

ਸਾਰਾ ਘਰ ਬੱਚਿਆਂ ਦਾ ਇਹ ਤਮਾਸ਼ਾ ਦੇਖਣ ਲਈ 'ਕੱਠਾ ਹੋ ਗਿਆ ਸੀ। ਗੌਹਰ ਫੂਪੋ ਦਾ ਤਾਂ ਹੱਸਦੀ ਦਾ ਬੁਰਾ ਹਾਲ ਸੀ। ਸ਼ਾਹੀਨ ਤਾਂ ਬਿਲਕੁਲ ਦਾਦੇ ਦੀ ਨਕਲ ਕਰ ਰਿਹਾ ਸੀ। ਉਸੇ ਤਰ੍ਹਾਂ ਚੀਕ ਚੀਕ ਕੇ ਸ਼ੇਅਰ ਪੜ੍ਹੇ, ਉਸੇ ਤਰ੍ਹਾਂ ਆਪਣੇ ਹੀ ਸ਼ੇਅਰਾਂ ਤੇ ਆਪ ਹੀ ਝੂਮ ਰਿਹਾ ਸੀ। ਪਰ ਫੌਜ਼ੀਆ ਜ਼ਰੂਰ ਘੜੀ ਘੜੀ ਸ਼ਰਮਾਈ ਜਾਂਦੀ ਸੀ, ਤੇ ਸਾਰੀ ਗ਼ਜ਼ਲ ਭੁਲਾ ਬੈਠੀ ਸੀ। ਪਰ ਗ਼ਜ਼ਲ ਨੇ ਚਾਂਦ ਆਪਾ ਦੀ ਪੂਰੀ ਪੂਰੀ ਕਾਪੀ ਕੀਤੀ। ਉਹਦੇ ਹੀ ਤਰੰਨਮ ਵਿਚ, ਉਹਦੀਆਂ ਹੀ ਅਦਾਵਾਂ ਨਾਲ ਚਾਂਦ ਆਪਾ ਜਿਹੇ ਮੇਕਅੱਪ ਵਿਚ ਜਦ ਉਹ ਗ਼ਜ਼ਲ ਪੜ੍ਹਨ ਲਈ ਉੱਠੀ ਤਾਂ ਰਜ਼ੀਆ ਨੇ ਨੱਕ ਚਾਹੜ ਕੇ ਆਖਿਆ—"ਤਸਵੀਰਾਂ ਵਿਚ ਜੜੇ ਹੋਏ ਤੁਹਾਡੇ ਦਾਦਾ ਲਕੜਦਾਦਾ ਅੱਜ ਤਾਂ ਸਾਰੇ ਗ਼ਜ਼ਲ ਦੀਆਂ ਅਦਾਵਾਂ ਉਪਰ ਕੁਰਬਾਨ ਹੁੰਦੇ ਜਾ ਰਹੇ ਹਨ। ਬਾਜ਼ਾਰੀ ਨਖ਼ਰੇ ਇਸ ਛੋਕਰੀ ਨੇ ਹੁਣੇ ਤੋਂ ਕਿੱਥੋਂ ਸਿਖ ਲਏ?"

ਰਾਸ਼ਦ ਨੇ ਗੌਰ ਕੀਤਾ—ਸੱਚ ਈ ਐਵਾਨ-ਇ-ਗ਼ਜ਼ਲ ਦੀਆਂ ਕੰਧਾਂ ਉਪਰ ਸੁਨਹਿਰੀ ਫਰੇਮਾਂ ਵਿਚ ਜੜੇ ਹੋਏ ਸਾਰੇ ਸ਼ਾਇਰ ਅੱਜ ਜਿਵੇਂ ਖਿੜੇ ਜਾ ਰਹੇ ਸਨ। ਇਕ ਲੰਮੇ ਸਮੇਂ ਬਾਅਦ ਉਨ੍ਹਾਂ ਨੇ ਇਕ ਨਵੇਂ ਫਿਤਨੇ ਨੂੰ ਪਰਲੋ ਲਿਆਉਂਦਿਆਂ ਤੱਕਿਆ ਸੀ। ਨਹੀਂ ਤਾਂ ਇਸ ਐਵਾਨ ਵਿਚ ਰਾਤ ਕਦੀ ਨਹੀਂ ਆਉਂਦੀ ਸੀ, ਕਿਉਂਕਿ ਰਾਤ ਹੁੰਦੇ ਹੀ ਇਥੇ ਸ਼ਰਾਬ ਦਾ ਦੌਰ ਚਲ ਪੈਂਦਾ ਸੀ।

ਉਸ ਦਿਨ ਚਾਂਦ ਨੇ ਗ਼ਜ਼ਲ ਨੂੰ ਆਪਣੇ ਖ਼ੁਸ਼ਬੂਦਾਰ ਕੱਪੜਿਆਂ ਨਾਲ ਲਗਾ ਕੇ ਬਹੁਤ ਸਾਰਾ ਪਿਆਰ ਕੀਤਾ—"ਸ਼ਾਬਾਸ਼, ਕਿੰਨੀ ਚੰਗੀ ਐਕਟਿੰਗ ਕੀਤੀ ਏ ਤੂੰ। ਮੈਂ

ਤੈਨੂੰ ਡਰਾਮਿਆਂ ਵਿਚ ਨਿੱਕੇ ਨਿੱਕੇ ਰੋਲ ਦਿਆ ਕਰਾਂਗੀ ।"

ਪਰ ਅੰਮਾਂ ਤੇ ਅੱਬਾ ਆਦਤ ਅਨੁਸਾਰ ਉਸ ਦਿਨ ਵੀ ਮੂੰਹ ਫੁਲਾਈ ਬੈਠੇ ਰਹੇ ।

ਅੱਬਾ ਅੱਯਾਜ਼ ਤੇ ਸ਼ਹਿਜ਼ਾਦ ਵਾਸਤੇ ਤਾਂ ਕੱਪੜੇ ਵੀ ਲਿਆਉਂਦੇ ਤੇ ਖਾਣ ਦੀਆਂ ਚੀਜ਼ਾਂ ਵੀ ਲਿਆਉਂਦੇ ਸਨ, ਕਿ ਇਕ ਨਾ ਇਕ ਦਿਨ ਉਹ "ਅਲਫ ਲੈਲਾ" ਵਿਚ ਉਹਦੀ ਗੁਆਚੀ ਹੋਈ ਕਿਸਮਤ ਦਾ ਸਿਤਾਰਾ ਲੱਭ ਲਿਆਉਣਗੇ । ਇਸ ਲਈ ਉਹ ਆਪਣੇ ਪੁੱਤਰਾਂ ਨੂੰ ਬਹੁਤ ਚਾਹੁੰਦੇ ਸਨ । ਉਨ੍ਹਾਂ ਉਪਰ ਕੋਈ ਸਖ਼ਤੀ ਨਾ ਕਰਦੇ । ਉਨ੍ਹਾਂ ਦੀ ਹਰ ਇੱਲਤ ਨੂੰ ਅੱਖੋਂ ਓਹਲੇ ਕਰ ਜਾਂਦੇ । ਪਰ ਗ਼ਜ਼ਲ ਨਾਲ ਉਨ੍ਹਾਂ ਨੂੰ ਬੇਹੱਦ ਨਫ਼ਰਤ ਸੀ । ਹਮਾਯੂੰ ਨੂੰ ਆਪਣੀ ਮਾਂ ਦੀ ਗੱਲ ਚੇਤੇ ਸੀ ਕਿ ਮੁਰਸ਼ਦਾਂ ਨੂੰ ਧੀ ਰਾਸ ਨਹੀਂ ਆਉਂਦੀ । ਤੇ ਉਹੀ ਗੱਲ ਹੋਈ । ਜਿਸ ਦਿਨ ਗ਼ਜ਼ਲ ਜੰਮੀ, ਉਸੇ ਦਿਨ ਤੋਂ "ਅਲਫ ਲੈਲਾ" ਉਪਰ ਨਹੂਸਤ ਦੇ ਬੱਦਲ ਛਾ ਗਏ । ਮਸਕੀਨ ਅਲੀਸ਼ਾਹ ਦੀ ਮੌਤ ਜੋ ਹਮਾਯੂੰ ਦੀ ਕਿਸਮਤ ਦੇ ਬੰਦ ਬੂਹੇ ਖੋਲ੍ਹਣ ਵਾਲੀ ਸੀ, ਉਹਦੇ ਨਸੀਬਾਂ ਦੇ ਸਾਰੇ ਪੱਟ ਬੰਦ ਕਰ ਗਈ ਸੀ । ਉਹ "ਅਲਫ ਲੈਲਾ" ਚੋਂ ਨਿਕਲ ਕੇ ਡੇਢ ਸੌ ਰੁਪਏ ਦੀ ਕਲਰਕੀ ਕਰ ਰਿਹਾ ਸੀ—ਤੇ ਇਕ ਸਦੀਵੀ ਰੋਗਣ ਪਤਨੀ ਨੂੰ ਭੁਗਤ ਰਿਹਾ ਸੀ । ਇਕ ਮਨਹੂਸ ਧੀ ਨੂੰ ਰੋਟੀ ਕੱਪੜਾ ਦੇ ਰਿਹਾ ਸੀ, ਜਿਸ ਨੇ ਆਪਣੇ ਬਾਪ ਨੂੰ ਉਜਾੜਨ ਵਿਚ ਕੋਈ ਕਸਰ ਨਾ ਛੱਡੀ ਸੀ ।

ਪਰ ਗ਼ਜ਼ਲ ਦੇ ਦੋਹਾਂ ਭਰਾਵਾਂ ਨੂੰ ਆਪਣੇ ਬੜੱਪਣ ਦੀ ਖ਼ਬਰ ਹੀ ਨਹੀਂ ਸੀ । ਸਕੂਲੋਂ ਆਉਂਦੇ ਹੀ ਉਹ ਜ਼ਿਦ ਕਰਦੇ ਤੇ ਇਕ ਇਕ ਚੁਆਨੀ ਲਏ ਬਿਨਾਂ ਉਹ ਮਾਂ ਦਾ ਪਿੱਛਾ ਨਾਂ ਛੱਡਦੇ । ਚੁਆਨੀਆਂ ਮਿਲਦੇ ਸਾਰ ਈ ਉਹ ਸਿਨਮਾ ਦੇਖਣ ਦੌੜ ਜਾਂਦੇ । ਸਵੇਰੇ ਉਠ ਕੇ ਉਹ ਨਾਡੀਆ ਤੇ ਜਾਨ ਕੌਸ ਦੀ ਨਕਲ ਕਰਦੇ ਲੱਕੜੀ ਦੀਆਂ ਤਲਵਾਰਾਂ ਫੜੀ ਕੰਧਾਂ 'ਤੇ ਚੜ੍ਹਦੇ । ਅੰਮਾ ਦੀਆਂ ਸਾੜ੍ਹੀਆਂ ਦੇ ਦੋਸ਼ਾਲੇ ਬਣਾਉਂਦੇ ਤੇ ਪਲੰਘ ਖੜੇ ਕਰਕੇ ਘੋੜੇ ਬਣਾ ਲੈਂਦੇ । ਅੱਯਾਜ਼ ਗਿਆਰਾਂ ਸਾਲਾਂ ਦਾ ਸੀ ਤੇ ਸ਼ਹਿਜ਼ਾਦ ਬਾਰਾਂ ਦਾ । ਪਰ ਉਹ ਦੋਵੇਂ ਹੀ ਆਪਣੀ ਉਮਰ ਨਾਲੋਂ ਬਹੁਤ ਵੱਡੇ ਜਾਪਦੇ ਸਨ । ਪੂਰੇ ਉੱਚੇ, ਸਿਹਤਮੰਦ । ਹਮਾਯੂੰ ਦੇ ਸਾਰੇ ਨਿਆਣਿਆਂ ਵਿਚ ਆਪਣੇ ਦਾਦੇ ਦੀ ਸੁੰਦਰਤਾ ਤੇ ਖਿੱਚ ਸੀ । ਹਮਾਯੂੰ ਦੀ ਮਾਂ ਆਖਦੀ ਸੀ ਗ਼ਜ਼ਲ ਦੀਆਂ ਅੱਖਾਂ ਵਿਚ ਉਹੀ ਮੋਹਣੀ ਏ, ਜਿਹੜੀ ਮਸਕੀਨ ਅਲੀਸ਼ਾਹ ਨੂੰ ਜ਼ਨਾਨੀਆਂ ਵਿਚ ਹਰਮਨ-ਪਿਆਰਾ ਬਣਾਈ ਰੱਖਦੀ ਸੀ । ਉਹੀ ਲਾਲ ਤੇ ਸਫ਼ੇਦ ਗੋਲ ਚਿਹਰਾ, ਉਹੀ ਭਿੱਜੀਆਂ ਭਿੱਜੀਆਂ—ਅੱਧ-ਖੁੱਲ੍ਹੀਆਂ ਅੱਖਾਂ, ਉਸੇ ਤਰ੍ਹਾਂ ਗੁੰਮ ਸੁੰਮ, ਆਪੇ ਵਿਚ ਮਸਤ । ਕਾਸ਼ ! ਇਹ ਬੱਚੀ ਆਪਣੇ ਦਾਦੇ ਦੀ ਕਿਸਮਤ ਵੀ ਨਾਲ ਲਿਆਉਂਦੀ ।

ਇਕ ਦਿਨ ਗ਼ਜ਼ਲ ਪਲੰਘ ਉਪਰ ਬੈਠੀ ਅੰਮਾ ਕੋਲੋਂ "ਸੀਪਾਰਾ" ਪੜ੍ਹ ਰਹੀ ਸੀ ਕਿ ਹੱਥ ਵਿਚ ਤਲਵਾਰ ਫੜੀ ਸ਼ਹਿਜ਼ਾਦ ਧੰਮ ਕਰਕੇ ਕੁੱਦਿਆ ਤੇ ਗ਼ਜ਼ਲ ਨੂੰ ਚੁੱਕ ਕੇ ਪਲੰਘ ਉਤੇ ਚੜ੍ਹ ਗਿਆ । ਫੇਰ ਉਸੇ ਦੂਜਾ ਹੱਥ ਚੁੱਕ ਕੇ ਜਾਨ ਕੌਸ ਦੇ ਅੰਦਾਜ਼ ਵਿਚ ਲਲਕਾਰਾ ਮਾਰਿਆ—"ਹਾਏ—।"

ਪਹਿਲਾਂ ਤਾਂ ਗ਼ਜ਼ਲ ਕੁਝ ਨਾ ਸਮਝੀ । ਐਂਝ ਜਾਪਿਆ ਜਿਵੇਂ ਇੱਲ ਬੋਟੀ ਸਮਝ ਕੇ ਉਹਨੂੰ ਲੈ ਉੱਡੀ ਹੋਵੇ । ਫੇਰ ਉਹ ਸੰਘ ਪਾੜ ਪਾੜ ਕੇ ਰੋ ਪਈ । ਪਰ ਦੋਵੇਂ

ਭਰਾ ਖੁਸ਼ੀ ਵਿਚ ਪਾਗਲ ਹੋ ਰਹੇ ਸੀ ।

"ਗੱਜੋ, ਅੱਜ ਅਸੀਂ ਤੈਨੂੰ ਨਾਡੀਆ ਬਣਾ ਦਿੱਤਾ । ਜਾਨ ਕੌਂਸ ਫਿਲਮ ਵਿਚ ਇਸੇ ਤਰ੍ਹਾਂ ਨਾਡੀਆ ਨੂੰ ਚੁੱਕਦਾ ਹੈ ।"

"ਨਹੀਂ ! ਮੈਂ ਨਾਡੀਆ ਨਹੀਂ ਬਣਦੀ । ਪਤਾ ਵੀ ਏ ਨਾਡੀਆ ਨੂੰ ਅੱਲ੍ਹਾ ਮੀਆਂ ਦੋਜ਼ਖ਼ ਵਿਚ ਜਲਾਉਣਗੇ ।" ਉਹਨੂੰ ਅੰਮਾ ਦੀ ਨਸੀਹਤ ਚੇਤੇ ਆਈ ।

ਪਰ ਦੂਜੇ ਦਿਨ ਉਹ ਥਰਥਰ ਕੰਬਦੀ ਸਲਵਾਰ ਦੇ ਪਹੁੰਚੇ ਚੁੱਕੀ ਵਿਹੜੇ ਵਿਚ ਉਡੀਕਦੀ ਖੜੀ ਸੀ ਕਿ ਕਦੋਂ ਸ਼ਹਿਜ਼ਾਦ ਕੰਧ ਉਤੋਂ ਦੀ ਤਲਵਾਰ ਹੱਥ ਵਿਚ ਚੁੱਕੀ ਛਾਲ ਮਾਰੇ ਤੇ ਉਹਨੂੰ ਕਮਰ ਤੋਂ ਚੁੱਕ ਕੇ ਪਲੰਘ ਵਲ ਉੱਡ ਜਾਵੇ । ਉਹ ਭਰਾਵਾਂ ਦੀ ਇਸ ਤਰ੍ਹਾਂ ਦੀ ਸੋਚ ਉਤੇ ਮੂੰਹ ਲੱਗੀ ਡੂਮਣੀ ਵਾਂਗੂੰ ਆਕੜੀ ਫਿਰਨ ਲੱਗੀ । ਆਪਣੀ ਇਸ ਕਦਰਦਾਨੀ ਉਪਰ ਉਹ ਫੌਜ਼ੀਆ ਤੇ ਈਰਖਾ ਕਰਨੀ ਵੀ ਭੁੱਲ ਗਈ । ਆਪਣੇ ਦੋਹਾਂ ਭਰਾਵਾਂ ਨੂੰ ਉਹ ਫਿਲਮ ਦੇ ਹੀਰੋ ਨਾਲੋਂ ਵੀ ਬੜੇ ਬਹਾਦਰ ਆਦਮੀ ਸਮਝਦੀ ਸੀ । ਸ਼ਾਹੀਨ ਵਿਚਾਰਾ ਤਾਂ ਲਾਅਨ ਵਿਚ ਆਪਣੇ ਦੋਸਤਾਂ ਦੇ ਨਾਲ ਕ੍ਰਿਕਟ ਖੇਡ ਕੇ ਹੀ ਖੁਸ਼ ਹੋ ਲੈਂਦਾ ਹੈ, ਪਰ ਉਹਦੇ ਭਰਾ ਕੇਡੇ ਬਹਾਦਰ ਸਨ । ਉਨ੍ਹਾਂ ਦੇ ਫ਼ੌਲਾਦੀ ਮੁੱਕੇ ਤੇ ਅਸਹਿ ਲੱਤਾਂ ਤੇ ਕੌੜੀਆਂ ਵਧੀਕੀਆਂ ਵੀ ਉਹ ਹੱਸ ਹੱਸ ਕੇ ਸਹੀ ਜਾਂਦੀ ਸੀ । ਆਪਣੇ ਵਲ ਉੱਠਣ ਵਾਲੀ ਹਰ ਨਿਗਾਹ ਨੂੰ ਉਹ ਬੜੇ ਗੌਰ ਨਾਲ ਦੇਖਦੀ ਸੀ । ਗ਼ਜ਼ਲ ਦੀ "ਵਿਸ਼ੇਸ਼ ਸਿਆਣਪ" ਨੇ ਇੰਨੀ ਕੁ ਉਮਰ ਵਿਚ ਹੀ ਉਸ ਨੂੰ ਮੁਹੱਬਤ ਤੇ ਨਫ਼ਰਤ ਦੀ ਨਿਗਾਹ ਨੂੰ ਅਨੁਭਵ ਕਰ ਲੈਣਾ ਸਿਖਾਲ ਦਿੱਤਾ ਸੀ । ਉਹ ਆਪਣੇ ਵਲ ਮੁਹੱਬਤੀ ਨਿਗਾਹ ਨਾਲ ਦੇਖਣ ਵਾਲੇ ਨੂੰ ਸੱਤ ਖ਼ੂਨ ਮਾਫ਼ ਕਰ ਦਿੰਦੀ ਸੀ, ਕਿਉਂਕਿ ਅਜਿਹੀਆਂ ਨਿਗਾਹਾਂ ਬਹੁਤ ਘੱਟ ਮਿਲਦੀਆਂ ਸਨ । ਉਸ ਬੰਦੇ ਦੇ ਸਾਰੇ ਐਬ ਖੰਭ ਲਾ ਕੇ ਉੱਡ ਜਾਂਦੇ ਸਨ । ਫੇਰ ਉਥੇ ਆਸ ਦੀ ਇਕ ਕਿਰਨ ਫੁੱਟਦੀ । ਇਕ ਪੱਤਾ ਸਿਰ ਚੁੱਕ ਕੇ ਇਧਰ ਉਧਰ ਦੇਖਦਾ ਤੇ ਆਪਣੀ ਧੌਣ ਹੋਰ ਲੰਮੀ ਕਰ ਦਿੰਦਾ ਸੀ । ਫੇਰ ਇਕ ਪੰਖੜੀ ਪੰਖ ਖੋਲ੍ਹਦੀ ਤੇ ਇਕ ਵੇਲ ਗ਼ਜ਼ਲ ਦੀ ਰਗ ਰਗ ਨੂੰ ਜਕੜ ਲੈਂਦੀ ।

ਕੱਲ੍ਹ ਦੁਪਹਿਰ ਸਿਰ ਵਿਚ ਜੂਆਂ ਦੇਖਣ ਵੇਲੇ ਅੰਮਾਂ ਨੇ ਉਹਨੂੰ ਕਾਫੀ ਸਾਰੀਆਂ ਨਸੀਹਤਾਂ ਕੀਤੀਆਂ ਸਨ । ਉਹ ਗ਼ਜ਼ਲ ਨੂੰ ਵਾਰ ਵਾਰ ਚੇਤੇ ਆ ਰਹੀਆਂ ਸੀ । ਇਕ ਉਹ ਕਹਾਣੀ ਸੁਣਾਈ ਸੀ ਕਿ ਇਕ ਕੁੜੀ ਨੇ ਆਪਣੇ ਬਾਪੂ ਨੂੰ ਪਾਣੀ ਨਾ ਪਿਲਾਇਆ ਤਾਂ ਉਹ ਟਟੀਹਰੀ ਬਣ ਗਈ ਤੇ ਹੁਣ ਉਹ ਆਸਮਾਨ ਵਿਚ ਇਕ ਬੂੰਦ ਪਾਣੀ ਲਈ ਰੋਂਦੀ ਫਿਰਦੀ ਹੈ । ਉਹਦੇ ਗਲੇ ਵਿਚ ਮੋਰੀ ਹੈ, ਇਸ ਲਈ ਮੀਂਹ ਪੈਂਦਾ ਹੈ ਤਾਂ ਉਹ ਮੂੰਹ ਖੋਲ੍ਹ ਕੇ ਉੱਡਦੀ ਹੈ ਕਿ ਉਹਦੇ ਸੰਘ ਵਿਚ ਪਾਣੀ ਪਵੇ । ਤੇ ਇਕ ਔਰਤ ਨੇ ਆਪਣੇ ਪਤੀ ਦਾ ਹੁਕਮ ਨਹੀਂ ਮੰਨਿਆ ਸੀ ਤਾਂ ਅੱਲ੍ਹਾ ਮੀਆਂ ਨੇ ਉਸ ਨੂੰ ਦੋਜ਼ਖ਼ (ਨਰਕ) ਵਿਚ ਸੁੱਟ ਦਿੱਤਾ ਸੀ—ਇਕ ਕੁੜੀ ਓਪਰੇ ਮਰਦਾਂ ਦੇ ਸਾਹਮਣੇ ਜਾਂਦੀ ਸੀ ਤਾਂ ਇਕ ਸਿਆਣੇ ਨੇ—

"ਤਾਂ ਕੀ ਚਾਂਦ ਆਪਾ ਵੀ ਟਟੀਹਰੀ ਬਣੇਗੀ ?" ਉਹਨੂੰ ਚਾਂਦ ਆਪਾ ਦੀ ਚਿੰਤਾ

ਖਾਈ ਜਾ ਰਹੀ ਸੀ। ਪਰ ਪਤਾ ਨਹੀਂ ਕਿਉਂ ਅੰਮਾਂ ਨੇ ਇਸ ਪ੍ਰਸ਼ਨ ਤੇ ਉਹਨੂੰ ਥੱਪੜ ਮਾਰਿਆ ਸੀ—ਬੁਰਕੀਆਂ ਚਿੱਥਦੀ ਗ਼ਜ਼ਲ ਸੋਚੀ ਜਾ ਰਹੀ ਸੀ, ਪਰ ਘਰ ਵਿਚ ਰੋਣ-ਪਿੱਟਣ ਵਾਲੀਆਂ ਤੀਵੀਂਆਂ ਉਹਨੂੰ ਚੰਗੀ ਤਰ੍ਹਾਂ ਕੁਝ ਵੀ ਸੋਚਣ ਨਹੀਂ ਦੇ ਰਹੀਆਂ ਸੀ। ਉਹ ਚੁੱਲ੍ਹੇ ਕੋਲ ਭੁੰਜੇ ਹੀ ਫੁਸਕੜਾ ਮਾਰੀ ਬੈਠੀ ਸੀ, ਤੇ ਸਾਇਆ ਉਹਨੂੰ ਦੁੱਧ ਵਿਚ ਭਿਉਂ ਕੇ ਰੋਟੀ ਖੁਆ ਰਹੀ ਸੀ। ਅਜਿਹਾ ਤਰ ਮਾਲ ਛਕਦੀ ਹੋਈ ਵੀ ਉਹ ਰਾਤ ਦੀ ਘਟਨਾ ਨੂੰ ਨਹੀਂ ਭੁੱਲੀ ਸੀ, ਜਦੋਂ ਅੱਬਾ ਨੇ ਇਕ ਲੱਤ ਮਾਰ ਅੰਮਾਂ ਨੂੰ ਵਿਹੜੇ ਵਿਚ ਉਛਾਲ ਦਿੱਤਾ ਸੀ। ਗ਼ਜ਼ਲ ਨੇ ਆਪਣਾ ਪੂਰਾ ਜ਼ੋਰ ਲਾ ਕੇ ਉਹਨੂੰ ਚੁੱਕਿਆ ਤੇ ਜਦੋਂ ਉਹ ਕਿਸੇ ਤਰ੍ਹਾਂ ਨਾ ਉੱਠੀ ਤਾਂ ਬਾਹਰ ਖੇਡਦੇ ਸ਼ਹਿਜ਼ਾਦ ਤੇ ਅੱਯਾਜ਼ ਨੂੰ ਬੁਲਾ ਕੇ ਲਿਆਈ—ਫੇਰ ਘਰ ਵਿਚ ਸਾਰਾ ਮਹੱਲਾ 'ਕੱਠਾ ਹੋ ਗਿਆ। ਜਿਹੜਾ ਆਵੇ ਚੁੱਪਚਾਪ ਪਈ ਅੰਮਾਂ ਨੂੰ ਉਲਟ ਪਲਟ ਕੇ ਦੇਖੇ। ਜਿਵੇਂ ਅੱਜ ਤੀਕ ਕਿਸੇ ਨੇ ਅੰਮਾਂ ਨੂੰ ਨਾ ਦੇਖਿਆ ਹੋਵੇ। ਫੇਰ ਬੀਬੀ ਦਾ ਸਾਰਾ ਟੱਬਰ ਰੋਂਦਾ ਚੀਕਦਾ ਆ ਗਿਆ ਤੇ ਬੀਬੀ ਨੇ ਆਉਂਦਿਆਂ ਹੀ ਸਭ ਤੋਂ ਪਹਿਲਾਂ ਗ਼ਜ਼ਲ ਨੂੰ ਐਵਾਨ-ਇ-ਗ਼ਜ਼ਲ ਭਿਜਵਾ ਦਿੱਤਾ, ਜਿਥੇ ਲੰਗੜੀ ਫੂਪੋ ਤੀਕ ਨਹੀਂ ਸੀ। ਸਿਰਫ ਫੌਜ਼ੀਆ ਤੇ ਸ਼ਾਹੀਨ ਸੀ। ਉਹ ਦੋਵੇਂ ਵੀ ਗ਼ਜ਼ਲ ਨੂੰ ਬੜੀਆਂ ਤਰਸ ਭਰੀਆਂ ਨਜ਼ਰਾਂ ਨਾਲ ਤੱਕ ਰਹੇ ਸਨ ਤੇ ਉਹਦੀ ਕਿਸੇ ਇੱਲਤ ਉਤੇ ਰੋਕ ਟੋਕ ਨਹੀਂ ਕੀਤੀ। ਉਸ ਨੇ ਜੀਅ ਭਰ ਕੇ ਕੱਚੇ ਸਪੋਟੇ ਤੋੜ ਸੁੱਟੇ—ਵਰਾਂਡੇ ਦੇ ਪੱਥਰਾਂ ਉਪਰ ਖ਼ੂਬ ਥੁੱਕਿਆ—ਮੁਮਾਨੀ ਬੇਗਮ ਦੇ ਸਪਰਿੰਗ ਵਾਲੇ ਪਲੰਘ ਉਪਰ ਖ਼ੂਬ ਕੁੱਦੀ, ਤੇ ਫੌਜ਼ੀਆ ਅਤੇ ਸ਼ਾਹੀਨ ਨਾਲ ਰੱਜ ਕੇ ਲੜਾਈਆਂ ਕੀਤੀਆਂ।

ਤ੍ਰਕਾਲਾਂ ਨੂੰ ਜਦੋਂ ਉਹਨੂੰ ਘਰ ਸੱਦਿਆ ਗਿਆ ਤਾਂ ਪਤਾ ਨਹੀਂ ਕਿੰਨੇ ਹੀ ਲੋਕਾਂ ਨਾਲ ਘਰ ਭਰਿਆ ਪਿਆ ਸੀ। ਇਸ ਦੇ ਬਾਵਜੂਦ ਸੰਨਾਟਾ ਛਾਇਆ ਹੋਇਆ ਸੀ। ਅੱਯਾਜ਼ ਤੇ ਸ਼ਹਿਜ਼ਾਦ ਸ਼ਰੀਫ਼ ਬਣੇ ਬੈਠੇ ਸਨ। "ਅੰਮਾਂ ਕਿੱਥੇ ਗਈ ?" ਉਹਦੇ ਵਾਰ ਵਾਰ ਪੁੱਛਣ ਤੇ ਬੀਬੀ ਨੇ ਰੋ ਰੋ ਕੇ ਦੱਸਿਆ ਕਿ ਅੰਮਾਂ ਹਸਪਤਾਲ ਚਲੀ ਗਈ ਏ। ਗ਼ਜ਼ਲ ਵੀ ਇਹ ਸੁਣ ਕੇ ਖੂੰਜੇ ਵਿਚ ਚੁੱਪ ਕਰਕੇ ਬੈਠ ਗਈ। ਪਰ ਅੱਜ ਪਤਾ ਨਹੀਂ ਕਿਉਂ ਹਰ ਤੀਵੀਂ ਨੂੰ ਉਸ ਉਪਰ ਪਿਆਰ ਆ ਰਿਹਾ ਸੀ। ਸਾਰੀਆਂ ਨੇ ਉਹਨੂੰ ਵਾਰੀ ਵਾਰੀ ਆਪਣੇ ਕੋਲ ਸੱਦਿਆ ਤੇ ਛਾਤੀ ਨਾਲ ਲਾ ਕੇ ਬੜਾ ਰੋਈਆਂ। ਗ਼ਜ਼ਲ ਰੋਣ ਧੋਣ ਦੇ ਇਸ ਲੰਮੇ ਕਾਰਜ ਤੋਂ ਅੱਕ ਗਈ ਸੀ। ਜੇ ਕੋਈ ਹੋਰ ਵੇਲਾ ਹੁੰਦਾ ਤਾਂ ਆਪਣੀ ਇੰਨੀ ਕਦਰਦਾਨੀ ਦੇਖ ਕੇ ਉਹ ਆਕੜ ਕੇ ਲੱਕੀ ਕਬੂਤਰੀ ਬਣ ਜਾਂਦੀ।

ਬੀਬੀ ਚੁੱਪਚਾਪ ਸੁੰਨ ਵਿਚ ਅੱਖਾਂ ਗੱਡੀ ਬੈਠੀ ਸੀ। ਮੁਮਾਨੀ ਬੇਗਮ ਖਾਹਮਖਾਹ ਆਪਣੀਆਂ ਅੱਖਾਂ ਰਗੜ ਰਗੜ ਕੇ ਆਪਣੇ ਉਪਰ ਸੋਗ ਪ੍ਰਗਟ ਕਰਨ ਦਾ ਜਤਨ ਕਰ ਰਹੀ ਸੀ। ਲੰਗੜੀ ਫੂਪੋ ਤੀਵੀਂਆਂ ਵਿਚ ਘਿਰੀ ਹੋਈ ਚੀਕ ਚੀਕ ਕੇ ਵੈਣ ਪਾ ਰਹੀ ਸੀ। ਉਹਨੇ ਆਪਣੇ ਵਾਲ ਚੁੜੇਲਾਂ ਵਾਂਗ ਖਿਲਾਰ ਲਏ ਸਨ ਤੇ ਮੂੰਹ ਢੱਕ ਕੇ ਰੋਈ ਜਾਂਦੀ ਸੀ—

"ਅਜੇ ਉਮਰ ਹੀ ਕੀ ਸੀ—ਉਹਦੇ ਨਾਲ ਦੀਆਂ ਕੁਆਰੀਆਂ ਬੈਠੀਆਂ ਨੇ—

ਅੰਗਾਰੇ ਪੈਣ ਇਨ੍ਹਾਂ ਮੁਰਸ਼ਦਾਂ ਦੇ ਮੂੰਹ 'ਤੇ—ਮੇਰੀ ਬੱਚੀ ਦਾ ਕਲੇਜਾ ਭੁੰਨ ਕੇ ਖਾ ਗਏ ਉੱਜੜੇ ਮੂੰਹ ਵਾਲੇ—ਮੇਰੀ ਬਤੂਲ ਅੰਮਾਂ—ਤੈਨੂੰ ਕਿੱਥੋਂ ਲੱਭਾਂ ਮੇਰੀ ਅੰਮਾਂ—।" ਫੇਰ ਸਾਰੇ ਇਕੱਠੇ ਰੋਣ ਲੱਗੇ ।

"ਗ਼ਜ਼ਲ, ਗ਼ਜ਼ਲ—ਹੁਣ ਤੂੰ ਸਾਡੇ ਘਰ ਆਵੇਂਗੀ ਤਾਂ ਅਸੀਂ ਤੈਨੂੰ ਆਪਣੀ ਗੁੱਡੀ ਦੇ ਦੇਵਾਂਗੇ ।" ਫੌਜ਼ੀਆ ਨੇ ਬੜੀ ਖੁਲ੍ਹਦਿਲੀ ਨਾਲ ਘੋਸ਼ਣਾ ਕੀਤੀ ।

"ਕਿਉਂ ਦੇ ਦੇਵੇਂਗੀ ਮੈਨੂੰ ?" ਗ਼ਜ਼ਲ ਨੇ ਵਗਦੇ ਸੀਂਢ ਨੂੰ ਉਪਰ ਨੂੰ ਸੁੜਕ ਕੇ ਪੁੱਛਿਆ ।

"ਇਸ ਲਈ ਕਿ ਤੇਰੀ ਅੰਮਾਂ ਜੁ ਮਰ ਗਈ ਏ ਅੱਜ ।"

"ਨਹੀਂ ਬੇਟੀ, ਅਜਿਹਾ ਨਹੀਂ ਬੋਲੀਦਾ ।" ਰਜ਼ੀਆ ਛੇਤੀ ਦੇ ਕੇ ਫੌਜ਼ੀਆ ਦਾ ਹੱਥ ਫੜ ਕੇ ਇਕ ਪਾਸੇ ਲੈ ਗਈ ਤੇ ਉਹਦੇ ਕੰਨ ਵਿਚ ਕੁਝ ਆਖਣ ਲੱਗੀ ।

"ਅੰਮਾਂ ਮਰ ਗਈ ? ਫੇਰ ਮਰ ਕੇ ਕਿੱਥੇ ਗਈ ?" ਗ਼ਜ਼ਲ ਦੀ ਸਮਝ ਵਿਚ ਕੁਝ ਨਾ ਆਇਆ । ਉਕਤਾ ਕੇ ਉਹ ਮਰਦਾਨੇ ਕਮਰੇ ਵਿਚ ਤੁਰ ਗਈ ।

ਨਾਨਾ ਜੀ ਦੋਨਾਂ ਹੱਥਾਂ ਵਿਚ ਸਿਰ ਫੜੀ ਬੈਠੇ ਸਨ । ਰਾਸ਼ਦ ਮਾਮਾ ਵਾਰ ਵਾਰ ਆਪਣੇ ਰੁਮਾਲ ਨਾਲ ਆਪਣੀਆਂ ਲਾਲ ਅੱਖਾਂ ਪੂੰਝਦਾ ਤੇ ਫੇਰ ਛੱਤ ਵਲ ਦੇਖਣ ਲੱਗਦਾ ਸੀ । ਅੱਬਾ ਵੀ ਅਹਿਮਕਾਂ ਦਾ ਹਾਲ ਬਣਾਈ ਬੈਠੇ ਵਾਲ ਖਿਲਾਰੀ ਜ਼ੋਰ ਜ਼ੋਰ ਨਾਲ ਪੈਰ ਹਿਲਾਈ ਜਾ ਰਹੇ ਸਨ । ਨਵੇਂ ਨਵੇਂ ਲੋਕਾਂ ਨਾਲ ਕਮਰਾ ਭਰਿਆ ਹੋਇਆ ਸੀ, ਪਰ ਸਾਰੇ ਚੁੱਪ ਸਨ । ਜਿਵੇਂ ਜਿੰਨੀਆਂ ਕਰਨ ਵਾਲੀਆਂ ਗੱਲਾਂ ਸਨ, ਉਨ੍ਹਾਂ ਦਾ ਸਟਾਕ ਖਤਮ ਹੋ ਗਿਆ ਹੋਵੇ । ਫੇਰ ਉਹਦੀ ਨਜ਼ਰ ਚਾਂਦ ਆਪਾ ਤੇ ਪਈ—ਕਾਲੀ ਸਲਵਾਰ, ਕਾਲਾ ਚਮਕਦਾਰ ਸਕਰਟ ਤੇ ਕਾਲਾ ਜਾਲੀਦਾਰ ਦੁਪੱਟਾ ਲਈ ਬੈਠੀ ਸੀ । ਰੋਣ ਕਾਰਨ ਉਹਦਾ ਮੂੰਹ ਲਾਲ ਭਬੂਕਾ ਹੋ ਗਿਆ ਸੀ, ਅੱਖਾਂ ਸੁੱਜੀਆਂ ਹੋਈਆਂ ਸਨ ।

ਫੇਰ ਉਹਨੇ ਆਪਣੀ ਸੰਗੀਤਕ ਆਵਾਜ਼ ਵਿਚ ਕਿਹਾ—"ਸ਼ੈਕਸਪੀਅਰ ਨੇ ਕਿੰਨੀ ਸੋਹਣੀ ਗੱਲ ਆਖੀ ਏ, ਕਿ ਦੁਨੀਆ ਇਕ ਸਟੇਜ ਹੈ, ਜਿਥੇ ਹਰ ਬੰਦਾ ਆਪਣਾ ਰੋਲ ਅਦਾ ਕਰਕੇ ਚਲਾ ਜਾਂਦਾ ਹੈ । ਪਰ ਵਿਚਾਰੀ ਬਤੂਲ ਮਾਸੀ ਨੇ ਕੈਸਾ ਦੁਖਾਂਤਕ ਰੋਲ ਅਦਾ ਕੀਤਾ—।" ਉਹ ਮੁੜ ਕੇ ਰੋਣ ਦੀ ਤਿਆਰੀ ਕਰਨ ਲੱਗੀ ਤਾਂ ਇਕੋ ਵਾਰੀ ਕਈ ਲੋਕ ਉਹਨੂੰ ਸਮਝਾਉਣ ਉਹਦੇ ਕੋਲ ਆ ਗਏ—"ਤੂੰ ਤਾਂ ਏਨੀ ਪੜ੍ਹੀ-ਲਿਖੀ ਏਂ, ਫੇਰ ਮੂਰਖਾਂ ਵਾਂਗ—ਰੱਬ ਦੇ ਵਾਸਤੇ ਆਪਣੇ ਦਿਲ ਨੂੰ ਸੰਭਾਲ ਮਿਸ ਚਾਂਦਨੀ । ਆਖ਼ਰ ਤੂੰ ਕਿੰਨਾ ਕੁ ਗਮ ਕਰੇਂਗੀ ? ਨਹੀਂ ਤਾਂ ਮੈਨੂੰ ਕਿਸੇ ਹਸਪਤਾਲ ਪਹੁੰਚਾ ਦਿਓ ।"

ਫੇਰ ਰਾਸ਼ਦ ਦੇ ਦੋਸਤ ਭਾਨ ਸਾਹਿਬ ਨੂੰ ਚੇਤੇ ਆਇਆ ਕਿ ਜੇ ਚਾਂਦਨੀ ਇਸੇ ਤਰ੍ਹਾਂ ਮਾਤਮ ਮਨਾਉਂਦੀ ਰਹੀ ਤਾਂ ਉਸ ਹੀਰੋਇਨ ਦੇ ਪਾਰਟ ਦਾ ਕੀ ਹੋਵੇਗਾ ਜਿਹੜਾ ਚਾਂਦ ਨੇ ਉਹਦੇ ਡਰਾਮੇ ਵਿਚ ਕਰਨਾ ਹੈ ? ਇਸ ਲਈ ਉਹਨੇ ਹੌਲੀ ਜਿਹੀ ਕਿਹਾ ਕਿ ਉਹ ਤੇ ਚਾਂਦ ਬਾਹਰ ਕਿਤੇ ਘੁੰਮਣ ਚਲਣ, ਤਾਂ ਕਿ ਤਾਜ਼ੀ ਹਵਾ ਵਿਚ ਚਾਂਦ ਦੀ ਤਬੀਅਤ ਕੁਝ ਵਲ ਹੋ ਜਾਵੇ । ਇਹ ਸੁਣ ਕੇ ਰਾਸ਼ਦ ਨੇ ਚਾਂਦ ਨੂੰ ਬੜਾ ਹੌਲੀ ਦੇ ਕੇ

ਆਖਿਆ—

"ਤੂੰ ਚਲੀ ਜਾਹ ਭਾਨ ਸਾਹਿਬ ਨਾਲ। ਮੈਂ ਤਾਂ ਅੱਬਾ ਜਾਨ ਦੇ ਨਾਲ ਹੀ ਰਹਾਂਗਾ।"

ਭਾਨ ਸਾਹਿਬ ਬੜੀ ਪਹੁੰਚ ਵਾਲੇ ਆਦਮੀ ਸਨ। ਦਸ ਪੰਜ ਹਜ਼ਾਰ ਦਾ ਠੇਕਾ ਦੁਆਉਣਾ ਉਹਦੇ ਵਾਸਤੇ ਕੁਝ ਪਲਾਂ ਦਾ ਹੀ ਕੰਮ ਸੀ।

"ਹਾਏ ਅੱਲ੍ਹਾ, ਨਹੀਂ ਜੀ—ਮੇਰਾ ਜੀਅ ਕਿਤੇ ਜਾਣ ਨੂੰ ਨਹੀਂ ਕਰਦਾ।" ਚਾਂਦ ਨੇ ਬੜੇ ਨਖ਼ਰੇ ਨਾਲ ਮੂੰਹ ਬਣਾ ਕੇ ਆਖਿਆ।

ਭਾਨ ਸਾਹਿਬ ਚੁੱਪ ਹੋ ਗਏ। ਸ਼ਾਇਦ ਇਸ ਲਈ ਕਿ ਇਕ ਜੁਆਨ ਆਤਮਾ ਸਰੀਰੋਂ ਉਡਾਰੀ ਮਾਰ ਗਈ ਸੀ, ਜਾਂ ਫੇਰ ਇਸ ਲਈ ਕਿ ਚਾਂਦ ਦੇ ਉਦਾਸ ਚਿਹਰੇ ਨੇ ਕਮਰੇ ਵਿਚ ਬੈਠੇ ਮਰਦਾਂ ਦੇ ਦਿਲਾਂ ਵਿਚ ਹਨੇਰਾ ਕਰ ਦਿੱਤਾ ਸੀ। ਚਾਂਦ ਦੀ ਮਾਸੀ ਦੇ ਚਲਾਣੇ ਦੀ ਖ਼ਬਰ ਚਾਂਦ ਦੇ ਸਾਰੇ ਦੋਸਤਾਂ ਨੂੰ ਖਿੱਚ ਲਿਆਈ ਸੀ। ਫੇਰ ਚਾਂਦ ਹਮਾਯੂੰ ਦੇ ਘਰ ਆਈ ਤਾਂ ਲੰਮੀ ਕਾਲੀ ਬਿਯੂਕ ਵਿਚੋਂ ਉਤਰਦੀ ਦੇਖ ਕੇ ਆਂਢ ਗੁਆਂਢ ਦੇ ਸਾਰੇ ਮਰਦ ਹਮਾਯੂੰ ਕੋਲ ਅਫ਼ਸੋਸ ਕਰਨ ਲਈ ਆ ਗਏ। ਕਮਰੇ ਵਿਚ ਬੈਠਣ ਨੂੰ ਬਾਕੀ ਕੋਈ ਥਾਂ ਨਹੀਂ ਬਚੀ ਸੀ। ਇਸ ਲਈ ਭਾਨ ਸਾਹਿਬ ਆਪਣੀ ਵੂਲਨ ਦੀ ਪੈਂਟ ਦਾ ਖ਼ਿਆਲ ਕੀਤੇ ਬਗੈਰ ਚਾਂਦ ਦੇ ਲਾਗੇ ਬਿਨਾ ਦਰੀ ਦੇ ਫਰਸ਼ ਤੇ ਬੜੇ ਪੱਸਰ ਕੇ ਬੈਠੇ ਹੋਏ ਸਨ। ਬਤੂਲ ਤੇ ਉਸ ਦੇ ਸੌਹਰਿਆਂ ਨੇ ਕਦੀ ਸੁਪਨੇ ਵਿਚ ਵੀ ਨਹੀਂ ਸੋਚਿਆ ਹੋਣਾ ਕਿ ਉਹ ਮਰੇਗੀ ਤਾਂ ਚਾਂਦ ਤੇ ਰਾਸ਼ਦ ਦੇ ਮਿਲਣ ਵਾਲੇ ਇੰਨੇ ਵੱਡੇ ਵੱਡੇ ਲੋਕ ਉਹਦੇ ਘਰ ਮਾਤਮ ਵਾਸਤੇ ਆਉਣਗੇ।

ਹਮਾਯੂੰ ਵੀ ਜਾਣਦਾ ਸੀ ਕਿ ਭਾਨ ਸਾਹਿਬ ਬੜੇ ਅਸਰ ਰਸੂਖ਼ ਵਾਲੇ ਆਦਮੀ ਸਨ। ਉਨ੍ਹਾਂ ਦੇ ਬਾਪ ਦਾਦਾ ਬੇਗਮ ਬਾਜ਼ਾਰ ਵਿਚ ਸੂਦ ਵਿਆਜ ਦੀ ਦੁਕਾਨ ਕਰਦੇ ਸਨ, ਤੇ ਰਾਸ਼ਦ ਦੇ ਬਾਪ ਦਾਦੇ ਦੀ ਦੌਲਤ ਨੂੰ ਹੌਲੀ ਹੌਲੀ ਆਪਣੇ ਵਲ ਖਿੱਚਦੇ ਰਹੇ। ਫੇਰ ਭਾਨ ਸਾਹਿਬ ਨੇ ਇਸ ਦੌਲਤ ਨੂੰ ਦਾਅ 'ਤੇ ਲਾ ਕੇ ਬਹੁਤ ਵੱਡੀ ਪੱਧਰ ਤੇ ਬਿਜ਼ਨਸ ਆਰੰਭ ਕਰ ਦਿੱਤਾ। ਜਦ ਉਹ ਹੈਦਰਾਬਾਦ ਦੇ ਧਨਵਾਨਾਂ ਵਿਚ ਉੱਘੇ ਦਿਸਣ ਲੱਗੇ ਤਾਂ ਉਨ੍ਹਾਂ ਨੇ ਸ਼ੋਹਰਤ ਕਮਾਉਣ ਤੇ ਲੋਕ-ਪ੍ਰਿਯ ਹੋਣ ਲਈ ਕਈ ਕੰਮ ਕੀਤੇ। ਲਾਵਾਰਿਸ ਬੱਚਿਆਂ ਵਾਸਤੇ ਅਨਾਥ ਆਸ਼ਰਮ ਬਣਵਾਏ। "ਮਾਨਵਤਾ ਉਪਰ ਬੇਰਹਿਮੀ" ਦਾ ਅੰਦੋਲਨ ਚਲਾ ਕੇ ਉਨ੍ਹਾਂ ਸਾਰੀਆਂ ਲੌਂਡੀਆਂ, ਛੋਕਰੀਆਂ ਤੇ ਬੱਚਿਆਂ ਨੂੰ ਜਾਗੀਰਦਾਰਾਂ ਦੀਆਂ ਡਿਉਢੀਆਂ ਵਿਚੋਂ ਬਾਹਰ ਲਿਆਂਦਾ। ਜੋ ਡਿਉਢੀਆਂ ਦੇ ਆਊਟ-ਹਾਊਸਾਂ ਵਿਚ ਪੈਦਾ ਹੋਏ ਸਨ, ਜੀਵਨ ਭਰ ਜੁੱਤੀਆਂ ਨਾਲ ਕੁੱਟੇ ਜਾਂਦੇ। ਕੁੜੀਆਂ ਘਰ ਦੇ ਜੁਆਨ ਮਰਦਾਂ ਦੇ ਪੈਰਾਂ ਹੇਠਾਂ ਮਿੱਧੀਆਂ ਜਾਂਦੀਆਂ ਤੇ ਫੇਰ ਕਿਸੇ ਬੇਗਮ ਦੇ ਹੱਥੋਂ ਕੁਟੀਂਦੀਆਂ ਮਰ ਜਾਂਦੀਆਂ ਸਨ।

ਭਾਨ ਸਾਹਿਬ ਇਕ ਕਲਚਰਲ ਸੋਸਾਇਟੀ ਦੇ ਪ੍ਰਧਾਨ ਵੀ ਸਨ। ਮੈਡੀਕਲ ਕਾਲਜ ਦੇ ਇਕ ਡਰਾਮੇ ਵਿਚ ਉਨ੍ਹਾਂ ਨੇ ਚਾਂਦ ਨੂੰ ਦੇਖਿਆ ਤਾਂ ਅਚਾਨਕ ਆਪਣੀ ਕਲਚਰਲ ਸੋਸਾਇਟੀ ਉਤੇ ਪੱਸਰਿਆ ਹੋਇਆ ਹਨੇਰਾ ਦੂਰ ਹੁੰਦਾ ਵਿਖਾਲੀ ਦਿੱਤਾ। ਪਰ ਉਹ ਬੜੀ ਸੂਝ ਬੂਝ ਵਾਲੇ ਆਦਮੀ ਸਨ। ਇਸ ਲਈ ਉਨ੍ਹਾਂ ਨੇ ਚਾਂਦ ਦੀ ਸੇਵਾ

ਵਿਚ ਸਿੱਧਾ ਫੁੱਲਾਂ ਦਾ ਗੁਲਦਸਤਾ ਪੇਸ਼ ਕਰਨ ਦੀ ਥਾਂ ਰਾਸ਼ਦ ਨਾਲ ਸੰਬੰਧ ਵਧਾਏ ਤੇ ਉਹਨੂੰ ਇਕ ਬਿਲਡਿੰਗ ਬਨਾਉਣ ਦਾ ਠੇਕਾ ਦੁਆ ਦਿੱਤਾ—ਬੱਸ ਇਵੇਂ ਈ—ਤੇ ਉਹ ਰਾਸ਼ਦ ਦੇ ਘਰ ਆਮ ਆਉਣ ਜਾਣ ਲੱਗੇ। ਇਹਦੇ ਬਦਲੇ ਵਿਚ ਰਾਸ਼ਦ ਦਾ ਵੀ ਫਰਜ਼ ਸੀ ਕਿ ਉਨ੍ਹਾਂ ਦੀ ਕਲਚਰਲ ਸੋਸਾਇਟੀ ਵਾਸਤੇ ਚਾਂਦ ਵਰਗੀ ਅਭਿਨੇਤ੍ਰੀ ਨੂੰ ਚਾਂਦੀ ਦੀ ਟ੍ਰੇਅ ਵਿਚ ਰੱਖ ਕੇ ਪੇਸ਼ ਕਰੇ। ਪਹਿਲੀ ਵਾਰੀ ਭਾਨ ਸਾਹਿਬ ਚਾਂਦ ਨੂੰ ਬੜੇ ਤਕੱਲਫ ਤੇ ਰੱਖ ਰਖਾਉ ਨਾਲ ਮਿਲੇ। ਚਾਂਦ ਨੇ ਵੀ ਰਸਮੀ ਮੁਲਾਕਾਤ ਤੋਂ ਵੱਧ ਉਨ੍ਹਾਂ ਨੂੰ ਕੋਈ ਵੱਧ ਅਹਿਮੀਅਤ ਨਾ ਦਿੱਤੀ। ਕਿਉਂਕਿ ਭਾਨ ਸਾਹਿਬ ਚਾਲ੍ਹੀ ਵਰ੍ਹਿਆਂ ਤੋਂ ਉਪਰ ਪੁੱਜ ਚੁੱਕੇ ਸਨ। ਉਨ੍ਹਾਂ ਦੀ ਗੰਜੀ ਟਿੰਡ, ਭਾਰਾ ਸਰੀਰ ਤੇ ਢਿੱਡ ਤੇ ਲਾਖੇ ਰੰਗ ਵਿਚ ਅਜਿਹੀ ਕੋਈ ਗੱਲ ਨਹੀਂ ਸੀ ਜੋ ਚਾਂਦ ਜਿਹੀ ਸੁੰਦਰੀ ਦਾ ਧਿਆਨ ਖਿੱਚ ਸਕੇ। ਇਸ ਲਈ ਉਹ ਚਾਂਦ ਦੇ ਅੱਗੇ ਸਿਵਾਏ ਆਪਣੀ ਨੈਤਿਕਤਾ ਤੇ ਦੌਲਤ ਦੇ ਹੋਰ ਕੀ ਪੇਸ਼ ਕਰਦੇ।

ਪਰ ਹਾਂ, ਅੱਜ ਉਨ੍ਹਾਂ ਨੇ ਥੋਹੜੇ ਜਿਹੇ ਸਾਹਸ ਦੇ ਬਾਅਦ ਚਾਂਦ ਨੂੰ ਆਪਣੇ ਨਾਲ "ਹੋਸ਼ ਰੁਬਾ" ਲੈ ਜਾਣ ਲਈ ਰਾਜ਼ੀ ਕਰ ਹੀ ਲਿਆ।

ਜਦ ਚਾਂਦ ਆਪਾ ਇਕ ਲੰਮੀ ਚਮਕੀਲੀ ਕਾਰ ਵਿਚ ਬੈਠ ਕੇ ਉਸ ਗੰਜੇ ਆਦਮੀ ਨਾਲ ਚਲੀ ਗਈ ਤਾਂ ਗ਼ਜ਼ਲ ਫੇਰ ਅੰਦਰ ਆ ਗਈ।

ਗਿੱਲੇ ਫਰਸ਼ ਉਪਰ ਛਪਕ ਛਪਾ ਕਰਦੀ ਘੁੰਮਦੀ ਰਹੀ। ਅੰਤ ਇਕ ਕੱਪੜਿਆਂ ਦੇ ਢੇਰ ਉਤੇ ਲੇਟ ਕੇ ਅੱਖਾਂ ਮਲਣ ਲੱਗੀ—ਅੰਮਾਂ ਮਰ ਗਈ—ਇਸ ਗੱਲ 'ਤੇ ਜੇ ਉਹ ਰੋਈ ਤਾਂ ਅੱਬਾ ਜ਼ਰੂਰ ਮਾਰੇਗਾ। ਇਸ ਗੱਲ ਉਤੇ ਉਹਨੂੰ ਫੇਰ ਅੰਮਾਂ ਚੇਤੇ ਆਈ ਤੇ ਉਹ ਸੱਚਮੁੱਚ ਰੋਣ ਲੱਗ ਪਈ।

ਉਹਦੀ ਆਵਾਜ਼ ਸੁਣ ਕੇ ਸਭ ਦੌੜ ਕੇ ਆਏ, ਜਿਵੇਂ ਅੱਜ ਤੋਂ ਪਹਿਲਾਂ ਉਹਨੂੰ ਕਿਸੇ ਨੇ ਕਦੀ ਰੋਂਦੀ ਨਾ ਦੇਖਿਆ ਹੋਵੇ। ਤੇ ਫੇਰ ਗ਼ਜ਼ਲ ਦੇ ਨਾਲ ਸਾਰੇ ਰੋਣ ਲੱਗੇ।

"ਹਮਾਯੂੰ ਮੀਆਂ, ਤੂੰ ਆਪਣੇ ਮੁੰਡਿਆਂ ਨੂੰ ਸੰਭਾਲ। ਗ਼ਜ਼ਲ ਨੂੰ ਮੈਂ ਆਪਣੇ ਕੋਲ ਰੱਖਾਂਗੀ।"

"ਹਾਂ, ਗ਼ਜ਼ਲ ਐਵਾਨ-ਇ-ਗ਼ਜ਼ਲ ਵਿਚ ਰਹੇਗੀ—।" ਵਾਹਿਦ ਹੁਸੈਨ ਨੇ ਵੀ ਬੜੇ ਜੋਸ਼ ਵਿਚ ਆਖਿਆ।

ਸਵੇਰੇ ਹਮਾਯੂੰ ਮੂੰਹ ਫੁਲਾਈ ਦੋਹਾਂ ਹੱਥਾਂ ਵਿਚ ਸਿਰ ਫੜੀ ਬੈਠਾ ਸੀ। ਸਾਇਆ ਨੇ ਬਥੇਰਾ ਚਾਹਿਆ ਕਿ ਆਪਣੇ ਕਾਲੇ ਹੱਥਾਂ ਦੀ ਮਿਠਾਸ ਘੋਲ ਕੇ ਚਾਹ ਪਿਲਾ ਦੇਵੇ। ਪਰ ਉਸ ਨੇ ਦੋਵੇਂ ਵਾਰੀ ਉਹਦਾ ਹੱਥ ਝਟਕ ਕੇ ਪਰ੍ਹੇ ਕਰ ਦਿੱਤਾ। ਬਤੂਲ ਕੋਲੋਂ ਕੋਈ ਸੁੱਖ ਨਹੀਂ ਸੀ, ਪਰ ਵੇਲੇ ਕੁਵੇਲੇ ਸੌ ਦੋ ਸੌ ਰੁਪਏ ਆਪਣੇ ਪੇਕਿਆਂ ਤੋਂ ਲੈ ਆਉਂਦੀ ਸੀ ਤਾਂ ਕੰਮ ਚਲ ਜਾਂਦਾ ਸੀ। ਹੁਣ ਉਸ ਨੂੰ ਦੂਜੀ ਪੈਸੇ ਕਮਾਉਣ ਵਾਲੀ ਪਤਨੀ ਕਿਥੋਂ ਮਿਲੇਗੀ ? ਇਹੋ ਚਿੰਤਾ ਉਸ ਨੂੰ ਕੱਲ੍ਹ ਦੀ ਖਾਈ ਜਾਂਦੀ ਸੀ।

ਚੁੱਲ੍ਹੇ ਕੋਲ ਬੈਠੀ ਬੀਬੀ ਅੱਯਾਜ਼ ਤੇ ਸ਼ਹਿਜ਼ਾਦ ਨੂੰ ਘਿਓ ਵਿਚ ਤਲ ਤਲ ਕੇ ਪੂਰੀਆਂ ਖੁਆ ਰਹੀ ਸੀ ਤੇ ਇਸ ਤਰ੍ਹਾਂ ਇਕ ਮਹੀਨੇ ਦੇ ਖਰਚ ਦਾ ਘਿਓ ਅੱਜ ਹੀ

ਮੁਕਾਈ ਜਾ ਰਹੀ ਸੀ । ਪਰ ਉਹਦੀ ਸੱਸ ਨੂੰ ਇਹਦੀ ਕਾਹਦੀ ਚਿੰਤਾ ? ਐਵਾਨ-ਇ-ਗ਼ਜ਼ਲ ਦੀ ਮਲਕਾ ਜੁ ਹੋਈ ! ਉਹਨੇ ਤਾਂ ਇਸ ਵੇਲੇ ਜੁਆਈ ਨੂੰ ਇਹ ਵਿਖਾਉਣਾ ਸੀ ਕਿ ਉਹ ਆਪਣੇ ਦੋਹਤਿਆਂ ਨੂੰ ਕਿੰਨਾ ਚਾਹੁੰਦੀ ਹੈ ।

ਮਿੱਠੀਆਂ ਪੂਰੀਆਂ ਦੀ ਸੁਗੰਧ ਸੁੰਘ ਕੇ ਗ਼ਜਲ ਨੇ ਵੀ ਉਹ ਮੈਲਾ ਚਿੱਕੜ ਤਕੀਆ ਪਰ੍ਹਾਂ ਸੁੱਟਿਆ, ਜਿਸ ਵਿਚ ਅਜੇ ਤੀਕ ਅੰਮਾ ਦੀ ਖ਼ੁਸ਼ਬੂ ਰਚੀ ਹੋਈ ਸੀ ਤੇ ਚੁੱਲ੍ਹੇ ਵਲ ਭੱਜੀ । ਪਰ ਹਮਾਯੂੰ ਨੂੰ ਘੂਰਦਾ ਵੇਖ ਕੇ ਨਲਕੇ ਵਲ ਨੂੰ ਮੁੜ ਜਾਣਾ ਪਿਆ । ਨਲਕੇ ਦੇ ਡਿੱਗਦੇ ਤੁਪਕਿਆਂ ਨੂੰ ਲੈ ਕੇ ਉਸ ਨੇ ਪੂਰੇ ਮੂੰਹ 'ਤੇ ਇੰਝ ਮਾਲਿਸ਼ ਕੀਤੀ ਕਿ ਸਾਰਾ ਮੂੰਹ ਧੋਤਾ ਹੋਇਆ ਜਾਪੇ । ਫੇਰ ਪਾਣੀ ਵਾਲੇ ਮੈਲੇ ਤੁਪਕੇ ਚੋਂਦੇ ਹੱਥ ਲੈ ਕੇ ਉਹ ਪੂਰੀਆਂ ਤੇ ਟੁੱਟ ਪਈ ।

ਗ਼ਜ਼ਲ ਦੀ ਮਾਂ ਮਰ ਗਈ—ਹਮਾਯੂੰ ਨੂੰ ਵਿਸ਼ਵਾਸ ਨਹੀਂ ਆ ਰਿਹਾ ਸੀ ਕਿ ਉਹ ਪਤਲੀ, ਮਾੜਚੂ ਤੇ ਬੇਜ਼ਬਾਨ ਤੀਵੀਂ ਉਹਨੂੰ ਇੰਨੀ ਵੱਡੀ ਹਾਨੀ ਪਹੁੰਚਾ ਸਕਦੀ ਹੈ । ਹੁਣ ਉਹ ਇਨ੍ਹਾਂ ਤਿੰਨਾਂ ਨਾਲਾਇਕ ਨਿਆਣਿਆਂ ਦਾ ਕੀ ਕਰੇ ? ਚਲੋ ਗ਼ਜ਼ਲ ਨੂੰ ਤਾਂ ਨਾਨੇ ਕੋਲ ਠਾਹਰ ਮਿਲ ਜਾਵੇਗੀ, ਪਰ ਅੱਯਾਜ਼ ਤੇ ਸ਼ਹਿਜ਼ਾਦ ਨੂੰ ਯਤੀਮਖਾਨੇ ਭੇਜਣਾ ਪਵੇਗਾ, ਤਾਂ ਕਿ ਕਬਰ ਵਿਚ ਪਈ ਬਤੂਲ ਨੂੰ ਉਹ ਹੋਰ ਵੀ ਲੱਤਾਂ ਮਾਰ ਸਕੇ ।

ਮਾਂ ਮਰ ਗਈ—। ਰਸੋਈ ਵਿਚ ਅੰਮਾ ਦੀ ਪੀਹੜੀ ਉਪਰ ਬੀਬੀ ਨੂੰ ਬੈਠੀ ਦੇਖ ਕੇ ਵਾਰ ਵਾਰ ਗ਼ਜ਼ਲ ਨੂੰ ਯਾਦ ਆ ਰਿਹਾ ਸੀ । ਵਾਰ ਵਾਰ ਬੁਰਕੀ ਢਿੱਡੋਂ ਨਿਕਲ ਕੇ ਸੰਘ ਵਿਚ ਆ ਜਾਂਦੀ ਸੀ । ਅੱਜ ਪਤਾ ਨਹੀਂ ਕਿਉਂ ਮਿੱਠੀਆਂ ਪੂਰੀਆਂ ਦਾ ਭੋਰਾ ਭਰ ਸੁਆਦ ਨਹੀਂ ਆ ਰਿਹਾ ਸੀ । ਅੰਮਾ ਕਦੋਂ ਆਵੇਗੀ ? ਮੈਂ ਵੀ ਅੰਮਾ ਕੋਲ ਜਾਵਾਂਗੀ—ਇਸ ਗੱਲ ਉਪਰ ਉਹਨੂੰ ਜ਼ਿਦ ਕਰਨ ਦਾ ਪੂਰਾ ਅਧਿਕਾਰ ਹੈ, ਕਿਉਂਕਿ ਅੰਮਾ ਨੇ ਫੇਰ ਬੇਈਮਾਨੀ ਕੀਤੀ ਸੀ, ਉਸੇ ਤਰ੍ਹਾਂ ਚਲੀ ਗਈ ਸੀ, ਜਿਵੇਂ ਐਵਾਨ-ਇ-ਗ਼ਜ਼ਲ ਜਾਣ ਵੇਲੇ ਉਹਨੂੰ ਧੋਖਾ ਦੇ ਕੇ ਸੁਆ ਦਿੰਦੀ ਸੀ। ਸਵੇਰੇ ਅੱਖ ਖੁੱਲ੍ਹਦੀ ਤਾਂ ਉਹ ਬਹੁਤ ਸ਼ੋਰ ਮਚਾਂਦੀ । ਇਥੋਂ ਤਕ ਕਿ ਅੱਬਾ ਉਹਨੂੰ ਕੁੱਛੜ ਚੁੱਕ ਕੇ ਅੰਮਾ ਕੋਲ ਸੁੱਟ ਆਉਂਦਾ ।

"ਹੁਣ ਮੈਂ ਅੰਮਾਂ ਕੋਲ ਜਾਵਾਂਗੀ ।" ਪੂਰੀਆਂ ਤੋਂ ਨੀਤ ਭਰਨ ਬਾਅਦ ਉਹਨੇ ਹੌਕੇ ਲੈਂਦਿਆਂ ਆਖਿਆ । ਅੱਜ ਫੇਰ ਅੱਬਾ ਦੇ ਕੁੱਛੜ ਚੜ੍ਹ ਕੇ ਬੀਬੀ ਘਰ ਜਾਵੇਗੀ ।

"ਬੀਬੀ—।" ਹਮਾਯੂੰ ਨੇ ਗ਼ਜ਼ਲ ਵਲ ਗੁੱਸੇ ਨਾਲ ਦੇਖਿਆ ।

"ਬੀਬੀ, ਇਸ ਮਨਹੂਸ ਨੂੰ ਚੁੱਪ ਕਰਾ ਲੈ, ਨਹੀਂ ਤਾਂ ਮੈਂ ਸੱਚ ਹੀ ਇਹਨੂੰ ਇਹਦੀ ਮਾਂ ਕੋਲ ਭੇਜ ਦਿਆਂਗਾ । ਮੈਥੋਂ ਇਹ ਕੁੱਤੀ ਦੇ ਕਤੂਰੇ ਹੁਣ ਨਹੀਂ ਪਾਲੇ ਜਾਣੇ ।"

ਇਹ ਸੁਣ ਕੇ ਗ਼ਜ਼ਲ ਰੋਣਾ ਧੋਣਾ ਛੱਡ ਕੇ ਨੱਸ ਗਈ ।

ਰਾਤ ਨੂੰ ਜਦੋਂ ਉਹਨੂੰ ਇਕੱਲੀ ਨੂੰ ਮੰਜੀ ਉਪਰ ਸੁਲਾਇਆ ਗਿਆ ਤਾਂ ਉਸ ਨੂੰ ਸ਼ੇਖੂ ਮੀਆਂ ਕੋਲੋਂ ਸੁਣੀਆਂ ਜਿੰਨਾਂ ਭੂਤਾਂ ਦੀਆਂ ਕਹਾਣੀਆਂ ਯਾਦ ਆਉਣ ਲੱਗੀਆਂ ਤੇ ਉਹ ਡਰਦੀ ਮਾਰੀ ਉਸ ਸਰਹਾਣੇ ਨਾਲ ਚਿੰਬੜ ਗਈ ਜੋ ਅੰਮਾਂ ਦੇ ਪਸੀਨੇ ਦੀ ਬੋਅ ਵਿਚ ਵੱਸਿਆ ਹੋਇਆ ਸੀ ।

ਹੁਣ ਸਵੇਰ ਵੇਲੇ ਘਰ ਵਿਚ ਬਹੁਤ ਹੰਗਾਮਾ ਮੱਚਣ ਲੱਗਾ।

ਉਂਝ ਤਾਂ ਬਦਇੰਤਜ਼ਾਮੀ ਅੰਮਾਂ ਦੇ ਸਮਿਆਂ ਤੋਂ ਹੀ ਇਸ ਘਰ ਦੀ ਰੀਤ ਬਣ ਚੁੱਕੀ ਸੀ। ਇਥੇ ਸਾਇਆ ਦਾ ਰਾਜ ਸੀ ਤੇ ਬਤੂਲ ਹਸਪਤਾਲ ਪਈ ਰਹਿੰਦੀ ਸੀ। ਕਦੀ ਠੀਕ ਹੋ ਕੇ ਆਉਂਦੀ ਤਾਂ ਹਮਾਯੂੰ ਫੇਰ ਉਹਦਾ ਕੋਈ ਅੰਗ ਤੋੜ ਭੰਨ ਕੇ ਪੇਕੇ ਤੋਰ ਦਿੰਦਾ ਸੀ। ਪਿਓ ਦੇ ਮਰਦਿਆਂ ਹੀ ਜਦੋਂ ਹਮਾਯੂੰ ਨੂੰ ਅਲਫ਼ ਲੈਲਾ ਵਿਚੋਂ ਕੱਢਿਆ ਗਿਆ ਤਾਂ ਵਾਹਿਦ ਹੁਸੈਨ ਨੇ ਆਪਣੇ ਅਸਰ ਰਸੂਖ਼ ਨਾਲ ਉਹਨੂੰ ਕਿਸੇ ਦਫਤਰ ਵਿਚ ਅਹਿਲਕਾਰ ਲੁਆ ਦਿੱਤਾ ਸੀ। ਹੌਲੀ ਹੌਲੀ ਹਮਾਯੂੰ ਨੂੰ ਅਹਿਸਾਸ ਹੋਇਆ ਕਿ ਜ਼ਿੰਦਗੀ ਜ਼ਹਿਰ ਦਾ ਘੁੱਟ ਏ ਅਤੇ ਪਤਨੀ ਸਭ ਤੋਂ ਵੱਡੀ ਬਲਾ ਹੈ। ਬੱਚਿਆਂ ਨੂੰ ਪਾਲਣਾ ਤੇ ਘਰ ਦੀ ਜ਼ੁੰਮੇਦਾਰੀ ਦੀ ਖਾਤਰ ਆਪਣੇ ਲਈ ਹਰ ਐਸ਼ ਨੂੰ ਹਰਾਮ ਕਰ ਲੈਣਾ—ਇਸ ਨਾਲੋਂ ਵੱਡੀ ਹੋਰ ਸਜਾ ਕੀ ਹੋਵੇਗੀ ?

ਅਲਫ ਲੈਲਾ 'ਚੋਂ ਆਉਣ ਤੋਂ ਬਾਅਦ ਉਸ ਨੇ ਬਹੁਤ ਹੱਥ ਪੈਰ ਮਾਰੇ ਕਿ ਕਿਸੇ ਤਰ੍ਹਾਂ ਮਾਰ ਕੁਟਾਈ ਕਰਕੇ ਬਤੂਲ ਤੇ ਬੱਚਿਆਂ ਤੋਂ ਸਦਾ ਲਈ ਛੁਟਕਾਰਾ ਮਿਲ ਜਾਵੇ, ਪਰ ਬਤੂਲ ਤਾਂ ਉਹਦੇ ਗਲ ਦਾ ਹਾਰ ਬਣ ਚੁੱਕੀ ਸੀ। ਭਾਵੇਂ ਕਿੰਨੀਆਂ ਲੱਤਾਂ ਮਾਰੋ, ਠੋਕਰਾਂ ਮਾਰੋ, ਉਹ ਪੈਰਾਂ ਵਿਚੋਂ ਨਾ ਉਠਦੀ। ਜਦ ਹੁਕਮ ਦਿਓ ਤੁਰੰਤ ਆਪਣੇ ਬਾਪ ਤੋਂ ਸੌ ਦੋ ਸੌ ਰੁਪਏ ਲਿਆ ਦਿੰਦੀ। ਬੱਚਿਆਂ ਨਾਲ ਹੁਣ ਹਮਾਯੂੰ ਨੂੰ ਕੋਈ ਦਿਲ-ਚਸਪੀ ਨਹੀਂ ਸੀ। ਵਿਸ਼ੇਸ਼ ਕਰਕੇ ਗ਼ਜ਼ਲ ਨਾਲ ਤਾਂ ਅੱਤ ਦੀ ਘ੍ਰਿਣਾ ਸੀ। ਜਿਵੇਂ ਅਲਫ ਲੈਲਾ ਦਾ ਜਾਦੂ ਦਾ ਚਰਾਗ ਚੁਰਾਉਣ ਵਾਲੀ ਇਹੋ ਮੱਕਾਰ ਚੁੜੇਲ ਸੀ, ਜਿਸ ਨੇ ਹਮਾਯੂੰ ਨੂੰ ਮਹੱਲ ਵਿਚੋਂ ਕੱਢ ਕੇ ਝੌਂਪੜੀ ਵਿਚ ਲਿਆ ਸੁੱਟਿਆ ਸੀ।

ਬਤੂਲ ਦੇ ਮਰਨ ਤੋਂ ਬਾਅਦ ਅੱਯਾਜ਼ ਤੇ ਸ਼ਹਿਜ਼ਾਦ ਦੇ ਤਾਂ ਬਹੁਤ ਮਜ਼ੇ ਹੋ ਗਏ। ਅੱਬਾ ਸਾਰਾ ਦਿਨ ਦਫਤਰ ਰਹਿੰਦਾ ਸੀ। ਸਾਇਆ ਨੂੰ ਉਹ ਕੁਝ ਵੀ ਨਾ ਜਾਣਦੇ ! ਇਸ ਲਈ ਅੰਮਾਂ ਦੀ ਸੁਰਮੇਦਾਨੀ ਤੋਂ ਲੈ ਕੇ ਅੱਬਾ ਦੀਆਂ ਪੁਰਾਣੀਆਂ ਜੁੱਤੀਆਂ ਤਕ ਵੇਚ ਕੇ ਉਨ੍ਹਾਂ ਨੇ ਸਿਨਮਾ ਦੇਖ ਸੁੱਟਿਆ। ਪਰ ਅੱਯਾਜ਼ ਨੂੰ ਕੁਝ ਪੜ੍ਹਨ ਵਿਚ ਵੀ ਰੁਚੀ ਸੀ। ਉਹ ਕਿਤਾਬ ਖੋਲ੍ਹ ਕੇ ਕਿਸੇ ਖੂੰਜੇ ਜਾ ਬਹਿੰਦਾ ਸੀ।

ਸਵੇਰੇ ਉਹ ਤਿੰਨੇ ਸੁੱਤੀਆਂ ਹੋਈਆਂ ਬਲਾਵਾਂ ਵਾਂਗ ਜਾਗਦੇ ਸਨ। ਨਾਸ਼ਤੇ ਉਪਰ ਉਹ ਲੁੱਟ ਪੈਂਦੀ ਕਿ ਆਮ ਤੌਰ ਤੇ ਹਮਾਯੂੰ ਭੁੱਖਾ ਈ ਦਫਤਰ ਤੁਰ ਜਾਂਦਾ ਸੀ ਤੇ ਗ਼ਜ਼ਲ ਨਾਸ਼ਤਾ ਨਾ ਮਿਲਣ ਦੇ ਰੋਸੇ ਵਿਚ ਸ਼ੁਦਾਈ ਹੁੰਦੀ ਜਾਂਦੀ ਸੀ। ਪਰ ਬਤੂਲ ਦੇ ਮਰਨ ਉਪ੍ਰੰਤ ਤਾਂ ਗ਼ਜ਼ਲ ਦੀਆਂ ਚੀਕਾਂ ਉਪਰ ਕੋਈ ਕੰਨ ਨਹੀਂ ਧਰਦਾ ਸੀ। ਹਮਾਯੂੰ ਨੇ ਤਾਂ ਖ਼ੈਰ ਉਸੇ ਦਿਨ ਉਹਦੀ ਹੋਂਦ ਉਤੇ ਲਾਹਨਤ ਭੇਜ ਦਿੱਤੀ ਸੀ ਜਿਸ ਦਿਨ ਉਹ ਜੰਮੀ ਸੀ। ਪਰ ਅੱਯਾਜ਼ ਤੇ ਸ਼ਹਿਜ਼ਾਦ ਨੂੰ ਵੀ ਉਸ ਨਾਲ ਜਨਮ ਜਨਮ ਦਾ ਵੈਰ ਸੀ। ਇਸ ਲਈ ਹਰ ਪਾਸੇ ਦੀ ਧੁਤਕਾਰ ਦੇ ਬਾਅਦ ਉਹਨੂੰ ਕੇਵਲ ਅੰਮਾਂ ਦੀ ਸੁੱਕੀ ਛਾਤੀ ਨਾਲ ਲੱਗ ਕੇ ਸ਼ਾਂਤੀ ਮਿਲਦੀ ਸੀ। ਹਮਾਯੂੰ ਦੇ ਨਿਰਦਈ ਹੱਥਾਂ ਤੋਂ ਬਚਾਉਣਾ ਵੀ ਸਿਰਫ਼ ਬਤੂਲ ਦਾ ਹੀ ਕੰਮ ਸੀ। ਪਰ ਬਤੂਲ ਦੇ ਮਰਦਿਆਂ ਹੀ ਹਮਾਯੂੰ ਨੂੰ ਗ਼ਜ਼ਲ ਨੂੰ ਕੁੱਟਣ ਤੋਂ ਸਿਵਾ ਹੋਰ ਕੋਈ ਕੰਮ ਚੇਤੇ ਹੀ ਨਹੀਂ ਰਿਹਾ ਸੀ। ਬੀਬੀ ਨੇ ਕਈ ਵਾਰੀ ਉਹਨੂੰ ਆਪਣੇ ਨਾਲ ਲੈ ਜਾਣ ਲਈ ਕਿਹਾ, ਪਰ ਹਮਾਯੂੰ

ਰਾਜ਼ੀ ਨਾ ਹੋਇਆ। ਉਹ ਆਖਦਾ ਸੀ ਸਿਰਫ ਗ਼ਜਲ ਨੂੰ ਹੀ ਕਿਉਂ—? ਲੈ ਜਾਣਾ ਏ ਤਾਂ ਤਿੰਨਾਂ ਬੱਚਿਆਂ ਨੂੰ ਲੈ ਜਾਓ ਤਾਂ ਕਿ ਉਹਨੂੰ ਇਨ੍ਹਾਂ ਤੋਂ ਛੁਟਕਾਰਾ ਤਾਂ ਮਿਲੇ। ਭਲਾ ਤਿੰਨ ਬੱਚਿਆਂ ਦੀ ਪਲਟਣ ਬੀਬੀ ਕਿਵੇਂ ਪਾਲ ਸਕਦੀ ਸੀ ? ਜੇ ਉਹ ਪਾਲਣਾ ਵੀ ਚਾਹੁੰਦੀ ਤਾਂ ਰਜ਼ੀਆ ਕਿਸ ਤਰ੍ਹਾਂ ਮੰਨਦੀ ?

ਇਸ ਲਈ ਗ਼ਜ਼ਲ ਬਾਜ ਦੇ ਪੰਜੇ ਵਿਚ ਆਉਣ ਵਾਲੀ ਘੁੱਗੀ ਵਾਂਗ ਕਿਸੇ ਖੂੰਜੇ ਲੱਗੀ ਕੰਬਦੀ ਰਹਿੰਦੀ ਸੀ।

ਹੁਣ ਕੁੱਬੀ, ਮੱਖੀ ਜਿਹੀ ਸੁੱਕੀ ਸੜੀ ਭੂਆ ਵੀ ਭਰਾ ਦਾ ਉੱਜੜਿਆ ਘਰ ਸੰਭਾਲਣ ਲਈ ਆ ਗਈ ਸੀ। ਉਹ ਵਿਚ ਵਿਚ ਬਗਦਾਦੀ ਬਾਲ ਉਪਦੇਸ਼ ਵਾਲੀਆਂ ਬਹੁਤ ਸਾਰੀਆਂ ਨਸੀਹਤਾਂ ਬੜੇ ਸ਼ੁੱਧ ਉਰਦੂ ਵਿਚ ਅੱਯਾਜ਼ ਤੇ ਸ਼ਹਿਜ਼ਾਦ ਨੂੰ ਸੁਣਾਉਂਦੀ ਸੀ ਕਿ ਭੈਣ ਨੂੰ ਮਾਰਨਾ ਛੱਡੋ। ਫੇਰ ਅੱਕ ਕੇ ਆਪਣੇ ਘਰ ਚਲੀ ਜਾਣ ਦੀਆਂ ਧਮਕੀਆਂ ਦਿੰਦੀ ਸੀ, ਜਿਨ੍ਹਾਂ ਨੂੰ ਸੁਣ ਕੇ ਕੁਝ ਪਲਾਂ ਵਾਸਤੇ ਸਾਰੇ ਚੁੱਪ ਹੋ ਜਾਂਦੇ ਸਨ। ਆਮ ਤੌਰ ਤੇ ਇੰਝ ਹੁੰਦਾ ਕਿ ਭੂਆ ਨੂੰ ਆਪਣੀ ਬਹੂ ਤੇ ਪੁੱਤਰ ਵਿਚਕਾਰ ਸੁਲਾਹ ਕਰਵਾਣ ਲਈ ਆਪਣੇ ਘਰ ਜਾਣਾ ਪੈਂਦਾ ਤੇ ਪਿੱਛੋਂ ਇਥੇ ਸਭ ਚੌੜ ਹੋ ਜਾਂਦਾ ਸੀ। ਇਕ ਗੱਲ ਹੋਵੇ ਤਾਂ ਕੋਈ ਗਿਣਾਏ।

ਸਾਇਆ ਨੂੰ ਹਮਾਯੂੰ ਦੀ ਸੇਵਾ ਤੋਂ ਵਿਹਲ ਨਹੀਂ ਮਿਲਦੀ ਸੀ ਕਿ ਬੱਚਿਆਂ ਲਈ ਰੋਟੀ ਪਕਾਏ। ਅੱਯਾਜ਼ ਦਾ ਜੁੱਤਾ ਗੁਆਚ ਗਿਆ। ਸ਼ਹਿਜ਼ਾਦ ਨੇ ਅੱਯਾਜ਼ ਦੀ ਕਿਤਾਬ ਪਾੜ ਸੁੱਟੀ। ਫੇਰ ਦੋਵੇਂ ਲੜ ਪਏ। ਤੇ ਇਸ ਹੱਥੋਪਾਈ ਵਿਚ ਸੁਰਾਹੀ ਟੁੱਟ ਗਈ। ਅਚਾਰ ਦਾ ਮਰਤਬਾਨ ਡਿੱਗ ਪਿਆ। ਅੱਯਾਜ਼ ਦੀ ਨਕਸੀਰ ਫੁੱਟ ਪਈ। ਸ਼ਹਿਜ਼ਾਦ ਦਾ ਮੁੱਕਾ ਵਿਚ ਵਚਾਓ ਕਰਨ ਵਾਲੀ ਗ਼ਜ਼ਲ ਦੇ ਢਿੱਡ ਵਿਚ ਜਾ ਵੱਜਿਆ।

ਜਦ ਦੋਵੇਂ ਭਰਾ ਮਨਮਾਨੀਆਂ ਸ਼ਰਾਰਤਾਂ ਕਰਕੇ ਥੱਕ ਜਾਂਦੇ ਸਨ ਤਾਂ ਗ਼ਜ਼ਲ ਨਾਲ ਜ਼ਿੱਲਤਾਂ ਕਰਨ ਡਹਿ ਪੈਂਦੇ। ਬਤੂਲ ਨੂੰ ਇਹੋ ਈ ਹਾਏ ਹਾਏ ਖਾ ਗਈ ਸੀ। ਇਹ ਤਾਂ ਭੂਆ ਜੀ ਦੀ ਮੁਹੱਬਤ ਸੀ ਕਿ ਦੋ ਮਹੀਨਿਆ ਤੋਂ ਉਹ ਟਾਨਕ ਪੀ ਪੀ ਕੇ ਇਸ ਘਰ ਦੀ ਵਾਗਡੋਰ ਸੰਭਾਲੀ ਬੈਠੀ ਸੀ। ਜਿਸ ਦਿਨ ਗ਼ਜ਼ਲ ਦੀ ਰਕਾਬੀ ਵਿਚੋਂ ਅੱਯਾਜ਼ ਬੋਟੀ ਚੁੱਕ ਕੇ ਖਾ ਲੈਂਦਾ ਸੀ ਤਾਂ ਉਹ ਕਈ ਕਈ ਘੰਟੇ ਅੱਡੀਆਂ ਰਗੜ ਰਗੜ ਕੇ ਇੰਝ ਰੋਂਦੀ ਜਿਵੇਂ ਦੁਸ਼ਮਣਾਂ ਨੇ ਉਹਦੇ ਸੀਨੇ ਦੀਆਂ ਬੋਟੀਆਂ ਚੱਬ ਸੁੱਟੀਆਂ ਹੋਣ।

ਸਾਇਆ ਬਜ਼ਾਰ ਜਾਂਦੀ ਜਾਂਦੀ ਉਹਨੂੰ ਗੂੰਗੀ ਭਿਖਾਰਨ ਦੀ ਝੋਲੀ ਵਿਚ ਸੁੱਟ ਆਉਣ ਦੀ ਧਮਕੀ ਦਿੰਦੀ ਹੁੰਦੀ ਸੀ। ਉਸ ਗੂੰਗੀ ਭਿਖਾਰਨ ਦੀਆਂ ਟੱਡੀਆਂ ਹੋਈਆਂ ਅੱਖਾਂ ਤੋਂ ਗ਼ਜ਼ਲ ਨੂੰ ਬਹੁਤ ਡਰ ਲੱਗਦਾ ਸੀ। ਫੇਰ ਉਹ ਹੋਰ ਜ਼ੋਰ ਜ਼ੋਰ ਨਾਲ ਰੋਣਾ ਸ਼ੁਰੂ ਕਰ ਦਿੰਦੀ ਸੀ। ਬੀਬੀ ਆਖਦੀ ਸੀ ਕਿ ਗ਼ਜ਼ਲ ਦੇ ਹਰ ਵੇਲੇ ਰੋਣ ਕਰਕੇ ਹੀ ਇੰਨੀ ਨਹੂਸਤ ਆਈ ਕਿ ਬਤੂਲ ਮਰ ਗਈ। ਅਜਿਹੇ ਸਮੇਂ ਹਮਾਯੂੰ ਅੱਯਾਜ਼ ਨੂੰ ਚੁੱਲ੍ਹੇ ਵਿਚਲੀ ਬਲਦੀ ਲੱਕੜੀ ਲਿਆਉਣ ਦਾ ਹੁਕਮ ਦਿੰਦਾ ਸੀ। ਸੋ ਕੱਪੜਿਆਂ ਤੋਂ ਮਿੱਟੀ ਝਾੜਦੀ, ਝੱਗੇ ਦੀ ਬਾਂਹ ਨਾਲ ਵਗਦਾ ਸੀਂਢ ਪੂੰਝਦੀ ਉਹ ਖੜੀ ਹੋ ਜਾਂਦੀ। ਇਸੇ ਉਤੇ ਝਗੜਾ ਨਾ ਮੁੱਕਦਾ। ਅਚਾਨਕ ਹਮਾਯੂੰ ਨੂੰ ਚੇਤਾ ਆਉਂਦਾ ਕਿ ਇਸ ਬਿਨ ਮਾਂ

ਦੀ ਬੱਚੀ ਨੂੰ ਪਾਲਣ ਦੀ ਜ਼ੁੰਮੇਦਾਰੀ ਕੇਵਲ ਉਸੇ ਉਤੇ ਹੈ। ਸੋ ਉਹਨੂੰ ਤੁਰੰਤ ਸਕੂਲ ਜਾਣ ਦਾ ਹੁਕਮ ਮਿਲਦਾ, ਤੇ ਸਕੂਲ ਜਾਣ ਤੋਂ ਪਹਿਲਾਂ ਜੁੱਤੀਆਂ ਲੱਭਣ ਦਾ, ਤੇ ਜੁੱਤੀਆਂ ਲੱਭਣ ਤੋਂ ਪਹਿਲਾਂ ਸਾਇਆ ਕੋਲੋਂ ਕੰਘੀ ਕਰਵਾਉਣ ਦਾ, ਤੇ ਕੰਘੀ ਕਰਾਉਣ ਤੋਂ ਪਹਿਲਾਂ ਸਬਕ ਯਾਦ ਕਰਨ ਦਾ—ਤੇ—। ਸਪੱਸ਼ਟ ਹੈ ਕਿ ਇਹ ਬੜੇ ਅਯੋਗ ਤੇ ਵਾਧੂ ਕੰਮ ਹੁੰਦੇ, ਜੋ ਉਹਨੂੰ ਕੇਵਲ ਰੋਣ ਦੀ ਸਜਾ ਵਜੋਂ ਕਰਨੇ ਪੈਂਦੇ। ਇਸ ਲਈ ਉਹ ਅਣਸੁਣੀ ਕਰਕੇ ਬੜੀ ਬੇਪਰਵਾਹੀ ਨਾਲ ਕੰਧ ਦਾ ਚੂਨਾ ਨੌਂਹਾਂ ਨਾਲ ਖੁਰਚੀ ਜਾਂਦੀ ਸੀ। ਕਿਉਂਕਿ ਧੌਂਸ ਨਾਲ ਆਗਿਆ ਦਾ ਪਾਲਣ ਕਰਨਾ ਉਹਨੂੰ ਉੱਕਾ ਈ ਪਸੰਦ ਨਹੀਂ ਸੀ। ਕੋਈ ਮੁਹੱਬਤ ਦੇ ਹੁਕਮ ਨਾਲ ਚਾਰ ਧਮੁੱਕ ਵੀ ਅੰਮਾਂ ਵਾਂਗ ਮਾਰ ਲੈਂਦਾ ਤਾਂ ਉਹ ਮੰਨ ਲੈਂਦੀ ਸੀ। ਅੱਬਾ ਸਾਰਾ ਦਿਨ ਮਾਰਦਾ ਕੁੱਟਦਾ, ਤੇ ਉਹ ਸਾਰਾ ਦਿਨ ਉਡੀਕਦੀ ਰਹਿੰਦੀ ਕਿ ਐਤਕਾਂ ਮਾਰਨ ਤੋਂ ਬਾਅਦ ਅੱਬਾ ਉਹਨੂੰ ਛਾਤੀ ਨਾਲ ਲਗਾ ਲਵੇਗਾ ਤੇ ਉਨ੍ਹਾਂ ਦੀ ਗੋਦ ਵਿਚ ਮੂੰਹ ਦੇ ਕੇ ਉਹ ਰੋ ਪਏਗੀ। ਦਿਨ ਰਾਤ ਰੋਣ ਦੇ ਬਾਵਜੂਦ ਉਸਦੀਆਂ ਅੱਖਾਂ ਉਨ੍ਹਾਂ ਹੰਝੂਆਂ ਨੂੰ ਸੰਭਾਲਦੀਆਂ-ਸੰਭਾਲਦੀਆਂ ਬੋਝਲ ਹੋ ਗਈਆਂ ਸਨ, ਜੋ ਕਿਸੇ ਦੇ ਹਮਦਰਦੀ ਭਰੇ ਬੋਲਾਂ ਉਤੇ ਹੀ ਵਹਾਏ ਜਾ ਸਕਦੇ ਹਨ।

ਉਂਝ ਤਾਂ ਅੰਮਾਂ ਨੂੰ ਵੀ ਸੈਂਕੜੇ ਚਿੰਤਾਵਾਂ ਨੇ ਕਦੀ ਇੰਨੀ ਫ਼ੁਰਸਤ ਨਹੀਂ ਦਿੱਤੀ ਸੀ ਕਿ ਉਹ ਰਜ਼ੀਆ ਦੀ ਧੀ ਵਾਂਗੂੰ ਆਪਣੀ ਬੇਟੀ ਦੀਆਂ ਗੱਲ੍ਹਾਂ ਉਤੇ ਪਿਆਰ ਦੇਵੇ, ਪਰ ਕਦੀ ਕਦੀ ਅੱਬਾ ਤੋਂ ਮਾਰ ਖਾਣ ਬਾਅਦ ਉਹ ਗ਼ਜ਼ਲ ਨੂੰ ਛਾਤੀ ਨਾਲ ਲਾ ਕੇ ਰੋਂਦੀ ਸੀ ਤਾਂ ਗ਼ਜ਼ਲ ਨੂੰ ਬੜਾ ਚੰਗਾ ਲੱਗਦਾ ਸੀ—ਜੀਅ ਕਰਦਾ, ਅੰਮਾਂ ਇਸੇ ਤਰ੍ਹਾਂ ਰੋਂਦੀ ਰਹੇ ਤੇ ਉਹ ਉਸ ਦੀ ਛਾਤੀ ਨਾਲ ਲੱਗੀ ਲੱਗੀ ਸੌਂ ਜਾਵੇ। ਪਰ ਹੁਣ ਤਾਂ ਕੋਈ ਵੀ ਅਜਿਹਾ ਨਹੀਂ ਰਿਹਾ ਸੀ। ਅੱਬਾ ਤਾਂ ਉਹਦੇ ਵਲ ਦੇਖ ਲੈਂਦਾ ਸੀ ਤਾਂ ਜ਼ਮੀਨ ਅਸਮਾਨ ਹਿੱਲਣ ਲੱਗ ਪੈਂਦੇ ਸੀ। ਗ਼ਜ਼ਲ ਦਾ ਜੀਅ ਕਰਦਾ ਕਿ ਇਨ੍ਹਾਂ ਸਾਰੇ ਮਾਰਨ/ਕੁੱਟਣ ਵਾਲਿਆਂ ਦਾ ਕੀਮਾ ਬਣਾ ਕੇ ਇੱਲਾਂ ਕਾਵਾਂ ਅੱਗੇ ਪਾ ਦੇਵੇ, ਕੇਵਲ ਚਾਂਦ ਆਪਾ ਰਹਿ ਜਾਵੇ ਇਸ ਦੁਨੀਆ ਅੰਦਰ।

ਹਰ ਪਾਸਿਓਂ ਧੁਤਕਾਰਾਂ ਸੁਣਨ ਤੋਂ ਬਾਅਦ ਉਹ ਮੈਲੇ ਕੱਪੜਿਆਂ ਦੇ ਢੇਰ ਉਤੇ ਜਾ ਕੇ ਲੇਟ ਜਾਂਦੀ ਸੀ। ਬਤੂਲ ਦੀ ਮੌਤ ਦੇ ਬਾਅਦ ਬਤੂਲ ਦੇ ਜਾਇਦਾਦ ਵਿਚ ਹਿੱਸੇ ਨੂੰ ਵਸੂਲ ਕਰਨ ਸੰਬੰਧੀ ਵਾਹਿਦ ਹੁਸੈਨ ਤੇ ਹਮਾਯੂੰ ਵਿਚਕਾਬ ਬੜਾ ਜ਼ੋਰਦਾਰ ਝਗੜਾ ਹੋਇਆ ਸੀ, ਇਸ ਲਈ ਗ਼ਜ਼ਲ ਵਾਸਤੇ ਐਵਾਨ-ਇ-ਗ਼ਜ਼ਲ ਦਾ ਫਾਟਕ ਬੰਦ ਹੋ ਚੁੱਕਾ ਸੀ। ਇਸ ਲਈ ਉਹ ਜਲੇ ਪੈਰਾਂ ਵਾਲੀ ਬਿੱਲੀ ਵਾਂਗ ਸਾਰੇ ਮੁਹੱਲੇ ਦੀ ਖ਼ਾਕ ਛਾਣਦੀ ਫਿਰਦੀ—ਰਾਤ ਨੂੰ ਸੁਪਨੇ ਵੇਖਦੀ ਕਿ ਉਹ ਵੀ ਚਾਂਦ ਆਪਾ ਬਣ ਗਈ ਹੈ ਤੇ ਉਹ ਲੰਮੇ ਵਾਲਾਂ ਵਾਲਾ ਗਾਇਕ ਸਆਦਤ ਧਰਤੀ ਉਪਰ ਬੈਠਾ ਸਿਜਦੇ ਕਰ ਰਿਹਾ ਹੈ। ਫੇਰ ਉਹ ਵੀ ਚਾਂਦ ਆਪਾ ਵਾਂਗੂੰ ਆਪਣੀ ਸਾੜ੍ਹੀ ਦਾ ਬਾਰਡਰ ਉਹਦੇ ਗੰਦੇ ਹੱਥਾਂ ਵਿਚੋਂ ਛੁਡਾ ਰਹੀ ਹੈ ਤੇ ਕਹਿ ਰਹੀ ਹੈ—"ਹੋਸ਼ ਕਰ ਸਆਦਤ, ਇੰਨਾ ਪਿਆਰ ਨਾ ਕਰ।"

ਫੇਰ ਇਕ ਲੰਮੀ ਕਾਲੀ ਮੋਟਰ ਆਉਂਦੀ ਹੈ ਤੇ ਉਹਨੂੰ ਕੋਈ ਤਹਿਖਾਨੇ ਵਲ

ਧੱਕ ਦਿੰਦਾ ਹੈ। ਫੇਰ ਐਂਝ ਲੱਗਦਾ ਜਿਵੇਂ ਉਹ ਰਾਸ਼ਦ ਮਾਮੇ ਦੀ ਗੋਦੀ ਵਿਚ ਬੈਠੀ ਚਾਕਲੇਟ ਖਾ ਰਹੀ ਹੈ ਤੇ ਦੁਲਹਨ ਮੁਮਾਨੀ ਉਹਨੂੰ ਖ਼ੂਬ ਪਿਆਰ ਕਰ ਰਹੀ ਹੈ—ਐਨਾ, ਕਿ ਉਹ ਰੋ ਪਈ—ਰੋਂਦੇ ਰੋਂਦੇ ਉਹ ਹਿਚਕੀਆਂ ਲੈਣ ਲੱਗ ਪੈਂਦੀ।

ਜਦੋਂ ਅੱਖ ਖੁੱਲ੍ਹਦੀ ਤਾਂ ਸਰਹਾਣਾ ਸੱਚਮੁੱਚ ਭਿੱਜਿਆ ਹੋਇਆ ਹੁੰਦਾ ਤੇ ਉਹ ਹੌਕੇ ਲੈ ਰਹੀ ਹੁੰਦੀ।

ਫੇਰ ਉਹ ਬੜਾ ਚਿਰ ਸੋਚਦੀ ਰਹਿੰਦੀ ਸੀ ਕਿ ਚਾਂਦ ਆਪਾ ਬਣਨ ਲਈ ਸਭ ਤੋਂ ਪਹਿਲਾਂ ਤਾਂ ਵਾਇਲਨ ਵਜਾਉਣੀ ਸਿਖਣੀ ਪਵੇਗੀ। ਉਹਨੂੰ ਨਾ ਤਾਂ ਕਿਤਾਬਾਂ ਪੜ੍ਹਨੀਆਂ ਆਉਂਦੀਆਂ ਹਨ ਤੇ ਨਾ ਡਰਾਮਿਆਂ ਵਿਚ ਕੰਮ ਕਰ ਸਕਦੀ ਹੈ। ਪਰ ਹਾਂ, ਉਹਨੇ ਚਾਂਦ ਆਪਾ ਕੋਲੋਂ ਸੁਣੇ ਹੋਏ ਸਾਰੇ ਗੀਤ ਉਨ੍ਹਾਂ ਹੀ ਤਰਜ਼ਾਂ ਵਿਚ ਯਾਦ ਕਰ ਲਏ ਸਨ। ਉਹਦੇ ਵਾਂਗੂ ਹੱਸਣਾ ਵੀ ਆ ਗਿਆ ਸੀ। ਜੀਅ ਕਰਦਾ ਇਕ ਵਾਰੀ ਫੇਰ ਚਾਂਦ ਆਪਾ ਮਿਲ ਜਾਵੇ ਤਾਂ ਉਹਦੇ ਨਾਲ ਇੰਝ ਚਿੰਬੜੇ ਕਿ ਫੇਰ ਅਲਗ ਨਾ ਹੋਵੇ। ਇਕ ਵਾਰੀ ਉਹ ਅੰਮਾਂ ਦੇ ਨਾਲ ਸੌਣ ਲਈ ਲੇਟੀ ਸੀ, ਤਾਂ ਉਹਨੇ ਅੰਮਾਂ ਨੂੰ ਝੰਜੋੜ ਸੁੱਟਿਆ ਸੀ।

"ਅੰਮਾਂ ਅੰਮਾਂ, ਚਾਂਦ ਆਪਾ ਐਨੇ ਜ਼ੋਰ ਨਾਲ ਕਿਉਂ ਹੱਸਦੀ ਏ ?"

"ਊਂਹ।" ਅੰਮਾਂ ਨੇ ਪਾਸਾ ਪਰਤ ਲਿਆ।

"ਅੰਮਾਂ, ਮੈਂ ਵੀ ਚਾਂਦ ਆਪ ਵਾਂਗੂ ਹੱਸਾਂਗੀ।"

"ਤੂੰ ਮੈਨੂੰ ਕਬਰ ਵਿਚ ਵੀ ਚੈਨ ਨਾ ਲੈਣ ਦੇਵੀਂ, ਅੱਛਾ!"

ਉਹਨੇ ਦੰਦ ਪੀਹ ਕੇ ਕਿਹਾ ਤੇ ਪਤਾ ਨਹੀਂ ਕਿਉਂ ਰੋਣ ਲੱਗ ਪਈ।

ਗ਼ਜ਼ਲ ਸਹਿਮ ਗਈ—ਅੰਮਾਂ ਤਾਂ ਸਾਬਣ ਦੀ ਝੱਗ ਬਣ ਗਈ ਸੀ। ਰਤਾ ਜਿੰਨੀ ਠੇਸ ਲੱਗੀ ਤੇ ਫਿੱਸੀ।

"ਪਰ ਚਾਂਦ ਆਪਾ ਬਣਨ ਲਈ ਤਾਂ ਬਹੁਤ ਪੜ੍ਹਨਾ ਪੈਣੈਂ।"

ਉਸ ਦਿਨ ਤੋਂ ਉਹ ਸਵੇਰੇ ਸਵੇਰੇ ਹੀ ਉਠ ਕੇ ਸਕੂਲ ਜਾਣ ਲੱਗੀ ਤੇ ਰਾਤ ਨੂੰ ਬੜੀ ਦੇਰ ਤਕ ਸਲੇਟ ਉਪਰ ਥੁੱਕ ਮਲ ਮਲ ਕੇ ਹੋਮ ਵਰਕ ਕਰਦੀ।

ਹੈਦਰ ਅਲੀ ਖਾਂ ਨੇ ਚਾਂਦ ਨਾਲੋਂ ਬਿਲਕੁਲ ਹੀ ਨਾਤਾ ਤੋੜ ਲਿਆ ਸੀ, ਕਿਉਂਕਿ ਉਹਨੂੰ ਚਾਂਦ ਦੀਆਂ ਸਮਾਜਕ ਸਰਗਰਮੀਆਂ ਉੱਕੀਆਂ ਹੀ ਪਸੰਦ ਨਹੀਂ ਸਨ। ਕਈ ਵਾਰ ਪਿਓ ਧੀ ਵਿਚਕਾਰ ਕਾਫ਼ੀ ਝਗੜਾ ਹੋਇਆ। ਇਸ ਤੋਂ ਬਾਅਦ ਚਾਂਦ ਲਈ ਸੌ ਰੁਪਏ ਮਹੀਨਾ ਭੇਜਣਾ ਹੈਦਰ ਅਲੀ ਖਾਂ ਨੇ ਬੰਦ ਕਰ ਦਿੱਤਾ। ਉਂਝ ਵੀ ਹੈਦਰ ਅਲੀ ਖਾਂ ਨੇ ਪ੍ਰੈਕਟਿਸ ਛੱਡ ਦਿੱਤੀ ਸੀ ਤੇ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋ ਗਿਆ ਸੀ। ਉਹ ਤਿਲੰਗਾਨਾ ਦੇ ਛਾਪਾਮਾਰ ਟੋਲਿਆਂ ਦੇ ਨਾਲ ਸਾਜ਼ਿਸ਼ਾਂ ਵਿਚ ਰੁੱਝਾ ਹੋਇਆ ਸੀ। ਪਰ ਉਪਰੋਂ ਕੇਵਲ ਅਗਾਂਹਵਧੂ ਲੇਖਕਾਂ ਦੀ ਸਥਾਨਕ ਸ਼ਾਖਾ ਦਾ ਸਕੱਤਰ ਸੀ ਤੇ ਇਸੇ ਦੇ ਦਫ਼ਤਰ ਵਿਚ ਬੈਠ ਕੇ ਕੰਮ ਕਰਦਾ ਸੀ। ਚਾਂਦ ਹੁਣ ਆਪਣੇ ਘਰ ਨਹੀਂ ਜਾਂਦੀ ਸੀ। ਉਹਦੀ ਕਮਿਊਨਿਸਟ ਮੈਂਬਰ ਸੌਤੇਲੀ ਮਾਂ ਨੇ ਹੈਦਰ ਅਲੀ ਖਾਂ ਨੂੰ ਬਿਲਕੁਲ ਆਪਣੇ ਮਗਰ ਲਾ ਲਿਆ ਸੀ। ਤੇ ਉਹ ਦੋਵੇਂ ਆਪਣੇ ਸਾਰੇ

ਫ਼ਰਜ਼ ਤੇ ਦਿਲਚਸਪੀਆਂ ਭੁਲਾ ਕੇ ਪਾਰਟੀ ਦੇ ਕੰਮਾਂ ਵਿਚ ਰੁੱਝ ਗਏ ਸਨ। ਇਨ੍ਹਾਂ ਦਿਨਾਂ ਵਿਚ ਤਿਲੰਗਾਨਾ ਅੰਦਰ ਛਾਪਾਮਾਰ ਦਸਤਿਆਂ ਦਾ ਬੜਾ ਜ਼ੋਰ ਸੀ। ਉਹ ਬਾਕਾਇਦਾ ਫ਼ੌਜੀ ਟ੍ਰੇਨਿੰਗ ਲੈ ਕੇ ਨਿਜ਼ਾਮ ਦੀ ਫ਼ੌਜ ਨਾਲ ਲੜਦੇ ਸਨ। ਕਈ ਥਾਵਾਂ 'ਤੇ ਉਨ੍ਹਾਂ ਦੀ ਅਗਵਾਈ ਮੁਟਿਆਰ ਕੁੜੀਆਂ ਕਰਦੀਆਂ ਸਨ। ਉਹ ਲੋਕ ਸਰਕਾਰੀ ਫ਼ੌਜ ਤੋਂ ਹਥਿਆਰ ਖੋਹ ਕੇ ਜਮ੍ਹਾਂ ਕਰਦੇ ਅਤੇ ਕਿਤੇ ਕਿਤੇ ਤਾਂ ਪੂਰੇ ਜ਼ਿਲ੍ਹੇ ਉਪਰ ਕਬਜ਼ਾ ਕਰ ਲੈਂਦੇ ਸਨ। ਹਕੂਮਤ ਨੇ ਪਾਰਟੀ ਨੂੰ ਗ਼ੈਰਕਾਨੂੰਨੀ ਕਰਾਰ ਦੇ ਦਿੱਤਾ ਸੀ। ਇਸ ਲਈ ਵੱਡੇ ਪਾਰਟੀ ਵਰਕਰ ਅੰਡਰਗ੍ਰਾਉਂਡ ਰਹਿੰਦੇ ਸਨ। ਜਿਹੜੇ ਬਾਹਰ ਹੁੰਦੇ ਉਹ ਸਾਹਿਤਕ ਪੱਧਰ ਤੇ ਅਗਾਂਹਵਧੂ ਲੇਖਕ ਬਣ ਕੇ ਕੰਮ ਕਰਦੇ ਸਨ। ਇਹ ਉਹ ਜ਼ਮਾਨਾ ਸੀ ਜਦੋਂ ਪਿੰਡਾਂ ਵਿਚ ਦੇਸ਼ਮੁੱਖਾਂ ਤੇ ਜਾਗੀਰਦਾਰਾਂ ਨੇ ਲੁੱਟ ਖੋਹ ਨੂੰ ਆਪਣਾ ਅਧਿਕਾਰ ਸਮਝ ਲਿਆ। ਪਿੰਡ ਵਿਚ ਕਿਸੇ ਕਿਸਾਨ ਦੀ ਨਾ ਇੱਜ਼ਤ ਬਚੀ ਸੀ ਨਾ ਦੌਲਤ। ਉਹ ਦਿਨ-ਦਿਹਾੜੇ ਖੇਤਾਂ ਵਿਚ ਕੰਮ ਕਰਨ ਵਾਲੀਆਂ ਕੁੜੀਆਂ ਨੂੰ ਮੋਟਰਾਂ ਵਿਚ ਪਾ ਕੇ ਲੈ ਜਾਂਦੇ। ਖੜੀਆਂ ਫਸਲਾਂ ਕਟਵਾ ਲੈਂਦੇ। ਇਸੇ ਲਈ ਪਾਰਟੀ ਦੀ ਪ੍ਰਸਿੱਧੀ ਵੱਧ ਰਹੀ ਸੀ। ਖ਼ਾਸ ਕਰਕੇ ਮਜ਼ਦੂਰ ਤੇ ਕਿਸਾਨ ਤਬਕਾ ਪੂਰੀ ਤਰ੍ਹਾਂ ਪਾਰਟੀ ਦੇ ਨਾਲ ਸੀ। ਉਹ ਪਹਾੜੀਆਂ ਤੇ ਕਠਨ ਰਾਹਾਂ 'ਤੇ "ਦਲਮ" ਦੀ ਅਗਵਾਈ ਕਰਦੇ ਸਨ ਅਤੇ ਸਰਕਾਰੀ ਫ਼ੌਜਾਂ ਦੀ ਮੁਖ਼ਬਰੀ ਦਾ ਕੰਮ ਵੀ ਕਰਦੇ ਸਨ। ਨਿਜ਼ਾਮ ਨੇ ਇਸ ਤੂਫ਼ਾਨ ਨੂੰ ਠੱਲ੍ਹਣ ਲਈ ਬੜੇ ਬਾਨ੍ਹਣੂੰ ਬੰਨ੍ਹੇ। ਕਿਸਾਨਾਂ ਦੇ ਗੱਭਰੂ ਪੁੱਤਰਾਂ ਨੂੰ ਉਨ੍ਹਾਂ ਦੇ ਹੀ ਵਿਹੜਿਆਂ ਵਿਚ ਖਲੋਤੇ ਦਰਖਤਾਂ ਨਾਲ ਲਟਕਾ ਕੇ ਫਾਂਸੀਆਂ ਦਿੱਤੀਆਂ। ਨੌਜਵਾਨ ਕੁੜੀਆਂ ਨੂੰ ਸਰਕਾਰੀ ਸਿਪਾਹੀ ਸਭ ਦੇ ਸਾਹਮਣੇ ਦਿਨੇ ਚੁੱਕ ਕੇ ਲੈ ਜਾਂਦੇ। ਪੂਰੇ ਖ਼ਾਨਦਾਨ ਦੇ ਸਾਹਮਣੇ ਬਾਗ਼ੀ ਲੋਕਾਂ ਨੂੰ ਸ਼ੂਟ ਕੀਤਾ ਜਾਂਦਾ ਸੀ। ਪਰ ਇਨ੍ਹਾਂ ਹੀ ਸਬਕ ਦੇਣ ਵਾਲੀਆਂ ਸਜ਼ਾਵਾਂ ਨੇ ਜਨਤਾ ਵਿਚ ਗ਼ਮ ਤੇ ਵਿਦਰੋਹ ਦੀ ਲਹਿਰ ਜਗਾ ਦਿੱਤੀ ਸੀ। ਜਾਗੀਰਦਾਰ ਤੇ ਦੇਸ਼ਮੁੱਖ ਇਸ ਤੂਫ਼ਾਨ ਤੋਂ ਕੰਬਣ ਲੱਗ ਪਏ ਸਨ।

ਵਾਹਿਦ ਹੁਸੈਨ ਦਾ ਵੀ ਬਲੱਡ ਪ੍ਰੈਸ਼ਰ ਵੱਧ ਗਿਆ ਸੀ। ਉਹਦੇ ਲਈ ਇਹ ਗੱਲ ਬੜੀ ਚਿੰਤਾਜਨਕ ਸੀ ਕਿ ਉਹਦਾ ਆਪਣਾ ਹੀ ਦਾਮਾਦ ਤੇ ਇਕ ਜਾਗੀਰਦਾਰ ਘਰ ਦਾ ਸਾਊ ਤੇ ਪੜ੍ਹਿਆ ਲਿਖਿਆ ਮੁੰਡਾ ਉਨ੍ਹਾਂ ਗੁੰਡਿਆਂ ਵਿਚ ਜਾ ਰਲਿਆ ਸੀ ਤੇ ਉਨ੍ਹਾਂ ਦੀ ਅਗਵਾਈ ਕਰ ਰਿਹਾ ਸੀ। ਗੁੱਸੇ ਦੇ ਮਾਰੇ ਉਨ੍ਹਾਂ ਦੀ ਬੋਲਚਾਲ ਹੈਦਰ ਅਲੀ ਖਾਂ ਨਾਲ ਬੰਦ ਸੀ, ਕਿਉਂਕਿ ਕਈ ਵਾਰੀ ਸਰਕਾਰ ਵਲੋਂ ਪੁੱਛ ਪੜਤਾਲ ਹੋ ਚੁੱਕੀ ਸੀ ਕਿ ਵਾਹਿਦ ਹੁਸੈਨ ਦਾ ਆਪਣੇ ਦਾਮਾਦ ਨਾਲ ਕਿੰਨਾ ਕੁ ਮੇਲਜੋਲ ਹੈ ? ਤੇ ਹੈਦਰ ਅਲੀ ਖਾਂ ਦੀ ਧੀ ਐਵਾਨ-ਇ-ਗ਼ਜ਼ਲ ਵਿਚ ਕਿਉਂ ਰਹਿੰਦੀ ਹੈ ? ਹਾਲਾਂਕਿ ਚਾਂਦ ਆਪਣੇ ਡੈਡੀ ਦੀਆਂ ਰਾਜਸੀ ਸਰਗਰਮੀਆਂ ਬਾਰੇ ਕੁਝ ਨਹੀਂ ਜਾਣਦੀ ਸੀ। ਉਹਨੂੰ ਮੇਕਅੱਪ ਦੇ ਨਵੇਂ ਨਵੇਂ ਢੰਗ ਸਿਖਣ ਤੇ ਪਾਰਟੀਆਂ ਵਿਚ ਆਸ਼ਕਾਂ ਦੇ ਟੋਲਿਆਂ ਨੂੰ ਭੁਗਤਾਉਣ ਤੋਂ ਹੀ ਵਿਹਲ ਨਹੀਂ ਸੀ। ਇਸ ਲਈ ਕਦੀ ਵੀ ਇਸ ਗੱਲ ਤੇ ਵਿਚਾਰ ਨਹੀਂ ਕੀਤਾ ਸੀ ਕਿ ਉਹਦੇ ਪਿਤਾ ਨੇ ਐਸ਼-ਆਰਾਮ ਦੀ ਜ਼ਿੰਦਗੀ ਤਿਆਗ ਕੇ ਇਨ੍ਹਾਂ ਝਮੇਲਿਆਂ ਵਿਚ ਪੈਣਾ ਕਿਉਂ ਕਬੂਲ ਕੀਤਾ। ਅਤੇ ਅਖ਼ਬਾਰਾਂ ਵਿਚ ਨਹਿਰੂ ਜੀ ਤੇ

ਗਾਂਧੀ ਜੀ ਕੀ ਆਖਦੇ ਹਨ। ਪਰ ਹਾਂ, ਇਕ ਵਾਰੀ ਜਦੋਂ ਕਿਸੇ ਨੇ ਉਹਦੇ ਨਖ਼ਰੇ ਬਾਰੇ ਚੋਟ ਕਰਦਿਆਂ ਕਿਹਾ ਕਿ ਉਹ ਤਾਂ ਬੜੇ ਮਜ਼ਬੂਤ ਪਿਤਾ ਦੀ ਧੀ ਹੈ ਤਦ ਉਹਨੂੰ ਖ਼ਿਆਲ ਆਇਆ ਕਿ ਸ਼ਾਇਦ ਉਹਨੂੰ ਵੀ ਡੈਡੀ ਦੇ ਕਾਰਨਾਮਿਆਂ ਉਤੇ ਆਪਣੀ ਸ਼ਾਨ ਵਿਖਾਲਣੀ ਚਾਹੀਦੀ ਹੈ। ਸੁਣਿਆ ਏ ਉਹ ਗ਼ਰੀਬਾਂ ਦੀ ਹਮਾਇਤ ਕਰਦੇ ਹਨ ?

ਇਨ੍ਹਾਂ ਹੀ ਦਿਨਾਂ ਵਿਚ ਮੈਡੀਕਲ ਕਾਲਜ ਦੀ ਬਿਲਡਿੰਗ ਦਾ ਉਦਘਾਟਨ ਕਰਨ ਲਈ ਨਿਜ਼ਾਮ ਹੈਦਰਾਬਾਦ ਪਧਾਰੇ ਤਾਂ ਸਟੂਡੈਂਟਸ ਯੂਨੀਅਨ ਦੀ ਪ੍ਰੈਜ਼ੀਡੈਂਟ ਬਣ ਕੇ ਚਾਂਦ ਐਡਰੈੱਸ ਪੜ੍ਹਨ ਲਈ ਖੜੀ ਹੋਈ। ਨਿਜ਼ਾਮ ਦੁਨੀਆ ਨੂੰ ਬੜੀ ਲਾਪਰਵਾਹੀ ਤੇ ਘਿਰ੍ਣਾ ਨਾਲ ਦੇਖਦੇ ਹੁੰਦੇ ਸਨ। ਪਰ ਇਹੋ ਜਿਹੇ ਸੁੰਦਰ ਚਿਹਰੇ ਨੂੰ ਦੇਖਦੇ ਹੀ ਬਲਿਹਾਰ ਹੋ ਜਾਣਾ ਉਨ੍ਹਾਂ ਦੀ ਮਿੱਟੀ ਵਿਚ ਸ਼ਾਮਲ ਸੀ। ਬੱਸ, ਤੁਰੰਤ ਚਾਂਦ ਬਾਰੇ ਪੁੱਛਗਿੱਛ ਆਰੰਭ ਹੋ ਗਈ, ਤੇ ਉਨ੍ਹਾਂ ਨੇ ਆਪਣੇ ਇਕ ਚਹੇਤੇ ਕਾਲੇ ਹਬਸ਼ੀ ਪੁੱਤਰ ਲਈ ਚਾਂਦ ਨੂੰ ਚੁਣ ਲਿਆ।

ਇਹ ਉਹ ਦਿਨ ਸਨ ਜਦੋਂ ਚਾਂਦ ਤੇ ਭਾਨ ਦਾ ਪ੍ਰੇਮ ਪੂਰੇ ਸ਼ਹਿਰ ਵਿਚ ਪ੍ਰਸਿੱਧ ਹੋ ਚੁੱਕਾ ਸੀ। ਇਸ ਲਈ ਵਾਹਿਦ ਹੁਸੈਨ ਨੇ ਫ਼ੈਸਲਾ ਕਰ ਲਿਆ ਕਿ ਇਸ ਰਿਸ਼ਤੇ ਨੂੰ ਪਰਵਾਨ ਕਰ ਲਵੇ। ਭਲਾ ਇਸ ਤੋਂ ਵੱਧ ਕੇ ਉਹਦੇ ਖ਼ਾਨਦਾਨ ਦੀ ਹੋਰ ਕੀ ਇੱਜ਼ਤ ਹੋ ਸਕਦੀ ਹੈ ਕਿ ਚਾਂਦ ਸ਼ਾਹੀ ਖ਼ਾਨਦਾਨ ਦੀ ਬਹੂ ਬਣ ਜਾਵੇ। ਇਸ ਤਰ੍ਹਾਂ ਚਾਂਦ ਦੇ ਬਾਪ ਦੇ ਕਸੂਰ ਵੀ ਅੱਖੋਂ ਓਹਲੇ ਹੋ ਸਕਦੇ ਹਨ ਤੇ ਵਾਹਿਦ ਹੁਸੈਨ ਦਾ ਸੁੱਤਾ ਹੋਇਆ ਨਸੀਬ ਜਾਗ ਪਵੇਗਾ। ਉਂਝ ਵੀ ਸ਼ਾਹੀ ਰਿਸ਼ਤਾ ਕਦੀ ਮੋੜਿਆ ਨਹੀਂ ਗਿਆ। ਨਿਜ਼ਾਮ ਹਜ਼ੂਰ ਦੀ ਪਸੰਦ ਤਾਂ ਉਹ ਪੱਕਾ ਬੰਧਨ ਹੁੰਦਾ ਏ, ਜਿਸ ਨੂੰ ਸਮੇਂ ਤੇ ਨਿੱਜੀ ਪਸੰਦ ਦੀ ਕੋਈ ਤਲਵਾਰ ਨਹੀਂ ਕੱਟ ਸਕਦੀ।

ਇਹ ਸਭ ਕੁਝ ਜਾਣਦਿਆਂ ਹੋਇਆਂ ਚਾਂਦ ਨੇ ਬੜੀ ਲਾਪਰਵਾਹੀ ਨਾਲ ਇਸ ਰਿਸ਼ਤੇ ਉਪਰ ਥੁੱਕ ਦਿੱਤਾ—"ਅੱਖ-ਥੂ—ਮੈਂ ਕਿਉਂ ਕਰਨ ਲੱਗੀ ਅਜਿਹੇ ਉੱਜੜੇ ਮੂੰਹ ਵਾਲੇ ਨਾਲ ਸ਼ਾਦੀ !"

ਵਾਹਿਦ ਹੁਸੈਨ ਨੇ ਸੁਣਿਆ ਤਾਂ ਥਰਥਰ ਕੰਬਣ ਲੱਗਾ। ਹੁਣ ਪਤਾ ਨਹੀਂ ਉਹਦੇ ਟੱਬਰ ਉਤੇ ਕਿਹੋ ਜਿਹੀ ਸਾੜ੍ਹਸਤੀ ਆਵੇਗੀ।

ਇਕ ਸ਼ਾਮ ਚਾਂਦ ਕਿਤੇ ਸਜ ਸੰਵਰ ਕੇ ਜਾਣ ਲਈ ਤਿਆਰ ਹੋ ਰਹੀ ਸੀ ਕਿ ਇਕ ਕਾਲਾ ਜਿਹਾ ਵੱਡੇ ਵੱਡੇ ਵਾਲਾਂ ਵਾਲਾ ਹਿੰਦੂ ਮੁੰਡਾ ਚਾਂਦ ਵਾਸਤੇ ਹੈਦਰ ਅਲੀ ਖਾਂ ਦੀ ਇਕ ਚਿੱਠੀ ਲੈ ਕੇ ਆਇਆ। ਮੁੱਦਤ ਬਾਅਦ ਡੈਡੀ ਦੀ ਚਿੱਠੀ ਪੜ੍ਹ ਕੇ ਚਾਂਦ ਉਦਾਸ ਹੋ ਗਈ। ਉਨ੍ਹਾਂ ਨੇ ਕਿੰਨੇ ਦੁੱਖ ਨਾਲ ਲਿਖਿਆ ਸੀ ਕਿ ਚਾਂਦ ਹੁਣ ਵੱਡੀ ਹੋ ਗਈ ਹੈ। ਇਸ ਲਈ ਆਪਣਾ ਹੁਕਮ ਉਹਦੇ ਉਪਰ ਚਲਾਉਣ ਦਾ ਮੇਰਾ ਕੋਈ ਹੱਕ ਨਹੀਂ ਹੈ। ਇਸ ਦੇ ਬਾਵਜੂਦ ਉਹ ਇਹ ਨਹੀਂ ਚਾਹੁੰਦੇ ਕਿ ਚਾਂਦ ਦੀ ਸ਼ਾਦੀ ਸ਼ਾਹੀ ਖ਼ਾਨਦਾਨ ਵਿਚ ਹੋਵੇ।

ਚਿੱਠੀ ਪੜ੍ਹ ਕੇ ਚਾਂਦ ਨੇ ਨਜ਼ਰ ਉਪਰ ਚੁੱਕੀ ਤਾਂ ਘਬਰਾ ਗਈ। ਉਹ ਕਾਲਾ ਹਬਸ਼ੀ ਗੱਭਰੂ ਉਸ ਵਲ ਟਿਕਟਿਕੀ ਲਾਈ ਦੇਖੀ ਜਾ ਰਿਹਾ ਸੀ। ਕੁਝ ਪਲਾਂ ਬਾਅਦ

ਚਾਂਦ ਨੇ ਘਬਰਾ ਕੇ ਪੁੱਛਿਆ—"ਡੈਡੀ ਅੱਜਕੱਲ੍ਹ ਕਿਥੇ ਨੇ ?"

"ਬਹੁਤ ਦੂਰ ।" ਉਹਨੇ ਉਸੇ ਮਗਨਤਾ ਦੀ ਸਥਿਤੀ ਵਿਚ ਆਖਿਆ ।

"ਕੀ ਤੂੰ ਵੀ ਪਾਪਾ ਦੇ ਨਾਲ ਏਂ ?"

"ਹਾਂ । ਮੈਂ ਬੁੱਤ-ਘਾੜਾ ਹਾਂ । ਆਪਣਾ ਕੰਮ ਛੱਡ ਕੇ ਪਾਰਟੀ ਵਿਚ ਸ਼ਾਮਲ ਹੋ ਗਿਆ ਹਾਂ । ਪਰ ਮੈਨੂੰ ਹੁਣੇ ਤੁਹਾਨੂੰ ਦੇਖ ਕੇ ਖ਼ਿਆਲ ਆਇਆ ਕਿ ਮੈਨੂੰ ਅਜੇ ਆਪਣਾ ਕੰਮ ਤਿਆਗਣਾ ਨਹੀਂ ਸੀ ਚਾਹੀਦਾ ।"

"ਕਿਉਂ ?" ਚਾਂਦ ਹੱਸ ਪਈ—ਅਜਨਬੀਆਂ ਨਾਲ ਖਿੜੇ ਮੱਥੇ ਗੱਲਾਂ ਕਰਨ ਵਿਚ ਉਹ ਪਰਬੀਨ ਸੀ ।

"ਕਿਉਂਕਿ ਮੈਨੂੰ ਹੋਰ ਪਾਸੇ ਲੱਗਾ ਦੇਖ ਕੇ ਖ਼ੁਦਾ ਬੁੱਤ ਘੜਨ ਵਿਚ ਬਹੁਤ ਤਰੱਕੀ ਕਰ ਰਿਹਾ ਹੈ—ਉਹ, ਤੁਹਾਡੇ ਜਿਹੀਆਂ ਅੱਤ ਸੁੰਦਰ ਵਸਤਾਂ ਬਨਾਉਣ ਲੱਗ ਪਿਆ ਏ ।"

ਚਾਦ ਦਾ ਹੱਸਦੀ ਦਾ ਬੁਰਾ ਹਾਲ ਹੋ ਗਿਆ । ਅਜਿਹੀ ਪ੍ਰਸੰਸਾ ਕਰਨ ਵਾਲਾ ਇਹ ਮਲੰਗ ਮਸਤ ਅੱਖੀਆਂ ਵਾਲਾ ਨੌਜਵਾਨ ਪਤਾ ਨਹੀਂ ਕਿਉਂ ਅਚਾਨਕ ਉਸ ਨੂੰ ਚੰਗਾ ਲੱਗਾ ।

"ਅੱਛਾ ! ਹੁਣ ਜਾਂਦਾ ਹਾਂ ।" ਉਹ ਅਚਾਨਕ ਉਠ ਖਲੋਤਾ ।

"ਕਿਉਂ ! ਥੋਹੜਾ ਚਿਰ ਰੁਕ ਨਾ—ਤੂੰ ਪਾਪਾ ਦਾ ਦੋਸਤ ਏਂ ਤਾਂ ਚਾਹ ਪੀਤੇ ਬਿਨਾਂ ਨਾ ਜਾ ।"

ਉਹ ਬਹਿ ਗਿਆ—ਫੇਰ ਉਹ ਵੱਡੇ ਪੁਰਾਣੀ ਬਣਤਰ ਦੇ ਡਰਾਇੰਗ ਰੂਮ ਵਿਚ ਲੱਗੀਆਂ ਤਸਵੀਰਾਂ ਤੇ ਕੀਮਤੀ ਸਾਮਾਨ ਵਲ ਦੇਖਣ ਲੱਗਾ ।

"ਬਾਹਰੋਂ ਤੁਹਾਡਾ ਮਕਾਨ ਕਿੰਨਾ ਖ਼ਰਾਬ ਲੱਗਦਾ ਏ । ਪਰ ਅੰਦਰ ਆਣ ਕੇ ਪਤਾ ਲੱਗਾ ਕਿ ਇਹ ਐਵਾਨ (ਮਹੱਲ) ਹੈ ਤੇ ਤੁਸੀਂ ਇਸ ਦੀ "ਗ਼ਜ਼ਲ" ਹੋ ।"

ਚਾਂਦ ਨੂੰ ਫਿਰ ਹਾਸੇ ਦਾ ਦੌਰਾ ਪੈ ਗਿਆ । ਭਾਨ ਸਾਹਿਬ ਆਖਦੇ ਸੀ, ਹੱਸਦੀ ਹੋਈ ਚਾਂਦ ਦੁਗਣੀ ਸੁੰਦਰ ਲੱਗਦੀ ਹੈ । ਇਸੇ ਲਈ ਉਸ ਨੂੰ ਨਾਟਕਾਂ ਵਿਚ ਵਾਰ ਵਾਰ ਹਸਾਇਆ ਜਾਂਦਾ ਸੀ ਤੇ ਹਰ ਵਾਰੀ ਨੌਜਵਾਨ ਜ਼ੋਰ ਜ਼ੋਰ ਨਾਲ ਤਾਲੀਆਂ ਵਜਾਂਦੇ "ਵੰਨਸ ਮੋਰ", "ਵੰਨਸ ਮੋਰ" ਦਾ ਰੌਲਾ ਪਾਂਦੇ ਸਨ ।

"ਤੁਸੀਂ ਫੇਰ ਕਦੀ ਆਓ—।" ਗੇਟ ਤੀਕ ਆਣ ਕੇ ਚਾਂਦ ਨੇ ਉਸ ਨੂੰ ਬੜੇ ਪਿਆਰ ਨਾਲ ਦੇਖਿਆ ।

"ਸੁਣਿਆ ਏ ਮੈਂ ਛੇਤੀ ਗ੍ਰਿਫ਼ਤਾਰ ਹੋਣ ਵਾਲਾ ਹਾਂ । ਜੇ ਬਚ ਗਿਆ ਤਾਂ ਇਕ ਵਾਰ ਫੇਰ ਆਵਾਂਗਾ—ਰੱਬ ਦੀ ਬੁੱਤ ਘੜਨ ਦੀ ਕਲਾ ਦੇਖਣ ।"

ਪਰ ਚਾਂਦ ਉਸ ਨੂੰ ਭੁਲਾ ਨਾ ਸਕੀ—ਪਤਾ ਨਹੀਂ ਕੌਣ ਸੀ ਉਹ ? ਕੇਹਾ ਸ਼ੋਖ਼, ਚੰਚਲ । ਬਿਲਕੁਲ ਕ੍ਰਿਸ਼ਨ ਕਨ੍ਹਈਆ ਜਿਹਾ ਲੱਗਦਾ ਸੀ । ਉਸ ਨੇ ਨਾਂ ਵੀ ਤਾਂ ਨਹੀਂ ਪੁੱਛਿਆ ।

ਇਕ ਵਾਰੀ ਕਿਸੇ ਨੇ ਦੱਸਿਆ ਕਿ ਹੈਦਰ ਅਲੀ ਖਾਂ ਤੋਂ ਮੁਕੱਦਮਾ ਵਾਪਸ ਲੈ ਲਿਆ ਗਿਆ ਹੈ ਤੇ ਉਹ ਘਰ ਪਰਤ ਆਏ ਹਨ । ਪਰ ਚਾਂਦ ਉਨ੍ਹਾਂ ਨੂੰ ਮਿਲਣ ਸੰਸਥਾ

ਦੇ ਦਫ਼ਤਰ ਗਈ—ਪਾਪਾ ਨੂੰ ਮਿਲ ਕੇ ਬੜਾ ਰੋਈ। ਫੇਰ ਉਹਨੇ ਚਿੱਠੀ ਦੀ ਗੱਲ ਛੇੜੀ—ਫੇਰ ਉਸ ਨੌਜਵਾਨ ਦੀ।

"ਸੰਜੀਵਾ—" ਹੈਦਰ ਅਲੀ ਖਾਂ ਨੇ ਆਖਿਆ। "ਅੱਜਕੱਲ੍ਹ ਪੋਲੀਸ ਉਹਦੇ ਪਿੱਛੇ ਲੱਗੀ ਹੋਈ ਏ। ਕਿਤੇ ਚਲਾ ਗਿਆ ਹੈ।"

"ਇਹ ਕੀ ਨਿੱਕੇ ਨਿਆਣਿਆਂ ਵਾਂਗ ਰੋ ਰਹੀ ਏਂ?" ਹੈਦਰ ਅਲੀ ਖਾਂ ਨੇ ਉਹਦੇ ਸਿਰ ਉਪਰ ਹੱਥ ਫੇਰਿਆ—"ਉਹੀ ਕਰ, ਜੋ ਤੂੰ ਆਪਣੇ ਲਈ ਚੰਗਾ ਸਮਝਦੀ ਏਂ—ਲੋਕਾਂ ਦੇ ਜਾਲ ਵਿਚ ਨਾ ਫਸੀਂ। ਜਾਹ, ਘਰ ਜਾ। ਅੱਗੋਂ ਨੂੰ ਮੈਨੂੰ ਮਿਲਣ ਇਥੇ ਨਾ ਆਵੀਂ।"

ਪਾਪਾ ਉਹਨੂੰ ਛੱਡਣ ਹੇਠਾਂ ਤਕ ਆਏ।

"ਤਾਂ ਕਦੀ ਕਦੀ ਸੰਜੀਵਾ ਨੂੰ ਭੇਜ ਦਿਆ ਕਰੋ ਸੁੱਖ ਸੁਨੇਹਾ ਦੇ ਕੇ।" ਉਸ ਨੇ ਲੇਲ੍ਹੜੀ ਜਿਹੀ ਲਈ।

ਕਈ ਮਹੀਨਿਆਂ ਬਾਅਦ ਚਾਂਦ ਰਾਸ਼ਦ ਮਾਮੇ ਨਾਲ ਕਿਸੇ ਜਲਸੇ ਵਿਚੋਂ ਬਾਹਰ ਆ ਰਹੀ ਸੀ ਤਾਂ ਸੰਜੀਵਾ ਦਿਸਿਆ। ਉਹ ਹਾਲ ਦੇ ਕਾਰੀਡੋਰ ਵਿਚ ਕਿਸੇ ਬੰਦੇ ਨਾਲ ਬਹਿਸ ਵਿਚ ਮਗਨ ਸੀ। ਉਸ ਨੇ ਚਾਂਦ ਉਤੇ ਇਕ ਨਜ਼ਰ ਪਾਈ ਤੇ ਫੇਰ ਆਪਣੀਆਂ ਗੱਲਾਂ ਵਿਚ ਰੁੱਝ ਗਿਆ। ਚਾਂਦ ਅਗਾਂਹ ਵੱਧੀ ਤਾਂ ਐਂਝ ਜਾਪਿਆ ਜਿਵੇਂ ਪਿੱਛੇ ਕੁਝ ਰਹਿ ਗਿਆ ਹੋਵੇ। ਪਰ ਤਾਂ ਉਹਨੂੰ ਕਿਉਂ ਆਪਣੀ ਹੋਂਦ ਦਾ ਅਹਿਸਾਸ ਹੋਣ ਲੱਗਾ। ਅੱਜ ਤੀਕ ਕਦੀ ਅਜਿਹਾ ਨਹੀਂ ਹੋਇਆ ਸੀ ਕਿ ਕੋਈ ਉਸ ਨੂੰ ਇੰਝ ਨਜ਼ਰ-ਅੰਦਾਜ਼ ਕਰ ਦੇਵੇ।

ਦੂਜੇ ਦਿਨ ਉਹ ਪਾਪਾ ਨੂੰ ਮਿਲਣ ਯੂਨੀਅਨ ਦੇ ਦਫ਼ਤਰ ਗਈ। ਪਾਪਾ ਨਹੀਂ ਸਨ—ਕੋਈ ਨਹੀਂ ਸੀ—ਉਹ ਵਾਪਸ ਜਾਣ ਲਗੀ ਤਾਂ ਸੰਜੀਵਾ ਦਿਸਿਆ।

"ਤੁਹਾਡੇ ਪਾਪਾ ਦੀ ਤਬੀਅਤ ਖ਼ਰਾਬ ਏ। ਇਸ ਲਈ ਉਹ ਇਥੇ ਨਹੀਂ ਆ ਰਹੇ।"

"ਪਰ ਤੁਸੀਂ ਕਿਉਂ ਨਹੀਂ ਆਏ? ਤੁਸੀਂ ਮੇਰੇ ਨਾਲ ਵਾਇਦਾ ਕੀਤਾ ਸੀ।" ਚਾਂਦ ਨੇ ਪਹਿਲੀ ਵਾਰੀ ਕਿਸੇ ਮਰਦ ਨਾਲ ਇੰਨੀ ਨਰਮੀ ਨਾਲ ਗੱਲ ਕੀਤੀ ਸੀ।

ਉਸ ਨੇ ਗੌਰ ਨਾਲ ਸੰਜੀਵਾ ਨੂੰ ਤੱਕਿਆ। ਉਹਦੇ ਲੰਮੇ ਲੰਮੇ ਉਲਝੇ ਹੋਏ ਸੰਘਣੇ ਵਾਲਾਂ ਦਾ ਟੋਕਰਾ ਜਿਹਾ ਬਣਿਆ ਸਿਰ ਤੇ ਰੱਖਿਆ ਸੀ। ਉਹਦੇ ਨੈਣ-ਨਕਸ਼ ਬੜੇ ਤਿੱਖੇ ਸੀ। ਵੱਡੀਆਂ ਵੱਡੀਆਂ ਤੇ ਮੁੰਦੀਆਂ ਜਿਹੀਆਂ ਅੱਖਾਂ ਵਿਚ ਪਤਾ ਨਹੀਂ ਕੇਹੀ ਖਿੱਚ ਸੀ ਕਿ ਚਾਂਦ ਉਸ ਨੂੰ ਭੁੱਲਦੀ ਹੀ ਨਹੀਂ ਸੀ। ਉਸ ਨੇ ਬਹੁਤ ਹੀ ਸਾਧਾਰਨ ਪੈਂਟ ਸ਼ਰਟ ਪਾਈ ਹੋਈ ਸੀ (ਪਾਪਾ ਨੇ ਉਸ ਦਿਨ ਦੱਸਿਆ ਸੀ ਕਿ ਉਹ ਬੜੇ ਅਮੀਰ ਰੈਡੀ ਖ਼ਾਨਦਾਨ ਦਾ ਲੜਕਾ ਹੈ ਤੇ ਬਹੁਤ ਵਧੀਆ ਬੁੱਤ-ਘਾੜਾ ਹੈ)।

"ਵਾਇਦਾ ਤਾਂ ਕੀਤਾ ਸੀ—" ਉਹਨੇ ਸਿਗਰਟ ਸੁਲਗਾਉਂਦਿਆਂ ਕਿਹਾ।

"ਪਰ ਧਰਤੀ ਤੇ ਪਏ ਕੰਮਾਂ ਤੋਂ ਫ਼ੁਰਸਤ ਨਹੀਂ ਮਿਲਦੀ। ਅਸਮਾਨ ਉਪਰ ਚਮਕਣ ਵਾਲੇ ਚੰਦ ਨੂੰ ਕਿਵੇਂ ਦੇਖਾਂ?"

ਚਾਂਦ ਨੂੰ ਹਾਸਾ ਆ ਗਿਆ। ਬੜੀ ਅਦਾ ਨਾਲ, ਬੜੇ ਨਖ਼ਰੇ ਨਾਲ ਉਹਨੇ

ਕਿਹਾ—"ਤੁਸੀਂ ਆਓ ਤਾਂ ਸਹੀ, ਮੈਂ ਧਰਤੀ 'ਤੇ ਹੀ ਹੋਵਾਂਗੀ। ਮੈਂ ਤੁਹਾਡੇ ਨਾਲ ਆਰਟ ਬਾਰੇ ਕੁਝ ਵਿਚਾਰ ਵਟਾਂਦਰਾ ਕਰਨਾ ਹੈ।"

"ਅਰੇ ਨਹੀਂ ਭਈ", ਸੰਜੀਵਾ ਨੇ ਲਾਪਰਵਾਹੀ ਨਾਲ ਸਿਗਰਟ ਦਾ ਸੂਟਾ ਖਿੱਚਿਆ। "ਮੈਂ ਤੁਹਾਡੇ ਜਿਹੀ ਕੋਮਲ-ਵਿਚਾਰ ਆਰਟਿਸਟਾ ਨਾਲ ਬਹਿਸ ਨਹੀਂ ਕਰ ਸਕਦਾ। ਮੈਂ ਤਾਂ ਬਿਲਕੁਲ ਉਜੱਡ ਆਦਮੀ ਹਾਂ—ਪੱਥਰ ਕੁੱਟਣ ਵਾਲਾ।"

ਚਾਂਦ ਨੂੰ ਸੰਜੀਵਾ ਦੀਆਂ ਗੱਲਾਂ ਬੜੀਆਂ ਚੰਗੀਆਂ ਲੱਗੀਆਂ ਤੇ ਉਸ ਨੇ ਦੂਜੇ ਦਿਨ ਆਪਣੀ ਆਰਟ ਸੋਸਾਇਟੀ ਦੇ ਦਫ਼ਤਰ ਵਿਚ ਸੰਜੀਵਾ ਨੂੰ ਬੜੇ ਤਰਲੇ ਨਾਲ ਬੁਲਾਇਆ, ਤਾਂ ਕਿ ਕਿਸੇ ਨਾਟਕ ਦੇ ਵਿਸ਼ੇ ਉਤੇ ਵਿਚਾਰ ਕਰ ਸਕੇ।

ਤੇ ਫੇਰ ਉਸੇ ਦਿਨ ਚਾਂਦ ਦੇ ਜ਼ੋਰ ਦੇਣ ਤੇ ਭਾਨ ਸਾਹਿਬ ਨੇ ਸੰਜੀਵਾ ਨੂੰ ਆਪਣੀ ਸੋਸਾਇਟੀ ਦਾ ਮੈਂਬਰ ਬਣਾ ਲਿਆ। ਉਸ ਵੇਲੇ ਤਾਂ ਭਾਨ ਸਾਹਿਬ ਨੇ ਇਹੋ ਹੀ ਸੋਚਿਆ ਕਿ ਇਕ ਕਮਿਊਨਿਸਟ ਨੂੰ ਮੈਂਬਰ ਬਣਾ ਲੈਣ ਨਾਲ ਚੰਗਾ ਹੈ ਕਿ ਜ਼ਰਾ ਨੌਜਵਾਨ ਵੀ ਇਸ ਸੋਸਾਇਟੀ ਵਲ ਪ੍ਰੇਰੇ ਜਾਣਗੇ ਤੇ ਅਜਿਹੇ ਯੂਰਪ ਰੀਟਰਨ ਨੌਜਵਾਨ ਦੇ ਕਾਰਨ ਸੱਚ ਹੀ ਡਰਾਮਿਆਂ ਵਿਚ ਨਵੇਂ ਨਵੇਂ ਵਿਚਾਰ ਪੇਸ਼ ਕੀਤੇ ਜਾ ਸਕਣਗੇ। ਉਨ੍ਹਾਂ ਨੂੰ ਰਤਾ ਵੀ ਸ਼ੱਕ ਨਹੀਂ ਸੀ ਕਿ ਇਸ ਕਾਲੇ ਮਾਮੂਲੀ ਜਿਹੇ ਮੁੰਡੇ ਦੇ ਪਿੱਛੇ ਚਾਂਦ ਇੰਨੀ ਦੀਵਾਨੀ ਹੋ ਜਾਵੇਗੀ ਕਿ ਗੱਲ ਗੱਲ ਤੇ ਉਨ੍ਹਾਂ ਨੂੰ ਵੀ ਝਿੜਕ ਸੁੱਟੇ।

ਚਾਂਦ ਨੇ ਸ਼ਾਦੀ ਤੋਂ ਨਾਂਹ ਕੀਤੀ ਤਾਂ ਸੱਚਮੁੱਚ ਹੀ ਸ਼ਾਹੀ ਕ੍ਰੋਧ ਉਤਪੰਨ ਹੋਇਆ। ਪਰ ਵਾਹਿਦ ਹੁਸੈਨ ਤੇ ਨਹੀਂ—ਬਲਕਿ ਹੈਦਰ ਅਲੀ ਉਪਰ। ਉਹਦੀ ਗ੍ਰਿਫ਼ਤਾਰੀ ਦੇ ਵਾਰੰਟ ਨਿਕਲੇ ਤੇ ਉਹ ਆਪਣੇ ਗਰੁੱਪ ਨਾਲ ਅੰਡਰਗਰਾਊਂਡ ਹੋ ਗਿਆ। ਬੱਸ, ਚਾਂਦ ਤਾਂ ਇਕਤਾਰਾ ਲੈ ਕੇ ਬਹਿ ਗਈ। ਬਿਲਕੁਲ ਮੀਰਾਬਾਈ ਵਾਂਗ ਉਸ ਨੇ ਸਫ਼ੇਦ ਸਾੜ੍ਹੀ ਲਾ ਕੇ ਵਾਲ ਖੋਲ੍ਹ ਲਏ ਤੇ ਸੰਜੀਵਾ ਦੀ ਯਾਦ ਵਿਚ ਗਾਉਣ ਲੱਗੀ—

"ਕੌਨ ਗਲੀ ਗਯੋ ਸ਼ਾਮ ਬਤਾ ਦੇ ਕੋਈ"

ਚਾਂਦ ਨੂੰ ਇੰਝ ਨਿੱਤ ਨਵੇਂ ਸੁਆਂਗ ਭਰਦੀ ਵੇਖ ਕੇ ਵਾਹਿਦ ਹੁਸੈਨ ਸੋਚਦਾ ਕਿ ਹੁਣ ਤਾਂ ਪਾਣੀ ਸਿਰ ਤੋਂ ਉੱਚਾ ਹੋ ਗਿਆ ਹੈ, ਉਹਨੂੰ ਸ਼ੁਰੂ ਵਿਚ ਹੀ ਇਹ ਰੋਕਣਾ ਚਾਹੀਦਾ ਸੀ। ਅਸਲ ਵਿਚ ਚਾਂਦ ਦੇ ਵਿਗੜਨ ਵਿਚ ਉਹਦਾ ਵੀ ਕਸੂਰ ਹੈ। ਵੇਲੇ ਸਿਰ ਇਹਦਾ ਵਿਆਹ ਹੋ ਜਾਂਦਾ ਤਾਂ ਅੱਜ ਕਿਉਂ ਇਹ ਦਿਨ ਆਉਂਦਾ। ਪਰ ਰਾਮਦ ਨੇ ਚਾਂਦ ਤੋਂ ਅਜੇ ਐਨੇ ਕੰਮ ਲੈਣੇ ਸਨ ਕਿ ਵਿਆਹ ਕਿੱਦਾਂ ਕਰਦੇ ?

ਅੱਜ "ਐਵਾਨ-ਇ-ਗ਼ਜ਼ਲ ਵਿਚ ਮੁਸ਼ਾਇਰਾ ਸੀ। "ਫ਼ਾਨੀ ਬਦਾਯੂਨੀ" ਸ਼ਾਹੀ ਸੱਦੇ ਤੇ ਆਇਆ ਹੋਇਆ ਸੀ। ਵਾਹਿਦ ਹੁਸੈਨ ਜਾਣਦਾ ਸੀ ਕਿ ਉਹਦੇ ਪੈਰ ਦੱਕਨ ਵਿਚ ਨਹੀਂ ਲੱਗਣ ਦਿੱਤੇ ਜਾਣਗੇ—ਪਰ ਇਸ ਅਵਸਰ ਦਾ ਫ਼ਾਇਦਾ ਲੈ ਕੇ ਉਹਨੇ ਇਕ ਮੁਸ਼ਾਇਰਾ ਰੱਖ ਦਿੱਤਾ ਸੀ, ਜਿਸ ਵਿਚ "ਹਸਰਤ ਮੋਹਾਨੀ", "ਫ਼ਾਨੀ ਬਦਾਯੂਨੀ", ਉਸਤਾਦ "ਜਲੀਲ ਮਾਣਕਪੁਰੀ", "ਅਲੀ ਅਖ਼ਤਰ" ਨੇ "ਹੈਰਤ ਬਦਾਯੂਨੀ" ਆਉਣ ਵਾਲੇ ਸਨ।

ਪਰ ਅੱਜ ਬਥੇਰਾ ਸਿਰ ਖੁਰਕਣ ਤੇ ਵੀ ਇਕ ਮਿਸਰਾ ਨਾ ਬਣ ਸਕਿਆ। ਤੇ

ਮੁਸ਼ਾਇਰੇ ਵਿਚ ਤਾਜ਼ੀ ਗ਼ਜ਼ਲ ਸੁਨਾਉਣੀ ਉਹਦੀ ਰਵਾਇਤ ਬਣੀ ਹੋਈ ਸੀ।

ਫੇਰ ਉਸ ਨੇ ਬਿਆਜ਼ (ਕਾਵਿ-ਸੰਚੀ) ਚੁੱਕ ਕੇ ਪਾਸੇ ਰੱਖ ਦਿੱਤੀ। ਐਨਕ ਲਾਹ ਕੇ ਕੁਰਤੇ ਦੀ ਕੰਨੀਂ ਨਾਲ ਸਾਫ ਕੀਤੀ ਤੇ ਫੇਰ ਲਾ ਕੇ ਚੌਹੀਂ ਪਾਸੀਂ ਇੰਝ ਤੱਕਿਆ ਜਿਵੇਂ ਹੁਣ ਦੁਨੀਆ ਹੋਰ ਈ ਰੰਗ ਦੀ ਦਿਸੇਗੀ। ਪਹਿਲੀ ਨਜ਼ਰ ਰਜ਼ੀਆ ਤੇ ਪਈ ਜੋ ਦਲਾਨ ਵਿਚ ਇਕ ਕੁਰਸੀ ਤੇ ਬੈਠੀ ਕਿਸੇ ਡੂੰਘੀ ਸੋਚ ਵਿਚ ਡੁੱਬੀ ਬੈਠੀ ਸੀ। ਫੇਰ ਉਹ ਆਪਣੀ ਸੱਸ ਨੂੰ ਕਹਿਣ ਲੱਗੀ—"ਬੀਬੀ, ਕੈਸਰ ਵਿਚਾਰੀ ਦਾ ਨਿਕਾਹ ਚਾਚਾ ਪਾਸ਼ਾ ਨਾਲ ਕਰਾ ਦਿਓ ਨਾ। ਜਿਥੇ ਇੰਨੀਆਂ ਸਾਰੀਆਂ ਮਾਲਣਾਂ, ਬੀਬੀਆਂ ਆਦਿ ਛੋਕਰੀਆਂ ਉਜਾਲਾ ਚਾਚੀ ਨੇ 'ਕੱਠੀਆ ਕੀਤੀਆਂ ਹੋਈਆਂ ਨੇ, ਉਥੇ ਇਹਦੀ ਵੀ ਰੋਟੀ ਦਾ ਟਿਕਾਣਾ ਹੋ ਜਾਵੇਗਾ।"

"ਹੋ ਹੋ—ਕੋਸ਼ਸ਼ ਕਰਕੇ ਦੇਖੋ ਬੇਗਮ।" ਵਾਹਿਦ ਹੁਸੈਨ ਨੇ ਤੁਰੰਤ ਇਸ ਬਹਿਸ ਵਿਚ ਹੁੰਗਾਰਾ ਭਰਿਆ।

"ਓਹ ਹੋ, ਤੁਹਾਨੂੰ ਲੋਕਾਂ ਨੂੰ ਕੀ ਹੋ ਗਿਆ ? ਕੋਈ ਗੱਲ ਚੇਤੇ ਵੀ ਏ ?"

ਬੀਬੀ ਦੇ ਕੁਝ ਆਖਣ ਤੋਂ ਪਹਿਲਾਂ ਹੀ ਆਦਤ ਅਨੁਸਾਰ ਗੌਹਰ ਫੂਪੋ ਵਿਚ ਕੁੱਦ ਪਈ—"ਇਹ ਗੱਲ ਤਾਂ ਆਪ ਛੋਟੇ ਭਾਈ ਨੇ ਇਕ ਸਾਲ ਪਹਿਲਾਂ ਚੁੱਕੀ ਸੀ। ਪਿਛਲੇ ਵਰ੍ਹੇ ਫੌਜ਼ੀਆ ਦੀ ਸਾਲਗ੍ਰਿਹ ਵਿਚ ਉਨ੍ਹਾਂ ਨੇ ਕੈਸਰ ਨੂੰ ਦੇਖਿਆ ਤਾਂ ਸੀ।"

"ਅੱਛਾ—ਤਾਂ ਫੇਰ ?" ਰਜ਼ੀਆ ਮੂੰਹ ਚੁੱਕ ਕੇ ਨਿੱਕੀਆਂ ਬਾਲੜੀਆਂ ਵਾਂਗ ਹੱਸਣ ਡਹਿ ਪਈ।

"ਹੋਣਾ ਕੀ ਸੀ ?" ਬੀਬੀ ਨੇ ਲੰਗੜੀ ਫੂਪੋ ਦੇ ਮੂੰਹੋਂ ਗੱਲ ਖੋਹੀ। "ਓਦਾਂ ਈ ਮਖ਼ੌਲ ਵਿਚ ਅਹਿਮਦ ਮੀਆਂ ਨੇ ਫਾਤਮਾ ਬੇਗਮ ਨੂੰ ਕਿਹਾ ਕਿ ਤੇਰੀ ਪੋਤੀ ਹੁਣ ਜੁਆਨ ਹੋ ਗਈ ਏ, ਸਾਡੇ ਸਾਹਮਣੇ ਨਾ ਲਿਆਇਆ ਕਰ, ਨਹੀਂ ਤਾਂ ਅਸੀਂ ਕਿਸੇ ਦਿਨ ਫੜ ਕੇ ਨੜਾ ਨਿਕਾਹ ਕਰ ਸੁੱਟਣਾ ਏ। ਇਹ ਸੁਣ ਕੇ ਫਾਤਮਾ ਬੇਗਮ ਤਾਂ ਚੁੱਪ ਹੋ ਗਈ, ਪਰ ਕੈਸਰ ਬੜੇ ਗੁੱਸੇ ਵਿਚ ਅਗਾਂਹ ਵੱਧੀ। "ਹੱਥ ਤਾਂ ਲਾ ਕੇ ਦੇਖੋ ਮੈਨੂੰ—ਹੱਥ ਤੋੜ ਦਿਆਂਗੀ। ਮੇਰੇ ਅੱਬਾ ਨੇ ਡਰਾ ਧਮਕਾ ਕੇ ਗ਼ੁਲਾਮ ਬਣਾ ਲਿਆ ਹੋਣਾ, ਮੈਂ ਕਿਸੇ ਦੀ ਧੌਂਸ ਵਿਚ ਨਹੀਂ ਆਉਣਾ।" ਉਹਦੀਆਂ ਗੱਲਾਂ ਸੁਣ ਕੇ ਸਾਰੇ ਸੁੰਨ ਹੋ ਗਏ।

"ਉਹ ਤਾਂ ਕਹੋ ਛੋਟਾ ਭਰਾ ਭਾਬੀ ਦਾ ਲਿਹਾਜ਼ ਕਰ ਗਿਆ।" ਗੌਹਰ ਫੂਪੋ ਨੇ ਕਿਹਾ। ਨਹੀਂ ਤਾਂ ਤੂੰ ਜਾਣਦਾ ਏਂ ਇਨ੍ਹਾਂ ਭਰਾਵਾਂ ਦਾ ਗੁੱਸਾ। ਜੇ ਫਾਤਮਾ ਬੇਗਮ ਦੇ ਸਾਹਮਣੇ ਹੀ ਉਹਨੂੰ ਚੁੱਕ ਕੇ ਲੈ ਜਾਂਦੇ, ਤਾਂ ਕੋਈ ਕੀ ਕਰ ਲੈਂਦਾ ?"

ਵਾਹਿਦ ਹੁਸੈਨ ਪਹਿਲੀ ਵਾਰੀ ਮੂੰਹ ਅੱਡੀ ਕੈਸਰ ਦੀ ਆਕੜ ਦਾ ਇਹ ਕਿੱਸਾ ਸੁਣ ਰਿਹਾ ਸੀ ਕਿ ਇਕ ਵਾਰੀ ਜੇ ਕਿਤੇ ਕੈਸਰ ਉਹਨੂੰ ਮਿਲ ਜਾਵੇ ਤਾਂ ਉਹ ਉਸ ਨੂੰ ਲੁਤਰਪੁਣੇ ਦਾ ਸੁਆਦ ਚਖਾ ਦੇਵੇ।

"ਉਹ ਤਾਂ ਆਖੋ ਕਿ ਉਜਾਲਾ ਭਾਬੀ ਤੀਕ ਇਹ ਗੱਲ ਨਹੀਂ ਪਹੁੰਚੀ, ਨਹੀਂ ਤਾਂ ਉਹ ਸੱਚਮੁੱਚ ਹੀ ਅਹਿਮਦ ਭਾਈ ਨਾਲ ਇਸ ਛੋਕਰੀ ਦਾ ਮੂੰਹ ਕਾਲਾ ਕਰਵਾ ਕੇ ਹੀ ਛੱਡਦੀ।"

"ਅੱਲ੍ਹਾ ਤੌਬਾ ! ਕੈਸੀਆਂ ਮੋਈਆਂ ਨਿਕਲੀਆਂ ਇਹ ਦੋਵੇਂ ਮਾਵਾਂ ਧੀਆਂ ।" ਰਜ਼ੀਆ ਦਾ ਗੁੱਸੇ ਦੀ ਮਾਰੀ ਦਾ ਬੁਰਾ ਹਾਲ ਸੀ । ਉਹਨੇ ਕਦੀ ਇਸ ਨੀਚ ਜ਼ਾਤ ਤੀਵੀਂਆਂ ਦੀ ਐਡੀ ਆਕੜ ਨਹੀਂ ਵੇਖੀ ਸੀ ।

"ਇਹ ਸਾਰੀਆਂ ਕਿਆਮਤ ਦੀਆਂ ਨਿਸ਼ਾਨੀਆਂ । ਕਿਥੇ ਮਹਿਬੂਬ ਅਲੀ ਤੇ ਕਿਥੇ ਮਿੱਟੀ ਦੀ ਡਲੀ ।" ਗੌਹਰ ਫੂਪੋ ਨੇ ਹੌਕਾ ਭਰ ਕੇ ਆਖਿਆ ।

"ਹੁਣ ਇਹੋ ਦੇਖੋ ਕਿ ਚਾਂਦ ਦੀ ਰੀਸ ਨਾਲ ਇਹਨੂੰ ਵੀ ਕਾਲਜ ਵਿਚ ਪੜ੍ਹਾਇਆ ਜਾ ਰਿਹਾ ਏ । ਭਲਾ ਅਜਿਹੀਆਂ ਛੋਕਰੀਆਂ ਨੂੰ ਕਾਲਜ ਵਿਚ ਦਾਖ਼ਲਾ ਮਿਲ ਸਕਦਾ ਸੀ ? ਬੱਸ, ਨਾਂ ਲੈ ਦਿੱਤਾ ਹੋਣਾ ਕਿ ਨਵਾਬ ਵਾਹਿਦ ਹੁਸੈਨ ਖਾਂ ਮੇਰੇ ਮਾਮਾ ਹਨ ਤੇ ਸ਼ਰਾਫ਼ਤ ਜੰਗ ਮੇਰੇ ਦਾਦਾ ਸਨ ।"

"ਹਾ ਹਾ ਹਾ" ਰਜ਼ੀਆ ਨੂੰ ਹਾਸਾ ਆ ਗਿਆ ਲੰਗੜੀ ਫੂਪੋ ਦੀਆਂ ਗੱਲਾਂ 'ਤੇ । ਫੇਰ ਉਠਦੀ ਉਠਦੀ ਉਸ ਨੇ ਕਿਹਾ—"ਮਿੱਟੀ ਪਾਓ ਇਨ੍ਹਾਂ ਕਮੀਨਿਆਂ ਤੀਵੀਂਆਂ ਉਪਰ—ਮੇਰੇ ਕੋਲ ਇਨ੍ਹਾਂ ਦਾ ਨਾਂ ਨਾ ਲਵੋ ।"

"ਹਾਂ ਭਈ ਸਾਡੇ ਘਰ ਇਨ੍ਹਾਂ ਅਵਾਰਾ ਤੀਵੀਂਆਂ ਦੀ ਚਰਚਾ ਕਿਉਂ ?" ਵਾਹਿਦ ਹੁਸੈਨ ਨੇ ਅਚਾਨਕ ਆਪਣੀ ਆਵਾਜ਼ ਵਿਚ ਚਿੰਤਾ ਭਰ ਕੇ ਆਖਿਆ ।

"ਹਾਲਾਤ ਉਂਝ ਹੀ ਖ਼ਰਾਬ ਹੋ ਰਹੇ ਨੇ । ਤੁਸੀਂ ਲੋਕ ਕੀ ਜਾਣੋ ਕਿ ਕੀ ਹੋ ਰਿਹਾ ਹੈ ?"

"ਕਿਉਂ ? ਕੀ ਹੋਇਆ ?" ਬੀਬੀ ਦੇ ਹੱਥੋਂ ਸਰੋਤਾ ਛੁੱਟ ਕੇ ਡਿੱਗ ਪਿਆ ।

"ਹੋਣਾ ਕੀ ਏ !" ਵਾਹਿਦ ਹੁਸੈਨ ਨੇ ਆਲੇ ਦੁਆਲੇ ਦੇਖ ਕੇ ਹੌਲੀ ਜਿਹੀ ਕਿਹਾ—"ਸੁਣਿਆ ਏ ਗੋਲਕੰਡਾ ਤੇ ਕਮਿਊਨਿਸਟਾਂ ਦਾ ਕਬਜ਼ਾ ਹੋ ਗਿਆ ਹੈ ਤੇ ਇਸ ਸਾਰੀ ਕਾਰਵਾਈ ਵਿਚ ਤੇਰਾ ਜੁਆਈ ਅੱਗੇ ਅੱਗੇ ਹੈ ।"

"ਹਾਏ ਮੇਰੀ ਮਾਂ ।" ਬੀਬੀ ਨੇ ਦਿਲ ਉਪਰ ਹੱਥ ਰੱਖ ਕੇ ਕਿਹਾ । ਰਜ਼ੀਆ ਤੇ ਲੰਗੜੀ ਫੂਪੋ ਵੀ ਸੁੰਨ ਹੋ ਗਈਆਂ ।

"ਉਧਰ ਇਹ ਹਿੰਦੋਸਤਾਨੀ ਅੰਗਰੇਜ਼ਾਂ ਨੂੰ ਕੱਢਣ ਉਤੇ ਤੁਲੇ ਬੈਠੇ ਨੇ । ਹਿੰਦੋ-ਸਤਾਨ ਵਿਚ ਕਿੰਨੇ ਪੁਲ ਤੋੜ ਰਹੇ ਨੇ । ਰੇਲਾਂ ਨੂੰ ਅੱਗ ਲਾਈ ਜਾ ਰਹੀ ਏ । ਮੈਨੂੰ ਤਾਂ ਇਹ ਕੋਈ ਚੰਗੇ ਆਸਾਰ ਨਹੀਂ ਲੱਗਦੇ ।"

"ਹੋਰ ਸੁਣਿਆ ਏ ਕ੍ਰਿਪਸ ਦੀ ਯੋਜਨਾ ਨਹਿਰੂ ਤੇ ਜਨਾਹ ਨੇ ਨਹੀਂ ਮੰਨੀ ?" ਰਾਸ਼ਦ ਪਤਾ ਨਹੀਂ ਅੰਦਰ ਕਿਥੇ ਕਮਰੇ ਵਿਚ ਬੈਠਾ ਸੀ ਪਰ ਆਪਣੇ ਅੱਬਾ ਨਾਲ ਗੱਲ ਕਰਨ ਲਈ ਬਾਹਰ ਆਣ ਬੈਠਾ ।

"ਪਰ ਇਕ ਗੱਲ ਏ ਅੱਬਾ ਜਾਨ ! ਜੇ ਅੰਗਰੇਜ਼ ਚਲੇ ਗਏ ਤਾਂ ਇਹ ਕਾਂਗਰਸੀ ਤੇ ਮੁਸਲਮ ਲੀਗੀ ਨਹੀਂ ਜੀਉਣ ਦੇਣਗੇ । ਦੇਖ ਲੈਣਾ, ਨਹਿਰੂ ਤਾਂ ਉਹੀ ਰੂਸ ਦੀ ਨਕਲ ਵਿਚ ਕਮਿਊਨਿਸਟਾਂ ਦਾ ਰਾਜ ਲੈ ਆਵੇਗਾ ਇਥੇ ।"

"ਹਾਂ ਮੀਆਂ । ਕਾਂਗਰਸੀ ਤੇ ਮੁਸਲਿਮ ਲੀਗੀ ਕਦੀ ਨਹੀਂ ਕਹਿੰਦੇ ਕਿ ਜਾਗੀਰਾਂ ਖਤਮ ਕਰੋ, ਪਰ ਇਹ ਕਮਿਊਨਿਸਟ ਤਾਂ ਸਾਡੇ ਦੁਸ਼ਮਣ ਨੇ ।"

ਇਹ ਸੁਣ ਕੇ ਰਾਸ਼ਦ ਸਿਰ ਖੁਰਕਣ ਲੱਗਾ ।

"ਮੈਂ ਹੁੰਦਾ ਆਪਣੀ ਫ਼ੌਜ ਦਾ ਕਮਾਂਡਰ ਇਨ-ਚੀਫ਼ ਤਾਂ ਇਕੋ ਦਿਨ ਵਿਚ ਸਾਰੇ ਗੁੰਡਿਆਂ ਦਾ ਸਿਰ ਫੇਹ ਦਿੰਦਾ।" ਵਾਹਿਦ ਹੁਸੈਨ ਨੇ ਮੁੱਠੀਆਂ ਮੀਚਦਿਆਂ ਕਿਹਾ।

"ਅੱਜਕੱਲ੍ਹ ਦੇ ਨੌਜਵਾਨਾਂ ਨੂੰ ਅਕਲ ਈ ਨਹੀਂ। ਇਕ ਅਸੀਂ ਸਾਂ ਕਿ ਅੰਗਰੇਜ਼ ਰੈਜ਼ੀਡੈਂਟ ਨੂੰ ਹਮੇਸ਼ਾ ਆਪਣੀ ਮੁੱਠੀ ਵਿਚ ਰੱਖਿਆ। ਕਿਸੇ ਦੀ ਮਜਾਲ ਨਹੀਂ ਹੋਈ ਕਿ ਮੂੰਹ ਖੋਹਲੇ।"

ਵਾਹਿਦ ਹੁਸੈਨ ਕਹਿੰਦਾ ਰਿਹਾ, ਰਾਸ਼ਦ ਉਸੇ ਤਰ੍ਹਾਂ ਧੌਣ ਝੁਕਾਈ ਸੁਣਦਾ ਰਿਹਾ।

ਥੋਹੜੀ ਦੇਰ ਪਿੱਛੋਂ ਉਹ ਐਵੇਂ ਈ ਸ਼ੱਕ ਵਿਚ ਨਜ਼ਰਾਂ ਜਮਾ ਕੇ ਕਹਿਣ ਲੱਗਾ— "ਸੰਜੀਵਾ ਇਕ ਦਿਨ ਕਹਿੰਦਾ ਸੀ ਕਿ ਫ਼ੌਲਾਦ ਨਾਲ ਟਕਰਾਉਣ ਲਈ ਆਦਮੀ ਕੀ ਚੀਜ਼ ਏ? ਪਤਾ ਨਹੀਂ ਕਿਹੜੇ ਕਮਾਂਡਰ ਇਨ-ਚੀਫ਼ ਦੀਆਂ ਗੱਲਾਂ ਲਈ ਫਿਰਦੇ ਹੋ ਤੁਸੀਂ! ਸੰਜੀਵਾ ਆਖਦਾ ਹੈ ਕਿ ਪਿੰਡਾਂ ਵਿਚ ਚੱਟਾਨਾਂ ਆਪਣੀ ਬੁੱਕਲ ਖੋਹਲ ਕੇ ਸਾਨੂੰ ਲੁਕੋ ਲੈਂਦੀਆਂ ਹਨ ਤੇ ਪਹਾੜੀਆਂ ਤੋਪਾਂ ਦੇ ਮੂੰਹ ਬਣ ਕੇ ਉਨ੍ਹਾਂ ਨੂੰ ਉਛਾਲਦੀਆਂ ਹਨ। ਉਹ ਕਹਿੰਦਾ ਹੈ, ਸਦੀਆਂ ਤੋਂ ਸੁੱਖ ਲੈਣ ਵਾਲੇ ਹੱਥ ਉਸ ਸ਼ਕਤੀ ਦਾ ਮੁਕਾਬਲਾ ਨਹੀਂ ਕਰ ਸਕਦੇ ਜਿਹੜੇ ਸਦੀਆਂ ਤੋਂ ਘੋਲ ਕਰਦੇ ਆਏ ਹਨ।"

"ਓਫੋਹ—ਤੁਸੀਂ ਤਾਂ ਇੱਦਾਂ ਸੰਜੀਵਾ ਦੀਆਂ ਗੱਲਾਂ ਸੁਣਾ ਰਹੇ ਓ, ਜਿਵੇਂ ਖ਼ੁਦ ਵੀ ਹੱਥ ਵਿਚ ਲਾਲ ਝੰਡਾ ਲੈ ਕੇ "ਦਲਮ" ਵਿਚ ਜਾਣ ਵਾਲੇ ਹੋ।"

ਵਾਹਿਦ ਹੁਸੈਨ ਦੀ ਗੱਲ ਉਤੇ ਰਜ਼ੀਆ ਨੂੰ ਹਾਸਾ ਆ ਗਿਆ। ਰਾਸ਼ਦ ਵੀ ਸ਼ਰਮਿੰਦਾ ਜਿਹਾ ਹੋ ਗਿਆ।

"ਪਰ ਇਹ ਝੂਠ ਤਾਂ ਨਹੀਂ ਅੱਬਾ ਜਾਨ।" ਰਾਸ਼ਦ ਨੇ ਬੜੇ ਦੁੱਖ ਨਾਲ ਕਿਹਾ।

"ਪਹਿਲਾਂ ਕਦੀ ਸੁਣਿਆ ਸੀ ਕਿ ਕਿਸੇ ਚਮਾਰ ਨੇ ਬੰਦੂਕ ਚਲਾਈ ਹੋਵੇ? ਪਰ ਅੱਜ ਉਹ ਪੂਰੇ ਇਕ ਜ਼ਿਲ੍ਹੇ ਉਪਰ ਕਬਜ਼ਾ ਕਰੀ ਬੈਠੇ ਹਨ, ਹਕੂਮਤ ਕਰ ਰਹੇ ਹਨ।" ਗੱਲ ਮੁਕਾ ਕੇ ਉਹਦੇ ਚਿਹਰੇ ਉਪਰ ਬੜੀ ਤਲਖ਼ ਨਿਰਾਸ਼ਾ ਛਾ ਗਈ।

"ਅਸੀਂ ਲੋਕ ਪਿੰਡ ਜਾਂਦੇ ਹਾਂ ਕਿਸੇ ਪ੍ਰੋਜੈਕਟ ਦੇ ਸਿਲਸਿਲੇ ਵਿਚ, ਤਾਂ ਪੱਥਰ ਤੋੜਨ ਵਾਲੀਆਂ ਕੁਲੀਆਂ ਆਕੜ ਕੇ ਜਵਾਬ ਦੇਣ ਲੱਗ ਪਈਆਂ ਨੇ।"

ਰਾਸ਼ਦ ਦੀ ਇਸ ਗੱਲ ਤੇ ਰਜ਼ੀਆ ਨੂੰ ਹਾਸਾ ਆ ਗਿਆ, ਕਿਉਂਕਿ ਉਹਨੇ ਸੁਣਿਆ ਹੋਇਆ ਸੀ ਕਿ ਇੰਜਨੀਅਰ ਲੋਕ ਜਦ ਟੂਰ 'ਤੇ ਜਾਂਦੇ ਹਨ ਤਾਂ ਹਰ ਰਾਤ ਨੂੰ ਇਕ ਕੁਲੀ ਉਨ੍ਹਾਂ ਲਈ ਫੜ ਕੇ ਲਿਆਂਦੀ ਜਾਂਦੀ ਹੈ।

ਲੰਗੜੀ ਫੂਪੋ ਚੁੱਲ੍ਹੇ ਲਾਗੇ ਰਾਤ ਦੇ ਖਾਣੇ ਲਈ ਜਿਨਸ ਤਲਵਾਉਣ ਡਹੀ ਹੋਈ ਸੀ। ਪਰ ਉਹਨੇ ਕੁਲੀਆਂ ਦੀ ਗੱਲ ਸੁਣੀ ਤਾਂ ਮੁੜ ਪਈ—"ਰਾਸ਼ਦ ਮੀਆਂ, ਤੂੰ ਕੀ ਕਿਹਾ? ਕੁਲੀਆਂ ਕੀ ਕਰਦੀਆਂ ਨੇ?"

"ਹਕੂਮਤ ਕਰ ਰਹੀਆਂ ਨੇ ਫੂਪੋ! ਕਲਮ ਹੱਥ ਫੜ ਕੇ ਕਿਤਾਬਾਂ ਲਿਖਦੀਆਂ ਨੇ।"

"ਚਲ ਹਟ।" ਲੰਗੜੀ ਫੂਪੋ ਨੂੰ ਹੱਸਣਾ ਆਉਂਦਾ ਤਾਂ ਇਸ ਵੇਲੇ ਉਹ ਜ਼ਰੂਰ ਹੱਸਦੀ।

"ਕੁਲੀਆਂ ਨਾ ਹੋਈਆਂ ਸੜੀਆਂ ਬੇਗਮਾਂ ਹੋ ਗਈਆਂ।"

"ਆਹੋ ਫੂਪੋ, ਬੇਗਮਾਂ ਬਣ ਕੇ ਪੂਰੇ ਪਿੰਡ ਤੇ ਰਾਜ ਕਰਦੀਆਂ ਨੇ।"

"ਅੱਛਾ, ਤਾਂ ਫੇਰ ਉਥੇ ਪੱਥਰ ਕੌਣ ਤੋੜਦੈ ?"

"ਸਾਡੀਆਂ ਤਕਦੀਰਾਂ ਤੋੜਦੀਆਂ ਨੇ ਗੌਹਰ ਬੇਗਮ—" ਵਾਹਿਦ ਹੁਸੈਨ ਹੁਣ ਰੋਣ ਹਾਕਾ ਸੀ। ਸ਼ਾਮ ਨੂੰ ਮੁਸ਼ਾਇਰਾ ਸੀ ਤੇ ਇਕ ਸ਼ਿਅਰ ਵੀ ਨਹੀਂ ਸੀ ਲਿਖਿਆ ਗਿਆ—ਫੇਰ ਐਵਾਨ-ਇ-ਗ਼ਜ਼ਲ ਦੀ ਸਫ਼ਾਈ—ਦਰੀਆਂ—ਖਾਣ ਤੇ ਚਾਹ ਪਾਣੀ ਦਾ ਇੰਤਜ਼ਾਮ !

"ਲੈ ਤੇਰੀ ਚਿੱਠੀ ਏ ਰਜ਼ੀਆ।" ਰਾਸ਼ਦ ਨੇ ਉਲਟ ਪਲਟ ਕੇ ਲਫਾਫਾ ਰਜ਼ੀਆ ਦੇ ਹੱਥ ਫੜਾ ਦਿੱਤਾ।

"ਸੁੱਖ ਸਾਂਦ ਤਾਂ ਹੈ ? ਤੇਰੇ ਅੱਬਾ ਦਾ ਕੀ ਹਾਲ ਏ ?" ਲੰਗੜੀ ਫੂਪੋ ਨੂੰ ਹਰ ਵੇਲੇ ਰਜ਼ੀਆ ਦੇ ਬਾਪ ਦੇ ਮਰਨ ਦੀ ਉਡੀਕ ਲੱਗੀ ਰਹਿੰਦੀ ਸੀ ਕਿ ਛੇਤੀ ਨਾਲ ਇਕਲੌਤਾ ਦਾਮਾਦ ਰਾਸ਼ਦ ਸਾਰੀ ਜਾਇਦਾਦ ਦਾ ਮਾਲਕ ਬਣੇ।

"ਹਾਮਦ ਭਾਈ ਦਾ ਏ—।" ਰਜ਼ੀਆ ਪਤਾ ਨਹੀਂ ਕਿਉਂ ਮੁਸਕਰਾਈ ਜਾ ਰਹੀ ਸੀ।

"ਤੇ ਤੇਰੇ ਪਿਤਾ ਜੀ ਦੀ ਤਬੀਅਤ ਕੈਸੀ ਏ ?"

"ਸੁਣਿਆ ਤੁਸੀਂ ? ਉਹ ਜਿਹੜਾ ਸਾਡਾ ਇਕ ਮਸਾਂ ਮਸਾਂ ਦਾ ਭਰਾ ਹਾਮਦ ਏ ਨਾ, ਉਹਦੀ ਹੋ ਰਹੀ ਏ।" ਉਹ ਲੰਗੜੀ ਫੂਪੋ ਨੂੰ ਉੱਤਰ ਦੇਣ ਦੀ ਬਜਾਏ ਰਾਸ਼ਦ ਨੂੰ ਸੰਬੋਧਤ ਹੋਈ।

"ਹਾ ਹਾ ਹਾ।" ਰਾਸ਼ਦ ਨੂੰ ਹਾਸਾ ਆ ਗਿਆ।

"ਸੱਚ ?" ਉਂਘਲਾਉਂਦਾ ਹੋਇਆ ਵਾਹਿਦ ਹੁਸੈਨ ਤੇ ਪਾਨ ਲੈ ਜਾਂਦੀ ਹੋਈ ਬੀਬੀ ਵੀ ਗੌਰ ਨਾਲ ਸੁਣਨ ਲੱਗੀ।

"ਲਿਖਿਆ ਏ ਕਿਤੇ ਗੱਲ ਚਲ ਰਹੀ ਏ। ਕੁੜੀ ਵਾਲੇ ਤਿੰਨ ਹਜ਼ਾਰ ਘੋੜੇ ਜੋੜੇ ਦਾ ਵਾਇਦਾ ਕਰ ਰਹੇ ਨੇ, ਪਰ ਹਾਮਦ ਭਾਈ ਚਾਹੁੰਦੇ ਹਨ ਕਿ ਅਸੀਂ ਲੋਕ ਜਾ ਕੇ ਉਥੋਂ ਲੋਕਾਂ ਨੂੰ ਮਿਲੀਏ ਤੇ ਇਸ ਗੱਲ ਦਾ ਅੰਦਾਜ਼ ਕਰੀਏ ਕਿ ਉਹ ਲੋਕ ਸੱਚਮੁੱਚ ਹੀ ਤਿੰਨ ਹਜ਼ਾਰ ਦੇਣਗੇ ਜਾਂ ਨਹੀਂ।"

ਠੀਕ ਤਾਂ ਲਿਖਿਆ।" ਲੰਗੜੀ ਫੂਪੋ ਨੇ ਬੀਬੀ ਵਲ ਤੱਕ ਕੇ ਨੱਕ ਸਕੋੜਿਆ।

"ਕੀ ਪਤਾ ਕੋਈ ਫੁਕਰਾ, ਚਪੜਾਸੀ ਜਾਂ ਅਰਦਲੀ ਹੋਣ ਤੇ ਧੋਖਾ ਖਾ ਜਾਣ ਵਿਚਾਰੇ ਹਾਮਦ ਭਾਈ।"

"ਛੱਡੋ ਜੀ ਇਸ ਗੱਲ ਨੂੰ।" ਵਾਹਿਦ ਹੁਸੈਨ ਸ਼ਰਮਿੰਦਾ ਹੋ ਗਿਆ।

"ਲਓ ਜੀ ! ਆਖ਼ਰ ਹਾਮਦ ਮੀਆਂ ਸ਼ਾਦੀ ਉਤੇ ਪੈਸੇ ਖ਼ਰਚਣ ਤੇ ਪਤਨੀ ਦਾ ਖ਼ਰਚਾ ਬਰਦਾਸ਼ਤ ਕਰਨ ਲਈ ਤਿਆਰ ਹੋ ਈ ਗਏ।"

ਹਾਮਦ ਮੀਆਂ ਅਸਲ ਵਿਚ ਲਾਵਾਰਸ ਮਾਲ ਸੀ ਤੇ ਕੰਜੂਸੀ ਕਾਰਨ ਸਾਰੇ ਖ਼ਾਨਦਾਨ ਵਿਚ ਪ੍ਰਸਿੱਧ ਸੀ। ਖ਼ਾਨਦਾਨ ਵਿਚ ਉਹਨੂੰ ਕੋਈ ਆਪਣਾ ਭਰਾ ਬਨਾਉਣ ਨੂੰ ਤਿਆਰ ਨਾ ਹੋਇਆ। ਮੈਟ੍ਰਿਕ ਤੀਕ ਰਜ਼ੀਆ ਦੇ ਅੱਬਾ ਨੇ ਪੜ੍ਹਾ ਦਿੱਤਾ ਤੇ ਉਸ ਤੋਂ ਬਾਅਦ ਫ਼ੀਸ ਮਾਫ਼ ਕਰਾ ਕੇ ਅੰਤ ਗਰੇਜੂਏਟ ਹੋ ਹੀ ਗਿਆ। ਉਸ ਦੇ ਬਾਅਦ ਉਸ ਨੂੰ ਕਲਰਕੀ ਦੁਆਣ ਵਿਚ ਸਿਰਫ਼ ਵਾਹਿਦ ਹੁਸੈਨ ਦਾ ਹੱਥ ਸੀ। ਉਹ ਵੀ ਆਬਕਾਰੀ

ਜਿਹੇ ਮਹਿਕਮੇ ਵਿਚ, ਜਿਥੇ ਹਾਮਦ ਮੀਆਂ ਨੂੰ ਚਾਂਦੀ ਬਨਾਉਣ ਦੇ ਸਿਵਾ ਹੋਰ ਕੋਈ ਕੰਮ ਨਹੀਂ ਸੀ। ਪਰ ਯਤੀਮੀ ਦੇ ਧੱਕਿਆਂ ਤੇ ਪੁਰਾਣੀ ਗ਼ਰੀਬੀ ਦੇ ਝਟਕਿਆਂ ਨੇ ਹਾਮਦ ਨੂੰ ਇਸ ਥਾਂ ਪਹੁੰਚਾ ਦਿੱਤਾ ਸੀ ਕਿ ਉਹਦੇ ਲਈ ਪੈਸਾ ਹੀ ਦੁਨੀਆ ਦੀ ਸਭ ਤੋਂ ਵੱਡੀ ਸੱਚਾਈ ਸੀ। ਪਹਿਲਾਂ ਉਹ ਇਸ ਲਈ ਭੁੱਖਾ ਸੌਂਦਾ ਸੀ ਕਿ ਖਾਣ ਨੂੰ ਕੁਝ ਨਹੀਂ ਸੀ ਤੇ ਹੁਣ ਇਸ ਲਈ ਭੁੱਖਾ ਸੌਂਦਾ ਸੀ ਕਿ ਪੈਸਾ ਖ਼ਰਚਦਾ ਨਹੀਂ ਸੀ। ਸਾਰੇ ਉਹਦਾ ਮਖ਼ੌਲ ਉਡਾਉਂਦੇ, ਪਰ ਉਹ ਹੱਸ ਕੇ ਟਾਲ ਜਾਂਦਾ। ਖ਼ਾਨਦਾਨ ਵਿਚ ਉਸ ਦੀ ਕੰਜੂਸੀ ਦੇ ਲਤੀਫ਼ੇ ਸਾਰੇ ਬੱਚਿਆਂ ਨੂੰ ਯਾਦ ਸਨ। ਪਰ ਉਹ ਮਖ਼ੌਲ ਕਰਨ ਵਾਲਿਆਂ ਨੂੰ ਹੱਸ ਹੱਸ ਕੇ ਦੇਖਦਾ ਸੀ, ਜਿਵੇਂ ਸੋਚ ਰਿਹਾ ਹੋਵੇ ਕਿ ਹੋਰ ਥੋਹੜੇ ਦਿਨ ਹੱਸ ਲਓ। ਫੇਰ ਜਦ ਮੈਂ ਮੋਟਰ ਤੇ ਚੜ੍ਹ ਕੇ ਆਵਾਂਗਾ ਤੇ ਤੁਹਾਡਾ ਸਕਾ ਭਤੀਜਾ ਬਣ ਜਾਵਾਂਗਾ, ਉਦੋਂ ਸਾਰਿਆਂ ਦੇ ਮੂੰਹ ਤੋਂ ਹਾਸੇ ਲੁਕ ਜਾਣਗੇ।

ਉਂਝ ਹਾਮਦ ਦਾ ਕੋਈ ਹੋਰ ਕੰਮ ਆ ਪੈਂਦਾ ਤਾਂ ਕੋਈ ਮੁੜ ਕੇ ਵੀ ਨਾ ਦੇਖਦਾ। ਪਰ ਇਹ ਤਾਂ ਵਿਆਹ ਦਾ ਮਾਮਲਾ ਸੀ ਤੇ ਉਹ ਵੀ ਇਕ ਸ਼ਰੀਫ਼ ਹੋਣਹਾਰ ਦਾ ਵਿਆਹ। ਜਿਸ ਵਿਚ ਕੁੜਮਣੀਆਂ ਨੂੰ ਆਪਣੇ ਨਖ਼ਰੇ ਵਿਖਾਉਣ ਤੇ ਦਾਅਵਤਾਂ ਉਡਾਉਣ ਦਾ ਚੰਗਾ ਮੌਕਾ ਮਿਲਦਾ ਹੈ। ਉਧਰ ਤਾਂ ਕੁੜੀ ਵਾਲੇ ਆਓਭਗਤ ਕਰਨਗੇ, ਇਧਰ ਹਾਮਦ ਮੀਆਂ ਉਤੇ ਇਹ ਅਹਿਸਾਨ ਕਿ ਲੈ ਭਈ, ਆਖ਼ਰ ਤੇਰੀਆਂ ਸਾਰੀਆਂ ਰਸਮਾਂ ਅਸਾਂ ਹੀ ਪੂਰੀਆਂ ਕੀਤੀਆਂ ਹਨ।

ਇਕਦਮ ਘਰ ਵਿਚ ਹਲਚਲ ਜਿਹੀ ਮਚ ਗਈ।

ਬੀਬੀ ਨੇ ਇਕ ਦਿਨ ਸੇਫ ਵਿਚੋਂ ਗਹਿਣਿਆਂ ਦਾ ਸੰਦੂਕਚਾ ਕੱਢ ਕੇ ਖੋਲ੍ਹਿਆ।

ਕੁੜਮਣੀ ਬਣ ਕੇ ਜਾਂਦੇ ਸਮੇਂ ਗਹਿਣੇ ਪਾਉਣੇ ਬੜੇ ਜ਼ਰੂਰੀ ਹੁੰਦੇ ਨੇ ਨਾ? ਚਾਂਦ ਨੇ ਵੀ ਇਸ ਸ਼ਾਦੀ ਵਿਚ ਦਿਲਚਸਪੀ ਲੀਤੀ, ਕਿਉਂਕਿ ਹਾਮਦ ਭਾਈ ਦੀ ਕੰਜੂਸੀ ਕਾਰਨ ਸੁਆਦ ਲੈਣ ਖਾਤਰ ਉਹ ਹਾਮਦ ਭਾਈ ਨਾਲ ਖ਼ੂਬ ਹਾਸਾ ਠੱਠਾ ਕਰਦੀ ਸੀ ਤੇ ਉਹਨੇ ਚਿੱਠੀ ਵਿਚ ਖਾਸ ਤੌਰ ਤੇ ਤਾਕੀਦ ਕੀਤੀ ਸੀ ਕਿ ਚਾਂਦ ਵੀ ਸਮਧਣਾਂ ਵਿਚ ਹੋਵੇ ਤਾਂ ਜ਼ਰਾ ਹਾਮਦ ਮੀਆਂ ਦੇ ਖ਼ਾਨਦਾਨ ਦਾ ਟੌਹਰ ਜੰਮ ਜਾਵੇਗਾ। ਇਸ ਲਈ ਚਾਂਦ ਨੇ ਫੌਰਨ ਦਰਜ਼ੀ ਨੂੰ ਬੁਲਾ ਕੇ ਬਲਾਊਜ਼ ਦਾ ਡੀਜ਼ਾਇਨ ਸਮਝਾਇਆ ਤੇ ਰਜ਼ੀਆ ਤੇ ਰਾਸ਼ਦ ਦੇ ਨਾਲ ਨਵੀਂ ਸਾੜ੍ਹੀ ਲੈਣ ਬਾਜ਼ਾਰ ਗਈ।

ਇਕ ਹਫ਼ਤੇ ਬਾਅਦ ਦੁਲਹਨ ਵਾਲਿਆਂ ਦੇ ਘਰੋਂ ਇਨ੍ਹਾਂ ਨੂੰ ਨਾਲ ਲੈ ਜਾਣ ਲਈ ਦੁਲਹਨ ਦਾ ਛੋਟਾ ਭਰਾ ਆਇਆ ਤਾਂ ਸਭ ਤਿਆਰ ਬਰਤਿਆਰ ਸਨ। ਅੱਜ ਤਾਂ ਲੰਗੜੀ ਫੂਪੋ ਨੇ ਵੀ ਕਲੀਦਾਰ ਕੁਰਤਾ ਤੇ ਖੜਾ ਦੁਪੱਟਾ ਲਾਹ ਕੇ ਉਹ ਗੁਲਾਬੀ ਬਨਾਰਸੀ ਸਾੜ੍ਹੀ ਪਹਿਨ ਲਈ ਸੀ, ਜਿਹੜੀ ਉਸ ਦੇ ਦਹੇਜ ਦੇ ਕੱਪੜਿਆਂ ਵਿਚ ਰੱਖੀ ਹੋਈ ਸੀ। ਲੰਗੜੀ ਫੂਪੋ ਕੁਆਰੀ ਸੀ, ਇਸ ਲਈ ਉਹ ਕੁਆਰੀਆਂ ਵਾਲੇ ਕੱਪੜੇ ਪਜਾਮਾ ਤੇ ਖੜਾ ਦੁਪੱਟਾ ਹੀ ਪਹਿਨਦੀ ਸੀ। ਪਰ ਚਾਲੀ ਸਾਲਾਂ ਨੂੰ ਪਹੁੰਚ ਚੁੱਕੀ ਸੀ, ਇਸ ਲਈ ਖਾਸ ਖਾਸ ਮੌਕਿਆਂ ਉਤੇ ਸਾੜ੍ਹੀ ਵੀ ਪਹਿਨ ਲੈਂਦੀ ਸੀ। ਇਸ ਪਹਿਰਾਵੇ ਵਿਚ ਬੀਬੀ ਦੇ ਆਖਣ ਅਨੁਸਾਰ ਉਸ ਦੀ ਸੁੰਦਰਤਾ ਨਿੱਖਰ ਆਉਂਦੀ ਸੀ। ਅੱਜ ਤਾਂ ਉਹਨੇ ਰਜ਼ੀਆ ਦੀ ਸੇਫ਼ ਵਿਚ ਰੱਖੇ ਹੋਏ ਆਪਣੇ ਕੁਝ ਗਹਿਣੇ ਵੀ ਕੱਢ ਕੇ ਪਾ

ਲਏ ਸਨ ਤੇ ਵਾਰ ਵਾਰ ਆਪਣੇ ਚਿੱਟੇ ਕਾਲੇ ਮਿਲੇ ਹੋਏ ਵਾਲਾਂ ਵਾਲੇ ਸਿਰ ਨੂੰ ਢੱਕ ਰਹੀ ਸੀ। ਬੀਬੀ ਨੇ ਗੂਹੜੀ ਹਰੀ ਕਤਾਨ ਦੀ ਸਾੜ੍ਹੀ ਬੰਨ੍ਹੀ ਸੀ ਤੇ ਕਿਸੇ ਦੇ ਕਹਿਣ ਵਾਂਗ ਢੇਰ ਸਾਰੀ ਮਿੱਸ ਵਿਚ ਉਹਦਾ ਚਿਹਰਾ ਕੁੰਦਨ ਵਾਂਗ ਦਮਕ ਰਿਹਾ ਸੀ। ਬੀਬੀ ਨੇ ਪਤਾ ਨਹੀਂ ਆਪਣਾ ਹੁਸਨ ਕਿਥੇ ਸੰਭਾਲ ਰੱਖਿਆ ਸੀ ਕਿ ਉਹਦੀ ਚਮਕ-ਦਮਕ ਉਵੇਂ ਈ ਸੀ। ਹਾਲਾਂਕਿ ਉਹਨੇ ਆਪਣਾ ਹੁਸਨ ਪਹਿਲਾਂ ਬਤੂਲ ਤੇ ਬਸ਼ੀਰ ਨੂੰ ਵੰਡਿਆ, ਫੇਰ ਚਾਂਦ ਨੇ ਉਹਦੀ ਵੰਡੀ ਪਾਈ, ਪਰ ਉਹਦੀ ਮੁਸਕਰਾਹਟ ਅੱਜ ਵੀ ਵਾਹਿਦ ਹੁਸੈਨ ਦੇ ਲਈ ਇਕ ਸੁੰਦਰਤਾ ਦੀ ਉਹ ਬਖਸ਼ਿਸ਼ ਸੀ, ਜੋ ਉਸ ਤੋਂ ਗ਼ਜ਼ਲਾਂ ਤੇ ਗ਼ਜ਼ਲਾਂ ਲਿਖਵਾਈ ਜਾ ਰਹੀ ਸੀ।

ਫੇਰ ਲੰਗੜੀ ਫੂਪੋ ਆਈ ਤੇ ਉਹਨੇ ਮੌਕੇ ਮੁਤਾਬਕ ਬੀਬੀ ਨੂੰ ਜ਼ਰੂਰੀ ਗਹਿਣੇ ਪੁਆਏ। ਕਿਤੇ ਜਾਂਦੇ ਸਮੇਂ ਭਾਬੀ ਦਾ ਬਣਾ ਸ਼ਿੰਗਾਰ ਕਰਨਾ ਨਣਾਨਾਂ ਦਾ ਅਧਿਕਾਰ ਹੁੰਦਾ ਹੈ ਤੇ ਲੰਗੜੀ ਫੂਪੋ ਨੇ ਸਦਾ ਇਸ ਫਰਜ਼ ਨੂੰ ਖੁਸ਼ੀ ਖੁਸ਼ੀ ਨਿਭਾਇਆ ਸੀ। ਗਲ ਵਿਚ ਸੱਤਲੜਾ ਤੇ ਚੰਦਨ ਹਾਰ ਤੇ ਹੱਸੀ, ਦਸਾਂ ਉਂਗਲੀਆਂ ਵਿਚ ਦਸ ਛਾਪਾਂ ਤੇ ਸਫ਼ੇਦ ਰੰਗਾਂ ਦੇ ਕਲਾਈਆਂ ਭਰ ਭਰ ਕੇ ਜੋੜਿਆਂ ਦੇ ਪਿੱਛੇ ਕੜੇ ਤੇ ਸਾਹਮਣੇ ਕੰਙਣ। ਤਾਂ ਵੀ ਗਹਿਣਿਆਂ ਦੀ ਸੰਦੂਕੜੀ ਉਵੇਂ ਦੀ ਉਵੇਂ ਭਰੀ ਰਹੀ ਤਾਂ ਲੰਗੜੀ ਫੂਪੋ ਰਜ਼ੀਆ ਨੂੰ ਆਖਦੀ ਰਹੀ ਕਿ ਉਹ ਕੁਝ ਹੋਰ ਗਹਿਣੇ ਪਾ ਲਵੇ, ਕਿਉਂਕਿ ਰਜ਼ੀਆ ਨੇ ਕੇਵਲ ਜੜਾਊ ਲੱਛਿਆਂ ਦੇ ਨਾਲ ਚਾਂਦ ਬਾਲੀਆ ਪਾਈਆਂ ਸਨ ਜੋ ਕਤਾਨ ਦੀ ਸਾੜ੍ਹੀ ਤੇ ਲੋਹੜਾ ਮਾਰ ਰਹੀਆਂ ਸਨ। ਤੇ ਚਾਂਦ ਦੀ ਹਦਾਇਤ ਸੀ ਕਿ ਇਹਦੇ ਸਿਵਾ ਹੋਰ ਕੋਈ ਬੇਜੋੜ ਗਹਿਣਾ ਨਹੀਂ ਪਾਉਣਾ। ਸੋ, ਰਜ਼ੀਆ ਨੇ ਲੱਖ ਕਹਿਣ ਤੇ ਵੀ ਹੋਰ ਕੁਝ ਨਾ ਪਾਇਆ।

"ਬੀਬੀ, ਤੁਸੀਂ ਇਹ ਗਹਿਣਿਆਂ ਦੀ ਸੰਦੂਕੜੀ ਵੀ ਨਾਲ ਲੈ ਚਲੋ ਨਾ—ਸਭ ਨੂੰ ਵਿਖਾਲਾਂਗੇ—" ਗ਼ਜ਼ਲ ਦੀ ਇਸ ਗੱਲ ਉਤੇ ਬੀਬੀ ਨੂੰ ਹਾਸਾ ਆ ਗਿਆ ਤੇ ਲੰਗੜੀ ਫੂਪੋ ਨੇ ਗੁੱਸੇ ਵਿਚ ਕਿਹਾ—"ਊਈ ਮਾਂ, ਕਿੰਨੀ ਭੋਲੀ ਕੁੜੀ ਏ ਇਹ! ਅਸੀਂ ਸਭ ਨੂੰ ਵਿਖਾਣ ਲਈ ਗਹਿਣੇ ਪਾ ਰਹੇ ਆਂ?"

ਹਾਂ, ਚਾਂਦ ਨੇ ਲੱਖ ਜ਼ੋਰ ਦੇਣ ਤੇ ਵੀ ਕਿਸੇ ਗਹਿਣੇ ਨੂੰ ਹੱਥ ਨਾ ਲਾਇਆ। ਅੱਜ ਉਹਨੇ ਬੇਗਮ ਪਾਰਾ ਵਾਂਗ ਹੇਠਾਂ ਗਲੇ ਵਾਲਾ ਤੇ ਬਿਨਾਂ ਬਾਹਾਂ ਦਾ ਸੁਨਹਿਰੀ ਬਲਾਊਜ ਪਹਿਨਿਆ ਸੀ। ਇਹ ਬਲਾਊਜ ਇੰਨਾ ਉੱਚਾ ਸੀ ਕਿ ਉਹਦੀ ਗੋਰੀ ਕਮਰ ਗੂਹੜੀ ਨੀਲੀ ਜਾਰਜਟ ਦੀ ਸਾੜ੍ਹੀ ਵਿਚੋਂ ਚਮਕਾਂ ਮਾਰਦੀ ਦਿਸਦੀ ਸੀ ਤੇ ਜਦੋਂ ਜ਼ਰਾ ਜਿਹੇ ਕੰਮ ਲਈ ਉਹ ਰਤਾ ਕੁ ਝੁਕਦੀ ਤਾਂ ਗ਼ਜ਼ਲ ਝੱਟ ਇਧਰ ਉਧਰ ਵੇਖਣ ਲੱਗਦੀ ਕਿ ਕਿਤੇ ਖੁੱਲ੍ਹੇ ਗਲੇ ਵਿਚੋਂ ਝਾਕਦੇ ਚਾਂਦ ਆਪਾ ਦੇ ਨਗਨ ਸਰੀਰ ਉਤੇ ਉਹਦੀ ਨਜ਼ਰ ਨਾ ਪੈ ਜਾਵੇ। ਅੱਜ ਚਾਂਦ ਪੂਰੇ ਦੋ ਘੰਟੇ ਹੇਅਰ ਡਰੈਸਰ ਦੇ ਕੋਲ ਜਾ ਕੇ ਬੈਠੀ ਸੀ। ਉਹਦੇ ਵਾਲ ਅੱਗਿਓਂ ਤਾਜ ਵਾਂਗ ਉਤਾਂਹ ਚੜ੍ਹਾਈ ਚੜ੍ਹਦੇ ਚਲੇ ਗਏ ਸਨ ਤੇ ਫੇਰ ਹੇਠਾਂ ਨੂੰ ਲਹਿਰਾਂ ਤੇ ਘੇਰਿਆਂ ਦੀ ਸ਼ਕਲ ਵਿਚ ਡਿੱਗ ਰਹੇ ਸਨ, ਮਚਲ ਰਹੇ ਸਨ ਤੇ ਚਾਂਦ ਦੀਆਂ ਹਿੱਲਦੀਆਂ ਗੱਲ੍ਹਾਂ ਨੂੰ ਛੋਹ ਲੈਣ ਦੇ ਇਰਾਦੇ ਨਾਲ ਕੰਬਦੇ ਸਨ। ਸਫੇਦ ਨੰਗੀਆਂ ਕਲਾਈਆਂ ਤੇ ਕੇਵਲ ਕਾਲੇ ਸਟ੍ਰੈਪ ਵਾਲੀ ਨਿੱਕੀ ਜਿਹੀ ਘੜੀ ਬੰਨ੍ਹੀ ਸੀ ਤੇ

ਕਾਲੀ ਮਖ਼ਮਲ ਦੀ ਚੱਪਲ । ਇਸ ਸਾਦਗੀ ਵਿਚ ਚਾਂਦ ਐਂਝ ਚਮਕ ਰਹੀ ਸੀ ਕਿ ਰਜ਼ੀਆ ਤਾਂ ਨਿਹਾਲ ਹੋ ਗਈ ।

"ਅੱਲ੍ਹਾ, ਚਾਂਦ ਤਾਂ ਅੱਜ ਬੜੀ ਲਾਇਟ ਮਾਰ ਰਹੀ ਏ ।" ਉਹ ਚਾਂਦ ਨੂੰ ਚਿੰਬੜ ਗਈ ਤੇ ਚਾਂਦ ਨੇ ਬੜੀ ਮੁਸ਼ਕਲ ਨਾਲ ਆਪਣੇ ਗਲੇ ਤੇ ਗਲ੍ਹਾਂ ਨੂੰ ਰਜ਼ੀਆ ਦੇ ਲਿਪਸਟਿਕ ਵਾਲੇ ਬੁੱਲ੍ਹਾਂ ਤੋਂ ਬਚਾਇਆ । ਚਾਂਦ ਬਾਹਰ ਆਈ ਤਾਂ ਲੰਗੜੀ ਫੂਪੋ ਨੇ ਪਹਿਲਾਂ ਤਾਂ ਉਸਨੂੰ ਦੇਖਿਆ ਤੇ ਫੇਰ ਮਸਤ ਹੋ ਕੇ ਬੋਲੀ—"ਊਈ ਮਾਂ, ਇਹ ਕਿਹੜਾ ਉਜਾੜ ਫੈਸ਼ਨ ਏ ਕਿ ਵਾਲ ਸਾਰੇ ਮੂੰਹ ਤੇ ਖਿੱਲਰੇ ਹੋਏ ਨੇ ਤੇ ਬੁੱਚੀਆਂ ਬਾਹਵਾਂ ਲਈ ਫਿਰਦੀ ਏਂ ?" ਲੰਗੜੀ ਫੂਪੋ ਨੂੰ ਵੀ ਚਾਂਦ ਉਸ ਵੇਲੇ ਬੇਹੱਦ ਪਿਆਰੀ ਲੱਗ ਰਹੀ ਸੀ, ਪਰ ਉਹ ਕੋਈ ਨਾ ਕੋਈ ਨੁਕਸ ਕੱਢਣ ਦੀ ਧਾਰਨੀ ਸੀ ।

ਫੋਜ਼ੀਆ ਦੀ ਆਇਆ ਨੇ ਉਹਨੂੰ ਕਦੋਂ ਦਾ ਤਿਆਰ ਕਰ ਦਿੱਤਾ ਸੀ । ਉਹਨੇ ਮਖ਼ਮਲ ਦੀ ਲਾਲ ਫਰਾਕ ਪਹਿਨੀ ਸੀ, ਲਾਲ ਰਿਬਨ ਵਾਲਾਂ ਨੂੰ ਬੰਨ੍ਹਿਆ ਸੀ ਤੇ ਲਾਲ ਬੂਟਾਂ ਦੇ ਫੁੰਦਿਆਂ ਨੂੰ ਉਛਾਲਦੀ ਇਧਰ ਉਧਰ ਆਕੜੀ ਘੁੰਮ ਰਹੀ ਸੀ । ਅੱਜ ਕਿਉਂਕਿ ਔਰਤਾਂ ਨੇ ਜਾਣਾ ਸੀ, ਸੋ ਇਕ ਮਰਦ ਹੋਣ ਦੀ ਹੈਸੀਅਤ ਵਿਚ ਸ਼ਾਹੀਨ ਨੇ ਉਥੇ ਜਾਣਾ ਪਸੰਦ ਨਾ ਕੀਤਾ ਤੇ ਸਕੂਲ ਚਲਾ ਗਿਆ । ਹਾਂ, ਗ਼ਜ਼ਲ ਫੋਜ਼ੀਆ ਨੂੰ ਵਾਰ ਵਾਰ ਈਰਖਾਲੂ ਅੱਖਾਂ ਨਾਲ ਦੇਖ ਰਹੀ ਸੀ ਤੇ ਕਦੀ ਆਪਣੀ ਉਸ ਪੁਰਾਣੀ ਫਰਾਕ ਨੂੰ ਦੇਖਦੀ ਜਿਹੜੀ ਫੋਜ਼ੀਆ ਦੀ ਸੀ ਤੇ ਬੀਬੀ ਨੇ ਰਜ਼ੀਆ ਕੋਲੋਂ ਮੰਗ ਕੇ ਉਸ ਨੂੰ ਪਹਿਨਾਇਆ ਸੀ । ਇਸੇ ਲਈ ਫੋਜ਼ੀਆ ਅੱਜ ਗ਼ਜ਼ਲ ਦੀ ਹਰ ਹਰਕਤ ਉਤੇ ਕਰੜੀ ਨਜ਼ਰ ਨਾਲ ਪਹਿਰਾ ਦੇ ਰਹੀ ਸੀ ਤੇ ਗ਼ਜ਼ਲ ਆਦਤ ਅਨੁਸਾਰ ਜਦ ਫਰਾਕ ਨੂੰ ਦੰਦਾਂ ਨਾਲ ਪਾੜਦੀ ਤੇ ਦੁਲਹਨ ਦੇ ਭਰਾ ਨੂੰ ਛੇੜ ਕੇ ਨੱਸਦੀ ਸੀ ਤਾਂ ਉਹ ਸਮਝਾ ਦਿੰਦੀ ਸੀ ਕਿ ਉਹਦੀ ਫਰਾਕ ਪਾਟ ਜਾਵੇਗੀ ।

ਪਰ ਗ਼ਜ਼ਲ ਇਸ ਵੇਲੇ ਦੁਲਹਨ ਦੇ ਭਰਾ ਨੂੰ ਸਤਾਉਣ ਤੇ ਤੁਲੀ ਹੋਈ ਸੀ । ਦੁਲਹਨ ਦਾ ਭਰਾ ਗਿਆਰਾਂ ਬਾਰਾਂ ਸਾਲਾਂ ਦਾ ਬਰੀਕ ਜਿਹਾ ਅਹਿਮਕ ਜਾਪਦਾ ਮੁੰਡਾ ਸੀ । ਉਹ ਵਿਚਾਰਾ ਦਲਾਨ ਵਿਚ ਇਕ ਕੁਰਸੀ ਤੇ ਬੈਠਾ ਗ਼ਜ਼ਲ ਦੇ ਧੱਕੇ ਮੁੱਕੇ ਸਿਰਫ ਇਸ ਲਈ ਬਰਦਾਸ਼ਤ ਕਰ ਰਿਹਾ ਸੀ ਕਿ ਸ਼ਾਇਦ ਇਹ ਕੁੜੀ ਉਹਦੀ ਭੈਣ ਦੀ ਸਭ ਨਾਲੋਂ ਛੋਟੀ ਨਣਾਨ ਬਣਨ ਵਾਲੀ ਹੈ । ਗ਼ਜ਼ਲ ਵਾਰ ਵਾਰ ਉਹਦੀ ਟੋਪੀ ਉਤਾਰ ਕੇ ਨੱਸ ਜਾਂਦੀ ਤਾਂ ਉਹ ਕੁਝ ਨਾ ਕਹਿੰਦਾ ।

ਬੀਬੀ ਨੇ ਦੁਲਹਨ ਦੇ ਭਰਾ ਨੂੰ ਚਾਹ ਨਾਲ ਗੁਲਾਬ ਜਾਮਨ, ਪੇਸਟ੍ਰੀ, ਬਿਸਕੁਟ ਦਿੱਤੇ ਤਾਂ ਉਹ ਬੜੇ ਆਦਰ ਨਾਲ ਬੋਲਿਆ—"ਤੁਸਾਂ ਲੋਕਾਂ ਨੇ ਕਿਉਂ ਐਨੇ ਪੈਸੇ ਖ਼ਰਚ ਸੁੱਟੇ ?"

ਉਹਦੀ ਗੱਲ ਤੇ ਰਜ਼ੀਆ ਨੂੰ ਹਾਸਾ ਆ ਗਿਆ ਤੇ ਉਹਨੇ ਹੌਲੀ ਜਿਹੀ ਬੀਬੀ ਨੂੰ ਆਖਿਆ—"ਬੀਬੀ, ਹਾਮਦ ਭਾਈ ਦੀ ਜੋੜੀ ਠੀਕ ਰਹੇਗੀ । ਜਦ ਸਾਲਾ ਹਰ ਚੀਜ਼ ਦੀ ਕੀਮਤ ਉਪਰ ਇੰਨੀ ਚਿੰਤਾ ਕਰ ਰਿਹਾ ਏ ਤਾਂ ਵਹੁਟੀ ਵੀ ਅਜਿਹੀ ਹੀ ਮਿਲੇਗੀ ।"

ਇਹ ਸੁਣ ਕੇ ਬੀਬੀ ਉਸ ਮੁੰਡੇ ਕੋਲ ਆ ਬੈਠੀ । ਉਹਦੇ ਚਿਹਰੇ ਤੇ ਅਜਿਹੀ

ਕਰੁਣਾਮਈ ਸ਼ਰਾਫ਼ਤ ਸੀ, ਜਿਵੇਂ ਉਹ ਕਦੀ ਦਿਲ ਖੋਲ੍ਹ ਕੇ ਨਾ ਹੱਸਿਆ ਹੋਵੇ—ਢਿੱਡ ਭਰ ਕੇ ਖਾਧਾ ਨਾ ਹੋਵੇ। ਇਹਦੇ ਹੁੰਦਿਆਂ ਵੀ ਰੱਜ ਕੇ ਆਗਿਆਕਾਰ ਤੇ ਸਮਝਦਾਰ ਸੀ। ਉਹ ਮਾਮੂਲੀ ਜਿਹੀ ਸੂਟੀ ਬਿਨਾਂ ਇਸਤ੍ਰੀ ਦੀ ਸ਼ੇਰਵਾਨੀ ਪਾ ਕੇ ਆਇਆ ਸੀ, ਘਰ ਦਾ ਧੁਪਿਆ ਮੈਲਾ ਜਿਹਾ ਪਜਾਮਾ ਤੇ ਕੈਨਵਸ ਦੀ ਜੁੱਤੀ। ਤੁਰਕੀ ਟੋਪੀ ਸੀ, ਪਰ ਫੁੰਦਨਾ ਨਹੀਂ ਸੀ। ਆਉਂਦਿਆ ਹੀ ਉਸ ਨੇ ਝੁਕ ਝੁਕ ਕੇ ਸਾਰਿਆਂ ਨੂੰ ਸਲਾਮ ਕੀਤੇ। ਇਥੋਂ ਤੀਕ ਕਿ ਬਿਸਮਿੱਲਾ ਬੀਬੀ ਤੋਂ ਬਾਅਦ ਜਦੋਂ ਉਹ ਸ਼ਾਹੀਨ ਨੂੰ ਸਲਾਮ ਕਰਨ ਲਈ ਖੜਾ ਹੋਇਆ ਤਾਂ ਗ਼ਜ਼ਲ ਦੇ ਨਾਲ ਨਾਲ ਚਾਂਦ ਨੂੰ ਵੀ ਹਾਸਾ ਆ ਗਿਆ।

ਉਹ ਆਉਂਦਿਆਂ ਹੀ ਸਭ ਨਾਲ ਖੁੱਲ੍ਹ ਗਿਆ ਤੇ ਸਾਰਿਆਂ ਨੂੰ ਭਾਬੀ ਜਾਨ, ਮਾਸੀ ਜਾਨ ਤੇ ਦਾਦੀ ਜਾਨ ਦੀਆਂ ਉਪਾਧੀਆਂ ਦੇ ਦਿੱਤੀਆਂ। ਸਾਰੇ ਜਾਣ ਦੀਆਂ ਤਿਆਰੀਆਂ ਵਿਚ ਲੱਗੇ ਹੋਏ ਸਨ, ਇਸ ਲਈ ਗ਼ਜ਼ਲ ਨੇ ਝੱਟ ਮੌਕੇ ਦਾ ਫ਼ਾਇਦਾ ਉਠਾਇਆ ਤੇ ਕੁਰਸੀਆਂ ਤੋਂ ਹੇਠਾਂ ਛਾਲ ਮਾਰੀ ਤੇ ਦੁਲਹਨ ਦੇ ਭਰਾ ਨੂੰ ਆਪਣੇ ਚਮਤਕਾਰ ਵਿਖਾਣ ਲੱਗੀ। ਫੇਰ ਇਸ ਖੇਡ ਨਾਲ ਦਿਲ ਭਰ ਗਿਆ ਤਾਂ ਉਹਨੇ ਮਜ਼ਾਕ ਮਜ਼ਾਕ ਵਿਚ ਉਸ ਵਿਚਾਰੇ ਜਿਹੇ ਮੁੰਡੇ ਨੂੰ ਧੌਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਉਹਦੀ ਟੋਪੀ ਖੋਹ ਕੇ ਨੱਸ ਗਈ। ਉਹ ਵਿਚਾਰਾ ਬੜੀ ਸਨਿਮਰਤਾ ਨਾਲ ਉਹਨੂੰ ਸਮਝਾਉਂਦਾ ਰਿਹਾ—

"ਓ ਜੀ ਮੇਰੀ ਟੋਪੀ ਨਾ ਲਵੋ—ਦੇਖੋ, ਤੁਹਾਡੇ ਅੰਮਾਂ ਜਾਨ ਆ ਰਹੇ ਨੇ।"

"ਸਾਡੀ ਅੰਮਾਂ ਜਾਨ ਤਾਂ ਮਰ ਵੀ ਗਈ।" ਉਸ ਨੇ ਬੜੀ ਬੇਫ਼ਿਕਰੀ ਨਾਲ ਉੱਤਰ ਦਿੱਤਾ ਤੇ ਉਸ ਨੂੰ ਧੱਫੇ ਮਾਰਦੀ ਰਹੀ।

"ਅੱਛਾ, ਤੁਸੀਂ ਕਿਹੜੇ ਸਕੂਲ ਜਾਂਦੇ ਓ ?"

"ਅੱਨੋ ਨੇ ਮੇਰੀ ਫਰਾਕ ਪਾਈ ਏ।' ਫੌਜ਼ੀਆ ਨੇ ਦੁਲਹਨ ਦੇ ਭਰਾ ਨੂੰ ਸੂਚਨਾ ਦਿੱਤੀ।

"ਹਾਏ ! ਬੁਰੀ ਗੱਲ ਏ, ਇਹ ਨਹੀਂ ਕਹਿਣਾ।" ਦੁਲਹਨ ਦੇ ਭਰਾ ਨੇ ਫੌਜ਼ੀਆ ਨੂੰ ਸਮਝਾਇਆ।

"ਕਿਉਂ ? ਕਿਉਂ ਨਹੀਂ ਕਹਿਣਾ ?" ਫੌਜ਼ੀਆ ਨੇ ਪੁੱਛਿਆ।

"ਥੋਹੜੇ ਚਿਰ ਲਈ ਕਿਸੇ ਦੇ ਕੱਪੜੇ ਮੰਗ ਲਏ ਤਾਂ ਕੀ ਹੋਇਆ ?" ਉਸ ਨੇ ਸਮਝਾਇਆ। ਇੰਨੇ ਚਿਰ ਵਿਚ ਗ਼ਜ਼ਲ ਨੇ ਉਹਦੀ ਸ਼ੇਰਵਾਨੀ ਉਪਰ ਇਕ ਹੋਰ ਧੱਫਾ ਮਾਰਿਆ ਤੇ ਜਿਵੇਂ ਹੀ ਹੱਸਦੀ ਪਿਛਾਂਹ ਦੌੜੀ ਤਾਂ ਪੌੜੀਆਂ ਤੋਂ ਰਿੜ੍ਹਦੀ ਵਿਹੜੇ ਵਿਚ ਆ ਡਿੱਗੀ—ਪਿੱਛੇ ਪਿੱਛੇ ਉਹ ਮੁੰਡਾ ਨੱਸਿਆ ਤੇ ਉਸ ਨੇ ਛੇਤੀ ਨਾਲ ਰੋਂਦੀ ਗ਼ਜ਼ਲ ਨੂੰ ਚੁੱਕ ਕੇ ਛਾਤੀ ਨਾਲ ਲਾ ਲਿਆ।

"ਨਾ ! ਮੇਰੀ ਮੁੰਨੀ, ਰੋ ਨਾ—ਤੇਰੀਆਂ ਅੱਖਾਂ ਕਿੰਨੀਆਂ ਸੋਹਣੀਆਂ। ਰੋਈ ਤਾਂ ਖ਼ਰਾਬ ਹੋ ਜਾਣਗੀਆਂ।"

ਗ਼ਜ਼ਲ ਨੂੰ ਵਰਾ ਕੇ ਉਹ ਬੀਬੀ ਕੋਲ ਲੈ ਗਿਆ।

"ਹੁਣ ਜਲਦੀ ਕਰੋ ਨਾ, ਮੇਰੀ ਆਪਾ ਨੇ ਦੁਪਹਿਰ ਦਾ ਖਾਣਾ ਤਿਆਰ ਕਰ

ਲਿਆ ਹੋਵੇਗਾ ।''

''ਨਹੀਂ ਭਈ, ਅਸੀਂ ਉਥੇ ਖਾਣਾ ਨਹੀਂ ਖਾਵਾਂਗੇ ।'' ਰਜ਼ੀਆ ਨੇ ਆਖਿਆ ।

''ਤੁਹਾਨੂੰ ਜ਼ਰੂਰ ਖਾਣਾ ਪਊ, ਸਾਡੇ ਪੰਜ ਰੁਪਏ ਲੱਗ ਗਏ ਨੇ ਨਾ ।''

''ਅੱਛਾ ਤਾਂ ਸ਼ਾਮ ਨੂੰ ਖਾ ਲਵਾਂਗੇ ।'' ਬੀਬੀ ਨੇ ਛੇਤੀ ਨਾਲ ਆਖਿਆ ਤਾਂ ਕਿ ਉਹਦਾ ਦਿਲ ਨਾ ਦੁੱਖੇ ।

''ਪਰ ਤੁਸੀਂ ਜੇ ਸ਼ਾਮ ਤੀਕ ਸਾਡੇ ਘਰ ਰਹੇ ਤਾਂ ਬਰਤਨ...?''

''ਬਰਤਨ ਕੀ ?'' ਰਜ਼ੀਆ ਨੇ ਘਬਰਾ ਕੇ ਪੁੱਛਿਆ ।

''ਜੀ ਅਸੀਂ ਜਿਨ੍ਹਾਂ ਕੋਲੋਂ ਬਰਤਨ ਮੰਗ ਕੇ ਲਿਆਏ ਹਾਂ, ਉਨ੍ਹਾਂ ਨੇ ਕਿਹਾ ਹੈ ਕਿ ਚਾਰ ਵਜੇ ਤੀਕ ਵਾਪਸ ਕਰ ਜਾਇਓ ।''

''ਤੇਰੀਆਂ ਕਿੰਨੀਆਂ ਭੈਣਾਂ ਨੇ ?'' ਹੁਣ ਰਜ਼ੀਆ ਨੇ ਜ਼ਰਾ ਗੰਭੀਰਤਾ ਨਾਲ ਪੁੱਛਿਆ ।

''ਜੀ ਦੋ ਨੇ । ਬੜੀ ਆਪਾ ਸਕੂਲ ਵਿਚ ਟੀਚਰ ਏ ।''

''ਉਹਦੀ ਹੀ ਸ਼ਾਦੀ ਹੋ ਰਹੀ ਏ ?''

''ਜੀ ਨਹੀਂ—।'' ਉਹ ਮੁੰਡਾ ਘਬਰਾ ਗਿਆ—''ਬੜੀ ਆਪਾ ਕਹਿੰਦੀ ਹੈ—ਉਹ ਹੁਣ ਸ਼ਾਦੀ ਨਹੀਂ ਕਰੇਗੀ । ਆਪਣੀ ਸਾਰੀ ਤਨਖ਼ਾਹ ਛੋਟੀ ਆਪਾ ਦੇ ਦਹੇਜ ਵਾਸਤੇ ਜਮ੍ਹਾ ਕਰ ਰਹੀ ਏ ।''

''ਅੱਛਾ, ਤਾਂ ਉਹ ਤਿੰਨ ਹਜ਼ਾਰ ਘੋੜੇ ਜੋੜੇ ਦੇ ਰਹੀ ਏ ਨਾ ?''

''ਜੀ ਹਾਂ । ਸਾਡੇ ਭਾਈ ਜਾਨ ਨੇ ਵੀ ਸੱਤ ਸੌ ਰੁਪਏ ਛੋਟੀ ਆਪਾ ਲਈ ਜਮ੍ਹਾਂ ਕੀਤੇ ਨੇ ।''

''ਅੱਛਾ ? ਤਾਂ ਇਸੇ ਲਈ ਤੁਸੀਂ ਐਡੀ ਛੇਤੀ ਵਿਆਹ ਕਰਨ ਲੱਗੇ ਓ, ਦਹੇਜ ਸਭ ਤਿਆਰ ਏ ?''

''ਜੀ ਹਾਂ । ਮੇਰੀ ਅੰਮਾਂ ਜਾਨ ਆਖਦੀ ਏ, ਛੋਟੀ ਆਪਾ ਦੀ ਸ਼ਾਦੀ ਜਲਦੀ ਕਰ ਦੇਣੀ ਹੈ ਨਹੀਂ ਤਾਂ ਉਹ ਵੀ ਬੜੀ ਆਪਾ ਵਾਂਗ ਕਹਿਣ ਲੱਗ ਪਵੇਗੀ ਕਿ ਮੈਂ ਸ਼ਾਦੀ ਨਹੀਂ ਕਰਨੀ ।''

ਖ਼ੈਰ ! ਸਾਰੇ ਕਾਰਾਂ ਤੇ ਲੱਦ ਲਦਾ ਕੇ ਤੁਰੇ ਤਾਂ ਰਜ਼ੀਆ ਦਾ ਦਿਲ ਇਨ੍ਹਾਂ ਲੋਕਾਂ ਵਲੋਂ ਉਚਾਟ ਹੋ ਚੁੱਕਾ ਸੀ ਤੇ ਉਹਨੂੰ ਸ਼ੱਕ ਸੀ ਕਿ ਅਜਿਹੇ ਫੂਹੜ ਲੋਕ ਕਦਾਚਿਤ ਤਿੰਨ ਹਜ਼ਾਰ ਨਕਦ ਨਹੀਂ ਦੇ ਸਕਦੇ ।

ਉਥੇ ਜਾ ਕੇ ਇਹ ਲੋਕ ਸੁੰਨੇ ਪਰ ਸਾਫ ਸੁਥਰੇ ਘਰ ਉਤਰੇ, ਜਿਥੇ ਤਪਦਿਕ ਦੀਆਂ ਮਾਰੀਆਂ ਮਸਕੀਨ ਚਿਹਰਿਆਂ ਵਾਲੀਆਂ ਦੋ ਤੀਵੀਂਆਂ ਨੇ ਇਨ੍ਹਾਂ ਦਾ ਸੁਆਗਤ ਕੀਤਾ । ਇਕ ਦੂਲਹਨ ਦੀ ਮਾਂ ਸੀ ਤੇ ਦੂਜੀ ਵੱਡੀ ਭੈਣ । ਦੋਵੇਂ ਮਾੜੀਆਂ ਤੇ ਸੁਕੜੀਆਂ ਜਿਹੀਆਂ ਸਨ । ਇਸ ਲਈ ਫੌਜ਼ੀਆ ਤੇ ਚਾਂਦ ਬਹੁਤ ਬੋਰ ਹੋਈਆਂ ਕਿ ਉਨ੍ਹਾਂ ਦਾ ਫੈਸ਼ਨ ਤੇ ਚਮਕ ਦਮਕ ਸਲਾਹੁਣ ਵਾਲਾ ਕੋਈ ਨਹੀਂ । ਇਕ ਦੂਲਹਨ ਦੀ ਵੱਡੀ ਭੈਣ ਸੀ, ਤੀਹ ਪੈਂਤੀ ਵਰ੍ਹਿਆਂ ਦੀ ਸੁੱਕੀ ਸੂਲ ਜਿਹੀ, ਜਦ ਕਦੀ ਅੱਤ ਜ਼ਰੂਰੀ ਸਮੇਂ ਮੁਸਕਰਾਉਣਾ ਪੈਂਦਾ ਤਾਂ ਐਂਝ ਜਾਪਦਾ ਜਿਵੇਂ ਰੋਣਾ ਚਾਹੁੰਦੀ ਏ ? ਪਰ ਰੋ

ਨਹੀਂ ਸਕਦੀ। ਦੁਲਹਨ ਦੀ ਮਾਂ ਸੀ, ਤਾਂ ਉਹ ਇੰਝ ਹਫਦੀ ਤੇ ਕੰਬਦੀ, ਨਾਲੇ ਲੰਮੇ ਲੰਮੇ ਸਾਹ ਲਈ ਜਾ ਰਹੀ ਸੀ। ਇੰਨਾ ਗੰਭੀਰ ਵਾਤਾਵਰਣ ਦੇਖ ਕੇ ਗ਼ਜ਼ਲ ਤਾਂ ਤੁਰੰਤ ਉਨ੍ਹਾਂ ਨਿਆਣੀਆਂ ਕੁੜੀਆਂ ਵਿਚ ਰਲ ਗਈ ਜਿਹੜੀਆਂ ਸਜੀਆਂ ਧਜੀਆਂ ਤੀਵੀਂਆਂ ਨੂੰ ਦੇਖ ਕੇ ਇਕੱਠੀਆਂ ਹੋ ਗਈਆਂ ਸਨ। ਹੁਣ ਉਹ ਬੇਚਿੰਤ ਵਿਹੜੇ ਵਿਚ ਬੈਠੀ ਬੀਬੀ ਤੇ ਲੰਗੜੀ ਫੂਪੋ ਦੀਆਂ ਸਾਂਗਾਂ ਲਾ ਰਹੀ ਸੀ। ਫੇਰ ਅੰਬ ਦੇ ਦਰਖਤ ਉਪਰ ਅੰਬੀਆਂ ਦੇਖ ਕੇ ਉਹ ਝੱਟ ਬਾਂਦਰੀ ਵਾਂਗ ਦਰਖਤ ਉਪਰ ਚੜ੍ਹ ਗਈ। ਇਹ ਦੇਖ ਕੇ ਫੌਜ਼ੀਆ ਤੇ ਦੁਲਹਨ ਦਾ ਛੋਟਾ ਭਰਾ ਸਰਵਰ ਰੌਲਾ ਪਾਉਣ ਲੱਗੇ। ਫੌਜ਼ੀਆ ਨੂੰ ਆਪਣੀ ਫਰਾਕ ਦੇ ਪਾਟ ਜਾਣ ਦਾ ਡਰ ਸੀ ਤੇ ਸਰਵਰ ਨੂੰ ਅੰਬੀਆਂ ਦਾ।

"ਓ ਜੀ ਗ਼ਜ਼ਲ ਬੇਗਮ, ਦਰਖਤ ਤੋਂ ਉਤਰੋ। ਇਹ ਅੰਬ ਅਸੀਂ ਵੇਚੇ ਹੋਏ ਨੇ, ਇਕ ਵੀ ਘੱਟ ਗਿਆ ਤਾਂ ਉਹਨੇ ਪੈਸੇ ਨਹੀਂ ਦੇਣੇ।"

"ਛੀ ? ਤੁਸੀਂ ਐਨੇ ਕੰਜੂਸ ਕਿਉਂ ਹੋ ? ਆਪ ਕਿਉਂ ਨਹੀਂ ਖਾਂਦੇ ?"

ਗ਼ਜ਼ਲ ਨੂੰ ਦਰਖਤ ਉਤੇ ਚੜ੍ਹਦੀ ਦੇਖ ਕੇ ਬੀਬੀ ਤੇ ਰਜ਼ੀਆ ਹੋਰ ਘਬਰਾ ਗਈਆਂ।

"ਅਰੀ ਬੀਬੀ, ਅਜੇ ਅੰਬੀਆਂ ਕੱਚੀਆਂ ਨੇ, ਖਾਓਗੇ ਤਾਂ ਖਾਂਸੀ ਹੋ ਜਾਵੇਗੀ।" ਦੁਲਹਨ ਦੀ ਮਾਂ ਨੇ ਬੜੀ ਅਧੀਨਗੀ ਨਾਲ ਕਿਹਾ।

"ਅਸਲ ਵਿਚ ਅੰਬ ਸਾਡੇ ਘਰ ਕਿਸੇ ਨੂੰ ਚੰਗੇ ਨਹੀਂ ਲੱਗਦੇ। ਇਸ ਲਈ ਅਸੀਂ ਇਹ ਵੇਚ ਦਿੱਤੇ ਨੇ—ਗੁਆਣ ਦਾ ਕੀ ਫ਼ਾਇਦਾ ?"

"ਜੀ ਹਾਂ। ਚੰਗਾ ਕੀਤਾ।" ਬੀਬੀ ਨੇ ਪ੍ਰੋੜ੍ਹਤਾ ਕੀਤੀ।

"ਨੀ ਗ਼ਜ਼ਲ ਦੀ ਬੱਚੀਏ। ਛੇਤੀ ਉਤਰ—ਅੱਜ ਤੇਰੀਆਂ ਲੱਤਾਂ ਭੰਨਾਂਗੀ।" ਹੇਠੋਂ ਲੰਗੜੀ ਫੂਪੋ ਦੰਦ ਪੀਹ ਰਹੀ ਸੀ।

• ਹੇਠਾਂ ਉਤਰ ਕੇ ਗ਼ਜ਼ਲ ਰੋਟੀਆਂ ਤੇ ਟੁੱਟ ਪਈ—ਤੇ ਮੁਰਗੇ ਤੋਂ ਲੈ ਕੇ ਸ਼ਾਹੀ ਕਬਾਬ ਤਕ ਚੱਟ ਕਰ ਗਈ। ਖਾਣੇ ਸਮੇਂ ਦੁਲਹਨ ਦੀ ਭੈਣ ਨੇ ਮਹਿੰਗਾਈ ਦੀ ਗੱਲ ਛੇੜ ਕੇ ਬਹਾਨੇ ਨਾਲ ਦੱਸ ਦਿੱਤਾ ਕਿ ਮੁਰਗਾ ਪੂਰੇ ਦੋ ਰੁਪਿਆਂ ਦਾ ਸੀ ਤੇ ਖਾਣੇ ਉਪਰ ਦਸ ਬਾਰਾਂ ਰੁਪਏ ਲੱਗ ਗਏ ਹਨ।

ਫੇਰ ਗ਼ਜ਼ਲ ਉਨ੍ਹਾਂ ਬੰਦ ਕਮਰਿਆਂ ਦੀ ਪੜਤਾਲ ਵਿਚ ਰੁੱਝ ਗਈ ਜਿਨ੍ਹਾਂ ਵਿਚ ਸਾਰੇ ਘਰ ਦਾ ਟੁੱਟਿਆ ਭੱਜਿਆ ਸਮਾਨ ਇਕੱਤਰ ਕਰਕੇ ਉਸ ਉਪਰ ਮੈਲੀਆਂ ਚਾਦਰਾਂ ਪਾ ਦਿੱਤੀਆਂ ਹੋਈਆਂ ਸਨ। ਇਸ ਢੇਰ ਵਿਚੋਂ ਉਹ ਇਕ ਤਸਵੀਰਾਂ ਵਾਲੀ ਕਿਤਾਬ ਕੱਢ ਕੇ ਲੈ ਆਈ ਤੇ ਚੰਗੀਆਂ ਚੰਗੀਆਂ ਫੋਟੋਆਂ ਪਾੜ ਕੇ ਖਾਣ ਡਹਿ ਪਈ। ਅਜੇ ਦੋ ਤਿੰਨ ਫੋਟੋਆਂ ਵੀ ਨਹੀਂ ਸੀ ਚਬਾਈਆਂ ਕਿ ਉਤੋਂ ਸਰਵਰ ਆ ਗਿਆ ਤੇ ਕਿਤਾਬ ਦੀ ਹਾਲਤ ਦੇਖ ਕੇ ਜਿਵੇਂ ਅੱਗ ਵਿਚ ਝੋਕਿਆ ਗਿਆ।

"ਇਹ ਕੀ ਕਰ ਦਿੱਤਾ ? ਪੂਰੀ ਅਠਿਆਨੀ ਦੀ ਕਿਤਾਬ ਸੀ।

ਉਹਨੇ ਕਿਤਾਬ ਗ਼ਜ਼ਲ ਦੇ ਹੱਥੋਂ ਖੋਹੀ ਤਾਂ ਗ਼ਜ਼ਲ ਨੇ ਉਦ੍ਹਾ ਮੂੰਹ ਚਿੜਾ ਦਿੱਤਾ— "ਕੰਜੂਸ, ਮੱਖੀਚੂਸ।"

ਜਦੋਂ ਦੁਲਹਨ ਦੀ ਮਾਂ ਤੇ ਭੈਣ ਦੁਲਹਨ ਨੂੰ ਲੈਣ ਅੰਦਰ ਗਈਆਂ ਤਾਂ ਲੰਗੜੀ ਫੂਪੋ ਨੇ ਹੌਲੀ ਜਿਹੀ ਕਿਹਾ—ਕਿ ਮੈਨੂੰ ਤਾਂ ਇਹ ਲੋਕ ਤਿੰਨ ਹਜ਼ਾਰ ਨਕਦ ਦੇਣ ਵਾਲੇ ਨਹੀਂ ਲੱਗਦੇ, ਇਸ ਲਈ ਇਨ੍ਹਾਂ ਤੋਂ ਦਹੇਜ ਤੇ ਨਕਦ ਰਕਮ ਦੀ ਸੂਚੀ ਲੈ ਲੈਣੀ ਚਾਹੀਦੀ ਏ, ਤਾਂ ਕਿ ਅਜਿਹਾ ਨਾ ਹੋਵੇ ਕਿ ਬਾਅਦ ਵਿਚ ਹੀਲ ਹੁੱਜਤ ਕਰਨ ਤੇ ਹਾਮਦ ਮੀਆਂ ਵਿਚਾਰਾ ਟੱਪਦਾ ਰਹਿ ਜਾਵੇ। ਦੁਲਹਨ ਵੀ ਆਪਣੀ ਭੈਣ ਜਿਹੀ ਹੱਡੀਆਂ ਤੇ ਚਮੜੇ ਦੀ ਢੇਰੀ ਸੀ—ਲੰਮੀ ਤਾੜ ਦਾ ਦਰਖਤ। ਸ਼ਕਲ ਸੂਰਤ ਵੀ ਕੰਮ ਚਲਾਊ।

"ਦਹੇਜ ਵਿਚ ਅਸੀਂ ਦਸ ਭਾਂਡੇ ਦਿਆਂਗੇ—ਗਿਆਰਾਂ ਜੋੜੇ। ਜਿਹੜੀ ਸਾੜ੍ਹੀ ਮੈਂ ਪਾਈ ਹੋਈ ਸੀ, ਚਾਲੀਆਂ ਦੀ ਹੈ, ਇਹ ਵੀ ਦਹੇਜ ਵਿਚ ਹੀ ਦਿਆਂਗੇ।" ਦੁਲਹਨ ਦੀ ਭੈਣ ਨੇ ਦਹੇਜ ਦਾ ਰੋਹਬ ਜਮਾਉਣਾ ਸ਼ੁਰੂ ਕੀਤਾ।

"ਅੱਛਾ—ਤਾਂ ਤੁਸੀਂ ਸਾਨੂੰ ਦਹੇਜ ਦੀ ਸੂਚੀ ਹੁਣੇ ਲਿਖਾ ਦਿਓ ਤੇ ਅਗਲੇ ਜੁੰਮੇ ਨੂੰ ਮਿਲਣੀ ਦੀ ਰਸਮ ਕਰਕੇ ਘੋੜੇ ਜੋੜੇ ਦੇ ਤਿੰਨ ਹਜ਼ਾਰ ਵੀ ਦੇ ਦਿਓ।" ਲੰਗੜੀ ਫੂਪੋ ਨੇ ਗਲ ਸਾਫ ਕਰ ਦਿੱਤੀ।

"ਹੁਣੇ ਈ ? ਇਹ ਕਿੱਦਾਂ ਹੋ ਸਕਦੈ ?" ਦੁਲਹਨ ਦੀ ਮਾਂ ਥਥਲਾਣ ਲੱਗੀ। ਅਸੀਂ ਥੋਹੜਾ ਥੋਹੜਾ ਕਰਕੇ ਦਹੇਜ ਜੋੜ ਰਹੇ ਆਂ, ਪਰ ਤੁਸੀਂ ਸਾਡੀ ਗੱਲ ਉਤੇ ਯਕੀਨ ਰੱਖੋ, ਅਸੀਂ ਕੋਈ ਐਸੇ ਵੈਸੇ ਲੋਕ ਨਹੀਂ। ਬੱਚਿਆਂ ਦਾ ਪਿਓ ਅਚਾਨਕ ਨਾ ਮਰਦਾ ਤਾਂ ਮੈਂ ਤੁਹਾਨੂੰ ਲੱਖਾਂ ਦਾ ਦਹੇਜ ਦਿੰਦੀ।"

ਲੰਗੜੀ ਫੂਪੋ ਨੇ ਮੂੰਹ ਬਣਾ ਕੇ ਇਧਰ ਉਧਰ ਵੇਖਿਆ। "ਜ਼ਰਾ ਪਾਨ ਦਿਓ ਭਈ। ਪਾਨ ਨਾ ਖਾਂਣ ਕਰਕੇ ਮੂੰਹ ਦੁੱਖਣ ਲੱਗ ਪਿਐ।" ਬੀਬੀ ਨੇ ਅਵਾਸੀ ਲੈ ਕੇ ਕਿਹਾ।

"ਹੁਣੇ ਬਜ਼ਾਰੋਂ ਮੰਗਾਉਂਦੀ ਆਂ।" ਦੁਲਹਨ ਦੀ ਮਾਂ ਨੇ ਸਾੜ੍ਹੀ ਵਿਚ ਘੜੋਸੀ ਹੋਈ ਮੈਲੀ ਜਿਹੀ ਕੱਪੜੇ ਦੀ ਗੁਥਲੀ ਵਿਚੋਂ ਪੈਸੇ ਲੱਭੇ।

ਕੀ ਦੱਸਾਂ ਮਾਸੀ ਜਾਨ, ਮੈਂ ਪਾਨ ਖਾਣਾ ਛੱਡ ਦਿੱਤਾ। ਜੁਆਨ ਧੀਆਂ ਬੂਹੇ ਬੈਠੀਆਂ, ਕੁਝ ਅੱਗੇ ਦਾ ਵੀ ਸੋਚਣਾ ਹੋਇਆ ਨਾ ?"

ਜਦ ਉਹ ਲੋਕ ਜਾਣ ਲਈ ਉੱਠੇ ਤਾਂ ਦੁਲਹਨ ਦੀ ਮਾਂ ਨੇ ਫੇਰ ਦਹੇਜ ਦੀ ਸੂਚੀ ਦੁਹਰਾਈ—"ਇਨ੍ਹਾਂ ਦੇ ਚਾਚੇ ਨੇ ਵਾਇਦਾ ਕੀਤਾ ਏ ਕਿ ਉਹ ਮੂੰਹ ਵਿਖਾਲੀ ਵਿਚ ਦੂਲ੍ਹੇ ਨੂੰ ਸੋਨੇ ਦੀ ਅੰਗੂਠੀ ਦੇਵੇਗਾ ਤੇ ਇਹਦੀ ਭੂਆ ਲਾਕਟ ਦੇਣ ਵਾਲੀ ਏ।"

"ਤੁਹਾਨੂੰ ਇਕ ਸੱਚੀ ਸੱਚੀ ਗੱਲ ਆਖਦੀ ਆਂ—?" ਦੁਲਹਨ ਦੀ ਭੈਣ ਨੇ ਰੁਕਦੀ ਰੁਕਦੀ ਨੇ ਬੜੀ ਅਧੀਨਗੀ ਨਾਲ ਕਿਹਾ।

"ਡੇਢ ਹਜ਼ਾਰ ਰੁਪਏ ਤਾਂ ਅਸੀਂ ਪਹਿਲਾਂ ਦੇ ਸਕਦੇ ਆਂ ਤੇ ਬਾਕੀ ਦੇ ਡੇਢ ਹਜ਼ਾਰ ਰੁਪਏ ਮੈਂ ਹਰ ਮਹੀਨੇ ਦੇ ਸੌ ਸੌ ਰੁਪਏ ਕਰਕੇ ਅਦਾ ਕਰ ਦੇਵਾਂਗੀ।

"ਤੁਸੀਂ ਸਾਡੀ ਜ਼ਬਾਨ ਉਤੇ ਯਕੀਨ ਕਰ ਲਓ। ਆਖ਼ਰ ਵੱਡੇ ਲੋਕਾਂ ਦੀ ਜ਼ਬਾਨ ਹੀ ਸਭ ਕੁਝ ਹੁੰਦੀ ਹੈ।" ਉਹਦੀ ਅੰਮਾਂ ਨੇ ਮਿੰਨਤ ਕੀਤੀ।

ਇਹ ਸੁਣ ਕੇ ਸਾਰੇ ਅਚੰਭਤ ਹੋ ਗਏ ।

"ਉਧਾਰ ? ਹਾਏ ਅੱਲ੍ਹਾ, ਲੋਕ ਸੁਣਨਗੇ ਤਾਂ ਕੀ ਕਹਿਣਗੇ ? ਕਦੀ ਜੋੜੇ ਦੀ ਰਕਮ ਵੀ ਉਧਾਰ ਹੁੰਦੀ ਏ ?" ਲੰਗੜੀ ਫੂਪੋ ਨੇ ਚਟਕ ਕੇ ਕਿਹਾ ।

"ਤੇ ਨਾਲੇ ਤੁਹਾਡੀ ਧੀ ਦੀ ਤਨਖਾਹ ਦਾ ਕੀ ਭਰੋਸਾ ? ਕੱਲ੍ਹ ਹੀ ਕਿਤੇ ਵਿਆਹੀ ਗਈ ਤਾਂ ਇਹਦਾ ਪਤੀ ਕਿਉਂ ਦੇਣ ਲੱਗਾ ? ਤੁਸੀਂ ਸਾਨੂੰ ਪੱਕੇ ਕਾਗਜ਼ ਉਪਰ ਲਿਖ ਕੇ ਦੇ ਦਿਓਗੇ ?"

"ਮੇਰਾ ਵਿਆਹ ?" ਦੁਲਹਨ ਦੀ ਵੱਡੀ ਭੈਣ ਕਿਧਰੇ ਸੁੰਨ ਵਿਚ ਦੇਖਣ ਲੱਗੀ ।

"ਕੀ ਤੁਹਾਨੂੰ ਯਕੀਨ ਹੈ ਕਿ ਮੇਰੇ ਨਾਲ—? ਮੇਰਾ ਮਤਲਬ ਹੈ ਹੁਣ ਮੇਰਾ ਵਿਆਹ—ਕੀ ਮੈਂ—ਕਿਤੇ ਹੋ ਸਕੇਗਾ ?"

ਉਹਨੇ ਧੌਣ ਚੁੱਕ ਕੇ ਰਜ਼ੀਆ ਨੂੰ ਪੁੱਛਿਆ । ਰਜ਼ੀਆ ਨੇ ਉਹਦੇ ਸਿਰ ਉਤੇ ਦੀ ਧੁੱਪ-ਛਾਂ ਵੇਖੀ, ਉਹਦੇ ਚਿਹਰੇ ਉਤੇ ਛਾਈ ਹੋਈ ਤਰਕਾਲਾਂ ਦੀ ਸਿਆਹੀ ਵੇਖੀ ਤੇ ਨਿਰੁੱਤਰ ਜਿਹੀ ਹੋ ਗਈ, ਜਿਵੇਂ ਸੱਚ ਹੀ ਪੱਕੇ ਕਾਗਜ਼ ਤੇ ਲਿਖਵਾਉਣ ਦੀ ਲੋੜ ਨਾ ਰਹੀ ਹੋਵੇ ।

ਤੁਰਨ ਵੇਲੇ ਗ਼ਜ਼ਲ ਫੇਰ ਸਰਵਰ ਦੇ ਕੋਲ ਗਈ ਤੇ ਧੱਕਾ ਮਾਰ ਕੇ ਬੋਲੀ— "ਕੰਜੂਸ ਮੱਖੀਚੂਸ—ਉਜਾੜ ਮੂੰਹੇਂ ਗਧੇ, ਸੂਰ, ਉੱਲੂ ।" ਫੇਰ ਉਸ ਨੇ ਮਾਰਨ ਲਈ ਲੱਤ ਚੁੱਕੀ ਸੀ ਕਿ ਉਪਰੋਂ ਲੰਗੜੀ ਫੂਪੋ ਦੀ ਲੰਗੜੀ ਲੱਤ ਤੇ ਧਮੁੱਕ ਪੇਣ ਲੱਗੇ ।

"ਉ ਜੀ ਨਾ ਮਾਰੋ ਮਾਸੀ ਜੀ, ਬਿਨ ਮਾਂ ਦੀ ਬੱਚੀ ਏ ।" ਦੁਲਹਨ ਦੀ ਮਾਂ ਨੂੰ ਤਰਸ ਆ ਗਿਆ । ਉਹ ਸਾਰੇ ਚਿਹਰੇ ਉਪਰ ਅੱਥਰੂ ਲਿੱਪ ਕੇ ਰੂੰ ਰੂੰ ਕਰ ਰਹੀ ਸੀ ਤਾਂ ਉਹਨੇ ਦੇਖਿਆ ਕਿ ਸਰਵਰ ਦੇ ਨੱਕ ਵਿਚੋਂ ਲਹੂ ਨਿਕਲਦਾ ਹੈ ਤੇ ਉਹ ਬੜੇ ਸਬਰ ਨਾਲ ਨਲਕੇ ਹੇਠਾਂ ਬੈਠਾ ਗ਼ਜ਼ਲ ਵਲ ਦੇਖ ਰਿਹਾ ਸੀ ।

ਕਾਰ ਸਟਾਰਟ ਹੋਣ ਲੱਗੀ ਤਾਂ ਉਹ ਦੌੜਦਾ ਹੋਇਆ ਆਇਆ ਤੇ ਖੁਸ਼ਾਮਦ ਭਰੇ ਲਹਿਜੇ ਵਿਚ ਗ਼ਜ਼ਲ ਨੂੰ ਪੁੱਛਣ ਲੱਗਾ—"ਹੁਣ ਤਾਂ ਮੈਨੂੰ ਕਦੀ ਨਹੀਂ ਮਾਰੋਗੇ ਨਾ ?"

ਉੱਤਰ ਵਿਚ ਗ਼ਜ਼ਲ ਨੇ ਉਹਦਾ ਮੂੰਹ ਚਿੜਾਇਆ ।

ਜਦ ਕਾਰ ਅੱਗੇ ਤੁਰੀ ਤਾਂ ਲੰਗੜੀ ਫੂਪੋ ਨੇ ਕਿਹਾ—"ਇਨ੍ਹਾਂ ਦੀ ਜ਼ੁੰਮੇਵਾਰੀ ਕੋਈ ਨਹੀਂ । ਇਹ ਲੋਕ ਤਾਂ ਮੈਨੂੰ ਪੰਜ ਸੌ ਦੇਣ ਵਾਲੇ ਵੀ ਨਹੀਂ ਦਿਸਦੇ ।"

ਪਰ ਆਉਂਦਿਆਂ ਹੀ ਰਜ਼ੀਆ ਨੇ ਹਾਮਦ ਭਾਈ ਨੂੰ ਖ਼ਤ ਲਿਖਿਆ—"ਤੁਹਾਡੇ ਸੁਸਰਾਲ ਵਾਲੇ ਬਹੁਤ ਵੱਡੇ ਲੋਕ ਹਨ, ਉਹ ਤਿੰਨ ਹਜ਼ਾਰ ਜ਼ਰੂਰ ਦੇਣਗੇ, ਇਹਦੀ ਜ਼ੁੰਮੇਵਾਰੀ ਮੈਂ ਲੈਂਦੀ ਹਾਂ ।"

ਇਨੀ ਚਕਾਚੌਂਧ ਉਹਨੇ ਜੀਵਨ ਵਿਚ ਪਹਿਲੀ ਵੇਰਾਂ ਦੇਖੀ ਸੀ ।

ਸਟੇਜ ਦੇ ਵਿਚਕਾਰ ਇਕ ਚਾਨਣ ਦੇ ਘੇਰੇ ਵਿਚ ਘਿਰੀ ਉਹ ਮੁਮਾਨੀ ਬੇਗਮ ਦੀ ਚੌਥੀ ਦਾ ਦੁਪੱਟਾ ਲਈ, ਵਾਲ ਖੋਹਲੀ ਇਕ ਖਾਸ ਮੁਦਰਾ ਬਣਾਈ ਅਹਿੱਲ ਬੈਠੀ ਸੀ । ਚਾਂਦ ਆਪਾ ਨੇ ਸਮਝਾ ਦਿੱਤਾ ਸੀ ਕਿ ਅੱਖ ਵੀ ਝਪਕੀ ਤਾਂ ਸਾਰਾ ਕੰਮ ਚੌਪਟ ਹੋ

ਜਾਵੇਗਾ । ਹਾਲਾਂਕਿ ਲਿਪਸਟਿਕ ਲਾਉਣ ਨਾਲ ਉਹਦੇ ਬੁੱਲ੍ਹਾਂ ਵਿਚ ਅੱਤ ਦੀ ਬੇਚੈਨੀ ਹੋ ਰਹੀ ਸੀ । ਵੱਡੀਆਂ ਵੱਡੀਆਂ ਮੁੱਛਾਂ ਵਾਲੇ ਇਕ ਮਰਦ ਨੇ ਉਹਦੇ ਮੂੰਹ ਤੇ ਪਤਾ ਨਹੀਂ ਕਿੰਨੇ ਰੰਗ ਥੱਪ ਦਿੱਤੇ ਸਨ । ਦੁਪੱਟੇ ਦੀ ਠੰਢੀ ਠੰਢੀ ਕਿਰਨ ਲੱਗਣ ਨਾਲ ਉਹਨੂੰ ਹਾਸਾ ਜਿਹਾ ਆ ਰਿਹਾ ਸੀ—ਅਚਾਨਕ ਸਟੇਜ ਦੀਆਂ ਰੌਸ਼ਨੀਆਂ ਬੁਝ ਗਈਆਂ ਤੇ ਸਾਹਮਣੇ ਵਾਲਾ ਪਰਦਾ ਹੌਲੀ ਹੌਲੀ ਉਪਰ ਉੱਠਣ ਲੱਗਾ । ਸਟੇਜ ਦੇ ਇਕ ਕੋਨੇ ਵਿਚ ਮਾਇਕ ਦੇ ਸਾਹਮਣੇ ਖੜੀ ਚਾਂਦ ਆਪਾ ਬੜੀ ਸੁਰੀਲੀ ਆਵਾਜ਼ ਵਿਚ ਗਾ ਰਹੀ ਸੀ—

ਤੇਰੇ ਸਰ੍ਹ ਕਾਮਤ ਸੇ ਇਕ ਕੱਦ-ਇ ਆਦਮ
ਕਿਯਾਮਤ ਕੇ ਫ਼ਿਤਨੇ ਕੋ ਕਮ ਦੇਖਤੇ ਹੈਂ ।

ਉਹ ਅੰਗੜਾਈ ਲੈਣ ਦੀ ਮੁਦਰਾ ਵਿਚ ਸਿਲ ਹੋ ਗਈ ਸੀ ਜਾਂ ਹਵਾ ਵਿਚ ਰਚ ਗਈ ਸੀ । ਅੱਖਾਂ ਵਿਚ ਪਾਣੀ ਲਿਆਉਣ ਵਾਲੀ ਤਿੱਖੀ ਰੌਸ਼ਨੀ ਉਪਰੋਂ ਆ ਰਹੀ ਸੀ ਜਾਂ ਪਿੱਛਿਉਂ, ਉਹਨੂੰ ਕੁਝ ਨਹੀਂ ਸੀ ਦਿਸਦਾ । ਚੌਪਾਲ ਵਿਚ ਭਰੇ ਹੋਏ ਹਜੂਮ ਤੋਂ ਉਹ ਨਾਵਾਕਿਫ਼ ਸੀ, ਜਿਹੜਾ ਉਹਨੂੰ ਵੇਖ ਕੇ ਸ਼ਾਂਤ ਤੇ ਅਹਿਲ ਹੋ ਗਿਆ ਸੀ—ਕੇਵਲ ਧੂੰਦ ਦਾ ਇਕ ਬੱਦਲ ਸੀ ਜਾਂ ਦਿਲ ਤੇ ਲੀਕ ਪਾਉਂਦੀ ਹੋਈ ਚਾਂਦ ਆਪਾ ਦੀ ਆਵਾਜ਼ ।

ਸਟੇਜ ਦਾ ਪਰਦਾ ਡਿੱਗ ਪਿਆ—ਰੌਸ਼ਨੀਆਂ ਬੁਝ ਗਈਆਂ । ਚਾਂਦ ਆਪਾ ਦੇ ਕਹਿਕਹੇ ਇੰਨੇ ਸ਼ੋਰ ਵਿਚ ਵੀ ਸਾਫ਼ ਪਛਾਣੇ ਜਾਂਦੇ ਸਨ । ਉਹ ਪਤਾ ਨਹੀਂ ਕਿਸ ਕਿਸ ਦੀ ਸੁਗੰਧ ਉਛਾਲ ਰਹੀ ਸੀ ।

"ਤੁਸੀਂ ਤਾਂ ਸੱਚ ਹੀ ਕਿਆਮਤ ਦੇ ਫ਼ਿਤਨੇ ਨੂੰ ਪਤਾ ਨਹੀਂ ਅੱਜ ਕਿਥੋਂ ਲੈ ਆਏ ?"

"ਕਮਾਲ ਹੋ ਗਿਆ ਸਾਹਿਬ—ਚਾਂਦ ਨੂੰ ਅੱਜ ਮੰਨ ਗਏ ।"

"ਥੈਂਕਯੂ—ਥੈਂਕਯੂ—" ਚਾਂਦ ਫੁੱਲਾਂ ਦੇ ਗੁਲਦਸਤੇ ਲੈਂਦੀ ਥੱਕੀ ਜਾ ਰਹੀ ਸੀ ।

ਮੁਮਾਨੀ ਬੇਗਮ ਦੇ ਗਹਿਣੇ ਉਤਾਰਦਿਆਂ ਉਹਦਾ ਦਿਲ ਦੁੱਖ ਰਿਹਾ ਸੀ । ਐਨੇ ਲੋਕਾਂ ਨੇ ਉਹਨੂੰ ਪਿਆਰ ਕੀਤਾ, ਪਰ ਚਾਂਦ ਆਪਾ ਨੇ ਨਹੀਂ—ਫੇਰ ਉਸ ਵੇਲੇ ਅੱਲ੍ਹਾ ਮੀਆਂ ਨੇ ਚਾਂਦ ਆਪਾ ਨੂੰ ਹੁਕਮ ਕੀਤਾ ਕਿ ਉਹ ਗ਼ਜ਼ਲ ਨਾਲ ਆਣ ਕੇ ਜੱਫੀ ਪਾਵੇ ਤੇ ਉਸ ਨੂੰ ਢੇਰ ਸਾਰਾ ਪਿਆਰ ਕਰੇ । ਉਸ ਵੇਲੇ ਗ਼ਜ਼ਲ ਨੂੰ ਖ਼ੂਬ ਆਕੜਨਾ ਚਾਹੀਦਾ । ਪਰ ਚਾਂਦ ਆਪਾ ਦੇ ਪਿਆਰ ਨੇ ਉਹਦੀ ਪਿਆਸੀ ਆਤਮਾ ਨੂੰ ਮਦਹੋਸ਼ ਜਿਹਾ ਕਰ ਦਿੱਤਾ ।

ਦੂਰ ਸਟੇਜ ਦੇ ਹਨੇਰੇ ਕੋਨੇ ਵਿਚ ਬੈਠੇ ਹਮਾਯੂੰ ਨੇ ਅੱਜ ਪਹਿਲੀ ਵਾਰੀ ਗੌਰ ਕੀਤਾ ਕਿ ਗ਼ਜ਼ਲ ਕਾਫ਼ੀ ਖ਼ੂਬਸੂਰਤ ਹੈ ।

ਬਾਹਰ ਨਿਕਲਣ ਤੋਂ ਬਾਅਦ ਜਦੋਂ ਗ਼ਜ਼ਲ ਹਰ ਕਿਸੇ ਕੋਲੋਂ ਪ੍ਰਸੰਸਾ ਤੇ ਸ਼ਾਬਾਸ਼ੀ ਲੈ ਰਹੀ ਸੀ ਤਾਂ ਅਚਾਨਕ ਕਿਸੇ ਨੇ ਉਸ ਨੂੰ ਉਪਰ ਚੁੱਕ ਲਿਆ ਤੇ ਗਲ੍ਹ ਉਤੇ ਜ਼ੋਰ ਨਾਲ ਪਿਆਰ ਕਰਕੇ ਕਿਹਾ—"ਤੂੰ ਸੁਣਿਆ ਸੰਜੀਵਾ—ਇਸ ਕੁੜੀ ਦਾ ਨਾਂ ਗ਼ਜ਼ਲ ਹੈ ਗ਼ਜ਼ਲ ।"

"ਹੁਣ ਰੱਬ ਰਹਿਮ ਕਰੇ ਹੈਦਰਾਬਾਦ ਦੇ ਸ਼ਾਇਰਾਂ ਉਪਰ ।" ਚਾਂਦ ਹਾਸੇ ਦੀ ਮਾਰੀ ਦੋਹਰੀ ਹੋ ਗਈ ।

"ਛੱਡੋ ਮੈਨੂੰ ।" ਪਤਾ ਨਹੀਂ ਕਿਉਂ ਉਸ ਨੂੰ ਇਸ ਬੰਦੇ ਕੋਲੋਂ ਘ੍ਰਿਣਾ ਹੋ ਰਹੀ ਸੀ ।

"ਨਹੀਂ, ਹੁਣ ਤੈਨੂੰ ਨਹੀਂ ਛੱਡਾਂਗੇ ।" ਉਸ ਨੇ ਆਪਣੀਆਂ ਗਲ੍ਹਾਂ ਦੇ ਕਰੜੇ ਵਾਲ ਗ਼ਜ਼ਲ ਦੀਆਂ ਗਲ੍ਹਾਂ ਉਪਰ ਰਗੜੇ ।

"ਛੱਡ ਦਿਓ ਭਾਨ ਸਾਹਿਬ ਇਹਨੂੰ ।" ਚਾਂਦ ਨੇ ਸੱਚਮੁੱਚ ਬੁਰਾ ਮਨਾਂਦਿਆਂ ਕਿਹਾ ।

"ਬੜੀ ਹੁਸੀਨ ਹੈ ਤੁਹਾਡੀ ਭੈਣ—"ਤੂੰ ਤਾਂ ਇਹਦੇ ਸਾਹਮਣੇ ਇਕ ਮਤਲਾਅ ਗ਼ਜ਼ਲ ਦਾ ਪਹਿਲਾ ਬੰਦ ਏਂ ।" ਆਰਟਿਸਟ ਸਆਦਤ ਨੇ ਚਾਂਦ ਨੂੰ ਆਖਿਆ ।

"ਨਹੀਂ—ਮਕਤਾਅ" (ਗ਼ਜ਼ਲ ਦਾ ਅੰਤਮ ਤੇ ਤਖੱਲਸ ਵਾਲਾ ਬੰਦ) ਕਿਸੇ ਹੋਰ ਨੇ ਕਿਹਾ ਤੇ ਸਾਰੇ ਹੱਸ ਪਏ ।

"ਅੱਛਾ ਫੇਰ ਦੇਵੀਓ ਤੇ ਸੱਜਣੋ, ਸਾਰੇ ਜਣੇ ਪਰਸੀਜ਼ ਚਲੋ, ਇਕ ਨਵੀਂ ਕਲਾਕਾਰ ਦੇ ਮਾਣ ਵਿਚ ਡਿਨਰ ਏ ।"

"ਤੁਸੀਂ ਚਲੋ, ਮੈਂ ਜ਼ਰਾ ਸੰਜੀਵਾ ਦੇ ਨਾਲ ਜਾ ਰਹੀ ਆਂ ।" ਚਾਂਦ ਸੰਜੀਵਾ ਦਾ ਹੱਥ ਫੜੀ ਉਹਨੂੰ ਧੱਕਦੀ ਹੋਈ ਕਿਸੇ ਪਾਸੇ ਲਈ ਜਾ ਰਹੀ ਸੀ ।

ਇੰਨੇ ਚਿਰਾਂ ਨੂੰ ਭਾਨ ਸਾਹਿਬ ਕੁਝ ਹੋਰ ਖ਼ੂਬਸੂਰਤ ਤੀਵੀਂਆਂ ਨੂੰ ਆਪਣੀਆਂ ਬਾਹਵਾਂ ਵਿਚ ਲੈ ਚੁੱਕੇ ਸਨ ।

"ਤੁਸੀਂ ਚਲੋ ।" ਭਾਨ ਸਾਹਿਬ ਨੇ ਝੁਕ ਕੇ ਬੜੇ ਆਦਰ ਨਾਲ ਗ਼ਜ਼ਲ ਨੂੰ ਆਖਿਆ ।

"ਇਹ ਰਾਤ ਨੂੰ ਕਿਥੇ ਜਾਵੇਗੀ ? ਸੌਂ ਜਾਵੇਗੀ ।" ਰਾਸ਼ਦ ਨੇ ਥੋਹੜਾ ਜਿਹਾ ਤਿੱਖਾ ਹੋ ਕੇ ਕਿਹਾ ।

ਕਾਰ ਵਿਚ ਰਾਸ਼ਦ ਤੇ ਰਜ਼ੀਆ ਬੇਹੱਦ ਗੁੱਸੇ ਵਿਚ ਭਰੇ ਹੋਏ ਸਨ । ਕਈ ਵਾਰੀ ਰਾਸ਼ਦ ਕੋਲੋਂ ਰਾਹੀਆਂ ਨੂੰ ਟੱਕਰ ਲੱਗਦੀ ਬਚੀ । ਪਿਛਲੀ ਸੀਟ ਤੇ ਬੈਠੀ ਗ਼ਜ਼ਲ ਨੂੰ ਉਹ ਦੋਵੇਂ ਇਸ ਤਰ੍ਹਾਂ ਭੁਲਾਈ ਬੈਠੇ ਸਨ, ਜਿਵੇਂ ਗ਼ਜ਼ਲ ਅੱਜ ਉਨ੍ਹਾਂ ਨੂੰ ਨਾ ਸਟੇਜ ਉਤੇ ਦਿਸੀ ਸੀ, ਨਾ ਹੁਣ ਕਾਰ ਵਿਚ ਦਿਸੀ ਸੀ । ਕਿਸੇ ਦੇ ਮੂੰਹੋਂ ਪ੍ਰਸ਼ੰਸਾ ਦਾ ਇਕ ਸ਼ਬਦ ਵੀ ਨਹੀਂ ਨਿਕਲਿਆ । ਰਾਸ਼ਦ ਮਾਮਾ ਤਾਂ ਬੜੇ ਗੁੱਸੇ ਵਿਚ ਬੁੜਬੁੜ ਕਰੀ ਜਾ ਰਿਹਾ ਸੀ ।

ਸਾਰਿਆਂ ਦੇ ਸਾਹਮਣੇ ਮੈਂ ਕਿੱਦਾਂ ਰੋਕ ਲੈਂਦਾ, ਪਰ ਤੂੰ ਤਾਂ ਸਮਝਾ ਸਕਦੀ ਸੀ ।"

"ਮੈਂ ਕਿੱਦਾਂ ਰੋਕਦੀ, ਜਦੋਂ ਤੋਂ ਸੰਜੀਵਾ ਨੂੰ ਦੇਖਿਆ ਸੀ, ਉਹ ਤਾਂ ਬੇਚੈਨ ਹੋ ਰਹੀ ਸੀ । ਮੈਨੂੰ ਕਹਿਣ ਲੱਗੀ—ਦੁਲਹਨ ਮੁਮਾਨੀ, ਪਲੀਜ਼ ਇਸ ਵੇਲੇ ਮੈਨੂੰ ਨਾ ਰੋਕੋ ।"

"ਬੱਸ, ਤੇ ਤੂੰ ਜਾਣ ਦਿੱਤਾ ! ਇਹ ਸਭ ਤੇਰਾ ਈ ਦੁਲਾਰ ਏ ।"

"ਊਈ ! ਮੇਰਾ ਦੁਲਾਰ ਕਿਉਂ ? ਅੱਲ੍ਹਾ ਉਹਦੇ ਮਾਮੇ ਤੇ ਨਾਨੇ ਨੂੰ ਸਲਾਮਤ ਰੱਖੇ ।" ਰਜ਼ੀਆ ਨੇ ਵਿਅੰਗ ਕੀਤਾ ।

"ਉਹ ਤਾਂ ਦੇਖ ਲਿਓ ਇਸੇ ਚਮਰੇਟੇ ਨਾਲ ਵਿਆਹ ਕਰੇਗੀ, ਆਖਰ ਹੈ ਕਿਹੜੇ ਪਿਓ ਦੀ ਧੀ ਹੈ—ਪਿਓ ਨੇ ਵੀ ਤਾਂ ਇਕ ਹਿੰਦੂ ਤੀਵੀਂ ਰੱਖ ਲਈ ਏ ।" ਪਤਾ ਨਹੀਂ ਰਜ਼ੀਆ ਦੀ ਗੱਲ ਵਿਚ ਕਿੰਨੀ ਜ਼ਹਿਰ ਸੀ ਕਿ ਰਾਸ਼ਦ ਨੇ ਉੱਤਰ ਹੀ ਨਾ ਦਿੱਤਾ । ਕੇਵਲ ਕਾਰ ਦੀ ਸਪੀਡ ਵਧਾ ਦਿੱਤੀ । ਜਿਵੇਂ ਕਿਸੇ ਕੰਧ ਨਾਲ ਟੱਕਰ ਮਾਰ ਕੇ ਮਰ ਜਾਣਾ ਚਾਹੁੰਦਾ ਹੋਵੇ ।

ਚਾਂਦ ਆਪਾ ਸੰਜੀਵਾ ਚਾਚੇ ਨਾਲ ਗਈ ਏ । ਗ਼ਜ਼ਲ ਹੁਣ ਸਮਝ ਗਈ ਸੀ ਕਿ ਉਹ ਦੋਵੇਂ ਚਾਂਦ ਨਾਲ ਗੁੱਸੇ ਹਨ ।

"ਤੈਨੂੰ ਕਿਹਨੇ ਆਖਿਆ ?" ਮਾਮੇ ਨੇ ਪਿਛਾਂਹ ਮੁੜ ਕੇ ਕਿਹਾ ।

"ਕੱਲ੍ਹ ਸੰਜੀਵਾ ਚਾਚਾ ਰੁੱਸਿਆ ਸੀ ਨਾ ਕਿ ਚਾਂਦ ਆਪਾ । ਸਟੇਜ ਤੇ ਕਿਉਂ ਜਾਂਦੀ ਏ । ਤਦੇ ਤਾਂ ਚਾਂਦ ਆਪਾ ਦੁਪਹਿਰੇ ਰੋ ਰਹੀ ਸੀ ।"

"ਕੀ ਸੰਜੀਵਾ ਰੋਜ਼ ਸੋਸਾਇਟੀ ਦੇ ਦਫ਼ਤਰ ਆਉਂਦਾ ਏ ?" ਮੁਮਾਨੀ ਬੇਗਮ ਨੇ ਪੁੱਛਿਆ । ਅਚਾਨਕ ਗ਼ਜ਼ਲ ਨੂੰ ਅਹਿਸਾਸ ਹੋਇਆ ਕਿ ਉਹ ਕੋਈ ਵਿਸ਼ੇਸ਼ ਹਸਤੀ ਬਣ ਗਈ ਸੀ । ਜ਼ਿੰਦਗੀ ਵਿਚ ਪਹਿਲੀ ਵਾਰ ਮਾਮਾ ਤੇ ਮਾਮੀ ਉਹਦੀ ਗੱਲ ਸੁਣ ਰਹੇ ਸਨ । ਉਹਦਾ ਜੀਅ ਕੀਤਾ ਸੀ ਕਿ ਉਹ ਸੰਜੀਵਾ ਚਾਚੇ ਤੇ ਚਾਂਦ ਆਪਾ ਦੀਆਂ ਸਾਰੀਆਂ ਗੱਲਾਂ ਉਨ੍ਹਾਂ ਨੂੰ ਸੁਣਾ ਦੇਵੇ ਤਾਂ ਕਿ ਮਾਮਾ ਚਾਂਦ ਆਪਾ ਦਾ ਵਿਆਹ ਸੰਜੀਵਾ ਚਾਚੇ ਨਾਲ ਕਰ ਦੇਵੇ, ਨਹੀਂ ਤਾਂ ਉਹ ਜ਼ਹਿਰ ਖਾ ਕੇ ਮਰ ਜਾਵੇਗੀ । ਨਾਲੇ ਇਹ ਵੀ ਦੱਸ ਦੇਵੇ ਕਿ ਇਕ ਦਿਨ ਵਾਇਲਨ ਵਜਾਣ ਵਾਲੇ ਲੋਇਸ ਨੇ ਚਾਂਦ ਆਪਾ ਨੂੰ ਕੁਝ ਆਖ ਦਿੱਤਾ ਸੀ ਤਾਂ ਸੰਜੀਵਾ ਨਾਲ ਮਾਰ ਕੁਟਾਈ ਹੋ ਗਈ ਸੀ । ਤੇ ਇਕ ਵਾਰ ਬਹੁਤ ਦਿਨਾਂ ਪਿੱਛੋਂ ਸੰਜੀਵਾ ਆਇਆ ਤਾਂ ਚਾਂਦ ਆਪਾ ਮੇਕਅੱਪ ਰੂਮ ਵਿਚ ਸੀ ਤੇ ਨਾਟਕ ਆਰੰਭ ਹੋਣ ਵਾਲਾ ਸੀ, ਪਰ ਉਹ ਸਭ ਕੁਝ ਛੱਡ ਕੇ ਸੰਜੀਵਾ ਦੇ ਨਾਲ ਚਲੀ ਗਈ ਸੀ । ਫੇਰ ਭਾਨ ਸਾਹਿਬ ਬਹੁਤ ਗੁੱਸੇ ਹੋਏ । ਉਨ੍ਹਾਂ ਨੇ ਚਾਂਦ ਦੀ ਸਕਰਟ ਚੁੱਕ ਕੇ ਗ਼ਜ਼ਲ ਉਪਰ ਵਗਾਹ ਮਾਰੀ ਤਾਂ ਗ਼ਜ਼ਲ ਦੇ ਕੋਲ ਉਥੇ ਬੈਠੇ ਹੋਏ ਸਾਰੇ ਆਰਟਿਸਟਾਂ ਦਾ ਹਾਸਾ ਨਿਕਲ ਗਿਆ । ਗੁੱਸੇ ਵਿਚ ਭਾਨ ਸਾਹਿਬ ਨੱਚਦੇ ਫਿਰ ਰਹੇ ਸਨ ਤਾਂ ਉਨ੍ਹਾਂ ਦੇ ਚਿਕਨੇ ਸਿਰ ਤੇ ਪਸੀਨਾ ਮੋਤੀਆਂ ਵਾਂਗ ਚਮਕ ਰਿਹਾ ਸੀ ।

ਉਹਨੇ ਇਹ ਸਾਰੀਆਂ ਗੱਲਾਂ ਮੁਮਾਨੀ ਬੇਗਮ ਨੂੰ ਦੱਸ ਦਿੱਤੀਆਂ । ਇਹ ਵੀ ਦੱਸ ਦਿੱਤਾ ਕਿ ਚਾਂਦ ਆਪਾ ਦੀ ਹੀਰੇ ਦੀ ਅੰਗੂਠੀ ਕਿਤੇ ਗੁਆਚੀ ਨਹੀਂ ਹੈ, ਸਗੋਂ ਉਹਨੇ ਕਸਮ ਖੁਆ ਕੇ ਮੱਲੋ ਮੱਲੀ ਉਹ ਸੰਜੀਵਾ ਚਾਚੇ ਨੂੰ ਪੁਆ ਦਿੱਤੀ ਸੀ ।

ਸਵੇਰੇ ਹਮਾਯੂੰ ਨੇ ਦੇਖਿਆ ਕਿ ਗ਼ਜ਼ਲ ਉਹੀ ਸਟੇਜ ਵਾਲੀ ਕਾਲੀ ਸ਼ਾਮੋ ਦੀ ਫਰਾਕ ਪਾਈ ਅੱਡੀਆਂ ਚੁੱਕ ਚੁੱਕ ਕੇ ਸ਼ੀਸ਼ੇ ਵਿਚ ਆਪਣਾ ਮੂੰਹ ਤੱਕ ਰਹੀ ਹੈ ।

"ਹੁਣ ਇਹ ਫਰਾਕ ਮੋੜ ਦੇ । ਮੈਂ ਤੈਨੂੰ ਨਵੀਂ ਫਰਾਕ ਬਣਵਾ ਦੇਵਾਂਗਾ ।

ਹਮਾਯੂੰ ਨੇ ਜ਼ਿੰਦਗੀ ਵਿਚ ਪਹਿਲੀ ਵਾਰੀ ਆਪਣੀ ਆਵਾਜ਼ ਵਿਚ ਅੱਤ ਦੀ ਮਿਠਾਸ ਘੋਲ ਕੇ ਗ਼ਜ਼ਲ ਨੂੰ ਆਖਿਆ ।

"ਭਾਨ ਸਾਹਿਬ ਨੇ ਇਹ ਫਰਾਕ ਮੈਨੂੰ ਦੇ ਦਿੱਤੀ ਏ ।" ਉਸ ਨੇ ਦਿਲੋਂ ਖੁਸ਼ ਹੋ ਕੇ

ਇਹ ਸ਼ੁਭ ਗੱਲ ਸੁਣਾਈ ਤੇ ਬੜੇ ਪਿਆਰ ਨਾਲ ਫਰਾਕ ਦੀ ਨਰਮ ਤਹਿ ਉਤੇ ਹੱਥ ਫੇਰਨ ਲੱਗੀ ।

"ਅੱਜ ਤਾਂ ਮੈਂ ਇਹੋ ਫਰਾਕ ਪਾ ਕੇ ਸਕੂਲ ਜਾਵਾਂਗੀ ।"

ਉਸ ਫਰਾਕ ਨੂੰ ਜੀਅ ਭਰ ਕੇ ਮੈਲਾ ਕਰ ਸੁੱਟਣ ਲਈ ਕਾਹਲੀ ਸੀ । ਇਸ ਲਈ ਕਮਰੇ ਵਿਚ ਜਾ ਕੇ ਉਹਨੇ ਮੈਲੇ ਫਰਸ਼ ਉਪਰ ਖ਼ੂਬ ਲੇਟਣੀਆਂ ਲਈਆਂ ਤਾਂ ਕਿ ਫਰਾਕ ਉਪਰ ਆਪਣੀ ਮਾਲਕੀ ਦਾ ਅਹਿਸਾਸ ਪੱਕਾ ਹੋ ਜਾਵੇ । ਫੇਰ ਦੰਦਾਂ ਵਿਚ ਲੈ ਲੈ ਕੇ ਚੰਗੀ ਤਰ੍ਹਾਂ ਖਿੱਚਿਆ । ਇਸ ਤੋਂ ਬਾਅਦ ਨਲਕੇ ਕੋਲ ਜਾ ਕੇ ਫਰਾਕ ਉਤੇ ਡਿੱਗਣ ਵਾਲੇ ਪਾਣੀ ਦੇ ਤੁਪਕਿਆਂ ਦਾ ਤਮਾਸ਼ਾ ਵੇਖਣ ਲੱਗੀ ।

ਹੁਣ ਹਮਾਯੂੰ ਨੂੰ ਅਹਿਸਾਸ ਹੋਇਆ ਕਿ ਉਹ ਆਪਣੀ ਸਾਲੀ ਦੀ ਇਸ ਪੜ੍ਹੀ-ਲਿਖੀ ਧੀ ਨਾਲ ਐਵੇਂ ਈ ਨਾਰਾਜ਼ ਸੀ । ਚਲੋ, ਮੰਨ ਲਿਆ ਕਿ ਉਹ ਖਾਲੂ ਪਾਸ਼ਾ ਨੂੰ ਕੋਈ ਲਿਫਟ ਹੀ ਨਹੀਂ ਦਿੰਦੀ ਤੇ ਕਾਲਜ ਦੇ ਲਫੰਗੇ ਮੁੰਡਿਆਂ ਪਿੱਛੇ ਘੁੰਮਦੀ ਹੈ, ਪਰ ਦਿਲ ਦੀ ਐਨੀ ਬੁਰੀ ਨਹੀਂ ਹੈ । ਹੁਣ ਇਹੋ ਦੇਖੋ ਕਿ ਗ਼ਜ਼ਲ ਕੋਲੋਂ ਥੋਹੜਾ ਜਿਹਾ ਕੰਮ ਕਰਵਾ ਲਿਆ ਤੇ ਮੁਫ਼ਤ ਵਿਚ ਇਹ ਫਰਾਕ ਮਿਲ ਗਈ ।

ਸੋ, ਉਹ ਫਿਰ ਐਵਾਨ-ਇ-ਗਜ਼ਲ ਜਾਣ ਆਉਣ ਲੱਗ ਪਿਆ ਤੇ ਕਈ ਕਈ ਘੰਟੇ ਚਾਂਦ ਕੋਲ ਬੈਠਾ ਗ਼ਜ਼ਲ ਨੂੰ ਅਦਾਕਾਰੀ ਸਿਖਾਲਣ ਦੇ ਵਿਸ਼ੇ ਉਤੇ ਗੱਲਬਾਤ ਕਰਦਾ ਰਹਿੰਦਾ ।

"ਖਾਲੂ ਪਾਸ਼ਾ ਗ਼ਜ਼ਲ ਵਿਚ ਅਦਾਕਾਰੀ ਦੇ ਵਧੀਆ ਟੇਲੈਂਟ (ਗੁਣ) ਹਨ । ਸਾਡੇ ਡਰਾਮਾ ਕਲੱਬ ਦੇ ਪ੍ਰਧਾਨ ਸਾਹਿਬ ਤਾਂ ਕਹਿ ਰਹੇ ਸਨ ਕਿ ਗ਼ਜ਼ਲ ਸਟੇਜ ਦੇ ਲਈ ਹੀ ਪੈਦਾ ਹੋਈ ਹੈ । ਹੁਣ ਤੁਸੀਂ ਗ਼ਜ਼ਲ ਮੈਨੂੰ ਦੇ ਦਿਓ, ਮੈਂ ਇਹਨੂੰ ਖ਼ੂਬ ਨਿਪੁੰਨ ਬਣਾ ਦੇਵਾਂਗੀ ।"

"ਪਰ ਅਸੀਂ ਮੁਰਸ਼ਦ ਬੱਚੀਆਂ ਨੂੰ ਸਟੇਜ ਤੇ—"

"ਬੱਸ ਬੱਸ, ਰਹਿਣ ਦਿਓ ਇਹ ਪੁਰਾਣੀਆਂ ਗੱਲਾਂ । ਤੁਸੀਂ ਵੀ ਨਾਨਾ ਹਜ਼ਰਤ ਨਾਲੋਂ ਕੋਈ ਘੱਟ ਨਹੀਂ ।" ਗੁੱਸੇ ਦੀ ਮਾਰੀ ਚਾਂਦ ਨੇ ਆਪਣੇ ਵਾਲਾਂ ਦੀ ਲਿਟ ਖੋਹ ਸੁੱਟੀ । ਡਰ ਦਾ ਮਾਰਿਆ ਹਮਾਯੂੰ ਸਹਿਮ ਗਿਆ । ਠੀਕ ਸੀ, ਉਹਨੂੰ ਕੀ ਪਤਾ ਕਿ ਪੜ੍ਹੇ ਲਿਖੇ ਲੋਕ ਕੀ ਸੋਚ ਰਹੇ ਨੇ ।

ਸਵੇਰੇ ਭਾਨ ਸਾਹਿਬ ਦੀ ਕਾਰ ਵਿਚ ਚਾਂਦ ਗ਼ਜ਼ਲ ਨੂੰ ਲੈਣ ਆਈ ਤਾਂ ਹਮਾਯੂੰ ਦਾ ਹਨੇਰਾ ਘਰ ਉਹਦੀ ਹੋਂਦ ਨਾਲ ਚਾਨਣਾ ਹੋ ਗਿਆ । ਹਮਾਯੂੰ ਭੰਬੋਤਰਿਆ ਹੋਇਆ ਐਧਰ ਓਧਰ ਦੌੜਨ ਲੱਗਾ । ਉਸ ਨੇ ਆਪਣੇ ਕੁਰਤੇ ਨਾਲ ਕੁਰਸੀਆਂ ਪੂੰਝੀਆਂ । ਭਾਨ ਸਾਹਿਬ ਦੀ ਕਾਰ ਦਾ ਦਰਵਾਜ਼ਾ ਖੋਹਲ ਕੇ ਉਨ੍ਹਾਂ ਨੂੰ ਅੰਦਰ ਲਿਆਇਆ ਤੇ ਅੱਯਾਜ਼ ਨੂੰ ਦੋ ਚਾਰ ਗਾਲ੍ਹੀਆਂ ਦੇ ਕੇ ਦੁੜਾਇਆ ਕਿ ਹੋਟਲ ਤੋਂ ਦੋ ਕੱਪ ਚਾਹ ਲੈ ਆਵੇ, ਪਰ ਦੋਹਾਂ ਪਿਆਲੀਆਂ ਰੱਖੀਆਂ ਹੋਈਆਂ ਤੇ ਮਲਾਈ ਜੰਮਦੀ ਰਹੀ ਤੇ ਮੱਖੀਆਂ ਭਿਣਕਦੀਆਂ ਰਹੀਆਂ । ਕਿਉਂਕਿ ਚਾਂਦ ਇੰਨੀਆਂ ਗੰਦੀਆਂ ਪਿਆਲੀਆਂ ਵਿਚ ਗੰਦੀ ਬਾਜ਼ਾਰੀ ਚਾਹ ਨਹੀਂ ਪੀਂਦੀ ਸੀ ਤੇ ਭਾਨ ਸਾਹਿਬ ਦਾ ਚਾਹ ਪੀਣ ਦਾ ਸਮਾਂ ਨਹੀਂ ਸੀ ਹੋਇਆ । ਉਹ ਖਲੋਤੇ ਰਹੇ ਤੇ ਵਾਰ ਵਾਰ ਘੜੀ ਦੇਖੀ ਜਾ ਰਹੇ ਸਨ । ਇਸ ਲਈ

ਅੰਦਰ ਆਣ ਕੇ ਸੁਸਤੀ ਨਾਲ ਕੱਪੜੇ ਬਦਲਣ ਤੇ ਹਮਾਯੂੰ ਨੇ ਇਕ ਲੱਤ ਗ਼ਜ਼ਲ ਨੂੰ ਮਾਰੀ ਤੇ ਬਾਹੋਂ ਫੜ ਕੇ ਕਾਰ ਵਿਚ ਲਿਆ ਪਟਕਿਆ । ਸੱਟ ਲੱਗਣ ਕਾਰਨ ਗ਼ਜ਼ਲ ਕਿੰਨਾ ਚਿਰ ਰੋਂਦੀ ਰਹੀ ਤੇ ਵਾਰ ਵਾਰ ਸੀਂਢ ਸੁਰੜ ਸੁਰੜ ਕਰਨ ਤੇ ਚਾਂਦ ਨੇ ਉਹਨੂੰ ਪਿਛਾਂਹ ਮੁੜ ਕੇ ਦੇਖਿਆ ਤੇ ਡਾਂਟ ਦਿੱਤਾ ।

ਸ਼ਾਮ ਨੂੰ ਉਹ ਸਾਰੇ ਵਾਪਸ ਆਏ ਤਾਂ ਚਾਂਦ ਨੇ ਇਕੋ ਵਾਰ ਪੰਝੀ ਰੁਪਏ ਹਮਾਯੂੰ ਨੂੰ ਦਿੱਤੇ—"ਇਹ ਗ਼ਜ਼ਲ ਦੇ ਆਉਣ ਜਾਣ ਦਾ ਕਿਰਾਇਆ ਹੈ ।"

ਅੱਜ 29 ਤਾਰੀਖ਼ ਸੀ ਤੇ ਜਦੋਂ ਠੰਢਾ ਚੁੱਲ੍ਹਾ ਜਲਾਉਣ ਲਈ ਵਾਰ ਵਾਰ ਸਾਇਆ ਨੇ ਜ਼ੋਰ ਦਿੱਤਾ ਤਾਂ ਹਮਾਯੂੰ ਨੇ ਉਸ ਨੂੰ ਝਿੜਕ ਦਿੱਤਾ ਸੀ । ਹਮਾਯੂੰ ਨੇ ਅੱਖਾਂ ਪਾੜ ਪਾੜ ਕੇ ਕਦੀ ਰੁਪਿਆਂ ਵਲ ਤੱਕਿਆ ਤੇ ਕਦੀ ਚਾਂਦ ਵਲ ।

ਇਹ ਸੱਚਮੁੱਚ ਰੁਪਏ ਹੀ ਸਨ ।

ਹੁਣ ਦਫ਼ਤਰੋਂ ਪਰਤਣ ਤੋਂ ਬਾਅਦ ਸਾਇਆ ਦੇ ਨਖ਼ਰੇ ਸਹਿਣ ਦੀ ਬਜਾਏ ਹਮਾਯੂੰ ਦਾ ਸਾਰਾ ਸਮਾਂ ਐਵਾਨ-ਇ-ਗ਼ਜ਼ਲ ਵਿਚ ਲੰਘਣ ਲੱਗਾ । ਜਦ ਚਾਂਦ ਡਰਾਮੇ ਵਿਚ ਕੰਮ ਕਰਦੀ ਤਾਂ ਉਹਦੇ ਸਾਰੇ ਪ੍ਰਬੰਧ ਉਹ ਸੰਭਾਲ ਲੈਂਦਾ । ਕਲਾਕਾਰਾਂ ਦੇ ਘਰੀਂ ਨੱਸਿਆ ਜਾ ਰਿਹਾ ਹੈ, ਉਨ੍ਹਾਂ ਵਾਸਤੇ ਚਾਹ ਦਾ ਪ੍ਰਬੰਧ ਕਰ ਰਿਹਾ ਹੈ, ਗ਼ਜ਼ਲ ਨੂੰ ਕੁੱਟ ਕੁੱਟ ਕੇ ਡਾਇਲਾਗ ਚੇਤੇ ਕਰਵਾ ਰਿਹਾ ਹੈ—। ਹਮਾਯੂੰ ਨੇ ਜ਼ਿੰਦਗੀ ਵਿਚ ਇੰਨੀ ਕੁੜੱਤਣ ਪੀਤੀ ਸੀ ਕਿ ਉਹਦੇ ਕੋਲ ਆਪਣੀ ਗੱਲ ਮੰਨਵਾਉਣ ਦਾ ਇਕੋ ਤਰੀਕਾ ਰਹਿ ਗਿਆ ਸੀ—ਮਾਰ ! ਇਹ ਨੁਸਖ਼ਾ ਉਹਨੇ ਹਰ ਉਸ ਵਿਅਕਤੀ ਉੱਤੇ ਵਰਤਿਆ, ਜਿਸ ਨੂੰ ਮਾਰਨ ਦੀ ਹਿੰਮਤ ਅੱਲ੍ਹਾ ਮੀਆਂ ਨੇ ਉਹਨੂੰ ਬਖਸ਼ੀ ਸੀ ।

ਗ਼ਜ਼ਲ ਦੇ ਤਾਂ ਨਸੀਬ ਜਾਗ ਪਏ ਸੀ । ਉਹਦੇ ਕੋਲ ਦੋ ਤਿੰਨ ਨਵੀਆਂ ਫਰਾਕਾਂ ਹੋ ਗਈਆਂ । ਬਿਲਕੁਲ ਫੌਜ਼ੀਆ ਦੀਆਂ ਫਰਾਕਾਂ ਵਰਗੀਆਂ ਚਮਕਦੀਆਂ । ਅੰਮਾਂ ਦੇ ਮਰਦਿਆਂ ਹੀ ਉਸ ਨੂੰ ਹਰ ਪਾਸਿਉਂ ਧੱਕੇ ਮਿਲੇ ਸਨ, ਪਰ ਹੁਣ ਤਾਂ ਇਹ ਹਾਲ ਸੀ ਕਿ ਰਜ਼ੀਆ ਆਪਣੀਆਂ ਸਹੇਲੀਆਂ ਨੂੰ ਗ਼ਜ਼ਲ ਦੇ ਗਾਣੇ ਸੁਣਵਾਉਂਦੀ ਸੀ । ਚਾਂਦ ਦੇ ਸਾਰੇ ਦੋਸਤ ਉਸ ਨੂੰ ਚੁੱਕੀ ਚੁੱਕੀ ਫਿਰਦੇ ਸੀ । ਉਹ ਚਾਂਦ ਆਪਾ ਨਾਲ ਮੋਟਰ ਵਿਚ ਬਹਿ ਕੇ ਸੋਸਾਇਟੀ ਦੇ ਦਫ਼ਤਰ ਜਾਂਦੀ ਸੀ । ਇਸ ਤੋਂ ਇਲਾਵਾ ਵੀ ਕਈ ਲੋਕ ਚਾਹੁੰਦੇ ਸਨ ਕਿ ਗ਼ਜ਼ਲ ਉਨ੍ਹਾਂ ਦੇ ਡਰਾਮਿਆਂ ਵਿਚ ਕੰਮ ਕਰੇ, ਕਿਉਂਕਿ ਇੰਨੀ ਛੋਟੀ ਲੜਕੀ ਸਟੇਜ ਲਈ ਕਿਤੋਂ ਨਹੀਂ ਮਿਲਦੀ ਸੀ ।

ਸਿਰਫ਼ ਇਕ ਸੀ ਈਰਖਾ ਦੀ ਮਾਰੀ ਫੌਜ਼ੀਆ ਜੋ ਅਜੇ ਤੀਕ ਉਸ ਨੂੰ ਉਹੀ ਨਲੀ ਚੋਂਦੀ ਨਦੀ ਦੀ ਗ਼ਜ਼ਲ ਸਮਝਦੀ ਸੀ । ਰਜ਼ੀਆ ਫੌਜ਼ੀਆ ਅੱਗੋਂ ਅੰਡੇ ਦਾ ਬਚਿਆ ਹੋਇਆ ਟੁਕੜਾ ਤੇ ਰੋਟੀ ਦੀ ਬੁਰਕੀ ਦੇ ਦਿਆ ਕਰਦੀ ਸੀ । ਇਸ ਰੋਟੀ ਦੀ ਉਡੀਕ ਵਿਚ ਉਹ ਫੌਜ਼ੀਆ ਨੂੰ ਖਾਂਦੀ ਦੇਖ ਕੇ ਉਹਦੇ ਕੋਲ ਜਾ ਬੈਠਦੀ ਤੇ ਕਿਸੇ ਤਰ੍ਹਾਂ ਨਾ ਉੱਠਦੀ ।

ਹੁਣ ਤਾਂ ਉਹਨੇ ਸੱਭਿਅਕਪੁਣੇ ਵਿਚ ਨਾਨਾ ਤੋਂ ਲੈ ਕੇ ਸ਼ਾਹੀਨ ਤਕ ਨੂੰ "ਆਪ" ਤੇ "ਤੁਸੀਂ" ਆਖਣਾ ਸ਼ੁਰੂ ਕਰ ਦਿੱਤਾ ਸੀ । ਉਹ ਬੜੇ ਜੇਰੇ ਨਾਲ ਸ਼ਾਹੀਨ ਨੂੰ ਆਪਣੇ ਚਾਕਲੇਟ ਖੁਆਂਦੀ ਸੀ । ਤੋਹਫ਼ਿਆਂ ਦੀ ਕੋਈ ਗਿਣਤੀ ਥੋੜ੍ਹਾ ਈ ਸੀ । ਟਾਫੀ ਦੇ ਡੱਬੇ,

ਖਿਡੌਣੇ—ਫਰਾਕਾਂ ਤੇ ਗੁੱਡੀਆਂ ।

ਅੱਯਾਜ਼ ਤੇ ਸ਼ਹਿਜ਼ਾਦ ਈਰਖਾ ਵਿਚ ਮਰਦੇ ਜਾਂਦੇ । ਅੱਯਾਜ਼ ਵੀ ਫ਼ਿਲਮੀ ਗੀਤਾਂ ਦੀ ਬੜੀ ਸੋਹਣੀ ਨਕਲ ਕਰਦਾ ਸੀ । ਪਰ ਉਹਨੂੰ ਕੋਈ ਵੀ ਨਾ ਪੁੱਛਦਾ । ਗ਼ਜ਼ਲ ਸ਼ਾਨ ਨਾਲ ਆਕੜਦੀ ਫਿਰਦੀ ।

"ਰਾਤੀਂ ਸਾਨੂੰ ਚਾਂਦ ਆਪਾ ਨੇ ਹੋਟਲ ਵਿਚ ਲਾਲ ਲੈਮਨ ਪਿਲਾਇਆ ਸੀ ।"

"ਪਰਸੋਂ ਮੈਡੀਕਲ ਕਾਲਜ ਵਿਚ ਮੈਂ ਐਡੀ ਵੱਡੀ ਪੇਸਟਰੀ ਖਾਧੀ ਸੀ ।"

"ਭਾਨ ਸਾਹਿਬ ਨੇ ਕਿਹਾ ਏ ਉਹ ਮੇਰੇ ਲਈ ਸਾੜ੍ਹੀ ਲਿਆਉਣਗੇ ।"

"ਸਾੜ੍ਹੀ—?" ਅੱਯਾਜ਼ ਨੇ ਹੈਰਾਨੀ ਨਾਲ ਪੁੱਛਿਆ । ਉਹ ਗ਼ਜ਼ਲ ਦੀਆਂ ਗੱਲਾਂ ਸੁਣਦਾ ਬੈਠਾ ਥੁੱਕ ਨਿਗਲਦਾ ਹੁੰਦਾ ਸੀ । ਜਦ ਤੋਂ ਅੱਬਾ ਦਾ ਧਿਆਨ ਗ਼ਜ਼ਲ ਵਲ ਹੋ ਗਿਆ ਸੀ ਤੇ ਉਹ ਦੋਵੇਂ ਭਰਾ ਇਧਰ ਉਧਰ ਆਵਾਰਾਗਰਦੀ ਕਰਦੇ ਫਿਰਦੇ ਸਨ ।

"ਹਾਂ—ਚਾਂਦ ਆਪਾ ਨੇ ਉਨ੍ਹਾਂ ਨੂੰ ਸਾੜ੍ਹੀ ਦੀ ਫ਼ਰਮਾਇਸ਼ ਕੀਤੀ ਏ । ਮੈਂ ਵੀ ਕੀਤੀ । ਹੁਣ ਮੈਂ ਵੀ ਨਾਡੀਆ ਵਾਂਗ ਸੱਚਮੁੱਚ ਦੇ ਘੋੜੇ ਤੇ ਬੈਠ ਕੇ ਲੜਾਂਗੀ ।"

"ਫੇਰ ਤੂੰ ਵੀ ਨਾਡੀਆ ਵਾਂਗ ਦੋਜ਼ਖ਼ ਵਿਚ ਜਲੇਂਗੀ ।" ਅੱਯਾਜ਼ ਨੇ ਜਲ ਕੇ ਕਿਹਾ ।

"ਕੀ ?" ਉਹ 'ਧੱਕ' ਦੇ ਕੇ ਰਹਿ ਗਈ । ਪਲਾਸਟਿਕ ਦੀ ਗੁੱਡੀ ਉਹਦੇ ਹੱਥੋਂ ਛੁੱਟ ਕੇ ਡਿੱਗ ਪਈ ਤੇ ਉਹ ਪਲੰਘ ਦਾ ਵਾਣ ਤੋੜਨ ਲੱਗੀ ।

"ਅੰਮਾਂ ਕਹਿੰਦੀ ਸੀ ਨਾਡੀਆ ਦੋਜ਼ਖ਼ ਵਿਚ ਜਲੇਗੀ ।" ਡਰਦੇ ਮਾਰੇ ਉਸ ਦੇ ਸਰੀਰ ਵਿਚ ਕੰਬਣੀ ਜਿਹੀ ਆ ਗਈ, ਪਰ ਅੱਯਾਜ਼ ਕਰਕੇ ਦੜ ਵੱਟ ਕੇ ਬੈਠੀ ਰਹੀ । ਇਕਦਮ ਅਜਿਹਾ ਲੱਗਾ ਜਿਵੇਂ ਚਾਂਦ ਆਪਾ ਦੀ ਮੁਹੱਬਤ ਇੱਲ ਝਪਟ ਕੇ ਲੈ ਗਈ ਹੋਵੇ ਤੇ ਉਹ ਇਕੱਲੀ ਰਹਿ ਗਈ ਹੈ । ਹੁਣ ਦੋਜ਼ਖ਼ ਦਾ ਦਰੋਗਾ ਅੱਬਾ ਵਾਂਗ ਬਾਂਹਵਾਂ ਤੋਂ ਫੜ ਕੇ ਉਸ ਨੂੰ ਅੱਗ ਵਿਚ ਸੁੱਟਣ ਆਵੇਗਾ ਤੇ ਸੱਪ ਆਪਣੀਆਂ ਜੀਭਾਂ ਕੱਢੀ ਉਸ ਵਲ ਲਪਕਣਗੇ । ਉਹ ਉਠ ਕੇ ਨੱਸਣ ਲੱਗੀ । ਪਰ ਕੋਈ ਰਾਹ ਨਾ ਮਿਲਿਆ । ਫੇਰ ਇਕ ਸੱਪ ਫਨ ਤਾਣ ਕੇ ਅੱਗੇ ਵਧਿਆ ਤੇ ਉਹ ਉਛਲ ਪਈ । ਅੱਬਾ ਨੇ ਇਕ ਰੁਪਿਆ ਉਹਦੀ ਵਲ ਸੁੱਟਿਆ ਸੀ ਜੋ ਉਹਦੀ ਪਿੰਨੀ ਨੂੰ ਅੰਗਿਆਰ ਵਾਂਗ ਝੁਲਸ ਗਿਆ—ਫੇਰ ਇਕ ਹੋਰ, ਫੇਰ ਇਕ ਹੋਰ । ਅੱਬਾ ਬੜੇ ਮੂਡ ਵਿਚ ਰੁਪਏ ਮਗਰੋਂ ਉਛਾਲ ਰਿਹਾ ਸੀ ਤੇ ਉਹ ਸੱਟਾਂ ਨਾਲ ਰੋ ਪਈ ।

"ਕੀ ਹੋਇਆ ?" ਉਸ ਨੇ ਪਹਿਲੀ ਵਾਰੀ ਅੱਬਾ ਦੀ ਆਵਾਜ਼ ਵਿਚ ਇੰਨੀ ਮਿਠਾਸ ਅਨੁਭਵ ਕੀਤੀ । ਉਹਦੇ ਮਿਹਰਬਾਨ ਹੱਥਾਂ ਵਿਚ ਕਿੰਨਾ ਨਿੱਘ ਸੀ । ਆਪਣੀ ਛਾਤੀ ਨਾਲ ਲਾ ਕੇ ਉਹਨੇ ਇੰਨੇ ਪਿਆਰ ਨਾਲ ਪੁੱਛਿਆ ਕਿ ਗ਼ਜ਼ਲ ਪਹਿਲਾਂ ਤੋਂ ਨਾ ਰੋ ਰਹੀ ਹੁੰਦੀ ਤਾਂ ਹੁਣ ਅੱਬਾ ਦੀ ਇਸ ਮਿਹਰ ਤੇ ਅਵੱਸ਼ ਰੋ ਪੈਂਦੀ । ਅੱਬਾ ਦੇ ਵਾਰ ਵਾਰ ਪੁੱਛਣ ਤੇ ਵੀ ਨਾ ਬੋਲੀ ।

"ਤਾਂ ਫੇਰ ਕਿਉਂ ਮੌਤ ਆ ਰਹੀ ਹੈ ?" ਉਹ ਚੀਕਣ ਲੱਗੇ ।

"ਮੈਂ ਡਰਾਮਿਆਂ ਵਿਚ ਕੰਮ ਨਹੀਂ ਕਰਾਂਗੀ । ਫਰਿਸ਼ਤੇ ਮੈਨੂੰ ਦੋਜ਼ਖ਼ (ਨਰਕ) ਵਿਚ ਸੁੱਟ ਦੇਣਗੇ ।"

"ਕੀ ?" ਅੱਬਾ ਦੀ ਸਮਝ ਵਿਚ ਕੁਝ ਨਹੀਂ ਆਇਆ ।

"ਅੰਮਾਂ ਕਹਿੰਦੀ ਸੀ, ਨਾਡੀਆ ਦੋਜ਼ਖ਼ ਵਿਚ ਪਵੇਗੀ ।"

"ਤੇਰੀ ਤੇ ਤੇਰੀ ਅੰਮਾਂ ਦੀ—।" ਅੱਬਾ ਨੇ ਇਕ ਸਾਧਾਰਨ ਜਿਹੀ ਗਾਲ੍ਹ ਦਿੱਤੀ । "ਤੁਸੀਂ ਦੋਹਾਂ ਨੇ ਹਮੇਸ਼ਾ ਉਹੀ ਕੰਮ ਕੀਤਾ ਜਿਸ ਨਾਲ ਮੈਨੂੰ ਤਕਲੀਫ਼ ਹੋਵੇ । ਵਿਚਾਰੀ ਚਾਂਦ ਨੇ ਚਾਰ ਪੈਸੇ ਕਮਾਉਣ ਦਾ ਢੰਗ ਬਣਾ ਦਿੱਤਾ ਏ ਤਾਂ ਹੁਣ ਤੇਰੇ ਨਖ਼ਰੇ ਪੈਦਾ ਹੋ ਗਏ ? ਸਾਲੀਏ, ਭੁੱਖੀ ਮਾਰ ਦੇਵਾਂਗਾ ਜੇ ਕੋਈ ਚੂੰ ਚਰਾਂ ਕੀਤੀ ਤਾਂ ।" ਦੂਜੇ ਦਿਨ ਰਜ਼ੀਆ ਨੇ ਇਹ ਗੱਲ ਸੁਣੀ ਤਾਂ ਬੜਾ ਹੱਸੀ ।

"ਨੀ ਤੂੰ ਹੋਰ ਕਿਹੜੇ ਨੇਕ ਕੰਮ ਕੀਤੇ ਨੇ ਜੋ ਦੋਜ਼ਖ਼ੋਂ ਬਚ ਜਾਵੇਂਗੀ ?" ਇਕ ਦਿਨ ਉਹਨੇ ਚਾਂਦ ਆਪਾ ਨੂੰ ਵੀ ਇਹ ਗੱਲ ਆਖਣੀ ਚਾਹੀ, ਪਰ ਉਹ ਆਪਣੇ ਆਪੇ ਵਿਚ ਹੀ ਨਹੀਂ ਸੀ । ਪਤਾ ਨਹੀਂ ਕਿਸ ਗੱਲ ਉਤੇ ਉਸ ਦਿਨ ਹਮਾਯੂੰ ਤੇ ਚਾਂਦ ਵਿਚਕਾਰ ਠਣਕ ਪਈ ਸੀ ।

ਉਹ ਹੁੱਕ-ਮੂੰਹਾਂ ਬੁੱਢਾ ਆਪ ਨੂੰ ਸਮਝਦਾ ਕੀ ਏ ?"

ਚਾਦ ਦਾ ਗੁੱਸੇ ਵਿਚ ਬੁਰਾ ਹਾਲ ਸੀ ਤੇ ਉਹ ਖਾਹਮਖਾਹ ਅਲਮਾਰੀ ਵਿਚੋਂ ਕੱਪੜੇ ਕੱਢ ਕੱਢ ਕੇ ਚੌਹੀਂ ਪਾਸੀਂ ਖਿਲਾਰ ਰਹੀ ਸੀ ।

"ਹੂੰਹ ! ਮੇਰੇ ਨਾਲ ਇਸ਼ਕ ਲੜਾਉਣ ਆਇਆ, ਪਹਿਲਾਂ ਮੁਰਕੀ ਨਾਲੇ ਵਿਚ ਮੂੰਹ ਧੋ ਆਵੇ ।" ਰਜ਼ੀਆ ਬੜੀ ਸ਼ਰਮਿੰਦੀ ਜਿਹੀ ਹੋ ਕੇ ਉਹਨੂੰ ਚੁੱਪ ਕਰਾ ਰਹੀ ਸੀ ।

"ਹੁਣ ਚੁੱਪ ਵੀ ਕਰ, ਤੇਰਾ ਮਾਮਾ ਸੁਣ ਲਊ ।"

ਦਲਾਨ ਵਿਚ ਖਲੋਤੀ ਗ਼ਜ਼ਲ ਅੱਖਾਂ ਪਾੜ ਕੇ ਚਾਂਦ ਆਪਾ ਨੂੰ ਤੱਕ ਰਹੀ ਸੀ । ਉਸ ਵੇਲੇ ਆਪਾ ਦੇ ਕੱਟੇ ਹੋਏ ਵਾਲ ਸਾਰੇ ਚਿਹਰੇ ਤੇ ਖਿਲਰ ਗਏ ਸੀ ਤੇ ਮੂੰਹ ਚੁੱਲ੍ਹੇ ਵਿਚ ਦੱਬੇ ਹੋਏ ਲੋਹੇ ਵਰਗਾ ਲਾਲ ਹੋ ਚੁੱਕਾ ਸੀ ।

"ਚਾਂਦ ਆਪਾ, ਅਸੀਂ ਆ ਗਏ—" ਗ਼ਜ਼ਲ ਨੇ ਬੜੇ ਨਖ਼ਰੇ ਨਾਲ ਆਪਣੇ ਪਧਾਰਨ ਦੀ ਖੁਸ਼ਖਬਰੀ ਸੁਣਾਈ, ਤਾਂ ਕਿ ਉਹ ਗੁੱਸਾ ਭੁਲ ਕੇ ਮੁਸਕਰਾਉਣ ਲੱਗ ਪਵੇ । ਪਰ ਗ਼ਜ਼ਲ ਨੂੰ ਵੇਖ ਕੇ ਚਾਂਦ ਨੂੰ ਫੇਰ ਜਿਵੇਂ ਕਿਸੇ ਨੇ ਅੰਗਾਰਿਆਂ ਉਪਰ ਸੁੱਟ ਦਿੱਤਾ ਹੋਵੇ ।

"ਇਸ ਛੋਕਰੀ ਨੂੰ ਅੱਗੇ ਲਾ ਕੇ ਤਰੱਕੀ ਕਰ ਰਿਹਾ ਸੀ । ਚੱਲ, ਦੌੜ ਜਾ ਆਪਣੇ ਪਿਓ ਕੋਲ ।" ਉਸ ਨੇ ਬਾਹੋਂ ਫੜ ਕੇ ਗ਼ਜ਼ਲ ਨੂੰ ਬਾਹਰ ਧੱਕਾ ਦੇ ਦਿੱਤਾ ।

"ਖਬਰਦਾਰ ! ਫੇਰ ਮੇਰੇ ਕਮਰੇ ਵਿਚ ਪੈਰ ਰੱਖਿਆ ਤਾਂ ਲੱਤਾਂ ਭੰਨ ਦਿਆਂਗੀ ।"

ਗ਼ਜ਼ਲ ਦਾ ਕਲੇਜਾ ਫਟ ਗਿਆ । ਇਨ੍ਹਾਂ ਨਾਲੋਂ ਵੀ ਕੌੜੇ ਬੋਲ ਉਹ ਹੱਸ ਹੱਸ ਕੇ ਸਹਿ ਜਾਂਦੀ ਸੀ । ਕਮਰੇ ਵਿਚੋਂ ਧੱਕਾ ਦੇਣਾ ਵੀ ਕੋਈ ਐਡੀ ਬੁਰੀ ਗੱਲ ਨਹੀਂ ਸੀ । ਪਰ ਉਸ ਵੇਲੇ ਚਾਂਦ ਨੂੰ ਐਂਝ ਲੱਗਾ ਜਿਵੇਂ ਚਾਂਦ ਆਪਾ ਦਾ ਗੁੱਸਾ ਉਹ ਬਿਲਕੁਲ ਸਹਿਨ ਨਹੀਂ ਕਰ ਸਕੇਗੀ । ਜਿਵੇਂ ਪਹਿਲੀ ਵਾਰੀ ਉਹਦੀ ਨਿਰਾਦਰੀ ਹੋਈ ਹੋਵੇ । ਛਛੋਰਾ ਸ਼ਾਹੀਨ ਤੇ ਚੁਗਲਖੋਰ ਫੌਜ਼ੀਆ ਦੋਵੇਂ ਖੜੇ ਇਹ ਤਮਾਸ਼ਾ ਦੇਖ ਰਹੇ ਸਨ ਤੇ ਖੀ ਖੀ ਕਰਕੇ ਹੱਸ ਰਹੇ ਸਨ । ਦਲਾਨ ਦਾ ਥੰਮ੍ਹ ਫੜੀ ਉਹ ਇੰਝ ਰੋ ਰਹੀ ਸੀ ਕਿ ਅੰਮਾਂ ਦੀ ਮੌਤ ਤੇ ਵੀ ਕੀ ਰੋਈ ਹੋਣੀ ਏ !

ਜਦ ਤੋਂ ਅੱਬਾ ਨੇ ਇਸ ਫਟੀਚਰ ਆਰਟਿਸਟ ਨਾਲ ਮਿਲਣ ਤੋਂ ਵਰਜਿਆ ਏ ਨਾ, ਉਹਦੀ ਇਹੋ ਹਾਲਤ ਹੋ ਗਈ ਏ।" ਆਪਣੇ ਕਮਰੇ ਵਿਚ ਰਜ਼ੀਆ ਲੰਗੜੀ ਫੂਪੋ ਨੂੰ ਕਹਿ ਰਹੀ ਸੀ। "ਵੀਹ ਸਾਲਾਂ ਦੀ ਹੋ ਗਈ ਏ, ਹੁਣ ਇਹਦਾਂ ਕਿਤੇ ਨਾ ਕਿਤੇ ਵਿਆਹ ਕਰੋ, ਨਹੀ ਤੇ ਇਹੋ ਜਿਹਿਆਂ ਨਾਲ ਹੀ ਰਲ ਜਾਵੇਗੀ।" ਲੰਗੜੀ ਫੂਪੋ ਆਪਣੀ ਪਾਟੇ ਢੋਲ ਵਰਗੀ ਆਵਾਜ਼ ਨੂੰ ਦਬਾਉਂਦੀ ਬੋਲ ਰਹੀ ਸੀ।

"ਮੈਂ ਵੀ ਤਾਂ ਇਹੋ ਕਹਿੰਦੀ ਆਂ, ਪਰ ਜ਼ਬਰਦਸਤੀ ਕੋਈ ਕਿੱਦਾਂ ਕਰੇ ?"

"ਅੱਲ੍ਹਾ ਮੀਆਂ, ਚਾਂਦ ਆਪ ਨੂੰ ਮਰ ਜਾਣ ਦੇ। ਅੰਮਾਂ ਵਾਂਗ ਉਹਦੀ ਵੀ ਕਬਰ ਬਣੇ। ਅੱਲ੍ਹਾ ਮੀਆਂ ਕੋਈ ਵੀ ਚਾਂਦ ਆਪਾ ਨਾਲ ਸ਼ਾਦੀ ਨਾ ਕਰੇ।" ਬਹੁਤ ਦਿਨਾਂ ਪਿੱਛੋਂ ਗ਼ਜ਼ਲ ਨੂੰ ਅੱਜ ਚਾਂਦ ਨੂੰ ਕੋਸਣ ਦਾ ਮੌਕਾ ਮਿਲਿਆ ਸੀ।

"ਚੁੱਪ ਚੁੱਪ ! ਉਜਾੜ ਮੂੰਹੀਂ, ਦੋ ਵਕਤ ਮਿਲਦੇ ਸਮੇਂ ਕਾਲੀ ਜੀਭ ਨਾ ਕੱਢ।" ਬੀਬੀ ਨੇ ਨਿਮਾਜ਼ ਦੀ ਚੌਂਕੀ ਡਾਹੁੰਦੀ ਨੇ ਕਿਹਾ।

ਇਸ ਦੇ ਬਾਅਦ ਗ਼ਜ਼ਲ ਯਤੀਮਾਂ ਜਿਹੀ ਸ਼ਕਲ ਬਣਾਈ ਸਾਰਿਆਂ ਦੇ ਮੂੰਹਾਂ ਵਲ ਦੇਖਦੀ ਰਹੀ ਕਿ ਕੋਈ ਉਸ ਉਪਰ ਤਰਸ ਖਾਵੇ। ਪਰ ਆਪਣੇ ਆਪਣੇ ਕੰਮਾਂ ਵਿਚੋਂ ਕਿਹਨੂੰ ਵਿਹਲ ਸੀ ਕਿ ਉਹਦੀ ਇਕੱਲਤਾ ਬਾਰੇ ਗੌਰ ਕਰੇ। ਫੋਜ਼ੀਆ ਤਾਂ ਆਪਣੇ ਆਪ ਨੂੰ ਬੇਹੱਦ ਸੁੱਘੜ ਤੇ ਚੰਗੀ ਕੁੜੀ ਸਮਝਦੀ ਸੀ। ਇਸ ਲਈ ਵੱਖਰੀ ਹੀ ਆਪਣੀਆਂ ਸਹੇਲੀਆਂ ਨਾਲ ਖੇਡਦੀ ਤੇ ਗ਼ਜ਼ਲ ਨੂੰ ਆਪਣੀ ਕਿਸੇ ਖੇਡ ਵਿਚ ਨਹੀਂ ਰਲਾਉਂਦੀ ਸੀ। ਸ਼ਾਹੀਨ ਨੂੰ ਤਾਂ ਉਸ ਦੇ ਗੰਦੇ ਕੱਪੜੇ ਤੇ ਗੰਦੀਆਂ ਆਦਤਾਂ ਤੋਂ ਬੇਹੱਦ ਨਫਰਤ ਸੀ। ਉਹ ਕਦੀ ਸ਼ਾਹੀਨ ਦਾ ਗਲਾਸ ਚੁੱਕ ਲੈਂਦੀ ਤਾਂ ਸ਼ਾਹੀਨ ਗਲਾਸ ਨੂੰ ਸਾਬਣ ਲਾ ਕੇ ਧੋਂਦਾ ਸੀ। ਇਕ ਦਿਨ ਸ਼ਾਹੀਨ ਸਫ਼ੇਦ ਕਮੀਜ਼ ਸਫੇਦ ਨਿੱਕਰ ਤੇ ਸਫ਼ੇਦ ਬੂਟ ਪਾ ਕੇ ਟੈਨਸ ਖੇਡਣ ਜਾ ਰਿਹਾ ਸੀ ਤਾਂ ਗ਼ਜ਼ਲ ਨੇ ਉਹਦੀ ਸਫੇਦ ਕਮੀਜ਼ ਨੂੰ ਹੱਥ ਲਾ ਦਿੱਤਾ। ਬੱਸ, ਗੁੱਸੇ ਦਾ ਭਰਿਆ ਉਹ ਸਾਰੇ ਘਰ ਵਿਚ ਟੱਪਦਾ ਫਿਰਿਆ ਤੇ ਉਹ ਕਮੀਜ਼ ਬਦਲ ਕੇ ਬਾਹਰ ਗਿਆ। ਐਸੇ ਨੱਕ-ਚੜ੍ਹੇ ਨਾਲ ਕੌਣ ਗੱਲ ਕਰਦਾ।

ਹਮਾਯੂੰ ਨੂੰ ਤਾਂ ਇਹਦੀ ਸ਼ਕਲ ਨਾਲ ਈ ਨਫ਼ਰਤ ਹੋ ਗਈ। ਸਾਇਆ ਨੂੰ ਵੀ ਉਹਦੇ ਨਾਲ ਜਨਮ ਜਨਮ ਦਾ ਵੈਰ ਸੀ। ਜਦੋਂ ਤੀਕ ਬਤੂਲ ਜਿਉਂਦੀ ਰਹੀ ਗ਼ਜ਼ਲ ਖ਼ੂਬ ਮਨਮਾਨੀ ਦੀਆਂ ਸ਼ਰਾਰਤਾਂ ਕਰਕੇ ਸਾਇਆ ਨੂੰ ਸਤਾਦੀ ਹੁੰਦੀ ਸੀ, ਪਰ ਜਦੋਂ ਤੋਂ ਹਮਾਯੂੰ ਨੇ ਸਾਇਆ ਨੂੰ ਘਰ ਦੀ ਉਪ-ਪ੍ਰਧਾਨਗੀ ਸੰਭਾਲੀ ਸੀ, ਉਹ ਸਾਇਆ ਦੀ ਹਿੱਕ ਤੇ ਮੂੰਗ ਦਲਦੀ ਸੀ। ਘਰ ਦੀ ਇਸ ਬਦਇੰਤਜ਼ਾਮੀ ਨੇ ਅੱਯਾਜ਼ ਤੇ ਸ਼ਹਿਜ਼ਾਦ ਨੂੰ ਹੋਰ ਸ਼ੇਰ ਕਰ ਦਿੱਤਾ ਸੀ। ਕਈ ਵਾਰੀ ਸ਼ਹਿਜਾਦ ਘਰੋਂ ਕੋਈ ਚੀਜ਼ ਚੁਕ ਕੇ ਲੈ ਗਿਆ ਤੇ ਹਮਾਯੂੰ ਉਸ ਨੂੰ ਲੱਭ ਕੇ ਵਾਪਸ ਲੈ ਆਇਆ। ਫੇਰ ਇਕ ਵਾਰੀ ਉਹ ਹਮਾਯੂੰ ਦੀ ਜੇਬ ਵਿਚੋਂ ਤਨਖ਼ਾਹ ਕੱਢ ਕੇ ਲੈ ਗਿਆ ਤੇ ਕਈਆਂ ਮਹੀਨਿਆਂ ਪਿੱਛੋਂ ਉਹਦਾ ਬੰਬਈ ਦੇ ਕਿਸੇ ਥਾਣੇ ਤੋਂ ਖ਼ਤ ਆਇਆ ਕਿ ਜੇ ਸੌ ਰੁਪਏ ਤੁਰੰਤ ਨਾ ਭੇਜੇ ਤਾਂ ਉਹ ਪੰਜ ਮਹੀਨੇ ਜੇਲ੍ਹ ਵਿਚ ਸੜੇਗਾ।

"ਸੜਨ ਦਿਓ ਸਾਲੇ ਨੂੰ। ਉਹ ਇਸੇ ਤਰ੍ਹਾਂ ਸੁਧਰੇਗਾ, ਦਿਮਾਗ ਦੇ ਸਾਰੇ ਕੀੜੇ

ਝੜ ਜਾਣਗੇ।'' ਹਮਾਯੂੰ ਨੇ ਲਾਪਰਵਾਹੀ ਨਾਲ ਆਖਿਆ।

ਸ਼ਹਿਜ਼ਾਦ ਦੇ ਠੀਕ ਹੋ ਜਾਣ ਦੀ ਆਸ ਨਾਲ ਗ਼ਜ਼ਲ ਵੀ ਖੁਸ਼ ਹੋ ਗਈ, ਕਿਉਂਕਿ ਲੋਕਾਂ ਨੂੰ ਉਹਦੇ ਭਰਾਵਾਂ ਦੀ ਚਿੰਤਾ ਖਾਈ ਜਾ ਰਹੀ ਸੀ। ਨਾਨਾ ਹਜ਼ਰਤ ਤੇ ਰਾਸ਼ਦ ਮਾਮਾ ਸਦਾ ਇਹੋ ਈ ਕਹਿੰਦੇ ਸਨ ਕਿ ਅੱਯਾਜ਼ ਤੇ ਸ਼ਹਿਜ਼ਾਦ ਸੁਧਰਨਗੇ ਕਿੱਦਾਂ ?

ਹੁਣ ਕੇਵਲ ਅੱਯਾਜ਼ ਰਹਿ ਗਿਆ ਸੀ। ਉਹ ਵੀ ਖਾਣ ਵੇਲੇ ਘਰ ਆਉਂਦਾ ਸੀ ਤੇ ਫੇਰ ਆਪਣੇ ਕਿਸੇ ਦੋਸਤ ਦੇ ਘਰ ਪੜ੍ਹਨ ਚਲਿਆ ਜਾਂਦਾ ਸੀ। ਕਈ ਵਾਰੀ ਬੀਬੀ ਨੇ ਉਹਨੂੰ ਆਪਣੇ ਕੋਲ ਰੱਖਣ ਲਈ ਸੱਦਿਆ, ਪਰ ਉਹ ਨਾ ਮੰਨਿਆ। ਮੈਂ ਕਿਉਂ ਕਿਸੇ ਦੇ ਘਰ ਰਹਾਂ ? ਮੈਂ ਤਾਂ ਪੜ੍ਹ ਲਿਖ ਕੇ ਵੱਡਾ ਬੰਦਾ ਬਣਾਂਗਾ। ਤੂੰ ਜਾਹ ਐਵਾਨ-ਇ-ਗ਼ਜ਼ਲ ਦੇ ਜੂਠੇ ਟੁਕੜੇ ਖਾਣ। ਉਹ ਗ਼ਜ਼ਲ ਨੂੰ ਆਖਦਾ।

ਹੁਣ ਉਹਨੇ ਗ਼ਜ਼ਲ ਦੀ ਥਾਲੀ ਵਿਚੋਂ ਬੋਟੀਆਂ ਖੋਹਣੀਆਂ ਤੇ ਉਹਨੂੰ ਮਾਰਨਾ ਵੀ ਛੱਡ ਦਿੱਤਾ ਸੀ। ਸਗੋਂ ਉਹ ਤਾਂ ਉਸ ਦੀ ਹਰ ਗੱਲ ਦਾ ਖ਼ਿਆਲ ਰੱਖਦਾ ਸੀ। ਅੱਬਾ ਦੀ ਹਰ ਵਧੀਕੀ ਉਹ ਚੁੱਪ ਕਰਕੇ ਸਹਿ ਲੈਂਦਾ ਸੀ। ਇਥੋਂ ਤੀਕ ਕਿ ਸਾਇਆ ਦੀਆਂ ਗਾਲ੍ਹੀਆਂ ਤੇ ਉਹਦੇ ਨਾਲ ਲੜਨਾ ਵੀ ਅੱਯਾਜ਼ ਨੇ ਛੱਡ ਦਿੱਤਾ ਸੀ। ਇਕ ਦਿਨ ਅੱਯਾਜ਼ ਨੇ ਹਮਾਯੂੰ ਤੋਂ ਸਕੂਲ ਦੀ ਫੀਸ ਮੰਗੀ, ਪਰ ਹਮਾਯੂੰ ਦਾ ਮੂਡ ਉਸ ਦਿਨ ਠੀਕ ਨਹੀਂ ਸੀ। ਉਹ ਸਵੇਰ ਤੋਂ ਆਪਣੇ ਸੁਸਰਾਲ ਦੇ ਹਰ ਵਿਅਕਤੀ ਨੂੰ ਗਾਲ੍ਹੀਆਂ ਕੱਢ ਰਿਹਾ ਸੀ। ਪਰ ਅੱਯਾਜ਼ ਨੂੰ ਮੌਕੇ ਦਾ ਗ਼ਜ਼ਲ ਵਾਂਗ ਰਤਾ ਵੀ ਅਹਿਸਾਸ ਨਹੀਂ ਸੀ। ਨਤੀਜਾ ਇਹ ਹੋਇਆ ਕਿ ਹਮਾਯੂੰ ਨੇ ਅੱਯਾਜ਼ ਦੀਆਂ ਸਾਰੀਆਂ ਕਿਤਾਬਾਂ ਪਾੜ ਸੁੱਟੀਆਂ ਤੇ ਅੱਯਾਜ਼ ਨੂੰ ਮਾਰਦਾ ਮਾਰਦਾ ਆਪ ਨਿਢਾਲ ਹੋ ਕੇ ਡਿੱਗ ਪਿਆ। ਉਸ ਦਿਨ ਗ਼ਜ਼ਲ ਨੂੰ ਬੜਾ ਹਾਸਾ ਆਇਆ। ਅੱਬਾ ਦਫ਼ਤਰ ਚਲਾ ਗਿਆ ਤਾਂ ਉਹਨੇ ਅੱਯਾਜ਼ ਨੂੰ ਬੜਾ ਚਿੜਾਇਆ।

''ਅੱਜ, ਹੋਰ ਮੰਗ ਸਕੂਲ ਦੀ ਫੀਸ।''

''ਜੇ ਇਸ ਵੇਲੇ ਅੰਮਾਂ ਹੁੰਦੀ ਤਾਂ ਤੈਨੂੰ ਸੁਆਦ ਦੱਸਦਾ।

''ਅੱਜ ਭਾਈ, ਬੀ.ਏ. ਪਾਸ ਕਰੇਂਗਾ ?''

''ਸਾਲੀਏ, ਤੈਨੂੰ ਕਰਕੇ ਵਿਖਾਵਾਂਗਾ।'' ਉਸ ਨੇ ਜਾਨ ਕਾਊਸ ਦੀ ਨਕਲ ਵਿਚ ਹੱਥ ਲਹਿਰਾਇਆ ਤੇ ਪਾਟੀਆਂ ਕਿਤਾਬਾਂ ਦੇ ਵਰਕੇ ਜੋੜਨ ਲੱਗਾ। ਹੁਣ ਗ਼ਜ਼ਲ ਬਾਰ੍ਹਵੇਂ ਸਾਲ ਵਿਚ ਸੀ ਤੇ ਇੰਨੇ ਜੋਗੀ ਹੋ ਗਈ ਸੀ ਕਿ ਆਪਣੇ ਵਾਲ ਵਾਹ ਸਕੇ, ਸੂਈ ਵਿਚ ਧਾਗਾ ਪਾ ਕੇ ਅੱਬਾ ਦਾ ਪਾਟਾ ਹੋਇਆ ਪਜਾਮਾ ਸੀ ਦੇਵੇ। ਸਾਇਆ ਦੀ ਸਹਾਇਤਾ ਤੋਂ ਬਿਨਾਂ ਚਾਹ ਬਣਾ ਲਵੇ ਤੇ ਚੁੱਲ੍ਹੇ 'ਚ ਅੱਗ ਬਾਲ ਲਵੇ। ਉਹਦਾ ਤਾਂ ਇਹ ਵੀ ਜੀਅ ਕਰਦਾ ਸੀ ਕਿ ਸਾਇਆ ਤੋਂ ਆਟੇ ਦੀ ਪ੍ਰਾਤ ਖੋਹ ਕੇ ਆਪ ਰੋਟੀਆਂ ਪਕਾਉਣ ਬਹਿ ਜਾਵੇ ਤੇ ਫੌਜ਼ੀਆ ਵਾਂਗ ਫਰੇਮ ਤੇ ਕੱਪੜਾ ਚੜ੍ਹਾ ਕੇ ਫੁੱਲ ਬਣਾਵੇ। ਫੌਜ਼ੀਆ ਤਾਂ ਨਿਰੀ ਅੱਗ ਦਾ ਭਬੂਕਾ ਨਿਕਲੀ। ਇਕ ਤੋਂ ਵੱਧ ਇਕ ਫੁੱਲ ਕੱਢ ਕੇ ਰਾਸ਼ਦ ਤੇ ਸ਼ਾਹੀਨ ਦੇ ਸਰਹਾਣਿਆਂ ਤੇ ਚਾੜ੍ਹਦੀ ਸੀ। ਲੰਗੜੀ ਫੂਪੋ ਦੀ ਸੂਈ ਵਿਚ ਧਾਗਾ ਪਾ ਦਿੰਦੀ। ਕੋਈ ਪਰਾਹੁਣਾ ਆ ਜਾਂਦਾ ਤਾਂ ਰਜ਼ੀਆ ਉਸੇ ਤੋਂ

ਚਾਹ ਬਣਵਾਉਂਦੀ ਸੀ। ਉਧਰ ਸਕੂਲ ਦੀ ਰੀਪੋਰਟ ਆਉਂਦੀ ਤਾਂ ਹਮੇਸ਼ਾ ਸ਼ਾਹੀਨ ਪੜ੍ਹ ਕੇ ਸੁਣਾਉਂਦਾ ਕਿ ਫੌਜ਼ੀਆ ਆਪਣੀ ਕਲਾਸ ਵਿਚ ਫਸਟ ਆਈ ਹੈ। ਜਿਉਂ ਜਿਉਂ ਫੌਜ਼ੀਆ ਦਾ ਕੱਦ ਵੱਧਦਾ ਗਿਆ, ਰਜ਼ੀਆ ਦੀ ਚਿੰਤਾ ਵੀ ਵੱਧ ਰਹੀ ਸੀ। ਹੁਣ ਉਹ ਖੁੱਲ੍ਹੀਆਂ ਫਰਾਕਾਂ ਨਾ ਪਹਿਨਦੀ ਤੇ ਨੰਗੀਆਂ ਲੱਤਾਂ ਨਾ ਰੱਖਦੀ। ਤੰਗ ਪਜਾਮਾ, ਵਾਸਕਟ ਤੇ ਸਿਰ ਤੇ ਕਾਮਦਾਨੀ ਟੋਪੀ ਪਾਉਂਦੀ ਸੀ। ਕਦੀ ਟੋਪੀ ਦੀ ਥਾਂ ਖੜਾ ਦੁਪੱਟਾ ਲੈ ਲੈਂਦੀ। ਰਜ਼ੀਆ ਆਖਦੀ ਸੀ ਕਿ ਮੈਂ ਆਪਣੀ ਧੀ ਨੂੰ ਅੱਜਕਲ੍ਹ ਦੇ ਰੰਗ ਵਿਚ ਨਹੀਂ ਰੰਗਣਾ—ਇਹਦਾ ਸਾਫ਼ ਸਾਫ਼ ਭਾਵ ਇਹ ਹੁੰਦਾ ਕਿ ਉਹ ਆਪਣੀਆਂ ਨਣਦਾਂ ਦੀਆਂ ਧੀਆਂ ਜਿਹੀ ਆਜ਼ਾਦੀ ਆਪਣੀ ਧੀ ਨੂੰ ਨਹੀਂ ਦੇਣੀ ਚਾਹੁੰਦੀ। ਰਜ਼ੀਆ ਦੀ ਗੱਲ ਉਤੇ ਬੀਬੀ ਸੋਚਦੀ—ਚਾਂਦ ਨੂੰ ਇਹ ਆਜ਼ਾਦੀ ਕਾਹਦੇ ਲਈ ਦਿੱਤੀ—ਤਾਂ ਕਿ ਰਾਸ਼ਦ ਆਪਣੇ ਮਿੱਤਰਾਂ ਦੀ ਗਿਣਤੀ ਵਧਾ ਸਕੇ। ਜੇ ਰਾਸ਼ਦ ਸਖ਼ਤੀ ਕਰਦਾ ਤਾਂ ਕੀ ਚਾਂਦ ਇੰਨੀ ਜੁਰੱਤ ਕਰ ਸਕਦੀ ਸੀ ? ਤੇ ਹੁਣ ਜਦੋਂ ਚਾਂਦ ਦੇ ਕਾਰਨ ਘਰ ਵਿਚ ਦੌਲਤ ਦੀ ਇੰਨੀ ਰੇਲਪੇਲ ਸੀ ਤਾਂ ਰਜ਼ੀਆ ਆਪਣੀ ਬੇਟੀ ਨੂੰ ਇਸ ਆਜ਼ਾਦੀ ਤੋਂ ਬਚਾਉਣਾ ਚਾਹੁੰਦੀ ਸੀ।

ਫੌਜ਼ੀਆ ਦੀ ਦੋਸਤੀ ਹੁਣ ਗ਼ਜ਼ਲ ਨਾਲ ਨਾਮ ਮਾਤ੍ਰ ਹੀ ਸੀ, ਕਿਉਂਕਿ ਫੌਜ਼ੀਆ ਬੜੀ ਘੁਮੰਡਣ ਸੀ। ਉਹਨੂੰ ਆਪਣੀ ਸ਼ਕਲ ਸੂਰਤ ਤੇ ਦੌਲਤ ਦੇ ਇਲਾਵਾ ਆਪਣੇ ਕਿਰਦਾਰ ਦੀ ਉੱਚਤਾ ਦਾ ਵੀ ਹੁਣੇ ਤੋਂ ਅਹਿਸਾਸ ਸੀ। ਜੇ ਉਹਨੂੰ ਮਖ਼ੌਲ ਨਾਲ ਵੀ ਕੋਈ ਗੰਦੀ ਬੱਚੀ ਆਖ ਦਿੰਦਾ ਤਾਂ ਉਹ ਕਿੰਨਾ ਕਿੰਨਾ ਚਿਰ ਰੋਂਦੀ ਰਹਿੰਦੀ। ਰਜ਼ੀਆ ਨੇ ਚਾਂਦ ਤੇ ਗ਼ਜ਼ਲ ਦੀਆਂ ਉਦਾਹਰਣਾਂ ਦੇ ਕੇ ਉਹਨੂੰ ਸਮਝਾਇਆ ਸੀ ਕਿ ਨਗਨਤਾ ਤੇ ਨੱਚਣਾ ਗਾਣਾ ਕੁੜੀਆਂ ਵਾਸਤੇ ਕਿੰਨੀ ਬੁਰੀ ਗੱਲ ਹੈ। ਇਸ ਲਈ ਉਹ ਗੱਲ ਗੱਲ ਉਤੇ ਨੱਕ ਚਾੜ੍ਹ ਕੇ ਆਪਣੀ ਮਾਂ ਵਾਂਗ ਬੜੇ ਵਿਅੰਗ ਨਾਲ ਗੱਲ ਕਰਦੀ ਸੀ।

"ਊਈ, ਤੂੰ ਅਜੇ ਤਕ ਛੇਵੀਂ ਵਿਚ ਈ ਏਂ ? ਮੈਂ ਤਾਂ ਹੁਣ ਨਾਇਨਥ 'ਚ ਆ ਜਾਵਾਂਗੀ।"

"ਮੈਂ ਤਾਂ ਮਿਸਿਜ਼ ਰੈਡੀ ਦੇ ਜਾ ਕੇ ਕੱਪੜਿਆਂ ਦੀ ਕਟਿੰਗ ਸਿਖ ਰਹੀ ਆਂ।"

"ਹਾਏ ਅੱਲ੍ਹਾ, ਤੈਨੂੰ ਅਜੇ ਤੀਕ ਚਾਹ ਬਨਾਉਣੀ ਨਹੀਂ ਆਉਂਦੀ ? ਮੈਂ ਤਾਂ ਪਰਸੋਂ ਪੁਡਿੰਗ ਬਣਾਈ ਸੀ। ਡੈਡੀ ਨੇ ਮੈਨੂੰ ਦਸ ਰੁਪਏ ਇਨਾਮ ਦਿੱਤਾ ਸੀ।"

"ਮੈਨੂੰ ਤਾਂ "ਬਚਪਨ ਕੇ ਦਿਨ ਭੁਲਾ ਨਾ ਦੇਨਾ—" ਵਾਲਾ ਗੀਤ ਪੂਰਾ ਯਾਦ ਹੋ ਗਿਆ ਏ।" ਗ਼ਜ਼ਲ ਮਟਕ ਕੇ ਆਖਦੀ।

"ਅੰਮੀਂ ਤਾਂ ਮੈਨੂੰ ਗਾਉਣ ਨਹੀਂ ਦਿੰਦੀ। ਅੰਮੀਂ ਆਖਦੀ ਏ ਜੋ ਲੜਕੀਆਂ ਗਾਣਾ ਗਾਉਂਦੀਆਂ ਹਨ, ਉਹ ਅਵਾਰਾ ਹੋ ਜਾਂਦੀਆਂ ਹਨ।"

"ਅਵਾਰਾ ਕੀ ?" ਗ਼ਜ਼ਲ ਅਚੰਭੇ ਨਾਲ ਪੁੱਛਦੀ।

"ਮੈਨੂੰ ਕੀ ਪਤਾ —ਬੱਸ ਅੰਮੀਂ ਕਹਿੰਦੀ ਏ।"

"ਚਲ ਝੂਠੀ। ਤੈਨੂੰ ਗਾਣਾ ਨਹੀਂ ਆਉਂਦਾ। ਬੋਲ ਭਈ, ਤੂੰ ਮੈਥੋਂ ਜਲਦੀ ਏਂ ?"

"ਅੱਛਾ ਚਲ, ਅੰਮੀਂ ਕੋਲੋਂ ਪੁੱਛ ਲੈ।"

"ਨਹੀਂ ! ਮੈਂ ਨਹੀਂ ਜਾਂਦੀ।" ਗ਼ਜ਼ਲ ਆਪਣਾ ਹੱਥ ਛੁਡਾ ਲੈਂਦੀ। ਕਿਉਂਕਿ ਮੁਮਾਨੀ ਬੇਗਮ ਕੋਲ ਉਹ ਜਦੋਂ ਵੀ ਜਾਂਦੀ, ਉਹ ਜ਼ਰੂਰ ਜਲੀਆਂ ਕਟੀਆਂ ਨਸੀਹਤਾਂ ਦਾ ਪੁਲੰਦਾ ਉਹਨੂੰ ਫੜਾ ਦਿੰਦੀ ਸੀ।

ਇਸ ਲਈ ਉਹ ਚਾਂਦ ਆਪਾ ਦੇ ਕਮਰੇ ਵਿਚ ਜਾ ਕੇ ਰੇਡੀਓ ਸੁਣਦੀ। ਇਸ ਕਮਰੇ ਵਿਚ ਆ ਕੇ ਉਹਨੂੰ ਬੜੀ ਸ਼ਾਂਤੀ ਮਿਲਦੀ ਸੀ। ਲੋਕਾਂ ਦੀ ਘ੍ਰਿਣਾ ਦੀ ਤਲਵਾਰ ਉਸ ਦੇ ਦਿਲ ਤੋਂ ਦੂਰ ਹੋ ਜਾਂਦੀ ਸੀ। ਹਾਲਾਂਕਿ ਹੁਣ ਤਾਂ ਚਾਂਦ ਆਪਾ ਵੀ ਉਸ ਵਲ ਕੋਈ ਖ਼ਾਸ ਧਿਆਨ ਨਹੀਂ ਦਿੰਦੀ ਸੀ। ਬੀਬੀ ਵੀ ਇਹੋ ਚਾਹੁੰਦੀ ਸੀ ਕਿ ਉਹ ਘੱਟ ਤੋਂ ਘੱਟ ਇਥੇ ਆਵੇ, ਕਿਉਂਕਿ ਉਹਨੂੰ ਰਜ਼ੀਆ ਦਾ ਗ਼ਜ਼ਲ ਨਾਲ ਘ੍ਰਿਣਾ ਵਾਲਾ ਵਤੀਰਾ ਪਸੰਦ ਨਹੀਂ ਸੀ। ਇਸ ਲਈ ਗ਼ਜ਼ਲ ਆਉਂਦੀ ਤਾਂ ਉਹ ਕਿਸੇ ਨਾ ਕਿਸੇ ਬਹਾਨੇ ਉਸ ਨੂੰ ਵਾਪਸ ਘਰ ਪਰਤਾ ਦਿੰਦੀ ਸੀ। ਉਂਝ ਵੀ ਅੱਜ ਕੱਲ੍ਹ ਘਰ ਦਾ ਵਾਤਾਵਰਣ ਉਲਟ-ਪੁਲਟ ਸੀ। ਰਾਸ਼ਦ ਨੂੰ ਇਕ ਮਿੰਟ ਲਈ ਘਰ ਵਿਚ ਟਿਕਣਾ ਮੁਹਾਲ ਸੀ—ਵਾਹਿਦ ਹੁਸੈਨ ਵੀ ਦੋਸਤਾਂ ਵਿਚ ਬੈਠਾ ਰਾਜਸੀ ਗੱਲਾਂ ਤੇ ਟੀਕਾ ਟਿੱਪਣੀ ਕਰਦਾ ਰਹਿੰਦਾ ਸੀ।

ਸੁਣਿਆ ਸੀ ਕਿ ਅੰਗਰੇਜ਼ ਆਪਣਾ ਬੋਰੀਆ ਬਿਸਤਰਾ ਲਪੇਟ ਰਹੇ ਹਨ। ਉਸ ਵੇਲੇ ਰਿਆਸਤਾਂ ਵਿਚ ਬਹੁਤ ਖਲਬਲੀ ਮਚੀ ਹੋਈ ਸੀ, ਕਿਉਂਕਿ ਇਤਿਹਾਦੁਲ-ਮੁਸਲਮੀਨ ਹੈਦਰਾਬਾਦ ਦੇ ਸੰਮਿਲਤ ਹੋਣ ਦੇ ਪੱਖ ਵਿਚ ਸੀ ਤੇ ਨਿਜ਼ਾਮ ਨੂੰ ਆਪਣੀ ਗੱਦੀ ਹੇਠੋਂ ਖਿਸਕਦੀ ਜਾਪਦੀ ਸੀ। ਉਧਰ ਨਹਿਰੂ ਸੋਸ਼ਲਿਜ਼ਮ ਦਾ ਹਾਮੀ ਸੀ। ਇਸ ਲਈ ਕਾਂਗਰਸ ਰਾਜ ਵਿਚ ਕੀ ਜ਼ਿਮੀਂਦਾਰੀ ਤੇ ਜਾਗੀਰਦਾਰੀ ਬਾਕੀ ਬੱਚ ਸਕਦੀ ਸੀ ? ਸਾਰੇ ਇਹੋ ਈ ਸੋਚ ਰਹੇ ਸਨ।

ਮਾਊਂਟ ਬੈਟਨ ਦਿੱਲੀ ਵਿਚ ਸੀ—ਇਸ ਦੇ ਬਾਵਜੂਦ ਉਸ ਨੇ ਵਾਹਿਦ ਹੁਸੈਨ, ਰਾਸ਼ਦ ਤੇ ਸਾਰੇ ਹਿੰਦੋਸਤਾਨ ਦੇ ਨਵਾਬਾਂ ਜਾਗੀਰਦਾਰਾਂ ਦਾ ਚੈਨ ਤੇ ਸ਼ਾਂਤੀ ਜਨਾਹ ਤੇ ਨਹਿਰੂ ਵਿਚਕਾਰ ਵੰਡਣ ਦਾ ਫ਼ੈਸਲਾ ਕਰ ਲਿਆ ਸੀ।

"ਐਵਾਨ-ਇ-ਗ਼ਜ਼ਲ" ਦੇ ਵਿਸ਼ਾਲ ਹਾਲ ਵਿਚ ਆਰਾਮ ਕੁਰਸੀ ਉਪਰ ਅੱਖਾਂ ਮੀਚੀ ਵਾਹਿਦ ਹੁਸੈਨ ਲੇਟਿਆ ਹੋਇਆ ਸੀ। ਉਹਦੇ ਸਾਹਮਣੇ ਵਿਚਕਾਰਲੇ ਦਰਵਾਜ਼ੇ ਉਪਰ ਕੁਲੀ ਕੁਤਬ ਸ਼ਾਹ ਦੀ ਰੰਗੀਨ ਵੱਡੀ ਤਸਵੀਰ ਟੰਗੀ ਹੋਈ ਸੀ। ਕਮਰੇ ਵਿਚ ਹੋਰ ਲੋਕ ਵੀ ਬੈਠੇ ਸਨ, ਪਰ ਸਾਰੇ ਗੁਮ ਸੁੰਮ। ਰੇਡੀਓ ਉਤੇ ਅਚਾਰੀਆ ਕ੍ਰਿਪਲਾਨੀ, ਲਿਆਕਤ ਅਲੀ ਖਾਂ, ਪੰਡਿਤ ਨਹਿਰੂ ਤੇ ਜਨਾਹ ਦੀਆਂ ਉਹ ਤਕਰੀਰਾਂ ਸੁਣ ਰਹੇ ਸਨ, ਜੋ ਹਿੰਦੋਸਤਾਨ ਦੀ ਚਾਲੀ ਕਰੋੜ ਜਨਤਾ ਦੀ ਕਿਸਮਤ ਦਾ ਫ਼ੈਸਲਾ ਕਰ ਰਹੀਆਂ ਸਨ।

ਵਾਹਿਦ ਹੁਸੈਨ ਨੇ ਅੱਖਾਂ ਖੋਲ੍ਹ ਕੇ ਉਪਰ ਲੱਗੇ ਹੋਏ ਕੁਤਬ ਅਲੀ ਸ਼ਾਹ ਦੇ ਚਿੱਤਰ ਵਲ ਵੇਖਿਆ ਤੇ ਉਹਦੇ ਸਾਹਮਣੇ ਸੁਨਹਿਰੇ ਫਰੇਮ ਵਿਚ ਲੱਗਾ ਹੋਇਆ ਆਦਮ ਕੱਦ ਚਿੱਤਰ ਉਸਮਾਨ ਅਲੀ ਖਾਂ ਦਾ ਸੀ। ਉਹ ਆਸਫ਼ੀਆ ਸਾਮਰਾਜ ਨੂੰ ਇਕ ਕਿਤਾਬ

ਵਾਂਗ ਛਾਤੀ ਨਾਲ ਲਾਈ ਖਲੋਤੇ ਸਨ। ਵਾਹਿਦ ਹੁਸੈਨ ਨੇ ਦੇਖਿਆ ਕੁਲੀ ਕੁਤਬਸ਼ਾਹ ਦੀਆਂ ਅੱਖਾਂ ਵਿਚ ਬੜੀ ਸ਼ਾਂਤੀ ਸੀ। ਜਿਵੇਂ ਸ਼ਾਇਰੀ ਦੀ ਸਲਤਨਤ ਦਾ ਇਹ ਸ਼ਹਿਨਸ਼ਾਹ ਸੰਤੋਖ ਨਾਲ ਬੈਠਾ ਕਿਸੇ ਗ਼ਜ਼ਲ ਦੀ ਭਾਲ ਵਿਚ ਹੋਵੇ ਜਾਂ ਹੋ ਸਕਦਾ ਹੈ ਉਹ ਕਹਿ ਰਿਹਾ ਹੋਵੇ ਕਿ ਕਿਸ ਤਰ੍ਹਾਂ ਉਸ ਨੇ ਗੋਲਕੰਡੇ ਦੇ ਉਪਰ ਖੜਾ ਹੋ ਕੇ ਚਾਰੇ ਪਾਸੇ ਫੈਲੇ ਹੋਏ ਜੰਗਲ ਵਿਚ ਇਕ ਸੁੰਦਰ ਸ਼ਹਿਰ ਦਾ ਸੁਪਨਾ ਦੇਖਿਆ ਸੀ ਤੇ ਫੇਰ ਮੂਸਾ ਨਦੀ ਦੇ ਆਲੇ ਦੁਆਲੇ ਉਸ ਨੇ ਆਪਣੇ ਇਸ ਸੁਪਨੇ ਦੇ ਤਾਰ ਬੁਣਨੇ ਆਰੰਭ ਕਰ ਦਿੱਤੇ। ਉਸ ਨੇ ਇਕ ਬਾਗ਼ ਵਾਂਗ ਭਾਗਮਤੀ ਦੇ ਰਹਿਣ ਲਈ ਇਕ ਸ਼ਹਿਰ ਵਸਾਇਆ। ਉਸ ਅੰਦਰ ਕੰਵਲ ਦੇ ਫੁੱਲਾਂ ਵਾਂਗ ਥਾਂ ਥਾਂ ਸੁੰਦਰ ਭਵਨ ਬਣਵਾਏ। ਜਿਨ੍ਹਾਂ ਵਿਚ ਸਭਿਅਤਾ ਤੇ ਸਭਿਆਚਾਰ ਦੇ ਦੀਪਕ ਜਗਮਗਾ ਉਠੇ ਸਨ—ਉਰਦੂ ਦੀਆਂ ਕਰੂੰਬਲਾਂ ਫੁੱਟ ਰਹੀਆਂ ਸਨ ਅਤੇ ਦੀਵੇ ਨਾਲ ਦੀਵੇ ਜਗਦੇ ਜਾ ਰਹੇ ਸਨ। ਜਾਂ ਸੰਭਵ ਹੈ ਉਹ ਆਪਣੀ ਕਿਸੇ ਮਹਿਬੂਬਾ ਨੂੰ ਕਹਿ ਰਿਹਾ ਹੋਵੇ ਕਿ ਛੇਤੀ ਨਾਲ ਉਠ ਕੇ ਸੰਗੀਤ ਦੀ ਮਹਿਫ਼ਲ ਸਜਾਓ, ਕਿਉਂਕਿ ਸਮਾਂ ਬਹੁਤ ਘੱਟ ਹੈ—ਉਧਰ ਕੁਝ ਸ਼ਤਾਬਦੀਆਂ ਦੀਆਂ ਪਹਾੜੀਆਂ ਪਿੱਛੋਂ ਸਮੇਂ ਦੇ ਕਾਫ਼ਲੇ ਵਧੀ ਤੁਰੇ ਆ ਰਹੇ ਹਨ—ਕੁਝ ਦੇਰ ਪਿੱਛੋਂ ਲੁਟੇਰੇ ਇਸ ਤੇ ਟੁੱਟ ਪੈਣਗੇ ਤੇ ਫੇਰ ਗੋਲਕੰਡੇ ਦੇ ਮਲਬੇ ਹੇਠਾਂ ਲੋਕ ਸਾਡੀਆਂ ਕਹਾਣੀਆਂ ਲੱਭਣ ਆਉਣਗੇ ਤੇ ਸਾਡੀ ਉੱਚਤਾ ਦੇ ਡਿੱਗੇ ਪਏ ਕਿਣਕਿਆਂ ਨੂੰ ਦੁਰਲੱਭ ਹੀਰੇ ਸਮਝ ਕੇ ਲੈ ਜਾਣਗੇ—ਫੇਰ ਇਹ ਹੀਰਾ ਕਿਸੇ ਮਲਕਾ ਦੇ ਤਾਜ ਵਿਚ ਜਗਮਗਾ ਕੇ ਹਮੇਸ਼ਾ ਸੂਰਜ ਦੀ ਰੋਸ਼ਨੀ ਸਥਿਰ ਰੱਖੇਗਾ—

ਇਹ ਸੋਚ ਕੇ ਵਾਹਿਦ ਹੁਸੈਨ ਨੂੰ ਬੜਾ ਆਰਾਮ ਮਿਲਿਆ ਕਿ ਇਸ ਕਮਰੇ ਵਿਚ ਹੁਣ ਉਸਮਾਨ ਅਲੀ ਖਾਂ ਪੂਰੀ ਸ਼ਾਨ ਸ਼ੌਕਤ ਨਾਲ ਮੌਜੂਦ ਹੈ। ਕੁਲੀ ਕੁਤਬਸ਼ਾਹ ਖਾਹਮਖਾਹ ਡਰ ਵਿਚ ਫਸਿਆ ਹੋਇਆ ਹੈ—ਲੁਟੇਰਿਆਂ ਦਾ ਕਾਫ਼ਲਾ ਹੁਣ ਇਥੋਂ ਬਹੁਤ ਦੂਰ ਚਲਾ ਗਿਆ ਹੈ—ਸੈਂਕੜੇ ਮੀਲ ਦੂਰ—ਦਿੱਲੀ ਤਕ ਇਕ ਵਾਰੀ ਆਪਣਾ ਚੋਲਾ ਬਦਲ ਰਹੀ ਹੈ।

ਉਹਦੇ ਧੱਕ ਧੱਕ ਕਰਦੇ ਦਿਲ ਦੀ ਆਵਾਜ਼ ਰੇਡੀਓ ਹਰ ਪਾਸੇ ਫੈਲਾ ਰਿਹਾ ਸੀ। ਸੋਫ਼ੇ ਉਪਰ ਅੱਧਲੇਟੇ ਤੇ ਅੱਧਖੁੱਲ੍ਹੀਆਂ ਅੱਖਾਂ ਵਿਚ ਵਾਹਿਦ ਹੁਸੈਨ ਨੇ ਸੋਚਿਆ ਕਿ ਹੁਣ ਸਮਾਂ ਆ ਗਿਆ ਹੈ ਜਦ ਸਾਡੇ ਉਪਰ ਕਿਸੇ ਰੈਜ਼ੀਡੈਂਟ ਦੀ ਮਰਜ਼ੀ ਨਹੀਂ ਚਲੇਗੀ। ਹੁਣ ਅਸਫ਼ੀਆ ਸਾਮਰਾਜ ਆਪਣਾ ਗੁਆਚਿਆ ਵਕਾਰ ਪ੍ਰਾਪਤ ਕਰੇਗਾ। ਪਤਾ ਨਹੀਂ ਦਿੱਲੀ ਦਾ ਸ਼ਹਿਨਸ਼ਾਹ ਹੁਣ ਕੌਣ ਹੋਵੇਗਾ—ਨਹਿਰੂ ਜਾਂ ਗਾਂਧੀ। ਤੇ ਸ਼ਹਿਨਸ਼ਾਹ ਦਾ ਪਹਿਰਾਵਾ ਤਾਂ ਬਿਲਕੁਲ ਰਾਮ ਜਾਂ ਕ੍ਰਿਸ਼ਨ ਵਾਲਾ ਹੀ ਹੋਵੇਗਾ। ਤਖ਼ਤੇ ਤਾਊਸ ਆਗਰੇ ਤੋਂ ਚੁੱਕ ਲਿਆਉਣਗੇ। ਸ਼ਾਇਦ ਨਹਿਰੂ ਵੀ ਸਮਰਾਟ ਅਕਬਰ ਦੇ ਪੱਗ-ਚਿੰਨ੍ਹਾਂ 'ਤੇ ਚਲੇ। ਪਰ ਸਰਦਾਰ ਪਟੇਲ ਤਾਂ ਰਾਮਰਾਜ ਦਾ ਇੱਛਕ ਹੈ—ਅੱਲ੍ਹਾ ਦੀ ਸ਼ਾਨ—ਪੂਰੇ ਇਕ ਹਜ਼ਾਰ ਸਾਲ ਪਿੱਛੋਂ ਆਰੀਆਂ ਦੇ ਦਿਨ ਆ ਰਹੇ ਹਨ। ਕੌਰਵਾਂ ਤੇ ਪਾਂਡੋਆਂ ਵਿਚਕਾਰ ਨਸੀਬਾ ਪਰਖਿਆ ਗਿਆ ਸੀ—ਪਤਾ ਨਹੀਂ ਕੌਣ ਜਿੱਤੇਗਾ।

ਵਾਹਿਦ ਹੁਸੈਨ ਤਾਂ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਨਿਜ਼ਾਮ ਇਸ ਵੇਲੇ ਦਿੱਲੀ ਉਪਰ

ਚੜ੍ਹਾਈ ਕਰਕੇ ਪੂਰੇ ਹਿੰਦੋਸਤਾਨ ਦੀ ਵਾਗਡੋਰ ਸੰਭਾਲ ਲਵੇ ਤੇ ਹਰ ਥਾਂ ਆਸਫ਼ੀਆ ਖ਼ਾਨਦਾਨ ਦਾ ਬੋਲਬਾਲਾ ਹੋ ਜਾਏ ।

ਬੱਸ, ਇਹੋ ਇਕ ਰਾਹ ਸੀ, ਜਿਸ ਵਿਚ ਵਾਹਿਦ ਹੁਸੈਨ ਦੀ ਇੱਜ਼ਤ ਦੌਲਤ ਤੇ ਉਨ੍ਹਾਂ ਦੇ ਖ਼ਾਨਦਾਨ ਦਾ ਵਕਾਰ ਸੁਰੱਖਸ਼ਤ ਹੋ ਸਕਦਾ ਸੀ । ਪਰ ਮੁਸ਼ਕਲ ਇਹ ਸੀ ਕਿ ਉਹ ਜਦ ਵੀ ਕਦੀ ਇਸ ਗੱਲ ਨੂੰ ਤੋਰਦਾ ਰਾਸ਼ਦ ਝੁੰਜਲਾ ਜਾਂਦਾ, "ਤੁਸੀਂ ਚੁੱਪਚਾਪ 'ਰਾਮ ਨਾਲ ਬੈਠ ਕੇ ਤਮਾਸ਼ਾ ਦੇਖੋ ਅੱਬਾ ਜਾਨ ।"

"ਤਾਂ ਇਸ ਤਰ੍ਹਾਂ ਸਾਡਾ ਸਾਰਿਆਂ ਦਾ ਅੰਤ ਹੋ ਜਾਵੇਗਾ ।"

ਐਵਾਨ-ਇ-ਗ਼ਜ਼ਲ ਵਿਚ ਬੈਠਾ ਰਾਸ਼ਦ ਕਿਸੇ ਨਾਲ ਬਹਿਸ ਵਿਚ ਰੁੱਝਾ ਹੋਇਆ ਸੀ ।

"ਅਜੀ ਰਾਜਾ, ਤੁਹਾਡਾ ਕੀ ਏ, ਚਿੱਤ ਵੀ ਆਪਣੀ ਪੱਟ ਵੀ ਆਪਣੀ ।"

"ਜਗੀਰਾਂ ਗਈਆਂ ਤਾਂ ਹਕੂਮਤ ਕੋਈ ਵੱਡਾ ਔਹਦਾ ਦੇ ਦੇਵੇਗੀ । ਹੁਣ ਤੁਸੀਂ ਝਟ ਪਟ ਦਿੱਲੀ ਜਾਓ । ਸੁਣਿਆ ਏ ਉਥੇ ਬੜੀਆਂ ਮਿਨਿਸਟਰੀਆਂ ਵੰਡੀਆਂ ਜਾ ਰਹੀਆਂ ਹਨ ।"

"ਕੀ ਆਖਦੇ ਓ ਰਾਸ਼ਦ ਨਵਾਬ ?" ਮਲੇਸ਼ਮ ਨੇ ਉਕਤਾ ਕੇ ਕਿਹਾ ।

"ਹਜ਼ਰਤ, ਤੁਹਾਡਾ ਵੱਡੇ ਬੰਦਿਆਂ ਦਾ ਕੀ ਏ, ਜਗੀਰਾਂ ਜਾਣਗੀਆਂ ਤਾਂ ਵੱਡੀਆਂ ਪਦਵੀਆਂ ਮਿਲ ਜਾਣਗੀਆਂ । ਮੁਸੀਬਤ ਤਾਂ ਸਾਡੀ ਨੀਚ ਜਾਤ ਦੇ ਹਿੰਦੂਆਂ ਦੀ ਏ । ਸੁਣਿਆ ਏ ਦਿੱਲੀ ਵਿਚ ਤਾਂ ਰਾਮਰਾਜ ਸਥਾਪਤ ਹੋਵੇਗਾ ।" ਮਲੇਸ਼ਮ ਬੜੀ ਉਦਾਸੀ ਨਾਲ ਆਖ ਰਿਹਾ ਸੀ ।

"ਓ ਜੀ ਨਹੀਂ, ਹੁਣ ਤਾਂ ਤੁਸਾਂ ਲੋਕਾਂ ਦਾ ਈ ਰਾਜ ਹੋਵੇਗਾ ।" ਰਾਸ਼ਦ ਨੇ ਬੜੇ ਵਿਅੰਗ ਨਾਲ ਕਿਹਾ ।

"ਨਹਿਰੂ ਤਾਂ ਸੋਸ਼ਲਿਜ਼ਮ ਦਾ ਹਾਮੀ ਏ । ਮੜੇ ਮਜ਼ਹਬ ਬਿਲਕੁਲ ਖਤਮ । ਚੂੜ੍ਹਾ, ਚਮਾਰ, ਮੁਸਲਮਾਨ, ਬਾਹਮਣ ਸਭ ਇਕੋ ਜ਼ਾਤ ਸਦਾਉਣਗੇ ।"

ਅੰਦਰ ਦਾਲਾਨ ਵਿਚ ਲੇਟਿਆ ਹੋਇਆ ਵਾਹਿਦ ਹੁਸੈਨ ਰਾਸ਼ਦ ਦੀਆਂ ਗੱਲਾਂ ਸੁਣ ਰਿਹਾ ਸੀ । ਉਹਦੇ ਕੰਨਾਂ ਵਿਚ ਦਿਲ ਧੜਕ ਰਿਹਾ ਸੀ ਤੇ ਬਲੱਡ ਪ੍ਰੈਸ਼ਰ ਅਚਾਨਕ ਹਾਈ ਹੋ ਚੁੱਕਾ ਸੀ ।

"ਜਾਓ ਜਨਾਬ, ਹੁਣ ਤੁਸੀਂ ਸਾਰੇ ਦਿੱਲੀ ਤਸ਼ਰੀਫ਼ ਲੈ ਜਾਓ ।" ਰਾਸ਼ਦ ਮਲੇਸ਼ਮ ਨੂੰ ਕਹਿ ਰਿਹਾ ਸੀ । "ਤੁਹਾਡੇ ਨਾਲ ਆਸਫ਼ੀਆ ਸਾਮਰਾਜ ਵਿਚ ਨਿਆਂ ਨਹੀਂ ਹੋਇਆ । ਹੁਣ ਤੁਸੀਂ ਦਿੱਲੀ ਦਰਬਾਰ ਦੇ ਨੌਂ ਰਤਨਾਂ ਵਿਚ ਗਿਣੇ ਜਾਓਗੇ । ਹੁਣ ਅਸੀਂ ਵੀ ਆਪਣੀ ਇਕ ਖ਼ੁਦਮੁਖਤਾਰ ਹਕੂਮਤ ਬਣਾਵਾਂਗੇ ਜਿਸ ਵਿਚ ਦਖ਼ਲ ਦੇਣ ਦਾ ਅਧਿਕਾਰ ਕਿਸੇ ਅੰਗਰੇਜ਼ ਦੇ ਪੁੱਤਰ ਨੂੰ ਨਹੀਂ ਹੋਵੇਗਾ ।"

ਵਾਹਿਦ ਹੁਸੈਨ ਮੁਸਕਰਾ ਪਿਆ । ਜਿਵੇਂ ਸੱਚੀਂ ਮੁੱਚੀਂ ਉਹਦੇ ਬੇਟੇ ਨੇ ਆਸਫ਼ੀਆ ਸਾਮਰਾਜ ਦਾ ਤਾਜ ਚੁੱਕ ਕੇ ਆਪਣੇ ਸਿਰ ਤੇ ਟਿਕਾ ਲਿਆ ਹੋਵੇ ।

"ਹੁਣ ਦੇਖਿਓ ਕਿ ਇਹ ਸਾਰੇ "ਹਿੰਦੋਸਤਾਨੀ" ਜਿਹੜੇ ਹੈਦਰਾਬਾਦ ਨੂੰ ਅਸ਼ਰਫੀਆਂ ਦਾ ਦਰਖਤ ਸਮਝ ਕੇ ਹਿਲਾਉਣ ਆ ਜਾਂਦੇ ਸੀ, ਹੌਲੀ ਹੌਲੀ ਤੁਰ

ਜਾਣਗੇ। ਕਿਉਂਕਿ ਹੁਣ ਇਨ੍ਹਾਂ ਕੋਲ ਵੀ ਕੋਈ ਅਕਬਰ ਸਮਰਾਟ ਦਿੱਲੀ ਦੇ ਤਖਤ ਉਪਰ ਬੈਠ ਕੇ ਹਿੰਦੂ ਤੇ ਮੁਸਲਮਾਨਾਂ ਨੂੰ ਇਕੋ ਘਾਟ ਤੇ ਪਾਣੀ ਪਿਲਾਵੇਗਾ। ਹੁਣ ਉਥੇ ਰੋਜ਼ ਰੋਜ਼ ਹੋਣ ਵਾਲੇ ਹਿੰਦੂ ਮੁਸਲਮਾਨ ਫ਼ਸਾਦ ਖਤਮ ਹੋ ਜਾਣਗੇ।''

ਹਿੰਦੋਸਤਾਨੀਆਂ ਦੇ ਇਸ ਠਾਠ ਦੀ ਕਲਪਨਾ ਨਾਲ ਹੀ ਵਾਹਿਦ ਹੁਸੈਨ ਦੇ ਮੂੰਹ ਵਿਚ ਪਾਣੀ ਭਰ ਆਇਆ। ਜਾਂਦੇ ਜਾਂਦੇ ਅੰਗਰੇਜ਼ ਕੋਲੋਂ ਇਕ ਤਕੜਾ ਪ੍ਰਭਾਵ ਪੁਆਇਆ ਜਾਵੇ ਕਿ ਰਾਸ਼ਦ ਨੂੰ ਕਿਤੇ ਕੋਈ ਵੱਡੀ ਸਾਰੀ ਪਦਵੀ ਮਿਲ ਜਾਵੇ।

''ਭਈ ਸਾਨੂੰ ਤਾਂ ਅੰਬ ਖਾਣ ਨਾਲ ਮਤਲਬ ਏ।''

''ਹਾਂ, ਠੀਕ ਏ, ਵਕਤ ਦਾ ਇੰਤਜ਼ਾਰ ਕਰਨਾ ਚਾਹੀਦਾ।''

ਅੰਦਰ ਕਮਰੇ ਵਿਚ ਰਾਸ਼ਦ ਤੇ ਮਲੇਸ਼ਮ ਅਚਾਨਕ ਚੁੱਪ ਹੋ ਗਏ ਸੀ। ਪਤਾ ਨਹੀਂ ਉਨ੍ਹਾਂ ਨੂੰ ਕਿਹੜਾ ਖ਼ਤਰਾ ਸਾਹਮਣੇ ਦਿਸ ਰਿਹਾ ਸੀ। ਅੰਦਰ ਕਮਰੇ ਵਿਚ ਚਾਂਦ ਹੌਲੀ-ਹੌਲੀ ਗੁਣਗੁਣਾ ਰਹੀ ਸੀ—

ਝੁਟਪੁਟਾ ਵਕਤ ਹੈ ਬਹਿਤਾ ਹੂਆ ਦਰੀਆ ਠਹਿਰਾ
ਸੁਬਹਿ ਸੇ ਸ਼ਾਮ ਹੂਈ ਦਿਲ ਨਾ ਹਮਾਰਾ ਠਹਿਰਾ।

ਤਾਂ ਕੀ ਸ਼ਾਮ ਹੋ ਗਈ ?

ਵਾਹਿਦ ਹੁਸੈਨ ਨੇ ਚੌਂਕ ਕੇ ਸੋਚਿਆ--ਹਾਂ--ਢਲਦੇ ਸੂਰਜ ਦੀ ਪਿਲੱਤਣ ਉਹਦੇ ਵਾਲਾਂ ਉਪਰ ਖਿਲਰ ਚੁੱਕੀ ਏ। ਜਵਾਨੀ ਦੀ ਉਹ ਗਰਮੀ ਸਮਾਪਤ ਹੋ ਚੁੱਕੀ ਏ ਜਿਹਦੀ ਅਗਨ ਵਿਚ ਤਪ ਕੇ ਉਹਨੇ ਚੌਦਾਂ ਕਾਵਿ-ਸੈਂਚੀਆਂ ਕਾਲੀਆਂ ਕਰ ਛੱਡੀਆਂ ਸਨ। ਚਾਂਦ, ਗ਼ਜ਼ਲ ਤੇ ਸ਼ਾਹੀਨ ਨੰਨ੍ਹੇ ਨੰਨ੍ਹੇ ਸਿਤਾਰਿਆਂ ਜਿਹੇ ਨਹੀਂ ਰਹੇ ਤੇ ਉਹਨੂੰ ਕਹਿ ਰਹੇ ਹਨ--ਰਾਤ ਆ ਰਹੀ ਏ--ਰਾਤ ਆ ਰਹੀ ਏ--।

ਸਵੇਰ ਹੋਈ ਤਾਂ ਰਾਸ਼ਦ ਪਤਾ ਨਹੀਂ ਕਿਸ ਕੰਮ ਵਾਰੰਗਲ ਤੁਰ ਗਿਆ ਸੀ। ਹਾਮਦ ਦਾ ਵਿਆਹ ਹੋ ਚੁੱਕਾ ਸੀ, ਇਸ ਲਈ ਰਜ਼ੀਆ ਬੜੀ ਰੁੱਝੀ ਹੋਈ ਸੀ। ਬੀਬੀ ਦੇ ਅੱਗੇ ਸੁਨਹਿਰੀ ਚਮਕੀਲੇ ਰੰਗੀਨ ਕੱਪੜੇ ਖਿੱਲਰੇ ਹੋਏ ਸਨ। ਨਾਸ਼ਤੇ ਤੋਂ ਵਿਹਲਾ ਹੋ ਕੇ ਸਰਦੀਆਂ ਦੀ ਧੁੱਪ ਸੇਕਣ ਵਾਹਿਦ ਹੁਸੈਨ ਵਿਹੜੇ ਵਿਚ ਕੁਰਸੀ ਖਿੱਚ ਲਿਆਇਆ ਤਾਂ ਕੋਲ ਲੰਗੜੀ ਫੂਪੋ ਵੀ ਆਣ ਬੈਠੀ। ਲੰਗੜੀ ਫੂਪੋ ਕਈ ਚਿਰਾਂ ਤੋਂ ਆਖਦੀ ਸੀ ਕਿ ਘਰ ਵਿਚ ਕੁਝ ਲੌਂਡੀਆਂ ਛੋਕਰੀਆਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਘਰ ਦੀ ਅਮੀਰੀ ਦਾ ਵਜੂਕਾ ਹੋਵੇ ਤੇ ਨਾਲੇ ਸਾਰਾ ਦਿਨ ਲੰਗੜੀ ਫੂਪੋ ਗਾਲ੍ਹੀਆਂ ਕੱਢੇ, ਹੁਕਮ ਚਲਾਵੇ। ਹੁਣ ਤਾਂ ਅੱਲ੍ਹਾ ਦਾ ਦਿੱਤਾ ਘਰ ਵਿਚ ਸਭ ਕੁਝ ਸੀ। ਰਾਸ਼ਦ ਨੇ ਭਾਨ ਸਾਹਿਬ ਦੇ ਨਾਲ ਬੀੜੀਆਂ ਤੇ ਸਿਗਰਟਾਂ ਦਾ ਕਾਰਖਾਨਾ ਕੀ ਖੋਲ੍ਹਿਆ ਕਿ ਐਵਾਨ-ਇ-ਗ਼ਜ਼ਲ ਦੀਆਂ ਹਿੱਲਦੀਆਂ ਕੰਧਾਂ ਮੁੜ ਕੇ ਖਲੋ ਗਈਆਂ। ਦੇਖਦੇ ਹੀ ਦੇਖਦੇ ਉਸ ਨੇ ਬੰਜਾਰਾ ਹਿੱਲਜ਼ ਉਪਰ ਇਕ ਬੰਗਲਾ ਬਣਵਾ ਕੇ ਕਿਰਾਏ ਤੇ ਚਾੜ੍ਹ ਦਿੱਤਾ, ਨਵੀਂ ਕਾਰ ਖ਼ਰੀਦ ਲਈ। ਫੌਜ਼ੀਆ ਦੀ ਸ਼ਾਦੀ ਲਈ ਪੰਜਾਹ ਹਜ਼ਾਰ ਬੈਂਕ ਵਿਚ ਸੁੱਟ ਛੱਡੇ।

''ਤਾਂ ਭਾਈ, ਮੈਨੂੰ ਤਾਂ ਛੋਕਰੀਆਂ ਰੱਖ ਦਿਓ। ਅੱਲ੍ਹਾ ਸਲਾਮਤ ਰੱਖੇ ਮੇਰਾ ਸ਼ਾਹੀਨ ਪਾਸ਼ਾ ਵੱਡਾ ਹੋ ਰਿਹਾ ਏ, ਇਹਨੂੰ ਤਾਂ ਮੈਂ ਰਾਸ਼ਦ ਨਵਾਬ ਵਾਂਗ ਖ਼ੁਸ਼ਕ ਸੁਭਾ

ਦਾ ਨਹੀਂ ਬਣਨ ਦੇਣਾ, ਜਿਸ ਤਰ੍ਹਾਂ ਤੁਸੀਂ ਆਪਣੇ ਬੇਟੇ ਨੂੰ ਆਪਣੇ ਵਰਗਾ ਕਰ ਲਿਆ ਏ ਕਿ ਬੱਸ ਜੋਰੂ ਦਾ ਗ਼ੁਲਾਮ ਬਣ ਕੇ ਰਹਿ ਗਿਆ। ਤੁਸੀਂ ਅੱਜ ਅਹਿਮਦ ਨਵਾਬ ਨੂੰ ਖ਼ਤ ਲਿਖ ਦਿਓ ਨਾ।"

"ਤੁਸੀਂ ਲਿਖੋ ਤਾਂ ਸਹੀ—ਉਜਾਲਾ ਭਾਬੀ ਦਸ ਲੌਂਡੀਆਂ ਭੇਜ ਦੇਵੇਗੀ। ਨਹੀਂ ਤਾਂ ਉਸ ਕੈਸਰ ਨਾਮੁਰਾਦ ਨੂੰ ਹੀ ਭੇਜ ਦੇਵੇ, ਮੈਂ ਚੱਪਲ ਹੇਠਾਂ ਮਿੱਧ ਕੇ ਉਹਨੂੰ ਠੀਕ ਕਰ ਲਵਾਂਗੀ।"

ਉਸੇ ਵੇਲੇ ਅਹਿਮਦ ਨਵਾਬ ਦੀ ਚਿੱਠੀ ਲੈ ਕੇ ਸ਼ਾਹੀਨ ਅੰਦਰ ਆਇਆ ਤੇ ਛੇਤੀ ਦੇ ਕੇ ਦਾਦਾ ਹਜ਼ਰਤ ਦੇ ਪੱਟਾਂ ਤੇ ਸੁੱਟ ਕੇ ਬਾਹਰ ਦੌੜ ਗਿਆ। ਕਿਉਂਕਿ ਅੰਗਰੇਜ਼ੀ ਸਕੂਲ ਵਿਚ ਪੜ੍ਹਨ ਕਾਰਨ ਅਹਿਮਦ ਨਵਾਬ ਦੀ ਘਿਚੂ ਮੀਚੂ ਚਿੱਠੀ ਸ਼ਾਹੀਨ ਕਦੀ ਵੀ ਠੀਕ ਤਰ੍ਹਾਂ ਨਹੀਂ ਪੜ੍ਹ ਸਕਦਾ ਸੀ। ਇਸ ਲਈ ਵਾਹਿਦ ਹੁਸੈਨ ਉਸ ਨੂੰ ਹਰ ਸਤਰ ਉਤੇ ਜਾਹਲ ਤੇ ਗਧਾ ਆਖੀ ਜਾਂਦਾ ਸੀ।

"ਓ ਦੁਲਹਨ ਭਾਬੀ, ਛੇਤੀ ਆ। ਅਹਿਮਦ ਭਾਈ ਦਾ ਖ਼ਤ ਆਇਆ ਏ।" ਲੰਗੜੀ ਫੂਪੋ ਨੇ ਸਿਰ ਉਪਰ ਇੱਦਾਂ ਸਾੜ੍ਹੀ ਕਰ ਲਈ ਜਿਵੇਂ ਨਮਾਜ਼ ਪੜ੍ਹਨ ਵਾਲੀ ਹੋਵੇ।

"ਅੱਲ੍ਹਾ ਫਜ਼ਲ ਕਰੇ। ਛੋਟਾ ਨਵਾਬ ਤਾਂ ਹਮੇਸ਼ਾ ਕਿਸੇ ਕੰਮ ਵਾਸਤੇ ਹੀ ਚਿੱਠੀ ਲਿਖਦਾ ਹੁੰਦਾ। ਬੀਬੀ ਪਾਨ ਦੀ ਗਲੋਰੀ ਹੱਥ ਫੜੀ ਵਾਹਿਦ ਹੁਸੈਨ ਦੇ ਪਿੱਛੇ ਆ ਖਲੋਤੀ।

ਪਰ ਵਾਹਿਦ ਹੁਸੈਨ ਪਤਾ ਨਹੀਂ ਕਿਉਂ ਖ਼ਤ ਨੂੰ ਖੋਲ੍ਹਣ ਤੋਂ ਘਬਰਾ ਰਿਹਾ ਸੀ। ਇਸ ਲਈ ਖ਼ਤ ਪੱਟਾਂ ਤੇ ਰੱਖੀ ਪਹਿਲਾਂ ਤਾਂ ਦੰਦ ਕਰੋਲਦਾ ਤੇ ਦੰਦਾਂ ਦਾ ਕੂੜਾ-ਕਰਕਟ ਕੱਢਦਾ ਰਿਹਾ। ਫੇਰ ਜੇਬ ਵਿਚੋਂ ਰੁਮਾਲ ਕੱਢ ਕੇ ਚਿਹਰੇ ਦਾ ਪਸੀਨਾ ਪੂੰਝਿਆ ਤੇ ਰੁਮਾਲ ਨੂੰ ਉਸੇ ਤਰ੍ਹਾਂ ਤਹਿ ਕਰਕੇ ਜੇਬ ਵਿਚ ਰੱਖਿਆ। ਉਹਦੇ ਬਾਅਦ ਐਨਕ ਲਾ ਕੇ ਉਹਨੇ ਲਫਾਫੇ ਉਪਰ ਲਿਖਿਆ ਪਤਾ ਚੰਗੀ ਤਰ੍ਹਾਂ ਪੜ੍ਹਿਆ।

"ਲਾਹੌਲ ਵੱਲਾ! ਕਿੰਨੀ ਭੈੜੀ ਲਿਖਤ ਹੋ ਗਈ ਏ ਇਸ ਆਦਮੀ ਦੀ।" ਉਹਨੇ ਐਨਕ ਨੂੰ ਠੀਕ ਤਰ੍ਹਾਂ ਕੋਣ ਤੇ ਟਿਕਾ ਕੇ ਆਖਿਆ।

"ਅੱਲ੍ਹਾ ਤੋਬਾ, ਹੁਣ ਪੜ੍ਹੋ ਵੀ ਨਾ ਛੇਤੀ।" ਬੀਬੀ ਬੇਸਬਰੀ ਨਾਲ ਬੋਲੀ।

ਉਹਨੇ ਸੰਭਾਲ ਕੇ ਲਫਾਫਾ ਪਾੜਿਆ ਤੇ ਚਿੱਠੀ ਕੱਢ ਕੇ ਪੜ੍ਹਨ ਲੱਗਾ।

"ਹਜ਼ਰਤ ਕਿਬਲਾ ਓ ਕਾਬਾ, ਸਲਾਮ ਤੇ ਚਰਨਵੰਦਨਾ ਤੋਂ ਬਾਅਦ ਬੇਨਤੀ ਹੈ ਕਿ ਇਥੇ ਸਾਰੇ ਰਾਜ਼ੀ ਬਾਜ਼ੀ ਹਨ, ਤੁਹਾਡੀ ਰਾਜ਼ੀ ਖ਼ੁਸ਼ੀ ਦੀ ਖ਼ੈਰ ਮੰਗਦੇ ਹਾਂ। ਇਸ ਵੇਲੇ ਇਹ ਚਿੱਠੀ ਤੁਹਾਡੀ ਸੇਵਾ ਵਿਚ ਬੇਹੱਦ ਪਰੇਸ਼ਾਨੀ ਦੀ ਹਾਲਤ ਵਿਚ ਲਿਖ ਰਿਹਾ ਹਾਂ ਕਿ—।" ਹੌਲੀ ਹੌਲੀ ਵਾਹਿਦ ਹੁਸੈਨ ਦੀ ਆਵਾਜ਼ ਘਟਦੀ ਘਟਦੀ ਗੁੰਮ ਹੋ ਗਈ। ਕੇਵਲ ਉਹਦੇ ਬੁੱਲ੍ਹ ਹਿੱਲ ਰਹੇ ਸੀ ਤੇ ਅਹਿਮਦ ਹੁਸੈਨ ਦੀ ਲਿਖਤ ਨੂੰ ਉਹਦੀਆਂ ਅੱਖਾਂ ਨਿਗਲ ਰਹੀਆਂ ਸਨ।

"ਚੁੱਪ ਕਿਉਂ ਹੋ ਗਏ? ਜ਼ੋਰ ਜ਼ੋਰ ਨਾਲ ਪੜ੍ਹੋ ਨਾ।" ਬੀਬੀ ਤੰਗ ਪੈ ਕੇ ਬੋਲੀ।

"ਹੂੰਹ। ਵਾਹਿਦ ਹੁਸੈਨ ਦੇ ਚਿਹਰੇ ਦੇ ਵੱਟ ਹੋਰ ਡੂੰਘੇ ਹੋ ਗਏ। ਕਈ ਵਾਰੀ

ਉਸ ਨੇ ਐਨਕ ਦਾ ਕੋਣ ਬਦਲ ਕੇ ਕੁਝ ਅਗਾਂਹ ਪੜ੍ਹਨਾ ਚਾਹਿਆ। ਛੋਟਾ ਨਵਾਬ ਕਾਫ਼ੀ ਚੀਚ ਘਚੋਲੇ ਲਿਖਦਾ ਹੁੰਦਾ ਸੀ, ਪਰ ਅੱਜ ਉਸ ਨੇ ਇਕ ਸ਼ਬਦ ਵੀ ਸੰਦੇਹ-ਪੂਰਨ ਨਹੀਂ ਲਿਖਿਆ ਸੀ।

"ਅੱਲ੍ਹਾ ਮੀਆਂ, ਰਹਿਮ ਕਰੋ। ਕੀ ਗੱਲ ਏ ਜੀ ?" ਬੀਬੀ ਦਾ ਦਿਲ ਧੜਕਣ ਲੱਗਾ, ਤੇ ਲੰਗੜੀ ਫੂਪੋ ਦੇ ਦਿਲ ਅੰਦਰ ਆਸ ਦੀ ਕਿਰਨ ਫੁੱਟੀ ਕਿ ਛੋਟੇ ਨਵਾਬ ਦੀ ਦੌਲਤ ਦਾ ਉਹ ਹਰਾਮੀ ਵਾਰਸ ਮਰ ਗਿਆ ਹੋਣਾ। ਪਰ ਅੱਲ੍ਹਾ ਦੀ ਇੰਨੀ ਵਡੀ ਬਖਸ਼ਿਸ਼ ਦਾ ਉਹਨੂੰ ਭਰੋਸਾ ਨਹੀਂ ਸੀ।

"ਭਰਾ ਜੀ ਕੁਝ ਤਾਂ ਬੋਲੋ, ਮੇਰਾ ਸਾਹ ਰੁਕ ਚਲਿਆ ਏ।" ਲੰਗੜੀ ਫੂਪੋ ਨੇ ਘਬਰਾ ਕੇ ਆਖਿਆ।

ਉਹਨੇ ਚਿੱਠੀ ਤਹਿ ਕਰਕੇ ਲਫਾਫੇ ਵਿਚ ਪਾਈ ਤੇ ਐਨਕ ਲਾਹੁਣ ਲੱਗਾ। ਜਦ ਘਰ ਵਿਚ ਖ਼ਾਮੋਸ਼ੀ ਛਾ ਜਾਵੇ ਤਾਂ ਪੂਰਾ ਬ੍ਰਹਿਮੰਡ ਸੋਚਾਂ ਦੀ ਧੁੰਦ ਵਿਚ ਸਿਮਟ ਜਾਂਦਾ ਹੈ। ਪਰ ਵਾਹਿਦ ਹੁਸੈਨ ਨੂੰ ਉਸ ਵੇਲੇ ਪੂਰਾ ਘਰ ਜਾਗਦਾ ਦਿਸਦਾ ਸੀ—ਕੁਝ ਸੋਚਦਾ, ਕੁਝ ਆਖਦਾ ਹੋਇਆ—

"ਹੋਣਾ ਕੀ ਏ, ਉਹੀ ਹਰਾਮਜ਼ਾਦੀ ਕੈਸਰ—"

"ਕੈਸਰ ?" ਸਾਰੇ ਹੱਕੇ ਬੱਕੇ ਹੋ ਗਏ।

"ਕੀ ਹੋਇਆ ਕੈਸਰ ਨੂੰ ਦੱਸੋ। ਤੁਸੀਂ ਖ਼ਤ ਮੈਨੂੰ ਫੜਾਵੋ।" ਬੀਬੀ ਨੇ ਖ਼ਤ ਲੈਣਾ ਚਾਹਿਆ ਤਾਂ ਵਾਹਿਦ ਹੁਸੈਨ ਨੇ ਖੋਹ ਲਿਆ।

"ਉਹ ਛੋਕਰੀ ਹੁਣ ਕਮਿਊਨਿਸਟਾਂ ਨਾਲ ਰਲ ਗਈ ਏ ਤੇ ਗੁੰਡਿਆਂ ਨਾਲ ਮਿਲ ਕੇ ਅੱਤ ਚੁੱਕ ਲਈ ਏ।"

ਬੀਬੀ ਤੇ ਲੰਗੜੀ ਫੂਪੋ ਦੇ ਮੂੰਹ ਹੈਰਾਨੀ ਨਾਲ ਖੁੱਲ੍ਹੇ ਹੋਏ ਸਨ।

"ਇਸ ਫਾਤਮਾ ਬੇਗਮ ਨੂੰ ਕੀ ਹੋ ਗਿਆ ਕਿ ਜੁਆਨ ਧੀ ਨੂੰ ਕਮਿਊਨਿਸਟਾਂ ਵਿਚ ਭੇਜ ਦਿੱਤਾ ?"

"ਇਹ ਉੱਜੜੀ ਸ਼ਕਲ ਸਾਡੀ ਹੀ ਵੈਰਨ ਹੋ ਗਈ। ਛੋਟੇ ਨਵਾਬ ਨੇ ਲਿਖਿਆ ਏ ਕਿ ਗ਼ੁਲਾਮ ਰਸੂਲ ਨੂੰ ਰਾਤੋ ਰਾਤ ਉਹਨੇ ਕਿਤੇ ਅਲੋਪ ਕਰ ਦਿੱਤਾ ਏ। ਇੰਨੀ ਗੁੰਡਾਗਰਦੀ ਵੱਧ ਗਈ ਹੈ ਕਿ ਸਾਡੇ ਲੋਕਾਂ ਦੀ ਨੀਂਦ ਹਰਾਮ ਹੋ ਗਈ ਏ। ਦੋ ਹਫਤਿਆਂ ਤੋਂ ਮੈਂ ਪਿੰਡ ਨਹੀਂ ਜਾ ਸਕਿਆ।

ਬੀਬੀ ਪਤਾ ਨਹੀਂ ਖ਼ਲਾਅ ਵਿਚ ਕਿਥੇ ਘੂਰ ਰਹੀ ਸੀ। ਉਹਦਾ ਅਚੰਭੇ ਦੀ ਮਾਰੀ ਦਾ ਮੂੰਹ ਖੁੱਲ੍ਹਾ ਹੋਇਆ ਸੀ ਤੇ ਉਹਦੇ ਕੰਠ ਵਿਚ ਪਾਇਆ ਕਾਲੇ ਮੋਤੀਆਂ ਦਾ ਲੱਛਾ ਸਾਹਾਂ ਦੇ ਉਤਰਾ ਚੜ੍ਹਾ ਨਾਲ ਕੰਬ ਰਿਹਾ ਸੀ।

ਰਜ਼ੀਆ ਸਵੇਰੇ ਹੀ ਵਿਆਹ ਦੇ ਪ੍ਰਬੰਧ ਲਈ ਕਿਤੇ ਚਲੀ ਗਈ ਸੀ। ਇਸ ਲਈ ਲੰਗੜੀ ਫੂਪੋ ਹਫਦੀ ਕੰਬਦੀ ਚੁੱਲ੍ਹੇ ਕੋਲ ਗਈ ਤੇ ਮਸਾਲਾ ਪੀਂਹਦੀ ਰੁੱਕੋ ਨੂੰ ਬੋਲੀ, "ਦੇਖਿਆ, ਉਹ ਨਿਖਸਮੀ ਕੋਮਨਿਸਟਾਂ ਨੇ ਰੱਖ ਲਈ ਹੈ। ਉੱਜੜੀ ਸੂਰਤ, ਉਹਦੇ ਮੂੰਹ ਵਿਚ ਭੁੱਬਲ ਪਵੇ। ਛੋਟੇ ਨਵਾਬ ਨੂੰ ਤਾਂ ਬੇਹੱਦ ਰੋਹ ਚੜ੍ਹਿਆ ਹੋਇਐ। ਉਨ੍ਹਾਂ ਲਿਖਿਆ ਕਿ ਹੁਣ ਉਹਨੂੰ ਫੜਵਾ ਕੇ ਚਮਾਰਾਂ ਤੋਂ ਛਿਤਰੌਲ ਕਰਾਵਾਂਗਾ।"

"ਕੌਣ ? ਕੌਣ ਬੀਬੀ ?" ਰੁੱਕੋ ਨੇ ਮਸਾਲਾ ਉਥੇ ਈ ਛੱਡ ਦਿੱਤਾ ਤੇ ਰੁਕ ਰੁਕ ਕੇ ਪੁੱਛਿਆ ਤਾਂ ਫੂਪੋ ਚੌਂਕ ਪਈ।

"ਤੂੰ ਕੀ ਲੈਣਾ ਨੀ ਇਨ੍ਹਾਂ ਗੱਲਾਂ 'ਚੋਂ। ਚਲ ਛੇਤੀ ਮਸਾਲਾ ਪੀਹ।" ਇਹਦੇ ਬਾਅਦ ਦਲਾਨ ਦੇ ਤਖ਼ਤਪੋਸ਼ ਤੇ ਬੈਠਿਆਂ ਉਹਨੇ ਸੋਚਿਆ ਕਿ ਇਹ ਕੌਮਨਿਸਟ ਕੌਣ ਹੁੰਦੇ ਨੇ ਭਲਾ ? ਤੇ ਅਹਿਮਦ ਨਵਾਬ ਨਾਲ ਕਾਹਦਾ ਵੈਰ ਏ ? ਉਹਨੇ ਐਵੇਂ ਵਿਹੜੇ ਵਿਚੋਂ ਉਠ ਕੇ ਅੰਦਰ ਆਉਣ ਦੀ ਛੇਤੀ ਕੀਤੀ, ਅਜੇ ਤਾਂ ਵੱਡੇ ਭਾਈ ਨਾਲ ਇਸ ਸਮੱਸਿਆ ਤੇ ਹੋਰ ਵਿਚਾਰ ਵਟਾਂਦਰਾ ਹੋ ਸਕਦਾ ਸੀ।

ਅਚਾਨਕ ਚਾਂਦ ਅੰਦਰ ਆਉਂਦੀ ਦਿਸੀ। ਫਿਰੋਜ਼ੀ ਜਾਰਜਟ ਦੀ ਸਾੜ੍ਹੀ ਵਿਚ ਉਦਾਸ ਚਿਹਰਾ, ਵਾਲ ਖਿੱਲਰੇ ਹੋਏ। ਉਹ ਦੋ ਤਿੰਨ ਦਿਨਾਂ ਤੋਂ ਘਰ ਨਹੀਂ ਆਈ ਸੀ। ਇਸ ਲਈ ਅੱਜ ਉਸ ਨੂੰ ਡਾਂਟਣ ਦਾ ਨਾ ਕੇਵਲ ਲੰਗੜੀ ਫੂਪੋ ਨੂੰ ਹੱਕ ਸੀ, ਸਗੋਂ ਵਾਹਿਦ ਹੁਸੈਨ ਤੇ ਰਾਸ਼ਦ ਨੂੰ ਵੀ ਉਹ ਉਸ ਵਿਰੁੱਧ ਭੜਕਾਉਣਾ ਚਾਹੁੰਦੀ ਸੀ। ਇਸ ਲਈ ਉਹਨੇ ਚਾਂਦੀ ਦੇ ਪਾਨਦਾਨ ਨੂੰ ਆਪਣੀ ਵਲ ਘੜੀਸ ਕੇ ਬੀਬੀ ਨੂੰ ਸੰਬੋਧਨ ਕੀਤਾ, "ਅੱਜ ਚੌਂਹ ਦਿਨਾਂ ਪਿੱਛੋਂ ਉਸ ਆਸ਼ਕ ਨੇ ਆਗਿਆ ਦੇ ਦਿੱਤੀ ਘਰ ਆਉਣ ਦੀ ਤੁਹਾਡੀ ਦੋਹਤੀ ਨੂੰ ?"

ਬੀਬੀ ਨੇ ਬੜੀ ਨਾਪਸੰਦਗੀ ਨਾਲ ਲੰਗੜੀ ਫੂਪੋ ਵਲ ਤੱਕਿਆ। ਫੇਰ ਚਾਂਦ ਦੇ ਕਮਰੇ ਵਲ। ਫੇਰ ਰਾਸ਼ਦ ਨਾਲ ਗੱਲਾਂ ਵਿਚ ਲੱਗ ਗਈ।

ਲੰਗੜੀ ਫੂਪੋ ਘਬਰਾ ਗਈ। ਜ਼ਰੂਰ ਇਸ ਵੇਲੇ ਕੋਈ ਖ਼ਾਸ ਗੱਲ ਏ। ਤਦੇ ਤਾਂ ਚਾਂਦ ਦੇ ਆਉਣ ਦਾ ਕਿਸੇ ਨੇ ਨੋਟਿਸ ਨਹੀਂ ਲਿਆ। ਇਸ ਲਈ ਉਹ ਫੇਰ ਸੋਟੀ ਦੇ ਸਹਾਰੇ ਲੰਗੜਾਂਦੀ ਹੋਈ ਉਨ੍ਹਾਂ ਦੇ ਕੋਲ ਆਈ—"ਕੀ ਹੋਇਆ ? ਕੀ ਗੱਲ ਏ ?"

"ਕੁਝ ਨਹੀਂ ਜੀ।" ਰਾਸ਼ਦ ਨੇ ਉਹਦਾ ਹੱਥ ਸ਼ਾਰਕ ਸਿਕਨ ਦੀ ਚਿੱਟੀ ਸ਼ੇਰਵਾਨੀ ਤੋਂ ਪਰ੍ਹਾਂ ਝਟਕ ਦਿੱਤਾ।

"ਗੌਹਰ ਬੇਗਮ, ਚਾਰ ਕੱਪ ਵਧੀਆ ਚਾਹ ਬਣਾ ਕੇ ਬਾਹਰ ਭੇਜ ਦੇ।"

ਬੀਬੀ ਨੇ ਉਸ ਨੂੰ ਉਥੋਂ ਟਾਲਣ ਦੇ ਬਹਾਨੇ ਆਖਿਆ।

"ਪਰ ਕੌਣ ਆਇਆ ਏ ?" ਉਹ ਜਾਣੇ ਬਗੈਰ ਉਥੋਂ ਹਟਣ ਨੂੰ ਤਿਆਰ ਨਹੀਂ ਸੀ।

"ਵਪਾਰੀ ਲੋਕ ਆਏ ਨੇ ਗੌਹਰ ਬੇਗਮ। ਰਾਸ਼ਦ ਨਵਾਬ ਉਨ੍ਹਾਂ ਤੋਂ ਕੱਪੜਾ ਤੇ ਦਵਾਈਆਂ ਖ਼ਰੀਦ ਰਹੇ ਹਨ।" ਵਾਹਿਦ ਹੁਸੈਨ ਨੇ ਹਲੀਮੀ ਨਾਲ ਆਖਿਆ।

"ਅੱਛਾ ਅੱਛਾ।" ਗੌਹਰ ਬੇਗਮ ਰਸੋਈ ਵਲ ਜਾਣ ਲੱਗੀ ਤਾਂ ਉਹਦੇ ਮਨ ਵਿਚ ਵਿਸ਼ਵਾਸ ਸੀ ਕਿ ਅਸਲੀ ਗੱਲ ਉਸ ਕੋਲੋਂ ਲੁਕਾਈ ਗਈ ਹੈ।

ਦੋ ਤਿੰਨ ਦਿਨਾਂ ਵਿਚ ਰਾਸ਼ਦ ਨੇ ਬੰਜਾਰਾ ਹਿੱਲਜ਼ ਵਾਲਾ ਮਕਾਨ ਖਾਲੀ ਕਰਾ ਕੇ ਪੈਟਰੋਲ, ਦਵਾਈਆਂ ਤੇ ਹਥਿਆਰਾਂ ਨਾਲ ਭਰ ਦਿੱਤਾ।

ਰਾਤ ਨੂੰ ਜਦ ਸਾਰੇ ਵਿਹਲੇ ਹੋ ਕੇ ਬੈਠੇ ਤਾਂ ਰਜ਼ੀਆ ਨੇ ਅਖਬਾਰ ਲੈ ਕੇ ਬੀਬੀ ਤੇ ਗੌਹਰ ਫੂਪੋ ਨੂੰ ਭਿਆਨਕ ਖਬਰਾਂ ਸੁਣਾਈਆਂ। ਸਾਰਿਆਂ ਦੇ ਦਿਲ ਧੜਕਣ ਲੱਗੇ। ਹਰ ਪਾਸੇ ਐਨਾ ਦੰਗਾ ਫ਼ਸਾਦ ਹੋ ਰਿਹਾ ਸੀ।

"ਤਾਂ ਵਿਚ ਵਚਾਓ ਕਰਨ ਵਾਲੇ ਸਾਰੇ ਮਰ ਗਏ ਭਲਾ ?" ਫੂਪੋ ਨੇ ਘਬਰਾ ਕੇ ਪੁੱਛਿਆ।

"ਸੁਣਿਆ ਏ ਗਾਂਧੀ ਜੀ ਬੜਾ ਸਮਝਾ ਰਹੇ ਨੇ। ਉਹ ਤਾਂ ਫ਼ਸਾਦਾਂ ਵਾਲੀਆਂ ਥਾਵਾਂ ਤੇ ਜਾ ਕੇ ਮੁਸਲਮਾਨਾਂ ਨੂੰ ਮਾਰਨ ਤੋਂ ਰੋਕਦੇ ਨੇ।" ਰਜ਼ੀਆ ਨੇ ਰਾਸ਼ਦ ਕੋਲੋਂ ਸੁਣੀਆਂ ਗੱਲਾਂ ਦੁਹਰਾਉਣੀਆਂ ਸ਼ੁਰੂ ਕੀਤੀਆਂ।

"ਉਂਹ। ਇਥੇ ਤਾਂ ਸੁੱਖ ਚੈਨ ਏ। ਕਿਤੇ ਲੜਨ ਵਾਲੇ ਇਥੇ ਨਾ ਆ ਜਾਣ।" ਬੀਬੀ ਨੇ ਘਬਰਾ ਕੇ ਕਿਹਾ।

ਸਾਰਾ ਦਿਨ ਅੱਖਾਂ ਬੰਦ ਕਰਕੇ ਵਾਹਿਦ ਹੁਸੈਨ ਆਰਾਮ ਕੁਰਸੀ ਤੇ ਲੰਮਾ ਪਿਆ ਖ਼ਬਰਾਂ ਸੁਣਦਾ ਰਹਿੰਦਾ ਸੀ। ਰੇਡੀਓ ਬੰਦ ਕਰਦਾ ਤਾਂ ਅਖਬਾਰ ਚੁੱਕ ਲੈਂਦਾ। ਦੰਗੇ ਸਾਰੇ ਹਿੰਦੋਸਤਾਨ ਵਿਚ ਹੋ ਰਹੇ ਸਨ। ਕਈ ਲੋਕ ਪਨਾਹ ਲੈਣ ਲਈ ਹੈਦਰਾਬਾਦ ਆ ਗਏ ਸਨ। ਕਿਉਂਕਿ ਉਹ ਜਾਣਦੇ ਸਨ ਕਿ ਹੈਦਰਾਬਾਦ ਸਾਰਿਆਂ ਨੂੰ ਮੁਹੱਬਤ ਨਾਲ ਆਪਣੇ ਦਿਲ ਵਿਚ ਥਾਂ ਦਿੰਦਾ ਹੈ। ਦਿੱਲੀ ਦੇ ਪਤਵੰਤੇ ਖ਼ਾਨਦਾਨਾਂ ਦੇ ਬੰਦੇ ਸਨ, ਜਿਹੜੇ ਆਪਣੀ ਵਜ਼ਾਹਦਾਰੀ ਤੇ ਆਨ ਬਾਨ ਲਈ ਜਾਨ ਦੀ ਪਰਵਾਹ ਨਹੀਂ ਕਰਦੇ ਸੀ। ਪਰ ਅੱਜ ਉਨ੍ਹਾਂ ਦੀਆਂ ਸੁਆਣੀਆਂ ਬੱਚਿਆਂ ਦੀ ਜਾਨ ਬਚਾਉਣ ਲਈ ਦੁਪੱਟਿਆਂ ਨਾਲ ਮੂੰਹ ਢੱਕੀ ਹੱਥ ਪਸਾਰੀ ਸੜਕਾਂ ਉਪਰ ਮਾਰੀਆਂ ਮਾਰੀਆਂ ਫਿਰਦੀਆਂ ਸਨ। ਸ਼ਹਿਰ ਅੰਦਰ ਥਾਂ ਥਾਂ ਮਹਾਜਰ ਕੈਂਪ ਖੁੱਲ੍ਹ ਗਏ ਸਨ। ਲੋਕ ਇਕ ਦੂਜੇ ਤੋਂ ਵੱਧ ਕੇ ਚੰਦਾ ਦਿੰਦੇ, ਅਨਾਜ ਤੇ ਕੱਪੜੇ ਵੰਡਦੇ।

ਹੌਲੀ ਹੌਲੀ ਰਾਸ਼ਦ ਵੀ ਪਰੇਸ਼ਾਨ ਹੋਣ ਲੱਗਾ ਕਿਉਂਕਿ ਉਧਰ ਤਾਂ ਕਮਿਊਨਿਸਟਾਂ ਨੇ ਜ਼ਿਲ੍ਹਿਆਂ ਵਿਚ ਜ਼ੋਰ ਫੜ ਲਿਆ ਸੀ, ਇਧਰ ਇੰਡੀਅਨ ਯੂਨੀਅਨ ਰਿਆਸਤ ਦੇ ਅਲਹਾਕ (ਸੰਮਿਲਤ ਹੋਣ) ਤੇ ਜ਼ੋਰ ਦੇ ਰਹੀ ਸੀ। ਹੁਣ ਇਹ ਮਾਮਲਾ ਗੱਲਬਾਤ ਤੋਂ ਵੱਧ ਕੇ ਤਸ਼ੱਦਦ ਦਾ ਰੂਪ ਧਾਰਨ ਵਾਲਾ ਸੀ। ਕਾਸਮ ਰਿਜ਼ਵੀ ਹਰ ਥਾਂ ਭਿਆਨਕ ਜੋਸ਼ੀਲੀਆਂ ਤਕਰੀਰਾਂ ਕਰਕੇ ਜਜ਼ਬਾਤ ਨੂੰ ਭੜਕਾ ਰਿਹਾ ਸੀ। ਹਰ ਨੌਜਵਾਨ ਵਾਸਤੇ ਫ਼ੌਜੀ ਪਰੇਡ ਜ਼ਰੂਰੀ ਕਰ ਦਿੱਤੀ ਗਈ ਸੀ।

"ਤੇਰਾਂ ਚੌਦਾਂ ਵਰ੍ਹਿਆਂ ਦਾ ਸ਼ਾਹੀਨ ਵੀ ਸਵੇਰੇ ਉਠ ਕੇ ਰਜ਼ਾਕਾਰਾਂ ਦੀ ਵਰਦੀ ਪਾ ਕੇ ਐਨ.ਸੀ.ਸੀ. ਦੀ ਟ੍ਰੇਨਿੰਗ ਲੈਣ ਜਾਣ ਲੱਗਾ।

ਵਾਹਿਦ ਹੁਸੈਨ ਸ਼ਾਹੀਨ ਨੂੰ ਰਜ਼ਾਕਾਰਾਂ ਦੀ ਵਰਦੀ ਵਿਚ ਦੇਖਦਾ ਤਾਂ ਪਤਾ ਨਹੀਂ ਕਿਉਂ ਉਸ ਦਾ ਦਿਲ ਧੜਕਣ ਲੱਗ ਪੈਂਦਾ। ਕੀ ਆਪਣੀ ਇੱਜ਼ਤ ਬਚਾਉਣ ਦਾ ਕੇਵਲ ਇਹੋ ਸਾਧਨ ਏ ? ਉਹਨੇ ਜ਼ਿੰਦਗੀ ਵਿਚ ਹਰ ਪ੍ਰਕਾਰ ਦੀ ਜੱਦੋਜਹਿਦ ਕੀਤੀ ਸੀ, ਪਰ ਇਹ ਕਦੀ ਨਹੀਂ ਸੋਚਿਆ ਸੀ ਕਿ ਇਕ ਦਿਨ ਉਹਦੇ ਬੱਚਿਆਂ ਨੂੰ ਕਿਤੇ ਸ਼ਰਨ ਨਹੀਂ ਮਿਲੇਗੀ। ਉਹ ਜਿਸ ਪਾਸੇ ਜਾਣਗੇ, ਤਲਵਾਰਾਂ ਉਨ੍ਹਾਂ ਦਾ ਸੁਆਗਤ ਕਰਨਗੀਆਂ। ਮੌਤ ਉਨ੍ਹਾਂ ਦਾ ਰਾਹ ਘੇਰੇਗੀ। ਆਖ਼ਰ ਅਸੀਂ ਇਸ ਲੜਾਈ ਵਿਚ ਕਿਉਂ ਪਈਏ ?" ਪਾਇਪ ਸੁਲਗਾਉਂਦਾ ਹੋਇਆ ਉਹ ਸੋਚਦਾ ਮੇਰੇ ਜਿਹੇ ਸਾਧਾਰਣ ਲੋਕ ਜੋ ਕਿਸੇ ਰਾਜਨੀਤੀ, ਕਿਸੇ ਪਾਰਟੀ ਵਿਚ ਸ਼ਾਮਲ ਨਹੀਂ, ਬੱਸ, ਆਪਣੇ ਘਰ ਵਿਚ ਗੁਲਜ਼ਾਰ ਸਜਾਈ, ਕਿਸੇ ਬ੍ਰਿਛ ਦੀ ਛਾਂ ਹੇਠਾਂ ਬੈਠੇ ਗ਼ਜ਼ਲਾਂ ਲਿਖਦੇ ਰਹੇ

ਹਨ । ਆਪਣੇ ਬਾਲ-ਬੱਚਿਆਂ ਦੀਆਂ ਸਮੱਸਿਆਵਾਂ ਵਿਚ ਗੁਆਚੇ ਹੋਏ ਹਨ—ਅਸੀਂ ਇਸ ਲੜਾਈ ਵਿਚ ਕੀ ਰੋਲ ਅਦਾ ਕਰਾਂਗੇ ? ਕਿਸ ਵਲੋਂ ਲੜਾਂਗੇ ?

ਫੇਰ ਬਹੁਤ ਨਿਰਾਸ਼ਾ ਵਿਚ ਰਾਸ਼ਦ ਨੂੰ ਪੁੱਛਦਾ, "ਕੀ ਮੀਆਂ, ਸੱਚ ਹੀ ਆਸਫ਼ੀਆ ਸਲਤਨਤ ਨਹੀਂ ਬਚੇਗੀ ?"

ਰਾਸ਼ਦ ਜਾਣਦਾ ਸੀ ਕਿ ਉਹਦੇ ਖ਼ਾਨਦਾਨ ਦੀਆਂ ਰਗਾਂ ਵਿਚ ਆਸਫ਼ੀਆ ਸਾਮਰਾਜ ਦਾ ਵਕਾਰ ਖ਼ੂਨ ਬਣ ਕੇ ਦੌੜ ਰਿਹਾ ਹੈ । ਸੋ, ਉਹ ਆਪਣੇ ਅੱਬਾ ਨੂੰ ਤਸੱਲੀ ਦਿੰਦਾ, "ਘਬਰਾਉਣ ਦੀ ਜ਼ਰੂਰਤ ਨਹੀਂ ਅੱਬਾ ਜਾਨ, ਕਾਸਮ ਰਿਜ਼ਵੀ ਕਦੀ ਹਾਰ ਨਹੀਂ ਮੰਨੇਗਾ ।"

"ਪਰ ਮੀਆਂ, ਕਾਂਗਰਸ ਵਾਲੇ ਧਮਕੀ ਦੇ ਰਹੇ ਨੇ ਕਿ ਫ਼ੌਜੀ ਕਾਰਵਾਈ ਕਰਨਗੇ । ਉਨ੍ਹਾਂ ਨੇ ਤਾਂ ਸਰਹੱਦਾਂ ਉਤੇ ਫ਼ੌਜਾਂ 'ਕੱਠੀਆਂ ਕਰਨ ਦਾ ਹੁਕਮ ਦੇ ਦਿੱਤਾ ਹੈ—ਕੱਲ੍ਹ ਆਲ ਇੰਡੀਆ ਰੇਡੀਓ ਨੇ ਸੁਣਾਇਐ ।"

"ਊਂਹ, ਸਭ ਡਰਾਉਣ ਦੀਆਂ ਗੱਲਾਂ ਨੇ ।" ਰਾਸ਼ਦ ਲਾਪਰਵਾਹੀ ਨਾਲ ਆਖਦਾ ਤੇ ਬਾਹਰ ਨੂੰ ਭੱਜਦਾ, ਕਿਉਂਕਿ ਖਬਰ ਗਰਮ ਸੀ ਕਿ ਹੈਦਰਾਬਾਦ ਦਾ ਘੇਰਾ ਪੈਣ ਵਾਲਾ ਹੈ ।

"ਊਈ, ਇਹ ਉਜਾੜਮੂੰਹੇਂ ਗੁੰਡੇ ਲੋਕ ਤਾਂ ਯਜ਼ੀਦ ਦੀ ਔਲਾਦ ਹਨ । ਤੁਸੀਂ ਇਕ ਰੁਪਏ ਦੀ ਮਠਿਆਈ ਮੰਗਵਾਓ ਭਾਈ ਜਾਨ, ਮੈਂ ਇਕ ਕਲਾਮ ਪੜ੍ਹਾਂਗੀ ।" ਲੰਗੜੀ ਫੂਪੋ ਨੇ ਸੁਣਿਆ ਤਾਂ ਬੀਬੀ ਨੂੰ ਆਖਿਆ ।

"ਮੇਰਾ ਕਲਾਮ ਬਹੁਤ ਜਲਾਲੀ ਹੈ, ਰਾਤੋ ਰਾਤ ਸਾਰੀਆਂ ਪਾਬੰਦੀਆਂ ਹਟ ਜਾਣਗੀਆਂ ।"

ਫੂਪੋ ਦੀ ਗੱਲ ਸੁਣ ਕੇ ਰਾਸ਼ਦ ਬੁਰਕੀ ਹੱਥ ਵਿਚ ਲੈ ਕੇ ਦਸਤਰਖਾਨ ਤੋਂ ਉਠਿਆ ਤੇ ਫੂਪੋ ਦੇ ਸਾਹਮਣੇ ਫ਼ਰਸ਼ ਉਤੇ ਗੋਡਿਆਂ ਭਾਰ ਬਹਿ ਗਿਆ ਤੇ ਕਿਹਾ, "ਗੌਹਰ ਭੂਆ, ਤੇਰੇ ਤੇ ਸ਼ਾਹੀਨ ਵਾਸਤੇ ਬੰਜਾਰਾ ਹਿੱਲਜ਼ ਤੇ ਇਕ ਹੋਰ ਬੰਗਲਾ ਬਣਵਾ ਦਿਆਂ ?"

"ਹੱਟ । ਪਰ ਅੱਜ ਤੂੰ ਮੈਨੂੰ ਕਿਉਂ ਪੁੱਛਦੈਂ ?" ਭਤੀਜੇ ਦੀ ਇਸ ਗੱਲ ਉਤੇ ਫੂਪੋ ਦਾ ਦਿਲ ਖੁਸ਼ ਹੋ ਗਿਆ ।

"ਤਾਂ ਫੋਜ਼ੀਆ ਵਾਸਤੇ ਪੰਜਾਹ ਹਜ਼ਾਰ ਰੁਪਏ ਹੋਰ ਲਿਆ ਦੇਵਾਂ ?"

ਫੂਪੋ ਨੂੰ ਹਾਸਾ ਆ ਗਿਆ । ਅੱਜ ਇਹ ਕੀ ਮਖ਼ੌਲ ਕਰ ਰਿਹਾ ਸੀ ਰਾਸ਼ਦ ।

"ਤੇ ਜੇ ਤੁਸੀਂ ਚਾਹੁੰਦੇ ਹੋ ਕਿ ਫੋਜ਼ੀਆ ਦਹੇਜ ਵਿਚ ਬੰਗਲਾ ਤੇ ਕਾਰ ਲੈ ਕੇ ਜਾਏ ਤਾਂ ਕੋਈ ਕਲਾਮ ਵਗੈਰਾ ਨਾ ਪੜ੍ਹਨਾ ।"

"ਆਈਓ, ਕਿਉਂ ਮੀਆਂ ?" ਫੂਪੋ ਨੇ ਹੈਰਾਨੀ ਨਾਲ ਪੁੱਛਿਆ ।

"ਇਸ ਲਈ ਕਿ ਜੇ ਪੈਟਰੋਲ, ਦਵਾਈਆਂ ਤੇ ਦੂਜੀਆਂ ਚੀਜ਼ਾਂ ਹਿੰਦੋਸਤਾਨ ਤੋਂ ਆਉਣ ਲੱਗ ਪਈਆਂ ਤਾਂ ਉਸ ਸਾਮਾਨ ਦਾ ਕੀ ਬਣੇਗਾ ਜੋ ਅਸੀਂ ਪਹਿਲਾਂ ਹੀ ਭਰਿਆ ਹੋਇਆ ?" ਰਾਸ਼ਦ ਨੇ ਬੁਰਕੀ ਮੂੰਹ ਵਿਚ ਰੱਖ ਕੇ ਆਖਿਆ ।

"ਪਰ ਦਵਾਈਆਂ ਬਿਨਾਂ ਬੀਮਾਰਾਂ ਦਾ ਕੀ ਹੋਵੇਗਾ ?"

"ਅੱਲ੍ਹਾ ਦੀ ਮਰਜ਼ੀ।" ਰਾਸ਼ਦ ਨੇ ਹੱਥ ਅੱਡ ਕੇ ਬੜੀ ਸ਼ਰਧਾ ਨਾਲ ਛੱਤ ਵਲ ਦੇਖਿਆ।

"ਤੁਸੀਂ ਕੀ ਸਮਝਦੇ ਓ ਕਿ ਮੌਤ ਦਾ ਸਮਾਂ ਦਵਾਈਆਂ ਨਾਲ ਟਲ ਜਾਂਦਾ ਏ? ਇਹ ਤਾਂ ਸਭ ਦਿਲ ਪਰਚਾਉਣ ਦੀਆਂ ਗੱਲਾਂ ਨੇ।"

"ਅੱਛਾ ਅੱਛਾ, ਮੈਂ ਨਹੀਂ ਪੜ੍ਹਦੀ ਕਲਾਮ, ਜਾਹ ਤੂੰ ਰੋਟੀ ਖਾ ਲੈ।"

"ਮੇਰੀ ਇਕ ਗੱਲ ਸੁਣ ਮੀਆਂ, ਜੇ ਯੂਨੀਅਨ ਦੀਆਂ ਫ਼ੌਜਾਂ ਆ ਗਈਆਂ ਤਾਂ ਸ਼ਾਹੀਨ ਤੇ ਅੱਯਾਜ਼ ਨੂੰ ਫੜ ਲੈਣਗੀਆਂ। ਇਨ੍ਹਾਂ ਦੀ ਰਜ਼ਾਕਾਰਾਂ ਵਾਲੀ ਵਰਦੀ ਲੁਹਾ ਦੇ।" ਬੀਬੀ ਨੇ ਦੱਬੇ ਸ਼ਬਦਾਂ ਵਿਚ ਕਿਹਾ।

"ਅਰੇ ਛੱਡ ਮੰਮੀ, ਯੂਨੀਅਨ ਦੀਆਂ ਫ਼ੌਜਾਂ ਆ ਗਈਆਂ ਤਾਂ ਸਾਡਾ ਕੀ ਵਿਗਾੜ ਲੈਣਗੀਆਂ। ਤੁਸੀਂ ਮੇਰੇ ਉਤੇ ਭਰੋਸਾ ਰੱਖੋ, ਮੈਂ ਹਰ ਪਾਸੇ ਦੇਖ ਰਿਹਾਂ।" ਤੇ ਸੱਚ ਹੀ ਰਾਸ਼ਦ ਹਰ ਪਾਸੇ ਦੇਖ ਰਿਹਾ ਸੀ।

ਉਹ ਇਤਿਹਾਦੁਲ ਮੁਸਲਮੀਨ ਦਾ ਮੈਂਬਰ ਸੀ। ਥਾਂ ਥਾਂ ਜਲਸੇ ਕਰਾਉਂਦਾ, ਚੰਦੇ ਜਮ੍ਹਾ ਕਰਦਾ। ਇਹਦੇ ਨਾਲ ਈ ਕਾਂਗਰਸ ਆਫ਼ਸ ਕਮੇਟੀ ਦਾ ਪ੍ਰੈਜ਼ੀਡੈਂਟ ਵੀ ਸੀ। ਅਲਹਾਕ ਸੰਬੰਧੀ ਜਿਹੜਾ ਪ੍ਰਤੀਨਿਧੀ ਮੰਡਲ ਗੱਲਬਾਤ ਕਰਨ ਦਿੱਲੀ ਗਿਆ ਸੀ, ਰਾਸ਼ਦ ਵੀ ਉਸ ਵਿਚ ਸ਼ਾਮਲ ਸੀ ਤੇ ਜਦੋਂ ਭਾਈਚਾਰਕ ਬਾਈਕਾਟ ਹੋਇਆ ਤਾਂ ਉਸ ਨੇ ਤੇ ਮਲੇਸ਼ਮ ਨੇ ਮਿਲ ਕੇ ਖ਼ੂਬ ਹੱਥ ਰੰਗੇ। ਇਤਿਹਾਦੁਲ ਮੁਸਲਮੀਨ ਨੂੰ ਉਸ ਨੇ ਸ਼ਰਾਬ ਦੇ ਭਾਅ ਪੈਟਰੋਲ ਵੇਚਿਆ, ਸੋਨੇ ਦੇ ਭਾਅ ਦਵਾਈਆਂ। ਵਾਹਿਦ ਹੁਸੈਨ ਹਰ ਗੱਲ ਦੇਖਦਾ ਤੇ ਰੇਡੀਓ ਦਾ ਸਵਿੱਚ ਐਨੇ ਜ਼ੋਰ ਨਾਲ ਲਗਾ ਦਿੰਦਾ ਕਿ ਹਰ ਰੌਲਾ ਤੇ ਹਰ ਸੋਚ ਉਸ ਹੇਠ ਦੱਬ ਜਾਂਦੀ। ਉਹਨੇ ਬਾਹਰ ਆਉਣਾ ਜਾਣਾ ਬਿਲਕੁਲ ਛੱਡ ਦਿੱਤਾ ਸੀ, ਕਿਉਂਕਿ ਫ਼ੌਜੀ ਮੋਟਰਾਂ, ਟਰੱਕਾਂ ਤੇ ਗੜਬੜ ਦੇ ਵਾਤਾਵਰਣ ਤੋਂ ਉਸ ਦਾ ਜੀਅ ਘਬਰਾਉਂਦਾ ਸੀ। ਹਰ ਪਾਸੇ ਲੋਕਾਂ ਵਿਚ ਡਰ ਤੇ ਸਹਿਮ ਸੀ। ਅਜਿਹੇ ਮਾਹੌਲ ਵਿਚ ਨਾ ਕਿਸੇ ਨੂੰ ਮੁਸ਼ਾਇਰੇ ਦਾ ਚੇਤਾ ਸੀ, ਨਾ ਸਭਿਆਚਾਰਕ ਸਮਾਰੋਹਾਂ ਦਾ।

ਘਰ ਵਿਚ ਸਾਰਾ ਦਿਨ ਅੱਯਾਜ਼ ਤੇ ਸ਼ਾਹੀਨ ਹੱਲਾ ਗੁੱਲਾ ਮਚਾਈ ਰੱਖਦੇ। ਇਨ੍ਹਾਂ ਦੋਹਾਂ ਨੂੰ ਤਾਂ ਜਿਵੇਂ ਕੋਈ ਖੇਡ ਮਿਲ ਗਈ ਸੀ। ਕਿਤੇ ਫਾਇਰਿੰਗ ਦਾ ਅਭਿਆਸ ਹੋ ਰਿਹਾ ਹੈ, ਕਿਤੇ ਤਲਵਾਰ ਚਲਾਈ ਜਾਂਦੀ। ਦੋਵੇਂ ਸਾਰਾ ਦਿਨ ਚੀਕ ਚੀਕ ਕੇ ਗਾਉਂਦੇ—

ਗ਼ਾਜ਼ੀ ਹੈਂ, ਮਜਾਹਿਦ ਹੈਂ, ਇਲਮਦਾਰ ਹਮੀਂ ਹੈਂ
ਸਾਲਾਰ ਹੈਂ, ਜੱਰਾਰ ਹੈਂ, ਕੱਰਾਰ ਹਮੀਂ ਹੈ।

ਦੱਕਨ ਰੇਡੀਓ ਤੋਂ ਇਬਰਾਹੀਮ ਜਲੀਸ ਇਕ ਪ੍ਰੋਗਰਾਮ ਪੇਸ਼ ਕਰਦੇ ਤੇ ਉਹਨੂੰ ਸੁਣਨ ਵਾਸਤੇ ਸਾਰਾ ਘਰ ਵਾਹਿਦ ਹੁਸੈਨ ਦੁਆਲੇ ਇਕੱਤਰ ਹੋ ਜਾਂਦਾ ਸੀ।

ਫੇਰ ਜਦ ਰਾਤ ਨੂੰ ਹੈਦਰਾਬਾਦ ਦੇ ਪਨਾਹਗੀਰ ਆਪੋ ਆਪਣੇ ਘਰਾਂ ਨੂੰ ਰੇਡੀਓ ਦੁਆਰਾ ਭਿਜਵਾਂਦੇ ਸਨ ਤਾਂ ਬੀਬੀ ਤੇ ਲੰਗੜੀ ਫੂਪੋ ਆਪਣੇ ਅੱਥਰੂ ਪੂੰਝਣ ਡਹਿ

ਪੈਂਦੀਆਂ । ਅੱਲ੍ਹਾ ਕਿਸੇ ਉਤੇ ਇਹ ਵਖਤ ਨਾ ਲਿਆਵੇ ਕਿ ਬੰਦਾ ਆਪਣਿਆਂ ਨਾਲੋਂ ਵਿਛੜ ਕੇ ਐਨੀ ਦੂਰ ਜਾ ਡਿੱਗੇ । ਤੇ ਫੇਰ ਲੰਗੜੀ ਫੂਪੋ ਸ਼ਾਹੀਨ ਤੇ ਅੱਯਾਜ਼ ਨੂੰ ਡਾਂਟਣ ਡਹਿ ਪੈਂਦੀ ਕਿ ਇਹ ਲੜਾਈ ਦੀ ਕਿਹੜੀ ਖੇਡ ਚਲ ਪਈ ਹੈ । ਪਰ ਹੁਣ ਸ਼ਾਹੀਨ ਵੀ ਘਰ ਦੇ ਦੂਜੇ ਬੰਦਿਆਂ ਵਾਂਗ ਲੰਗੜੀ ਫੂਪੋ ਦੀਆਂ ਗੱਲਾਂ ਵਲ ਬਹੁਤਾ ਧਿਆਨ ਦੇਣਾ ਛੱਡ ਚੁੱਕਾ ਸੀ । ਉਹ ਪੰਦਰਾਂ ਸੋਲਾਂ ਸਾਲਾਂ ਦਾ ਬਾਂਕਾ ਟੇਢਾ ਘੁੰਗਰਾਲੇ ਵਾਲਾਂ ਵਾਲਾ ਅਤੀ ਅਕਲਮੰਦ ਮਨੁੱਖ ਬਣ ਚੁੱਕਿਆ ਸੀ । ਹੁਣ ਉਹ ਹਾਈ ਸਕੂਲ ਦਾ ਇਮਤਿਹਾਨ ਦੇਣ ਵਾਲਾ ਸੀ । ਅਚਾਨਕ ਉਹਦੀਆਂ ਸਾਰੀਆਂ ਨਿੱਕਰਾਂ ਤੇ ਸ਼ੇਰਵਾਨੀਆਂ ਛੋਟੀਆਂ ਹੋ ਗਈਆਂ ਸੀ । ਹੁਣ ਉਹ ਆਪਣੀ ਗੇਂਦ ਤੇ ਦੋ ਪਹੀਆਂ ਵਾਲੀ ਛੋਟੀ ਸਾਈਕਲ ਛੱਡ ਕੇ ਸ਼ਾਮ ਨੂੰ ਕ੍ਰਿਕਟ ਦਾ ਬੱਲਾ ਲੈ ਕੇ ਬਾਗ਼ ਵਿਚੋਂ ਲੰਘਦਾ ਸੀ ਤਾਂ ਨੀਵੀਂਆਂ ਨੀਵੀਂਆਂ ਅੰਬੀਆਂ ਨੂੰ ਹਿੱਟ ਮਾਰਦਾ ਜਾਂਦਾ ਸੀ । ਅੱਜ ਕੱਲ੍ਹ ਅੱਯਾਜ਼ ਨਾਲ ਉਹਦੀ ਬੜੀ ਨਿੱਘੀ ਦੋਸਤੀ ਸੀ । ਹਾਲਾਂਕਿ ਅੱਯਾਜ਼ ਨੂੰ ਇਸ ਘਰ ਵਿਚ ਸ਼ਾਹੀਨ ਸਮੇਤ ਕਦੀ ਕਿਸੇ ਨੇ ਲਿਫਟ ਨਹੀਂ ਸੀ ਦਿੱਤੀ । ਪਰ ਅੱਯਾਜ਼ ਜਿਥੇ ਰਹਿੰਦਾ ਸੀ ਉਥੇ ਇਤਿਹਾਦੁਲ ਮੁਸਲਮੀਨ ਦਾ ਕੈਂਪ ਸੀ, ਜਿਥੇ ਫ਼ੌਜੀ ਟ੍ਰੇਨਿੰਗ ਦਿੱਤੀ ਜਾਂਦੀ ਸੀ । ਅੱਯਾਜ਼ ਰਜ਼ਾਕਾਰਾਂ ਵਿਚ ਸ਼ਾਮਲ ਹੋ ਚੁੱਕਾ ਸੀ ਤੇ ਕਾਸਮ ਰਿਜ਼ਵੀ ਦੀਆਂ ਸਾਰੀਆਂ ਜੋਸ਼ੀਲੀਆਂ ਤਕਰੀਰਾਂ ਉਸ ਨੂੰ ਜ਼ਬਾਨੀ ਯਾਦ ਸਨ । ਉਹ ਆਪਣੇ ਮਹੱਲੇ ਦੇ ਸਾਰੇ ਮੁੰਡਿਆਂ ਦਾ ਲੀਡਰ ਸੀ ਜਿਹੜੇ ਆਸਫ਼ੀਆ ਸਾਮਰਾਜ ਦੇ ਲਈ ਖ਼ੂਨ ਦਾ ਅੰਤਮ ਕਤਰਾ ਬਹਾਉਣ ਲਈ ਤਿਆਰ ਹੋ ਚੁੱਕੇ । ਜਿਸ ਵੇਲੇ ਅੱਯਾਜ਼ ਫ਼ੌਜੀ ਵਰਦੀ ਪਹਿਨ ਕੇ ਆਪਣੇ ਕਮਰੇ 'ਚੋਂ ਨਿਕਲਦਾ ਸੀ ਤਾਂ ਗ਼ਜ਼ਲ ਕੰਬ ਜਾਂਦੀ ਸੀ ਕਿ ਕਿਤੇ ਉਹ ਸੱਚਮੁੱਚ ਲੜਨ ਨੂੰ ਨਾ ਚਲਾ ਜਾਵੇ ।

ਕਈ ਹਫ਼ਤਿਆਂ ਪਿੱਛੋਂ ਗ਼ਜ਼ਲ "ਐਵਾਨ-ਇ-ਗ਼ਜ਼ਲ" ਗਈ ਤਾਂ ਸਾਰਾ ਘਰ ਗੁੰਮ ਸੁੰਮ ਸੀ, ਹਰ ਪਾਸੇ ਚੁੱਪ ਸੀ । ਲੰਗੜੀ ਫੂਪੋ ਤੀਕ ਚੁੱਪ ਬੈਠੀ ਛਾਲੀਆ ਕੁਤਰਦੀ ਰਹੀ ਤੇ ਕਿਸੇ ਨੇ ਉਹਦਾ ਨੋਟਿਸ ਨਹੀਂ ਲਿਆ ।

ਫੇਰ ਉਹ ਵੀ ਫੌਜ਼ੀਆ ਨਾਲ ਪੁਰਾਣੇ ਬਾਗ਼ ਦੇ ਇਕ ਖੂੰਜੇ ਜਾ ਬੈਠੀ ਤੇ ਹੇਠਾਂ ਡਿੱਗੀਆਂ ਰਾਤ ਦੀ ਰਾਣੀ ਦੀਆਂ ਕਲੀਆਂ ਸੁੱਕੇ ਪੱਤਿਆਂ ਵਿਚੋਂ ਚੁਗਣ ਲੱਗੀ । ਬਚਪਨ ਤੋਂ ਹੀ ਇਹ ਦੋਵੇਂ ਇਹ ਕੰਮ ਵਿਹਲੇ ਵੇਲੇ ਬੜੇ ਧਿਆਨ ਨਾਲ ਕਰਦੀਆਂ ਆ ਰਹੀਆਂ ਸਨ । ਫੇਰ ਜਦ ਪੂਰੀਆਂ ਕਲੀਆਂ 'ਕੱਠੀਆਂ ਹੋ ਜਾਂਦੀਆਂ ਤਾਂ ਉਨ੍ਹਾਂ ਨੂੰ ਲਾਪਰਵਾਹੀ ਨਾਲ ਕਿਸੇ ਪਾਸੇ ਸੁੱਟ ਦਿੰਦੀਆਂ ਤਾਂ ਕਿ ਲਛਮਾ ਦਾ ਮਾਟਨ ਉਨ੍ਹਾਂ ਨੂੰ ਝਾੜੂ ਮਾਰ ਕੇ ਸਮੇਟ ਕੇ ਲੈ ਜਾਵੇ ।

"ਚਾਂਦ ਆਪਾ ਤਾਂ ਚਲੀ ਵੀ ਗਈ ।"

"ਕਿਥੇ ?" ਗ਼ਜ਼ਲ ਦੇ ਹੱਥ ਸੁੱਕੀ ਮਿੱਟੀ ਵਿਚ ਜੰਮ ਗਏ ।

"ਵਿਆਹ ਕਰਾਉਣ । ਉਹਨੇ ਡੈਡੀ ਨੂੰ ਚਿੱਠੀ ਲਿਖੀ ਸੀ ਕਿ ਉਹ ਸੰਜੀਵਾ ਨਾਲ ਸ਼ਾਦੀ ਕਰ ਰਹੀ ਏ ਤੇ ਉਹਦੇ ਹੀ ਨਾਲ ਰਹੇਗੀ ।"

"ਅੱਲ੍ਹਾ ! ਸੱਚੀਂ ?" ਚਾਂਦ ਆਪਾ ਦੀ ਸ਼ਾਦੀ ਦੀ ਕਲਪਣਾ ਨਾਲ ਉਹ ਖੁਸ਼ੀ ਦੀ ਮਾਰੀ ਪਾਗਲ ਹੋ ਰਹੀ ਸੀ ।

"ਹੱਟ ! ਇਹ ਕੋਈ ਖੁਸ਼ ਹੋਣ ਵਾਲੀ ਗੱਲ ਏ ?" ਫੌਜ਼ੀਆ ਨੇ ਨੱਕ ਸੁਕੇੜ ਕੇ ਕਿਹਾ । ਫੌਜ਼ੀਆ ਵਿਚ ਸਵੈ-ਵਿਖਾਵਾ ਉਹਦੇ ਸੂਤਵੇਂ ਨੱਕ ਵਾਂਗੂ ਉਭਰ ਰਿਹਾ ਸੀ । ਗੱਲ ਗੱਲ ਉਪਰ ਉਹਦੀਆਂ ਭਵਾਂ ਖਿੱਚੀਆਂ ਜਾਂਦੀਆਂ ।

"ਸੰਜੀਵਾ ਤਾਂ ਝੀਊਰ ਹੈ—ਉਜਾੜ ਮੂੰਹਾਂ । ਡੈਡੀ ਹੁਣ ਚਾਂਦ ਆਪਾ ਨੂੰ ਕਦੀ ਘਰ ਨਹੀਂ ਆਉਣ ਦੇਣਗੇ । ਚੇਤੇ ਹੈ ਉਸ ਦਿਨ ਡੈਡੀ ਨੇ ਚਾਂਦ ਆਪਾਂ ਨੂੰ ਕਿੱਦਾਂ ਡਾਂਟਿਆ ਸੀ ?"

ਗ਼ਜ਼ਲ ਨੂੰ ਉਹ ਪੂਰਾ ਦ੍ਰਿੱਸ਼ ਚੇਤੇ ਆ ਗਿਆ ਕਿ ਕਿਸ ਤਰ੍ਹਾਂ ਸੰਜੀਵਾ ਆਣ ਕੇ ਬੈਠਾ ਤਾਂ ਰਾਸ਼ਦ ਨੇ ਚਾਂਦ ਨੂੰ ਬਾਹੋਂ ਫੜ ਕੇ ਲਿਆ ਕੇ ਤਖਤਪੋਸ਼ ਤੇ ਪਟਕ ਦਿੱਤਾ ।

"ਉਜਾੜ ਸੂਰਤ ਛੋਕਰੀ, ਸਾਡੀ ਸਾਰਿਆਂ ਦੀ ਜਾਨ ਮਗਰ ਪਈ ਏ ਇਸ ਕਮਿਊਨਿਸਟ ਛੋਕਰੇ ਨੂੰ ਇਥੇ ਲਿਆ ਕੇ । ਚੰਗੀ ਤਰ੍ਹਾਂ ਸੁਣ ਲੈ, ਜੇ ਫੇਰ ਕਦੀ ਉਹ ਛੋਕਰਾ ਇਥੇ ਆਇਆ ਤਾਂ ਤੈਨੂੰ ਵੀ ਉਹਦੇ ਨਾਲ ਧੱਕਾ ਦੇ ਦੇਵਾਂਗਾ ।

ਗ਼ਮ ਦੀ ਮਾਰੀ ਗ਼ਜ਼ਲ ਦਾ ਕਾਲਜਾ ਫਟ ਗਿਆ । ਚਾਂਦ ਆਪਾ ਨਾਲ ਕੀ ਇੰਝ ਵੀ ਗੱਲ ਕੀਤੀ ਜਾਂਦੀ ਏ ? ਚਾਂਦ ਆਪਾ ਨਾ ਹੋਈ, ਗ਼ਜ਼ਲ ਹੋ ਗਈ । ਅੱਜ ਮਾਮੇ ਦਾ ਇਹ ਬਦਲਿਆ ਹੋਇਆ ਰੂਪ ਉਹਦੀ ਸਮਝ ਵਿਚ ਨਾ ਆਇਆ । ਪਰ ਇਕ ਸ਼ਾਮ ਦਸਤਰਖਾਨ ਤੇ ਰਾਸ਼ਦ ਮਾਮੇ ਨੇ ਆਪ ਸਮਝਾਇਆ ।

"ਭਈ ਇਹ ਭਾਨ ਸਾਹਿਬ ਹਨ ਜਾਂ ਇੰਦਰ ਲਾਲ ਆਦਿ, ਇਨ੍ਹਾਂ ਦੀ ਹੋਰ ਗੱਲ ਏ । ਵੱਡੇ ਆਦਮੀ ਹਨ, ਇਨ੍ਹਾਂ ਨਾਲ ਸੰਬੰਧ ਵਧਾ ਕੇ ਸੌ ਕੰਮ ਬਣਦੇ ਹਨ । ਪਰ ਇਹ ਕਮਿਊਨਿਸਟ ਛੋਕਰਾ ਘਰ ਆਉਣ ਲੱਗ ਪਿਆ ਤਾਂ ਕੀ ਹੋਵੇਗਾ ?"

ਉਸ ਦਿਨ ਜਦੋਂ ਚਾਂਦ ਆਪਾ ਤਖਤਪੋਸ਼ ਤੋਂ ਉਠੀ ਸੀ ਤਾਂ ਉਹਦੀ ਉਹ ਸਾਰੀ ਆਕੜ ਤੇ ਨਾਜ਼ਕਪੁਣਾ ਪਤਾ ਨਹੀਂ ਕਿਥੇ ਉੱਡ ਗਿਆ ਸੀ । ਉਹ ਬਿਲਖ ਬਿਲਖ ਕੇ ਰੋ ਰਹੀ ਸੀ । ਚਾਂਦ ਆਪਾ ਦੀ ਇਸ ਬੇਬਸੀ ਉਤੇ ਗ਼ਜ਼ਲ ਨੂੰ ਵੀ ਰੋਣਾ ਆ ਗਿਆ ਸੀ । ਰਾਸ਼ਦ ਮਾਮਾ ਕਿੰਨਾ ਬੇਰਹਿਮ ਏ । ਸੰਜੀਵਾ ਅੰਕਲ ਤਾਂ ਬੜੇ ਚੰਗੇ ਆਦਮੀ ਹਨ । ਚਾਂਦ ਦੇ ਦੂਜੇ ਦੋਸਤਾਂ ਵਾਂਗ ਉਨ੍ਹਾਂ ਨੇ ਕਦੀ ਉਸ ਨੂੰ ਤੰਗ ਨਹੀਂ ਕੀਤਾ ਸੀ, ਨਾ ਉਹ ਗੁੱਸਾ ਕਰਦੇ ਸੀ । ਗ਼ਜ਼ਲ ਨੇ ਕਈ ਵਾਰ ਦੇਖਿਆ ਕਿ ਉਹ ਕਿਤੇ ਜਾਣਾ ਚਾਹੁੰਦੇ ਤਾਂ ਚਾਂਦ ਆਪਾ ਉਨ੍ਹਾਂ ਦਾ ਹੱਥ ਫੜ ਕੇ ਬਿਠਾਲ ਲੈਂਦੀ ਸੀ । ਉਨ੍ਹਾਂ ਨੇ ਕਈ ਵਾਰੀ ਟੋਕਿਆ ਸੀ ਕਿ ਮੇਰੇ ਨਾਲ ਨਾ ਆਓ, ਪਰ ਚਾਂਦ ਆਪਾ ਹੀ ਨਾ ਮੰਨਦੀ । ਫੇਰ ਸੰਜੀਵਾ ਦਾ ਕੀ ਕਸੂਰ ਸੀ ? ਨਾਲੇ ਭਈ ਸੰਜੀਵਾ ਤਾਂ ਬਿਲਕੁਲ ਝੀਊਰ ਨਹੀਂ ਲੱਗਦਾ ਸੀ । ਅੱਛਾ ਖ਼ਾਸਾ ਸੀ, ਪੂਰਾ ਉੱਚਾ ਲੰਮਾ । ਪਰ ਚਾਂਦ ਆਪਾ ਦੀ ਚੜ੍ਹਤ ਨੂੰ ਹੀ ਹੁਣ ਘਰ ਅੰਦਰ ਗ੍ਰਹਿਣ ਲੱਗ ਚੁੱਕਾ ਸੀ । ਉਹ ਹਰ ਵੇਲੇ ਉਦਾਸ ਜਿਹੀ ਬੈਠੀ ਪਤਾ ਨਹੀਂ ਕੀ ਲਿਖਦੀ ਰਹਿੰਦੀ ਸੀ । ਗ਼ਜ਼ਲ ਨੂੰ ਤਾਂ ਹੁਣ ਉਹਨੇ ਇੰਝ ਭੁਲਾ ਦਿੱਤਾ ਸੀ, ਜਿਵੇਂ ਉਹ ਉਸ ਦੀ ਪੁਰਾਣੀ ਚੱਪਲ ਹੋਵੇ, ਤੇ ਨਾਲੇ ਉਹਨੂੰ ਵੀ ਘਰ-ਵਾਲਿਆਂ ਨੇ ਸਿਰੋਂ ਡਿੱਗੇ ਵਾਲ਼ ਵਾਂਗ ਸੁੱਟ ਛੱਡਿਆ ਸੀ ।

ਉਹਦੇ ਨਾਮ ਤੇ ਨਾਨਾ ਹਜ਼ਰਤ ਦੇ ਮੂੰਹ ਵਿਚ ਕੋਈ ਕੌੜੀ ਕੁਸੈਲੀ ਜਿਹੀ ਚੀਜ਼ ਆ ਜਾਂਦੀ ਸੀ, ਜਿਸ ਨੂੰ ਉਹ ਖੰਘਾਰ ਕੇ ਥੁੱਕ ਦਿੰਦੇ ਸਨ । ਰਾਸ਼ਦ ਮਾਮਾ ਉਹਦੇ

ਕਮਰੇ ਵਲ ਨਹੀਂ ਵੇਖਦੇ ਸੀ। ਬੀਬੀ ਚਾਂਦ ਆਪਾ ਦੇ ਤੇ ਠੰਡਾ ਸਾਹ ਭਰ ਕੇ ਇੰਝ ਸਿਰ ਤੇ ਕੱਪੜਾ ਲੈਂਦੀ ਜਿਵੇਂ ਆਪਣੀਆਂ ਮਰ ਚੁੱਕੀਆਂ ਧੀਆਂ ਦਾ ਨਾਂ ਲੈਂਦਿਆਂ ਕਰਦੀ ਸੀ। ਰਜ਼ੀਆ ਜਾਣ ਬੁੱਝ ਕੇ ਚਾਂਦ ਨਾਲ ਗੱਲ ਨਾ ਕਰਦੀ। ਕੇਵਲ ਲੰਗੜੀ ਫੂਪੋ ਸੀ, ਜੋ ਸੋਟੀ ਦੇ ਸਹਾਰੇ ਉਹਦੇ ਕਮਰੇ ਵਿਚ ਘਿਸਟਦੀ ਹੋਈ ਜਾਂਦੀ ਤਾਂ ਸਾਰੀ ਜ਼ਿੰਦਗੀ ਦੇ ਮਨ ਵਿਚ ਦੱਬੇ ਹੋਏ ਵਿਅੰਗ ਤੇ ਗਾਲ੍ਹੀਆਂ ਉਲਟ ਦਿੰਦੀ ਸੀ। ਲੰਗੜੀ ਫੂਪੋ ਦੇ ਇਸ ਬਕਵਾਸ ਦੇ ਉੱਤਰ ਵਿਚ ਚਾਂਦ ਆਪਾ ਦੀ ਤਿੱਖੀ ਹਾਜ਼ਰ ਜਵਾਬ ਜ਼ਬਾਨ ਜ਼ਰਾ ਵੀ ਨਾ ਹਿੱਲਦੀ। ਉਹ ਮੂੰਹ ਛੁਪਾ ਕੇ ਐਂਝ ਹਿਚਕੀਆਂ ਲੈਂਦੀ ਸੀ, ਜਿਵੇਂ ਮਰਨ ਤੋਂ ਪਹਿਲਾਂ ਗ਼ਜ਼ਲ ਦੀ ਅੰਮਾਂ ਰੋਂਦੀ ਸੀ। ਅਜਿਹੇ ਸਮੇਂ ਹਮੇਸ਼ਾ ਇਹ ਹੁੰਦਾ ਕਿ ਗ਼ਜ਼ਲ ਵੀ ਉਹਦੇ ਕਮਰੇ ਵਿਚ ਚਲੀ ਜਾਂਦੀ ਤੇ ਉਹਨੂੰ ਰੋਂਦੀ ਦੇਖ ਕੇ ਆਪ ਵੀ ਰੋਣ ਡਹਿ ਪੈਂਦੀ ਸੀ। ਉਹ ਦੋਵੇਂ ਕਈ ਕਈ ਘੰਟੇ ਰੋਂਦੀਆ ਰਹਿੰਦੀਆਂ। ਇਸ ਦੇ ਬਾਵਜੂਦ ਨਾ ਤਾਂ ਕਦੀ ਚਾਂਦ ਆਪਾ ਨੂੰ ਇਸ ਨੇ ਪੁੱਛਿਆ ਕਿ ਆਖਰ ਕਿਉਂ ਰੋਂਦੀ ਏਂ ਤੇ ਨਾ ਹੀ ਕਦੀ ਚਾਦ ਆਪਾ ਨੇ ਇਸ ਨੂੰ ਪੁੱਛਿਆ ਕਿ ਉਹ ਕਿਉਂ ਸਾਥ ਦਿੰਦੀ ਹੈ।

ਤੇ ਅੱਜ ਜਦੋਂ ਫੋਜ਼ੀਆ ਨੇ ਦੱਸਿਆ ਕਿ ਚਾਂਦ ਆਪਾ ਚਲੀ ਗਈ ਹੈ ਤਾਂ ਉਸ ਨੂੰ ਬੜੀ ਸ਼ਾਂਤੀ ਮਿਲੀ। ਉਹ ਫੇਰ ਅੰਦਰ ਆ ਗਈ।

ਦਾਲਾਨ ਵਿਚ ਤਖਤਪੋਸ਼ ਤੇ ਬੈਠੀ ਲੰਗੜੀ ਫੂਪੋ ਅੰਬੀਆਂ ਛਿੱਲ ਰਹੀ ਸੀ ਤੇ ਕੋਲ ਬੈਠੇ ਮਾਮੇ ਰਾਸ਼ਦ ਨਾਲ ਬਕਬਕ ਕਰ ਰਹੀ ਸੀ।

"ਮੈਂ ਧੁੱਪ ਵਿਚ ਵਾਲ ਥੋਹੜੇ ਈ ਚਿੱਟੇ ਕੀਤੇ ਨੇ ਮੀਆਂ! ਪਹਿਲਾਂ ਈ ਕਹਿੰਦੀ ਸੀ ਕਿ ਛੋਕਰੀ ਨੂੰ ਇੰਨੀ ਖੁੱਲ੍ਹ ਨਾ ਦਿਓ।" ਤੇ ਫੇਰ ਉਹਨੇ ਅੰਬੀਆਂ ਨੂੰ ਛੁਰੀ ਹੇਠਾਂ ਰੱਖ ਕੇ ਦੱਬਦਿਆਂ ਆਖਿਆ, "ਦਸ ਦਿਨ ਹੋ ਗਏ। ਹੁਣ ਤਕ ਤਾਂ ਸੱਤਿਆਨਾਸ ਕਰ ਦਿੱਤਾ ਹੋਣਾ ਉਸ ਛੋਕਰੇ ਨੇ।"

"ਬੱਸ ਕਰ ਫੂਪੋ।" ਰਜ਼ੀਆ ਤੱਤ ਭੜੱਤੀ ਹੋ ਕੇ ਆਪਣੇ ਕਮਰੇ ਵਿਚੋਂ ਆ ਕੇ ਉਨ੍ਹਾਂ ਦੇ ਕੋਲ ਆ ਬੈਠੀ।

ਜਿੱਦਾਂ ਬੜੀ ਕੁਆਰੀ ਸੀਤਾ ਸਾਵਿਤਰੀ ਸੀ ਤੁਹਾਡੀ ਚਾਂਦ। ਅਜਿਹੇ ਤਾਂ ਪਤਾ ਨਹੀਂ ਕਿੰਨੇ ਝਗੜੇ ਕਰੇਗੀ ਰੋਜ਼। ਜਦ ਦਿਲ ਭਰ ਜਾਊ ਤਾਂ ਆ ਜਾਊਗੀ ਆਪਣੇ ਮਾਮੇ ਕੋਲ।"

ਰਾਸ਼ਦ ਨੇ ਕੁਝ ਨਾ ਆਖਿਆ। ਸਿਰਫ਼ ਕੇਰੀਆਂ ਦੇ ਛਿੱਲੜਾਂ ਨਾਲ ਖੇਡਦਾ ਰਿਹਾ।

"ਤੁਸੀਂ ਸੰਜੀਵਾ ਨੂੰ ਗ੍ਰਿਫ਼ਤਾਰ ਕਿਉਂ ਨਹੀਂ ਕਰਵਾ ਦਿੰਦੇ?" ਰਜ਼ੀਆ ਨੇ ਪੁੱਛਿਆ।

"ਨਹੀਂ ਦੁਲਹਨ ਬੇਗਮ, ਇੱਦਾਂ ਨਾ ਆਖ।" ਬੀਬੀ ਨੇ ਕੰਬਦੀ ਆਵਾਜ਼ ਵਿਚ ਕਿਹਾ।

"ਹੁਣ ਤਾਂ ਉਹ ਚਾਂਦ ਦਾ ਪਤੀ ਹੋ ਗਿਆ। ਉਸੇ ਨਾਲ ਮਰਨਾ ਜੀਣਾ ਏ। ਦੇਖ ਲਿਓ ਉਹ ਹੁਣ ਕਦੀ ਨਹੀਂ ਆਵੇਗੀ। ਆਖ਼ਰ ਹੈ ਕਿਸ ਨਾਨੇ ਦੀ ਦੋਹਤੀ?"

ਬੀਬੀ ਦੇ ਫੱਟ ਜਿਵੇਂ ਹਰੇ ਹੋ ਗਏ ਸਨ । ਜਿਵੇਂ ਉਹ ਹੁਣ ਵੀ ਵਾਹਿਦ ਹੁਸੈਨ ਦੇ ਮਜ਼ਬੂਤ ਜੱਫੇ ਵਿਚ ਕਸਮਸਾ ਰਹੀ ਹੋਵੇ ।

"ਹਾਂ, ਦੋਹਾਂ ਨੇ ਸਿਵਿਲ ਮੈਰਿਜ ਕਰ ਲਈ ਹੋਣੀ ਏ ।" ਰਾਸ਼ਦ ਨੇ ਲਾਪਰਵਾਹੀ ਨਾਲ ਕਿਹਾ । "ਪਰ ਚਾਂਦ ਨੇ ਬੜੀ ਗ਼ਲਤ ਚੋਣ ਕੀਤੀ । ਐਡੀ ਫ਼ੈਸ਼ਨੇਬਲ ਸ਼ਾਹ ਖ਼ਰਚ ਕੁੜੀ ਨੂੰ ਤਾਂ ਆਪਣੇ ਲਈ ਕੋਈ ਨਵਾਬ ਜਾਂ ਜਾਗੀਰਦਾਰ ਲੱਭਣਾ ਚਾਹੀਦਾ ਸੀ, ਭਈ ਐਸ਼ ਕਰਦੀ । ਉਹ ਮੁੰਡਾ ਤਾਂ ਪਹਾੜਾਂ ਜੰਗਲਾਂ ਵਿਚ ਲੁਕਦਾ ਫਿਰਦਾ ਹੈ । ਚਾਂਦ ਨੂੰ ਕਿਥੋਂ ਖੁਆਵੇਗਾ ?"

"ਭਈ, ਇਹ ਗੱਲ ਉਸ ਦੇ ਖ਼ਾਨਦਾਨ ਵਿਚ ਕਿਸੇ ਨੇ ਕਦੀ ਸੋਚੀ ਹੈ ? ਉਹ ਕੀ ਸੋਚੇਗੀ ? ਲੰਗੜੀ ਫੂਪੋ ਨੇ ਬੜੀ ਨਿਰਾਸ਼ਾ ਨਾਲ ਬੀਬੀ ਵਲ ਤੱਕ ਕੇ ਆਖਿਆ ।

"ਪਰ ਸਾਰਾ ਕਸੂਰ ਤਾਂ ਤੁਹਾਡਾ ਈ ਏ ।" ਰਜ਼ੀਆ ਘੁਮਾ ਫਿਰਾ ਕੇ ਫੇਰ ਰਾਸ਼ਦ ਦੇ ਸਿਰ ਦੋਸ਼ ਮੜ੍ਹਨ ਲੱਗੀ, ਤਾਂ ਰਾਸ਼ਦ ਨੇ ਵਿਗੜ ਕੇ ਅਖ਼ਬਾਰ ਚੁੱਕ ਲਈ ਜਿਵੇਂ ਅਖ਼ਬਾਰ ਵਿਚ ਉਹ ਖ਼ਬਰ ਲਭ ਹੀ ਲਵੇਗਾ, ਜਿਸ ਨਾਲ ਉਸ ਦੀ ਨਿਰਦੋਸ਼ਤਾ ਸਾਬਤ ਹੋ ਜਾਵੇਗੀ । ਹਾਲਾਂਕਿ ਉਹਨੇ ਕਿਤੇ ਗ਼ਲਤੀ ਨਹੀਂ ਕੀਤੀ ਸੀ । ਉਹ ਚਾਂਦ ਦੇ ਨਾਲ ਕੇਵਲ ਉਦੋਂ ਤੀਕ ਰਿਹਾ ਜਦੋਂ ਤੀਕ ਚਾਂਦ ਉਹਦੇ ਮੰਤਵ ਦੀ ਪੂਰਤੀ ਕਰਦੀ ਰਹੀ । ਤੇ ਫੇਰ ਰਾਸ਼ਦ ਕੋਈ 'ਕੱਲਾ ਸੀ, ਇਹ ਤਾਂ ਉਦੋਂ ਦਾ ਆਮ ਰਿਵਾਜ ਸੀ । ਇਕ ਖ਼ਵਾਜਾ ਨਵਾਬ ਸੀ । ਉਹ ਆਪਣੀ ਸੁੰਦਰ ਸੁਨੱਖੀ ਇਰਾਨੀ ਘਰਾਣੇ ਵਾਲੀ ਪਤਨੀ ਨੂੰ ਆਪ ਉੱਚੇ ਔਹਦੇ ਵਾਲਿਆਂ ਦੇ ਕਮਰੇ ਵਿਚ ਛੱਡਣ ਜਾਂਦਾ ਸੀ ਤੇ ਜਦ ਪਤਨੀ ਕਮਰੇ ਵਿਚੋਂ ਬਾਹਰ ਆਉਂਦੀ ਤਾਂ ਸਭ ਤੋਂ ਪਹਿਲਾਂ ਉਹਦੇ ਹੱਥਾਂ ਵਿਚੋਂ ਉਹ ਕਾਗਜ਼ ਲੈ ਕੇ ਪੜ੍ਹਦਾ ਜਿਸ ਵਿਚ ਉਹਦੀ ਤਰੱਕੀ ਦਾ ਹੁਕਮ ਲਿਖਿਆ ਹੋਇਆ ਹੁੰਦਾ ਸੀ । ਉਨ੍ਹਾਂ ਦੋਹਾਂ ਪਤੀ ਪਤਨੀ ਵਿਚ ਬੇਹੱਦ ਮੁਹੱਬਤ ਸੀ । ਭਾਨ ਸਾਹਿਬ ਤਾਂ ਇਸ ਸੁੰਦਰ ਸ਼ਾਨਦਾਰ ਜੋੜੀ ਨਾਲ ਈਰਖਾ ਕਰਦੇ ਸਨ । ਪਰ ਰਾਸ਼ਦ ਦੀਆਂ ਰਗਾਂ ਵਿਚ ਸ਼ਰਾਫ਼ਤ ਦਾ ਖ਼ੂਨ ਸੀ । ਇਸ ਲਈ ਉਸ ਨੇ ਕਦੀ ਆਪਣੀ ਪਤਨੀ ਨੂੰ ਕਿਸੇ ਔਹਦੇਦਾਰ ਨਾਲ ਨਹੀਂ ਮਿਲਾਇਆ । ਪਰ ਹਾਂ, ਚਾਂਦ ਨੂੰ ਉਹਦੇ ਨਾਲ ਦੇਖ ਕੇ ਭਾਨ ਸਾਹਿਬ ਜਿਹੇ ਸਰਮਾਏਦਾਰ ਆਪ ਹੀ ਖਿੱਚੇ ਚਲੇ ਆਉਣ ਤਾਂ ਉਹਦਾ ਕੀ ਕਸੂਰ ? ਇਕ ਵਾਰੀ ਚਾਂਦ ਨੂੰ ਦੇਖ ਕੇ ਕਿਸੇ ਸ਼ਾਇਰ ਨੇ ਕਿਹਾ ਸੀ—"ਇਹ ਐਵਾਨ-ਇ-ਗ਼ਜ਼ਲ ਦੀ ਮਾਸ਼ੂਕਾ ਹੈ ।"

ਰਾਸ਼ਦ ਐਂਞ ਅਣਜਾਣ ਬਣ ਗਿਆ, ਜਿਵੇਂ ਉਹਨੇ ਸੁਣਿਆ ਹੀ ਨਾ ਹੋਵੇ । ਥੋਹੜੇ ਚਿਰ ਪਿੱਛੋਂ ਜਦ ਉਸ ਸ਼ਾਇਰ ਨੂੰ ਕਿਸੇ ਨੇ ਰਾਸ਼ਦ ਦੀ ਜਾਣ ਪਛਾਣ ਕਰਾਈ ਤਾਂ ਉਸ ਨੇ ਸਪੱਸ਼ਟ ਕੀਤਾ—"ਜੀ ਹਾਂ, ਸਾਡੇ ਸੌ ਪੁਸ਼ਤਾਂ ਤੋਂ ਸ਼ਾਇਰੀ ਹੀ ਹੁੰਦੀ ਆਈ ਏ, ਪਰ ਮੈਂ ਸ਼ਾਇਰ ਨਹੀਂ ਹਾਂ, ਮੈਂ ਤਾਂ ਸਿਰਫ਼ ਇਕ ਵਪਾਰੀ ਹਾ ।" ਤੇ ਉਸ ਸ਼ਾਇਰ ਨੇ ਤੁਰੰਤ ਆਪਣੇ ਕਿਸੇ ਦੋਸਤ ਨੂੰ ਆਖਿਆ—"ਯਾਰੋ, ਲੋਕ ਔਰਤ ਨੂੰ ਕਿਸ ਕ੍ਰਿਸ ਤਰ੍ਹਾਂ ਐਕਸਪਲਾਈਟ ਕਰਦੇ ਹਨ ।" ਪਰ ਕੋਈ ਕੀ ਜਾਣੇ ਕਿ ਚਾਂਦ ਆਪ ਹੀ ਓਛੀ ਸੀ । ਜਿਧਰ ਦੇਖਦੀ, ਬੱਸ ਦੇਖਦੀ ਹੀ ਰਹਿ ਜਾਂਦੀ । ਪਸੰਦ ਵੀ ਕੀਤਾ ਤਾਂ ਕੌਣ ? ਇਕ ਫਟੀਚਰ ਆਰਟਿਸਟ, ਜਿਸ ਨੇ ਪਤਾ ਨਹੀਂ ਕੀ ਉਲਟੀਆਂ ਸਿੱਧੀਆਂ

ਉਸ ਨੂੰ ਸੁਣਾ ਦਿੱਤੀਆਂ ਸਨ ।

ਉਸ ਦਿਨ ਗ਼ਜ਼ਲ ਬੜੀ ਖੁਸ਼ ਰਹੀ । ਚਾਂਦ ਵੀ ਸ਼ਹਿਜ਼ਾਦੀ ਆਪਾ ਵਾਂਗੂ ਵਹੁੱਟੀ ਬਣੀ ਹੋਵੇਗੀ ਤੇ ਵਾਜੇ ਵਾਲਿਆਂ ਨੇ "ਛੋੜ ਬਾਬਲ ਕਾ ਘਰ" ਵਜਾਇਆ ਹੋਵੇਗਾ । ਪਤਾ ਨਹੀਂ ਉਸ ਦੇ ਹੱਥਾਂ ਤੇ ਮਹਿੰਦੀ ਕੀਹਨੇ ਲਾਈ ਹੋਵੇਗੀ । ਸ਼ਹਿਜ਼ਾਦੀ ਆਪਾ ਦੀਆਂ ਭੈਣਾਂ ਨੇ ਤਾਂ ਆਪਣੇ ਹੱਥਾਂ ਤੇ ਵੀ ਖ਼ੂਬ ਮਹਿੰਦੀ ਰਚਾ ਲਈ ਸੀ ਤੇ ਇਕ ਦੂਜੀ ਦੇ "ਚੀਕਸ" ਮਲ ਕੇ ਖ਼ੂਬ ਗਾਣੇ ਗਾਏ ਸਨ ।

ਹਰ ਪਾਸਿਓਂ ਉਕਤਾ ਕੇ ਗ਼ਜ਼ਲ ਸਕੂਲ ਦੇ ਕੰਮਾਂ ਵਿਚ ਲੱਗ ਗਈ । ਹੁਣ ਉਹ ਅੱਠਵੀਂ ਵਿਚ ਸੀ ਤੇ ਆਪਣੀ ਕਲਾਸ ਟੀਚਰ ਮਿਸ ਰੈਡੀ ਦੀ ਸਭ ਤੋਂ ਚਹੇਤੀ ਵਿਦਿਆਰਥਣ ਸਦਾਉਂਦੀ ਸੀ । ਮਿਸ ਰੈਡੀ ਚਾਂਦ ਆਪਾ ਵਰਗੀ ਸੁੰਦਰ ਤਾਂ ਨਹੀਂ ਸੀ, ਪਰ ਚਾਂਦ ਆਪਾ ਵਾਂਗ ਗੱਲ ਗੱਲ ਉਤੇ ਠਹਾਕੇ ਮਾਰਿਆ ਕਰਦੀ ਸੀ । ਉਹ ਹਰ ਰੋਜ਼ ਇਕ ਨਵੇਂ ਰੰਗ ਦੀ ਸਾੜ੍ਹੀ ਪਹਿਨਦੀ, ਉਸੇ ਰੰਗ ਦਾ ਬਲਾਊਜ਼ ਹੁੰਦਾ ਤੇ ਉਸੇ ਰੰਗ ਦੇ ਫੁੱਲਾਂ ਦੀ ਰਿਬਨ ਵਾਲਾਂ ਵਿਚ ਮਹਿਕਦੀ । ਪਰ ਉਹਦੇ ਕੱਪੜਿਆਂ ਦੀ ਸੁਗੰਧ ਹਮੇਸ਼ਾ ਇਕੋ ਈ ਹੁੰਦੀ ਸੀ । ਗ਼ਜ਼ਲ ਦੀਆਂ ਅੱਖਾਂ ਉਤੇ ਪੱਟੀ ਬੰਨ੍ਹ ਕੇ ਕੋਈ ਹਜ਼ਾਰ ਤੀਵੀਂਆਂ ਵਿਚ ਵੀ ਛੱਡ ਦਿੰਦਾ ਤਾਂ ਉਹ ਸੁੰਘ ਕੇ ਮਿਸ ਰੈਡੀ ਨੂੰ ਪਛਾਣ ਸਕਦੀ ਸੀ । ਮਿਸ ਰੈਡੀ ਸੁੰਦਰ ਵਸਤਾਂ ਉਤੇ ਜਾਨ ਦਿੰਦੀ ਸੀ, ਇਸ ਲਈ ਉਹਨੂੰ ਗ਼ਜ਼ਲ ਦਾ ਚਮਕੀਲਾ ਰੰਗ ਤੇ ਸੁੱਤ-ਉਨੀਂਦੀਆਂ ਖ਼ੁਮਾਰ ਭਰੀਆਂ ਅੱਖਾਂ ਬਹੁਤ ਪਸੰਦ ਸਨ । ਸੋ, ਮਿੱਸ ਰੈਡੀ ਉਪਰ ਗ਼ਜ਼ਲ ਦਾ ਨਿਛਾਵਰ ਹੋਣਾ ਫ਼ਰਜ਼ ਸੀ । ਸਕੂਲ ਵਿਚ ਮਿੱਸ ਰੈਡੀ ਬਾਰੇ ਸਰਗੋਸ਼ੀਆਂ ਹੁੰਦੀਆਂ ਸਨ । ਦੂਜੀਆਂ ਸੁੱਕੀਆਂ ਚਰਮਖ ਟੀਚਰਾਂ ਉਹਦੇ ਭਰੇ ਭਰੇ ਸਰੀਰ ਕੋਲੋਂ ਬਚ ਕੇ ਤੁਰਦੀਆਂ ਸਨ । ਵੱਡੀ ਉਮਰ ਦੀਆਂ ਕੁੜੀਆਂ ਉਹਨੂੰ ਆਉਂਦੀ ਦੇਖ ਕੇ ਇੰਝ ਰੁਕ ਜਾਂਦੀਆਂ, ਜਿਵੇਂ ਬਰਾਤ ਲੰਘ ਰਹੀ ਹੈ । ਉਹ ਲੰਘ ਜਾਂਦੀ ਤਾਂ ਦੱਬੇ ਦੱਬੇ ਕਹਿਕਹੇ ਉੱਚੇ ਹੋ ਜਾਂਦੇ—

"ਗਲਾ ਦੇਖਿਆ, ਸਕੂਲ ਦਾ ਫਾਟਕ ਏ ।"

"ਸੁਣਿਆ ਹਰ ਕਿਸੇ ਨੂੰ ਅੰਦਰ ਜਾਣ ਦੀ ਇਜਾਜ਼ਤ ਏ ।"

ਵੱਡੀ ਉਮਰ ਦੀਆਂ ਕੁੜੀਆਂ ਉਸ ਤੋਂ ਬਹੁਤ ਸੜਦੀਆਂ ਸਨ, ਪਰ ਨਿੱਕੀ ਉਮਰ ਦੀਆਂ ਕੁੜੀਆਂ ਵਿਚ ਉਹ ਬਹੁਤ ਹੀ ਹਰਮਨਪਿਆਰੀ ਅਧਿਆਪਕਾ ਸੀ । ਸਕੂਲ ਵਿਚ ਜਦ ਵੀ ਨਿਜ਼ਾਮ ਦੀ ਸਾਲਗ੍ਰਹਿ ਤੇ ਕਲਚਰਲ ਪ੍ਰੋਗਰਾਮ ਹੁੰਦਾ ਸੀ ਤਾਂ ਮਿੱਸ ਰੈਡੀ ਹੀ "ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ" ਦੀ ਧੁਨ ਬਣਾਂਦੀ, ਜਿਸ ਨੂੰ ਗ਼ਜ਼ਲ ਅੱਗੇ ਖਲੋ ਕੇ ਗਾਉਂਦੀ । ਉਹ ਗ਼ਜ਼ਲ ਨੂੰ ਸਭ ਕੁੜੀਆਂ ਨਾਲੋਂ ਪਹਿਲ ਦਿੰਦੀ ਸੀ । ਉਹ ਹਰ ਗੀਤ, ਹਰ ਨਜ਼ਮ ਤੁਰੰਤ ਯਾਦ ਕਰ ਲੈਂਦੀ ਸੀ । ਮਿੱਸ ਰੈਡੀ ਉਹਦੀ ਯਾਦਦਾਸ਼ਤ ਦੀ ਬਹੁਤ ਪ੍ਰਸੰਸਾ ਕਰਦੀ ਸੀ । ਗ਼ਜ਼ਲ ਹਰ ਗੱਲ ਯਾਦ ਰੱਖਦੀ ਏ, ਭਾਵੇਂ ਪਹਾੜੇ ਹੋਣ ਜਾਂ ਪਾਠ ।

ਚਾਂਦ ਆਪਾ ਦਾ ਗੁੱਸਾ ਹੋਵੇ ਜਾਂ ਅੱਬਾ ਦੀਆਂ ਝਿੜਕਾਂ, ਉਹਦਾ ਜੀਅ ਨਫ਼ਰਤ ਦੀ ਅੱਗ ਨਾਲ ਇੰਨਾ ਭਰ ਚੁੱਕਾ ਸੀ ਕਿ ਹੁਣ ਕਿਸੇ ਮੁਹੱਬਤ, ਕਿਸੇ ਚਾਹਤ ਵਾਸਤੇ ਅੰਦਰ ਜਾਣ ਦਾ ਕੋਈ ਰਾਹ ਨਹੀਂ ਰਿਹਾ ਸੀ ।

ਪਰ ਹੁਣ ਜਦ ਕਈ ਮਹੀਨਿਆਂ ਦੀ ਛੁੱਟੀ ਤੋਂ ਬਾਅਦ ਮਿੱਸ ਰੈਡੀ ਸਕੂਲ ਆਈ ਤਾਂ ਲੋਕਾਂ ਨੇ ਉਹਨੂੰ ਮਸੀਂ ਪਛਾਣਿਆ। ਹੁਣ ਉਸ ਦੇ ਵਾਲਾਂ ਵਿਚ ਨਾ ਫੁੱਲ ਸਨ, ਨਾ ਕੱਪੜਿਆਂ ਦਾ ਕੋਈ ਮੈਚ ਸੀ—ਗਲਮਾ ਘੰਡੀ ਤੀਕ ਬੰਦ। ਇਕ ਘੰਟੇ ਵਿਚ ਉਹ ਇਕ ਵਾਰੀ ਮੁਸਕਰਾਈ ਹੋਵੇਗੀ। ਟੀਚਰਾਂ ਨੇ ਵਿਦਿਆਰਥਣਾਂ ਨੂੰ ਦੱਸਿਆ ਕਿ ਉਹ ਹੁਣ ਮਿਸਿਜ਼ ਪਰਕਾਸ਼ਮ ਬਣ ਗਈ ਏ। ਵਿਆਹ ਦਾ ਇਹ ਭਿਆਨਕ ਸਿੱਟਾ ਗ਼ਜ਼ਲ ਨੂੰ ਉੱਕਾ ਈ ਚੰਗਾ ਨਾ ਲੱਗਿਆ। ਉਹਨੇ ਇਕ ਵਾਰੀ ਫੇਰ ਉਹਨੂੰ ਗੱਲਾਂ ਨਾਲ ਰਿਝਾਉਣਾ ਚਾਹਿਆ ਤੇ ਗੀਤਾਂ ਨਾਲ ਵੀ, ਪਰ ਉਸ ਨੂੰ ਬਿਲਕੁਲ ਫ਼ੁਰਸਤ ਨਹੀਂ ਸੀ ਕਿ ਵਿਦਿਆਰਥਣਾਂ ਵਲ ਧਿਆਨ ਦੇਵੇ।

ਇਕ ਸਾਲ ਲੰਘ ਗਿਆ।

ਗ਼ਜ਼ਲ ਇਕੱਲਤਾ ਦੀ ਇਸ ਪੁਲਸਰਾਤ ਉਪਰ ਧੱਕੇ ਖਾਂਦੀ ਰਹੀ। ਉਸ ਅੰਨ੍ਹੇ ਵਾਂਗ, ਜਿਹੜਾ ਸੱਪ ਨੂੰ ਰੱਸੀ ਸਮਝ ਕੇ ਫੜ ਲਵੇ। ਉਹ ਵੀ ਪਿਆਰ ਦੀ ਭਾਲ ਵਿਚ ਪਤਾ ਨਹੀਂ ਕਿੰਨੇ ਖ਼ਤਰਿਆਂ ਵਿਚੋਂ ਲੰਘ ਗਈ।

ਸਕੂਲ ਵਿਚ ਟੀਚਰਾਂ ਉਹਨੂੰ ਲਿਫਟ ਨਹੀਂ ਦਿੰਦੀਆਂ ਸਨ ਕਿਉਂਕਿ ਉਹ ਗਾਉਣ ਨੱਚਣ ਤੇ ਟੱਪਣ ਤੋਂ ਇਲਾਵਾ ਕੋਈ ਚੰਗੀ ਗੱਲ ਨਹੀਂ ਕਰਦੀ ਸੀ। ਇਸ ਲਈ ਉਹ ਟੀਚਰਾਂ ਨੂੰ ਚੰਗੀ ਲੱਗਣ ਦੀ ਖਾਤਰ ਕਿਤਾਬਾਂ ਵਿਚ ਗੁਆਚੀ ਰਹਿੰਦੀ। ਇਸ ਤਰ੍ਹਾਂ ਇਹ ਵੀ ਯਾਦ ਨਹੀਂ ਰਹਿੰਦਾ ਸੀ ਕਿ ਸਾਇਆ ਨੇ ਉਸ ਨਾਲ ਕਿੰਨੀ ਬੇਨਿਆਈਂ ਕੀਤੀ ਹੈ ਤੇ ਅੱਬਾ ਨੇ ਕਿੰਨੇ ਥੱਪੜ ਮਾਰੇ। ਉਹਨੂੰ ਤਾਂ ਸਭ ਨਾਲੋਂ ਵੱਧ ਗ਼ਮ ਇਸ ਗੱਲ ਦਾ ਸੀ ਕਿ ਭਾਨ ਸਾਹਿਬ ਦੀ ਤ੍ਰਿੱਤੀ ਫਰਾਕ ਹੁਣ ਉਹਦੇ ਸਰੀਰ ਵਿਚ ਫਸਦੀ ਨਹੀਂ ਸੀ। ਇਸ ਲਈ ਉਹ ਹਮੇਸ਼ਾ ਲਈ ਫੌਜ਼ੀਆ ਦੇ ਪੁਰਾਣੇ ਕੱਪੜਿਆਂ ਵਿਚ ਦਿਨ ਕੱਟਦੀ ਸੀ। ਇਕ ਵਾਰੀ ਸਿਰ ਵਿਚੋਂ ਜੂੰਆਂ ਦੇਖਣ ਤੇ ਫੂਪੋ ਨੇ ਉਹਨੂੰ ਦੋ ਪੈਸੇ ਦਿੱਤੇ ਸਨ ਤਾਂ ਉਸ ਨੇ ਵੀ ਫੌਜ਼ੀਆ ਦੀ ਰੀਸ ਵਿਚ ਗੋਲਕ ਖ਼ਰੀਦ ਲਈ ਤੇ ਦੂਜਾ ਪੈਸਾ ਉਸ ਵਿਚ ਪਾ ਦਿੱਤਾ। ਉਸ ਨੇ ਸੋਚਿਆ ਕਿ ਫੌਜ਼ੀਆ ਵਾਂਗ ਇਕ ਅੱਧ ਮਹੀਨੇ ਪਿੱਛੋਂ ਗੋਲਕ ਤੋੜੇਗੀ ਤਾਂ ਉਹ ਪੈਸਿਆਂ ਨਾਲ ਭਰੀ ਹੋਈ ਹੋਵੇਗੀ, ਪਰ ਸ਼ਾਹੀਨ ਨੇ ਉਹਦਾ ਖ਼ੂਬ ਮਖ਼ੌਲ ਉਡਾਇਆ, "ਪਾਗਲੇ, ਤੂੰ ਤਾਂ ਆਪਣੇ ਦੋਵੇਂ ਪੈਸੇ ਗੁਆ ਲਏ।"

ਇਹ ਸੁਣ ਕੇ ਉਹ ਬੜਾ ਰੋਈ। ਸ਼ਾਇਦ ਸਾਰਾ ਦਿਨ ਰੋਂਦੀ ਰਹਿੰਦੀ, ਜੇ ਸ਼ਾਹੀਨ ਗੋਲਕ ਤੋੜ ਕੇ ਉਹਦਾ ਪੈਸਾ ਨਾ ਕੱਢ ਕੇ ਦਿੰਦਾ।

ਇਕ ਸ਼ਾਮ ਨੂੰ ਗ਼ਜ਼ਲ ਸਕੂਲੋਂ ਆਈ ਤਾਂ ਅੱਯਾਜ਼ ਰਜ਼ਾਕਾਰਾਂ ਦੀ ਵਰਦੀ ਲਾਹ ਕੇ ਉਹਦੇ ਕੋਲ ਆਣ ਬੈਠਾ।

ਅੱਜ ਸਾਇਆ ਨੇ ਕੁਝ ਨਹੀਂ ਪਕਾਇਆ।"

"ਫੇਰ ਤੂੰ ਕੀ ਖਾਧਾ?" ਗ਼ਜ਼ਲ ਨੇ ਅੰਮਾਂ ਵਾਂਗ ਪੁੱਛਿਆ।

ਕੁਝ ਵੀ ਨਹੀਂ।" ਅੱਯਾਜ਼ ਨੇ ਬੜੀ ਮਸਕੀਨ ਸ਼ਕਲ ਬਣਾ ਕੇ ਕਿਹਾ।

ਗ਼ਜ਼ਲ ਦਾ ਦਿਲ ਬੈਠ ਗਿਆ। ਜਦੋਂ ਤੋਂ ਅੱਯਾਜ਼ ਰਜ਼ਾਕਾਰਾਂ ਵਿਚ ਸ਼ਾਮਲ ਹੋਇਆ ਸੀ, ਉਨ੍ਹਾਂ ਦੋਹਾਂ ਦੀਆਂ ਲੜਾਈਆਂ ਬਹੁਤ ਘੱਟ ਗਈਆਂ ਸਨ। ਖਾਸ ਕਰਕੇ

ਜਦੋਂ ਤੋਂ ਅੱਯਾਜ਼ ਰਾਤ ਨੂੰ ਇਕ ਪੇਂਟਰ ਦੀ ਦੁਕਾਨ ਤੇ ਕੰਮ ਕਰਕੇ ਆਪਣੀ ਤੇ ਗ਼ਜ਼ਲ ਦੀ ਫੀਸ ਤਾਰਨ ਲੱਗਾ ਸੀ। ਗ਼ਜ਼ਲ ਨੂੰ ਐਂਝ ਜਾਪਦਾ ਜਿਵੇਂ ਉਹਦੇ ਸਿਰ ਉਤੇ ਅਮਨ ਤੇ ਸੁਰੱਖਿਆ ਦਾ ਇਕ ਛੱਪਰ ਤਣ ਗਿਆ ਹੋਵੇ।

ਉਹ ਛੇਤੀ ਨਾਲ ਉਠ ਕੇ ਬਿਲਕੁਲ ਇਕ ਗ੍ਰਿਸਤਣ ਵਾਂਗ ਅੰਦਰ ਗਈ ਤੇ ਸਾਰੇ ਕਨੱਸਤਰ ਤੇ ਡੱਬੇ ਖੜਕਾ ਸੁੱਟੇ, ਪਰ ਸੱਚਮੁੱਚ ਅਨਾਜ ਦਾ ਇਕ ਦਾਣਾ ਵੀ ਨਹੀਂ ਸੀ।

"ਜਾਣ ਦੇਹ, ਅੱਬਾ ਆ ਕੇ ਲਿਆਉਣਗੇ।" ਅੱਯਾਜ਼ ਨੇ ਭਲਾ ਜਿਹਾ ਮੂੰਹ ਬਣਾ ਕੇ ਕਿਹਾ। ਪਰ ਸਹਿਜੇ ਹੀ ਇਕ ਲਫਾਫੇ ਵਿਚ ਥੋਹੜੀ ਜਿਹੀ ਸੂਜੀ ਲੱਭ ਗਈ। ਡੱਬੇ ਵਿਚ ਘਿਉ ਤਾਂ ਕਾਫ਼ੀ ਸੀ ਤੇ ਸ਼ੱਕਰ ਵਾਲਾ ਡੱਬਾ ਤਾਂ ਭਰਿਆ ਹੋਇਆ ਹੀ ਸੀ। ਅੱਯਾਜ਼ ਦਾ ਵੀ ਕਈ ਦਿਨਾਂ ਤੋਂ ਹਲਵਾ ਖਾਣ ਨੂੰ ਜੀਅ ਕਰਦਾ ਸੀ। ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਮਿਲਾ ਕੇ ਈ ਤਾਂ ਅੰਮਾਂ ਹਲਵਾ ਬਣਾਉਂਦੀ ਹੁੰਦੀ ਸੀ।

ਧੁੱਪ ਢਲ ਰਹੀ ਸੀ। ਅੱਬਾ ਤੇ ਸਾਇਆ ਦੋਹਾਂ ਦੇ ਆਉਣ ਦਾ ਸਮਾਂ ਹੋ ਗਿਆ ਸੀ। ਇਸ ਲਈ ਗ਼ਜ਼ਲ ਨੇ ਛੇਤੀ ਛੇਤੀ ਦੇਗਚੀ ਵਿਚ ਸੂਜੀ, ਸ਼ੱਕਰ ਤੇ ਘਿਉ ਪਾਇਆ ਤੇ ਕਾਫ਼ੀ ਸਾਰਾ ਪਾਣੀ ਪਾ ਕੇ ਬੜੀ ਨਫ਼ਾਸਤ ਨਾਲ ਸਿਆਣੀਆਂ ਜ਼ਨਾਨੀਆਂ ਵਾਂਗ ਹਿਲਾਉਣ ਲੱਗੀ। ਅੱਯਾਜ ਉਸ ਦੇ ਕੋਲ ਚੌਂਕੀ ਉਪਰ ਬੈਠਾ ਆਪਣੀ ਨਿੱਕੀ ਜਿਹੀ ਭੈਣ ਦੀ ਸੂਝ ਬੂਝ ਦਾ ਪ੍ਰਸੰਸਕ ਬਣ ਚੁੱਕਾ ਸੀ। ਗ਼ਜ਼ਲ ਬਿਲਕੁਲ ਸਾਇਆ ਵਾਂਗ ਚੌਂਕੀ ਤੇ ਬੈਠੀ ਸੀ ਤੇ ਚੁੱਲ੍ਹੇ ਵਿਚ ਫੂਕਾ ਮਾਰ ਮਾਰ ਕੇ ਉਸ ਨੇ ਆਪਣੇ ਵਾਲਾਂ ਉਤੇ ਸੁਆਹ ਦੀਆਂ ਤੈਹਾਂ ਜਮਾ ਲਈਆਂ ਸਨ। ਅੱਯਾਜ਼ ਵਿਚਾਰਾ ਦੋਹਾਂ ਹੱਥਾਂ ਨਾਲ ਧੂਏਂ ਦੇ ਬੱਦਲਾਂ ਨੂੰ ਹਟਾ ਰਿਹਾ ਸੀ—

ਧੂਏਂ ਧੂਏਂ ਦੌੜ ਜਾ ਤੇਰੇ ਬੱਚੇ ਨੂੰ ਬਿੱਛੂ ਲੜਿਆ।

ਪਰ ਇਸ ਭਿਆਨਕ ਖ਼ਬਰ ਨਾਲ ਵੀ ਧੂੰਆਂ ਨਾ ਡਰਿਆ।

ਥੋਹੜਾ ਚਿਰ ਤਾਂ ਗ਼ਜ਼ਲ ਬੜੀ ਆਸਾਨੀ ਨਾਲ ਦੇਗਚੀ ਵਿਚ ਕੜਛੀ ਹਿਲਾਉਂਦੀ ਰਹੀ। ਪਰ ਇਕ ਦਮ ਪਤਾ ਨਹੀਂ ਹਲਵੇ ਨੂੰ ਕੀ ਸੁੱਝਿਆ ਕਿ ਆਕੜ ਕੇ ਚਾਂਦ ਆਪਾ ਬਣ ਗਿਆ ਤੇ ਦੇਗਚੀ ਵਿਚ ਦਰਜਨਾਂ ਹੀ ਛੋਟੀਆਂ ਛੋਟੀਆਂ ਗੇਂਦਾਂ ਫੁਦਕਣ ਲੱਗੀਆਂ। ਗ਼ਜ਼ਲ ਉਠ ਕੇ ਖੜੀ ਹੋ ਗਈ ਤੇ ਸਰੀਰ ਦਾ ਸਾਰਾ ਜ਼ੋਰ ਲਾ ਕੇ ਕੜਛੀ ਹਿਲਾਉਣ ਲੱਗੀ। ਉਹ ਚਾਹੁੰਦੀ ਸੀ ਕਿ ਅੱਬਾ ਦੇ ਆਉਣ ਤੋਂ ਪਹਿਲਾਂ ਹਲਵਾ ਤ੍ਰਿਆਰ ਹੋ ਜਾਵੇ, ਤਾਂ ਕਿ ਉਹ ਅੱਜ ਪਹਿਲੀ ਵਾਰ ਕੋਈ ਚੀਜ਼ ਪਕਾਉਣ ਦੀ ਸ਼ਾਬਾਸ਼ੀ ਲੈ ਲਵੇ। ਇਸ ਗੜਬੜ ਵਿਚ ਅੱਯਾਜ਼ ਨੇ ਆਪਣਾ ਹੱਥ ਵਿਚ ਪਾ ਕੇ ਸੜਾ ਲਿਆ ਤੇ ਉਹਨੂੰ ਬਚਾਉਣ ਦੀ ਚਿੰਤਾ ਵਿਚ ਗ਼ਜ਼ਲ ਨੇ ਲੱਕੜ ਦੀ ਥਾਂ ਅੰਗਾਰ ਨੂੰ ਛੋਹ ਲਿਆ। ਫੇਰ ਕੜਛੀ ਪਰ੍ਹਾਂ ਵਗਾਹ ਕੇ ਉਸ ਰੋਂਦੀ ਚੀਕਦੀ ਨੇ ਨਲਕੇ ਦੀ ਧਾਰ ਹੇਠਾਂ ਆਪਣਾ ਹੱਥ ਰੱਖ ਦਿੱਤਾ। ਇੰਨੀ ਦੇਰ ਵਿਚ ਅੱਯਾਜ਼ ਨੇ ਹਲਵਾ ਲਾਹ ਕੇ ਇਕ ਰਕਾਬੀ (ਪਲੇਟ) ਵਿਚ ਪਾਇਆ ਤੇ ਚਮਚੇ ਨਾਲ ਉਸ ਵਿਚ ਪਈਆਂ ਗੇਂਦਾਂ ਨਾਲ ਬਿਲੀਅਰਡ ਖੇਡਣ ਲੱਗਾ। ਹਲਵੇ ਨੂੰ ਪਲੇਟ ਵਿਚ ਤੱਕ ਕੇ ਗ਼ਜ਼ਲ ਦੀ ਜਲੂਣ ਕੁਝ ਘੱਟ ਗਈ ਤੇ ਨਾਲੇ ਇਹ ਅਹਿਸਾਸ ਕਿ ਇਹ ਚਿੱਟੀ ਚਿੱਟੀ, ਮਿੱਠੀ ਮਿੱਠੀ ਉਹਨੇ

ਆਪ ਪਕਾਈ ਹੈ। ਉਹ ਫੂਕਾਂ ਮਾਰ ਮਾਰ ਕੇ ਹਲਵਾ ਠੰਢਾ ਕਰਨ ਲੱਗੀ ਤਾਂ ਕਿ ਸਾਇਆ ਦੇ ਆਉਣ ਤੋਂ ਪਹਿਲਾਂ ਪਹਿਲਾਂ ਇਹਨੂੰ ਖਾ ਪੀ ਕੇ ਕਿੱਸਾ ਸਾਫ਼ ਕਰ ਦੇਵੇ। ਅੱਯਾਜ਼ ਉਹਦੇ ਲਈ ਵੀ ਇਕ ਚਮਚਾ ਲੈ ਆਇਆ। ਉਹ ਫੂਕਾਂ ਮਾਰ ਮਾਰ ਕੇ ਹਲਵਾ ਠੰਢਾ ਕਰ ਰਹੇ ਸਨ ਕਿ ਸਾਇਆ ਅੰਦਰ ਆਈ। ਉਹਦੇ ਨਾਲ ਉਹਦੀ ਜਿਗਰੀ ਸਹੇਲੀ ਅਲੀ ਬੀਬੀ ਸੀ। ਸਾਇਆ ਲਈ ਇਸ ਵੇਲੇ ਆਪਣੀ ਪ੍ਰਭੁਤਾ ਦਾ ਵਿਖਾਵਾ ਕਰਨਾ ਜ਼ਰੂਰੀ ਸੀ। ਇਸ ਲਈ ਉਹਨੇ ਹਲਵੇ ਦੀ ਰਕਾਬੀ ਚੁੱਕ ਕੇ ਕੰਧ ਨਾਲ ਮਾਰੀ ਤੇ ਦੋਹਾਂ ਦੇ ਇਕ ਇਕ ਧੱਫਾ ਟਿਕਾਇਆ।

"ਹਾਏ, ਅੰਮਾਂ ਨੂੰ ਖਾ ਗਏ ਦੋਵੇਂ ਪੋਟੇ ਮਿਲ ਕੇ। ਮੈਂ ਕਿਤੇ ਨਹੀਂ ਦੇਖੇ ਐਸੇ ਸ਼ਤੂੰਗੜੇ ਬੱਚੇ।"

ਉਹ ਚੀਕ ਚੀਕ ਕੇ ਅਲੀ ਬੀਬੀ ਦੀ ਹਮਦਰਦੀ ਬਟੋਰ ਰਹੀ ਸੀ। ਅਲੀ ਬੀਬੀ ਨੇ ਵੀ ਅਜਿਹੇ ਸ਼ਤੂੰਗੜਿਆਂ ਨੂੰ ਦੇਖੇ ਹੋਣ ਤੋਂ ਸਾਫ਼ ਨਾਂਹ ਕਰ ਦਿੱਤੀ।

ਅੱਯਾਜ਼ ਤਾਂ ਕਿਤਾਬਾਂ ਚੁੱਕ ਕੇ ਬਾਹਰ ਚਲਾ ਗਿਆ ਤੇ ਗ਼ਜ਼ਲ ਮੈਲੇ ਕੱਪੜਿਆਂ ਦੇ ਢੇਰ ਉਪਰ ਬੈਠੀ ਹੌਕੇ ਲੈਂਦੀ ਰਹੀ। ਉਂਗਲੀ ਜਲੀ ਦੀ ਅੱਗ ਭੜਕ ਕੇ ਹੁਣ ਸਾਰੇ ਸਰੀਰ ਨੂੰ ਸਾੜੀ ਜਾ ਰਹੀ ਸੀ। ਸਾਹਮਣੇ ਕੰਧ ਉਪਰ ਸ਼ਫ਼ੇਦ ਕੋੜ੍ਹ ਦੇ ਦਾਗਾਂ ਜਿਹਾ ਫੈਲਿਆ ਹੋਇਆ ਹਲਵਾ ਉਹਦੇ ਸੀਨੇ ਤੇ ਛੁਰੀਆਂ ਫੇਰ ਰਿਹਾ ਸੀ। ਜੇ ਉਹ ਵੀ ਅੱਯਾਜ਼ ਵਾਂਗ ਗਰਮ ਗਰਮ ਹਲਵੇ ਦੇ ਦੋ ਚਾਰ ਚਮਚੇ ਖਾ ਲੈਂਦੀ ਤਾਂ ਮਹਿਰੂਮੀ ਦਾ ਅਹਿਸਾਸ ਸ਼ਾਇਦ ਉਸ ਨੂੰ ਇੰਨਾ ਨਾ ਹੁੰਦਾ।

"ਅੱਯਾਜ਼ ਬਾਬੂ, ਅੱਯਾਜ਼ ਅਲੀ ਸ਼ਾਹ।" ਬਾਹਰ ਸ਼ਾਹੀਨ ਅਵਾਜ਼ਾਂ ਮਾਰ ਰਿਹਾ ਸੀ।

ਗ਼ਜ਼ਲ ਅੱਥਰੂ ਪੂੰਝ ਕੇ ਉੱਠੀ। ਉਹ ਬਚਪਨ ਦਾ ਸੁੱਕਿਆ, ਪਤਲਾ, ਬੁੱਧੂ ਸ਼ਾਹੀਨ ਹੁਣ ਬੜਾ ਫ਼ੈਸ਼ਨੇਬਲ ਤੇ ਚਲਾਕ ਮੁੰਡਾ ਬਣ ਗਿਆ ਸੀ। ਉਹ ਹੁਣ ਗੱਲ ਗੱਲ ਉਤੇ ਗ਼ਜ਼ਲ ਨੂੰ ਅਹਿਮਕ ਸਾਬਤ ਕਰਨਾ ਚਾਹੁੰਦਾ। ਜੇ ਗ਼ਜ਼ਲ ਨੂੰ ਰੋਂਦੀ ਤੱਕ ਕੇ ਹਲਵੇ ਦੀ ਕਹਾਣੀ ਸੁਣਾਉਣੀ ਪੈ ਜਾਂਦੀ ਤਾਂ ਸ਼ਾਹੀਨ ਖ਼ੂਬ ਮਖ਼ੌਲ ਉਡਾਉਂਦਾ। ਇਸ ਲਈ ਗ਼ਜ਼ਲ ਅੱਥਰੂ ਪੂੰਝ ਕੇ ਉੱਠ ਖਲੋਤੀ।

"ਅੱਯਾਜ਼ ਕਿਥੇ ਹੈ?" ਸ਼ਾਹੀਨ ਸਾਈਕਲ ਰੱਖ ਕੇ ਅੰਦਰ ਆਇਆ।

"ਕਿਤੇ ਬਾਹਰ ਗਿਆ।" ਗ਼ਜ਼ਲ ਨੇ ਸਿਸਕੀਆਂ ਰੋਕ ਕੇ ਕਿਹਾ।

ਸ਼ਾਹੀਨ ਨੇ ਬੜੇ ਗੌਹ ਨਾਲ ਗ਼ਜ਼ਲ ਵਲ ਤੱਕਿਆ ਤੇ ਬਜਾਏ ਇਸ ਦੇ ਕਿ ਉਹ ਗ਼ਜ਼ਲ ਦੇ ਰੋਣ ਦਾ ਮਖ਼ੌਲ ਉਡਾਉਂਦਾ, ਉਹਨੇ ਹੌਲੀ ਜਿਹੀ ਆਖਿਆ—"ਲਾਹੌਲ ਵਲਾ, ਜਿਧਰ ਜਾਓ ਹੰਝੂ? ਰੋਣਾ ਧੋਣਾ? ਅੱਜ ਚਾਂਦ ਆਪਾ ਆਈ, ਬੱਸ ਉਹ ਵੀ ਰੋਈ ਜਾਂਦੀ ਏ।"

"ਕੀ ਚਾਂਦ ਆਪਾ ਆ ਗਈ?" ਗ਼ਜ਼ਲ ਖ਼ੁਸ਼ੀ ਦੀ ਮਾਰੀ ਉਛਲ ਪਈ ਤੇ ਸ਼ਾਹੀਨ ਦੀ ਖ਼ੁਸ਼ਾਮਦ ਕਰਨ ਲੱਗੀ ਕਿ ਉਹ ਆਪਣੇ ਸਾਈਕਲ ਦੇ ਪਿੱਛੇ ਬਿਠਾਲ ਕੇ ਉਹਨੂੰ ਐਵਾਨ-ਇ-ਗ਼ਜ਼ਲ ਪਹੁੰਚਾ ਦੇਵੇ। ਪਹਿਲਾਂ ਤਾਂ ਆਦਤ ਅਨੁਸਾਰ ਸ਼ਾਹੀਨ ਟਾਲਦਾ ਰਿਹਾ, ਫੇਰ ਬੋਲਿਆ—"ਪਰ ਇਕ ਸ਼ਰਤ ਹੈ, ਤੂੰ ਆਪਣੇ ਗੰਦੇ ਹੱਥ ਮੇਰੀ

ਸਫ਼ੇਦ ਕਮੀਜ਼ ਤੇ ਨਹੀਂ ਲਾਉਣੇ।"

"ਅੱਲ੍ਹਾ, ਮੈਂ ਤੈਨੂੰ ਫੜਾਂਗੀ ਨਾ, ਤਾਂ ਡਿੱਗ ਪਵਾਂਗੀ।"

"ਉਹ ਮੈਂ ਨਹੀਂ ਜਾਣਦਾ।" ਉਸ ਨੇ ਬੇਪਰਵਾਹੀ ਨਾਲ ਕਿਹਾ।

"ਅੱਛਾ ਚਲ ਉਜਾੜ ਮੂੰਹੇਂ। ਸਾਨੂੰ ਭਰਾ ਵੀ ਮਿਲੇ ਨੇ ਤਾਂ ਕੈਸੇ ਸੜੀ ਸੂਰਤ ਵਾਲੇ।" ਉਹ ਬੁੜਬੁੜਾਈ।

"ਨੀ ਪੋਟੀਏ, ਸੜੀ ਸੂਰਤ ਆਖਿਆ ਤਾਂ ਰਾਹ ਵਿਚ ਸੁੱਟ ਦੇਵਾਂਗਾ।" ਸ਼ਾਹੀਨ ਨੇ ਧਮਕੀ ਦਿੱਤੀ।

"ਹਾਂ, ਤੂੰ ਸੁੱਟ ਕੇ ਤਾਂ ਦੇਖ, ਤੇਰੀ ਸਾਰੀ ਸਫ਼ੇਦ ਕਮੀਜ਼ ਨੂੰ ਹੱਥਾਂ ਨਾਲ ਮੈਲੀ ਕਰ ਦਿਆਂਗੀ।" ਉਹ ਸਾਰਾ ਰਾਹ ਸ਼ਾਹੀਨ ਨਾਲ ਲੜਦੀ ਗਈ ਤੇ ਐਵਾਨ-ਇ-ਗ਼ਜ਼ਲ ਪੁੱਜਦਿਆਂ ਹੀ ਐਲਾਨ ਕਰ ਦਿੱਤਾ ਕਿ ਸ਼ਾਹੀਨ ਉਹਨੂੰ ਜ਼ਬਰਦਸਤੀ ਲਿਆਇਆ ਹੈ, ਤਾਂ ਕਿ ਖਾਣੇ ਸਮੇਂ ਲੰਗੜੀ ਫੂਪੋ ਸਾਲਣ ਦੀ ਕਮੀ ਤੇ ਮਹਿੰਗਾਈ ਦਾ ਰੋਣਾ ਨਾ ਸ਼ੁਰੂ ਕਰ ਦੇਵੇ। ਚਾਂਦ ਆਪਾ ਰਜ਼ੀਆ ਦੇ ਕਮਰੇ ਵਿਚ ਚੁੱਪਚਾਪ ਬੈਠੀ ਕੁਝ ਲਿਖ ਲਿਖ ਕੇ ਮਿਟਾ ਰਹੀ ਸੀ। ਪਹਿਲਾਂ ਤਾਂ ਗ਼ਜ਼ਲ ਨੂੰ ਝਿਜਕ ਜਿਹੀ ਹੋਈ ਕਿ ਉਹ ਉਹਨੂੰ ਚਾਂਦ ਆਪਾ ਸਮਝੇ ਜਾਂ ਕੋਈ ਟਿਮਟਿਮਾਂਦਾ ਹੋਇਆ ਤਾਰਾ। ਉਹਦੇ ਮੂੰਹ ਉਪਰ ਰੰਗਾਂ ਦੀਆਂ ਝਲਕਣ ਵਾਲੀਆਂ ਲਹਿਰਾਂ ਪਤਾ ਨਹੀਂ ਕਿਸ ਨੇ ਪੂੰਝ ਸੁੱਟੀਆਂ ਸਨ। ਉਹ ਲਹਿਰੀਏ-ਦਾਰ ਚਮਕੀਲੇ ਵਾਲਾਂ ਦੇ ਘੁੰਗਰ ਹੁਣ ਮਰੇ ਹੋਏ ਸੱਪਾਂ ਦੀ ਭਾਂਤੀ ਸਿੱਧੇ ਸਿੱਧੇ ਲਟਕ ਰਹੇ ਸਨ। ਚਮਕਦੀਆਂ ਗੱਲ੍ਹਾਂ ਉਤੇ ਸਿਆਹ ਧੱਬੇ ਉਭਰ ਆਏ ਸਨ। ਐਂਝ ਲੱਗਦਾ ਸੀ ਜਿਵੇਂ ਕਿਸੇ ਨੇ ਚਾਂਦ ਆਪਾ ਨੂੰ ਪੀਲੇ ਰੰਗ ਵਿਚ ਗੋਤਾ ਦੇ ਛੱਡਿਆ ਹੋਵੇ। ਉਹ ਕਈ ਚਿਰ ਚਾਂਦ ਆਪਾ ਦੇ ਸਾਹਮਣੇ ਬੈਠੀ ਉਬਾਸੀਆਂ ਲੈਂਦੀ ਰਹੀ ਤੇ ਹੱਥ ਪੈਰ ਮਾਰਦੀ ਰਹੀ। ਪਰ ਉਹ ਤਾ ਜਿਵੇਂ ਆਪਣੀ ਨੀਵੀਂ ਧੌਣ ਨੂੰ ਚੁੱਕਣਾ ਭੱਲ ਚੁੱਕੀ ਸੀ। ਵਰਾਂਡੇ ਵਿਚ ਦੀਵਾਨ ਉਪਰ ਬੈਠੀ ਫੌਜ਼ੀਆ ਬੜੀ ਬੇਪਰਵਾਹੀ ਦੀ ਸ਼ਾਨ ਨਾਲ ਬੀਬੀ ਦੀ ਸਾੜ੍ਹੀ ਕੱਢ ਰਹੀ ਸੀ। ਬੀਬੀ, ਰਜ਼ੀਆ ਅਤੇ ਲੰਗੜੀ ਫੂਪੋ ਆਪਣੇ ਆਪਣੇ ਕਮਰੇ ਵਿਚ ਚੁੱਪਚਾਪ ਬੈਠੀਆਂ ਸਨ। ਗ਼ਜ਼ਲ ਵੀ ਫੌਜ਼ੀਆ ਦੇ ਕੋਲ ਜਾ ਬੈਠੀ।

"ਚਾਂਦ ਆਪਾ ਦਾ ਪਰਾਹੁਣਾ ਕਿਥੇ ਵੇ ?" ਉਹਨੇ ਹੌਲੀ ਜਿਹੀ ਪੁੱਛਿਆ।

"ਪਰਾਹੁਣਾ ?" ਫੌਜ਼ੀਆ ਨੇ ਬਿਲਕੁਲ ਲੰਗੜੀ ਫੂਪੋ ਦੀ ਤਰ੍ਹਾਂ ਨੱਕ ਉਪਰ ਉਂਗਲ ਰੱਖ ਕੇ ਆਖਿਆ—"ਚਾਂਦ ਦੀ ਸ਼ਾਦੀ ਕਦ ਹੋਈ ਏ ?"

"ਅੱਛਾ ! ਕਿਉਂ ?" ਗ਼ਜ਼ਲ ਦਿਲ ਹੀ ਦਿਲ ਵਿਚ ਖੁਸ਼ ਹੋਈ ਕਿ ਚਾਂਦ ਆਪਾ ਦੀ ਸ਼ਾਦੀ ਵਿਚ ਢੋਲਕੀ ਵਜਾਉਣ ਤੇ ਦੂਲ੍ਹੇ ਦਾ ਜੁੱਤਾ ਚੁਰਾਉਣ ਦਾ ਅਰਮਾਨ ਪੂਰਾ ਹੋ ਸਕਦਾ ਹੈ।

"ਦਾਦਾ ਹਜ਼ਰਤ ਹੁਣ ਇਹਦੀ ਸ਼ਾਦੀ ਕਿਸੇ ਮੋਚੀ ਨਾਲ ਕਰਨਗੇ।" ਫੌਜ਼ੀਆ ਦੀ ਗੱਲ ਤੇ ਗ਼ਜ਼ਲ ਨੂੰ ਹਾਸਾ ਆ ਗਿਆ।

"ਤਾਂ ਫੇਰ ਐਨੇ ਦਿਨਾਂ ਤੋਂ ਚਾਂਦ ਆਪਾ ਕਿਥੇ ਸੀ ? ਉਹਦੀ ਸੁੰਦਰਤਾ ਕਿਥੇ ਗਈ ? ਧੌਣ ਝੁਕਾਈ ਕਿਉਂ ਬੈਠੀ ਏ—।" ਗ਼ਜ਼ਲ ਸੋਚੀ ਜਾ ਰਹੀ ਸੀ।

ਚਾਂਦ ਆਪਾ ਪਤਾ ਨਹੀਂ ਕਿਥੇ ਕਿਥੇ ਲੱਭਦੀ ਰਹੀ। ਚਾਂਦ ਆਪਾ ਨੇ ਉਹਨੂੰ

ਆਖਿਆ ਕਿ ਪਾਰਟੀ ਦਾ ਕੰਮ ਤਿਆਗ ਦੇਹ ! ਉਹ ਭਾਨ ਸਾਹਿਬ ਨੂੰ ਕਹਿ ਕੇ ਸੰਜੀਵਾ ਨੂੰ ਨੌਕਰੀ ਦੁਆ ਦੇਵੇਗੀ, ਪਰ ਸੰਜੀਵਾ ਨਹੀਂ ਮੰਨਿਆ । ਬਾਅਦ ਵਿਚ ਉਸ ਨੇ ਚਾਂਦ ਆਪਾ ਨੂੰ ਖ਼ਤ ਲਿਖ ਦਿੱਤਾ ਕਿ ਕਿਸੇ ਵੱਡੇ ਬੰਦੇ ਨਾਲ ਸ਼ਾਦੀ ਕਰਕੇ ਮਜ਼ੇ ਕਰ । ਇਹ ਸੁਣ ਕੇ ਚਾਂਦ ਆਪਾ ਬਿਮਾਰ ਹੋ ਗਈ । ਉਹਨੂੰ ਟੀ.ਬੀ. ਹੋ ਗਈ । ਡੈਡੀ ਉਸ ਨੂੰ ਬੰਬਈ ਦੇ ਇਕ ਹਸਪਤਾਲੋਂ ਲਿਆਏ ਹਨ । ਡੈਡੀ ਦੇ ਕਿਸੇ ਦੋਸਤ ਨੇ ਆ ਕੇ ਦੱਸਿਆ ਤਾਂ ਬੀਬੀ ਨੇ ਜ਼ਬਰਦਸਤੀ ਡੈਡੀ ਨੂੰ ਘੱਲਿਆ ਸੀ ।"

ਫੋਜ਼ੀਆ ਹੌਲੀ ਹੌਲੀ ਦੱਸੀ ਜਾ ਰਹੀ ਸੀ । ਉਹਦੇ ਕਹਿਣ ਵਿਚ ਚਾਂਦ ਆਪਾ ਲਈ ਅੱਤ ਦੀ ਘ੍ਰਿਣਾ ਤੇ ਹਕਾਰਤ ਸੀ । ਫੋਜ਼ੀਆ ਦੀ ਖੁਸਰ ਫੁਸਰ ਸੁਣਨ ਲਈ ਗ਼ਜ਼ਲ ਉਹਦੇ ਉਪਰ ਝੁਕ ਗਈ ਸੀ । ਉਹਦਾ ਦਿਲ ਜ਼ੋਰ ਜ਼ੋਰ ਨਾਲ ਧੜਕ ਰਿਹਾ ਸੀ ਤੇ ਪਤਾ ਨਹੀਂ ਕਿਉਂ ਖ਼ੂਬ ਰੋਣ ਨੂੰ ਜੀਅ ਕਰਦਾ ਸੀ । "ਜੇ ਚਾਂਦ ਆਪਾ ਦਾ ਵਿਆਹ ਹੋਇਆ ਤਾਂ ਮੈਂ ਹਰੀ ਮਖਮਲ ਦਾ ਸੂਟ ਬਣਵਾਵਾਂਗੀ ।"

ਫੋਜ਼ੀਆ ਨੇ ਐਂਝ ਦੁਪੱਟਾ ਛਾਤੀ ਤੇ ਤਾਣ ਕੇ ਆਖਿਆ ਜਿਵੇਂ ਕੁਝ ਲੁਕਾਈ ਬੈਠੀ ਹੋਵੇ । ਗ਼ਜ਼ਲ ਵੀ ਉਸ ਦੀ ਪ੍ਰੋੜ੍ਹਤਾ ਕਰਨ ਵਾਲੀ ਸੀ । ਪਰ ਹਰੀ ਮਖਮਲ ਦਾ ਸੂਟ ਉਹਨੂੰ ਸੌ ਵਾਰ ਮਰਨ ਤੋਂ ਬਾਅਦ ਵੀ ਨਾ ਮਿਲਦਾ, ਇਸ ਲਈ ਉਹ ਬੜੇ ਚਾਅ ਨਾਲ ਬੋਲੀ—"ਤੇ ਅਸੀਂ ਬਹੁਤੀ ਸਾਰੀ ਮਹਿੰਦੀ ਲਾ ਕੇ ਖ਼ੂਬ ਗਾਣੇ ਗਾਵਾਂਗੇ ਨਾ ?"

ਅੱਜ ਪਤਾ ਨਹੀਂ ਕਿਵੇਂ ਫੋਜ਼ੀਆ ਇਸ ਗੱਲ ਨਾਲ ਸਹਿਮਤ ਹੋ ਗਈ ਤੇ ਸਾੜ੍ਹੀ ਦੇ ਉਪਰ ਸੂਈ ਧਾਗਾ ਸੁੱਟ ਸੁਟਾ ਕੇ ਉਹ ਦੋਵੇਂ ਨੱਸੀਆਂ । ਬਾਗ਼ ਵਿਚ ਰਾਤ ਦੀ ਰਾਣੀ ਦੀਆਂ ਕਲੀਆਂ ਚੁਗਣ ਲੱਗ ਪਈਆਂ । ਪਰ ਪਤਾ ਨਹੀਂ ਕਿਉਂ ਅੱਜ ਉਹ ਦੋਵੇਂ ਇਸ ਕੰਮ ਤੋਂ ਬੋਰ ਹੋ ਗਈਆਂ ਤੇ ਛੱਤ ਉਪਰ ਜਾ ਚੜ੍ਹੀਆਂ । ਤੇਰ੍ਹਾਂ ਚੌਦਾਂ ਸਾਲਾਂ ਦੀ ਫੋਜ਼ੀਆ ਹੁਣ ਪੌੜੀਆਂ ਚੜ੍ਹਦੀ ਸੀ ਤਾਂ ਲੱਕੜੀ ਦੇ ਫੱਟੇ ਉਸ ਦੇ ਭਾਰ ਨਾਲ ਹਿੱਲਦੇ ਸਨ । ਗ਼ਜ਼ਲ ਵੀ ਉਸ ਤੋਂ ਘੱਟ ਨਹੀਂ ਸੀ । ਦੋਵੇਂ ਕਿਸੇ ਅਣਦੇਖੀ ਤਾਰ ਨਾਲ ਖਿੱਚੀਆਂ ਜਾ ਰਹੀਆਂ ਸਨ । ਉਹ ਦੋਵੇਂ ਇਕ ਦੂਜੀ ਤੋਂ ਅਗਾਂਹ ਨਿਕਲ ਜਾਣ ਦੇ ਖ਼ਿਆਲ ਨਾਲ ਛੱਤ ਉਪਰ ਪੁੱਜੀਆਂ ਤਾਂ ਖ਼ਿਆਲ ਆਇਆ ਕਿ ਇੱਥੇ ਕਾਹਦੇ ਲਈ ਆਈਆਂ ? ਫੋਜ਼ੀਆ ਬਨੇਰੇ ਉਤੇ ਬਹਿ ਕੇ ਹੇਠਾਂ ਨੌਕਰਾਂ ਦੇ ਕੁਆਟਰਾਂ ਵਲ ਝਾਕਣ ਲੱਗੀ ਤੇ ਗ਼ਜ਼ਲ ਨੇ ਬਨੇਰੇ ਉਪਰੋਂ ਉਥੇ ਪਈ ਕਾਵਾਂ ਦੀ ਵਿੱਠ ਸਾਫ਼ ਕਰਨ ਦਾ ਮਨ ਬਣਾ ਲਿਆ । "ਪਤਾ ਨਹੀਂ ਕਦੋਂ ਹੋਊ ਚਾਂਦ ਆਪਾ ਦੀ ਸ਼ਾਦੀ ?" ਗ਼ਜ਼ਲ ਨੇ ਪੱਸਰੇ ਹੋਏ ਅਸਮਾਨ ਨੂੰ ਦੂਰ ਦੂਰ ਤਕ ਦੇਖਦੀ ਨੇ ਕਿਹਾ । "ਹਿਸ਼ਤ, ਕੌਣ ਉਜਾੜਮੂੰਹਾਂ ਮੈਨੂੰ ਘੂਰ ਘੂਰ ਕੇ ਦੇਖ ਰਿਹਾ ਏ ।" ਫੋਜ਼ੀਆ ਨੇ ਬੁਰਾ ਜਿਹਾ ਮੂੰਹ ਬਣਾ ਕੇ ਛਾਤੀ ਉਪਰ ਦੁਪੱਟਾ ਕਰ ਲਿਆ ਤੇ ਗ਼ਜ਼ਲ ਦੇ ਕੋਲ ਆ ਬੈਠੀ । "ਇਹ ਲੰਗੜੀ ਫੂਪੋ ਏ ਨਾ, ਬੜੀ ਖ਼ਰਾਬ ਏ ।"

"ਕਿਉਂ ? ਕੀ ਕੀਤਾ ਉਹਨੇ ?" ਅੱਜ ਫੋਜ਼ੀਆ ਦੀ ਹਰ ਗੱਲ ਉਪਰ ਗ਼ਜ਼ਲ ਚੌਂਕ ਪੈਂਦੀ ਸੀ ।

"ਉਹਨੇ ਕਿਹਾ, ਹੁਣ ਚਾਂਦ ਆਪਾ ਨਾਲ ਕੋਈ ਸ਼ਾਦੀ ਨਹੀਂ ਕਰੇਗਾ ।" ਫੋਜ਼ੀਆ

ਨੇ ਰੁਕਦੀ ਰੁਕਦੀ ਨੇ ਕਿਹਾ ।

"ਊਂਹ, ਉਹਦੇ ਕਹਿਣ ਨਾਲ ਕੀ ਹੁੰਦੈ । ਖ਼ੁਦਾ ਉਹਦੀ ਸ਼ਾਦੀ ਵੀ ਕਦੀ ਨਾ ਕਰੇ ।"

ਗ਼ਜ਼ਲ ਨੇ ਇਹ ਮਿਹਣੇ ਵੀ ਲੰਗੜੀ ਫੂਪੋ ਕੋਲੋਂ ਹੀ ਸਿੱਖੇ ਸਨ । "ਉਸ ਦਿਨ ਡੈਡੀ ਨੂੰ ਕਹਿੰਦੀ ਸੀ ਕਿ ਹੁਣ ਫੌਜ਼ੀਆ ਦੀ ਸ਼ਾਦੀ ਜਲਦੀ ਨਾਲ ਕਰ ਦਿਓ ।" ਇਹ ਗੱਲ ਆਖਣ ਵੇਲੇ ਫੌਜ਼ੀਆ ਦਾ ਚਿਹਰਾ ਸੁਰਖ਼ ਮਖਮਲ ਬਣ ਗਿਆ ।

"ਹਾ ਹਾ ਹਾ !" ਗਜ਼ਲ ਜਾਣ ਬੁੱਝ ਕੇ ਜ਼ੋਰ ਨਾਲ ਹੱਸੀ ।

"ਦਾਦਾ ਹਜ਼ਰਤ ਵੀ ਬੜੇ ਉਹ ਹਨ ।" ਫੌਜ਼ੀਆ ਬਿਨਾ ਰੁਕੇ ਕਹਿ ਗਈ । ਕਹਿਣ ਲੱਗੇ ਗੌਹਰ ਬੇਗਮ ਨੇ ਠੀਕ ਹੀ ਕਿਹਾ ਏ, ਕੁੜੀਆਂ ਤਾਂ ਸਾਲੀਆਂ ਪਾਣੀ ਵਿਚੋਂ ਨਿਕਲੀਆਂ ਮੱਛੀਆਂ ਹੁੰਦੀਆਂ । ਇਕ ਦਿਨ ਵੀ ਬਾਹਰ ਰੱਖੋ ਤਾਂ ਸਾਰਾ ਘਰ ਬਦਬੂ ਨਾਲ ਗੰਦਾ ਹੋ ਜਾਂਦਾ ।" ਫੌਜ਼ੀਆ ਦੀ ਗੱਲ ਸੁਣ ਕੇ ਗ਼ਜ਼ਲ ਨੂੰ ਚਾਂਦ ਆਪਾ ਦਾ ਸੜੀ ਮੱਛੀ ਜਿਹਾ ਚਿਹਰਾ ਯਾਦ ਆ ਗਿਆ ਤੇ ਉਹ ਚੁੱਪ ਹੋ ਗਈ ।

ਫੇਰ ਫੌਜ਼ੀਆ ਗ਼ਜ਼ਲ ਦੇ ਹੋਰ ਨੇੜੇ ਹੋ ਗਈ ਤੇ ਉਹਦੇ ਦੋਵੇਂ ਹੱਥ ਆਪਣੇ ਠੰਡੇ ਹੱਥਾਂ ਵਿਚ ਫੜ ਕੇ ਆਪਣੇ ਹੋਣ ਵਾਲੇ ਪਤੀ ਦੀਆਂ ਖ਼ੂਬੀਆਂ ਤੇ ਖਾਮੀਆਂ ਗਿਨਾਉਣ ਲੱਗੀ । ਉਸ ਵੇਲੇ ਆਪਣੇ ਦਿਲ ਦੀ ਭੜਾਸ ਕੱਢਣ ਨਾਲ ਫੌਜ਼ੀਆ ਦੇ ਦਿਲ ਦਾ ਮਣਾਂ-ਮੂੰਹਾਂ ਭਾਰ ਗ਼ਜ਼ਲ ਦੇ ਦਿਲ ਤੇ ਜਾ ਪਿਆ । ਫੌਜ਼ੀਆ ਗਜ਼ਲ ਨਾਲੋਂ ਕੇਵਲ ਦੋ ਮਹੀਨੇ ਵੱਡੀ ਸੀ । ਇਸ ਦੇ ਬਾਵਜੂਦ ਗ਼ਜ਼ਲ ਨੇ ਇਸ ਦੁਨੀਆ ਦੇ ਬਾਰੇ ਕੁਝ ਨਹੀਂ ਸੋਚਿਆ ਸੀ, ਜਿਥੇ ਫੌਜ਼ੀਆ ਪਤਾ ਨਹੀਂ ਕਦੋਂ ਦੀ ਸੈਰ ਕਰ ਰਹੀ ਸੀ । ਫੌਜ਼ੀਆ ਨੇ ਤਾਂ ਆਪਣੀ ਵਲੋਂ ਪਤੀ ਦੇ ਪਿਆਰ ਤੇ ਬੱਚਿਆਂ ਦੀ ਗਿਣਤੀ ਬਾਰੇ ਵੀ ਫ਼ੈਸਲਾ ਕਰ ਲਿਆ ਸੀ । ਕੀ ਮੇਰੀ ਵੀ ਸ਼ਾਦੀ ਹੋਵੇਗੀ ? ਗ਼ਜ਼ਲ ਨੇ ਪਹਿਲਾਂ ਕਦੀ ਇਹ ਗੱਲ ਨਹੀਂ ਸੋਚੀ ਸੀ । ਅੱਬਾ ਵੀ ਤਾਂ ਇਹ ਗੱਲ ਜਾਣਦਾ ਹੀ ਹੋਵੇਗਾ ਕਿ ਬਹੁਤਾ ਰੋਕ ਕੇ ਰੱਖਣ ਨਾਲ ਕੁੜੀਆਂ ਮੱਛੀਆਂ ਵਾਂਗ ਸੜ ਜਾਦੀਆਂ ਹਨ ।

ਉਹ ਦੋਵੇਂ ਹੇਠਾਂ ਉਤਰ ਆਈਆਂ ਤਾਂ ਗ਼ਜ਼ਲ ਦੀਆਂ ਅੱਖਾਂ ਵਿਚ ਨਵੇਂ ਰੰਗ ਭਰਨ ਲੱਗੇ । ਚਾਂਦ ਆਪਾ ਦੀ ਉਦਾਸ ਸੂਰਤ ਉਹ ਭੁੱਲ ਚੁੱਕੀ ਸੀ । ਵਿਹੜੇ ਵਿਚ ਅਨਾਜ ਸਾਫ਼ ਕਰਦੀ ਲੰਗੜੀ ਫੂਪੋ ਤੇ ਸਾਰੀ ਦੁਨੀਆ ਤੋਂ ਬੇਖ਼ਬਰ ਚੁੱਪ ਚੁਪੀਤੀ ਦੀਵਾਨ ਉਪਰ ਬੈਠੀ ਬੀਬੀ—ਹਰ ਸ਼ੈਅ ਘੁੰਮ ਰਹੀ ਸੀ—ਆਪਣੇ ਧੁਰੇ ਤੋਂ ਹਿੱਲ ਚੁੱਕੀ ਸੀ—ਜਿਵੇਂ ਬੂਹਿਆਂ ਤੇ ਕੰਧਾਂ ਨੇ ਸ਼ਰਾਬ ਪੀ ਲਈ ਹੋਵੇ ।

"ਗੱਜੋ, ਗੱਲ ਸੁਣੀਂ ।" ਚਾਂਦ ਆਪਾ ਨੇ ਉਸ ਨੂੰ ਬੜੀ ਕਮਜ਼ੋਰ ਆਵਾਜ਼ ਵਿਚ ਬੁਲਾਇਆ ।

"ਹੱਟ ! ਉਹਦੇ ਕੋਲ ਨਾ ਜਾਈਂ, ਟੀ.ਬੀ. ਏ ।" ਲੰਗੜੀ ਫੂਪੋ ਨੇ ਹੌਲੀ ਜਿਹੀ ਕਿਹਾ । ਪਰ ਗ਼ਜ਼ਲ ਕੁੱਤੀ ਵਾਂਗੂ ਦੰਦ ਵਿਖਾਂਦੀ ਦੌੜਦੀ ਉਹਦੇ ਕੋਲ ਗਈ, ਪਰ ਇਸ ਸੰਕੋਚ ਨਾਲ ਕਿ ਚਾਂਦ ਆਪਾ ਦੇ ਚਿਹਰੇ ਉਪਰ ਇਸ ਦੀ ਖੁਸ਼ੀ ਤੋਂ ਕੋਈ ਖਰਾਸ਼ ਨਾ ਪੈ ਜਾਵੇ ।

"ਤੂੰ ਕਦੀ ਕਲੱਬ ਜਾਂਦੀ ਏਂ ?"

"ਊਂਹੂੰ।" ਗ਼ਜ਼ਲ ਨੇ ਸਿਰ ਦੇ ਇਸ਼ਾਰੇ ਨਾਲ ਦੱਸਿਆ। "ਬੱਸ ਤੁਹਾਡੇ ਨਾਲ ਈ ਇਕ ਦੋ ਵਾਰ ਗਈ ਸੀ।

"ਖ਼ੈਰ ! ਅੱਜ ਚਲੀ ਜਾਹ। ਪਰ 'ਕੱਲੀ ਜਾਵੀਂ। ਇਹ ਚਿੱਠੀ ਭਾਨ ਸਾਹਿਬ ਨੂੰ ਦੇ ਆ। ਕਹੀਂ, ਅੱਜ ਈ ਪਾਪਾ ਕੋਲ ਭੇਜ ਦੇਣ।" ਉਸ ਨੇ ਇਧਰ ਉਧਰ ਦੇਖ ਕੇ ਚਿੱਠੀ ਗ਼ਜ਼ਲ ਦੇ ਹੱਥ ਫੜਾ ਦਿੱਤੀ। ਫੇਰ ਇਕ ਰੁਪਏ ਦਾ ਨੋਟ ਉਹਦੇ ਹੱਥ ਤੇ ਰੱਖ ਦਿੱਤਾ। ਚਾਂਦ ਆਪਾ ਦਾ ਹੁਕਮ ਮੰਨਣਾ ਗ਼ਜ਼ਲ ਦੇ ਖ਼ੂਨ ਵਿਚ ਸ਼ਾਮਲ ਸੀ। ਪਰ 'ਕੱਲੀ ਕਲੱਬ ਜਾਣਾ ਕੋਈ ਸਾਧਾਰਣ ਗੱਲ ਥੋੜ੍ਹੀ ਸੀ ਤੇ ਇਸ ਭੇਤ ਵਿਚ ਸ਼ਾਹੀਨ ਜਾਂ ਅੱਯਾਜ਼ ਨੂੰ ਵੀ ਭਾਈਵਾਲ ਨਹੀਂ ਬਣਾਇਆ ਜਾ ਸਕਦਾ ਸੀ। ਜੇ ਇਹ ਗੱਲ ਰਜ਼ੀਆ ਮੁਮਾਨੀ ਨੂੰ ਪਤਾ ਲੱਗ ਗਈ ਤਾਂ ਉਹ ਚਾਂਦ ਆਪਾ ਨੂੰ ਹੋਰ ਰੁਆਵੇਗੀ। ਗ਼ਜ਼ਲ ਸਮਝ ਚੁੱਕੀ ਸੀ ਕਿ ਹੁਣ ਇਸ ਘਰ ਵਿਚ ਕਿਸੇ ਨੂੰ ਚਾਂਦ ਆਪਾ ਨਾਲ ਪਿਆਰ ਨਹੀਂ ਰਿਹਾ ਸੀ।

ਅੰਤ ਬੜੀ ਦਲੇਰੀ ਨਾਲ ਘਰ ਜਾਣ ਦੇ ਬਹਾਨੇ ਤਾਂਗਾ ਮੰਗਾਇਆ ਤੇ ਕਲੱਬ ਪਹੁੰਚ ਕੇ ਕੇਵਲ ਪੰਜਾਂ ਮਿੰਟਾਂ ਲਈ ਰੁਕਾਇਆ।

ਕਈਆਂ ਚਪੜਾਸੀਆਂ ਤੇ ਕਲਰਕਾਂ ਦੀਆਂ ਰੁਕਾਵਟਾਂ ਤੋਂ ਲੰਘ ਕੇ ਉਹ ਅਦਰ ਪੁੱਜੀ ਤਾਂ ਭਾਨ ਸਾਹਿਬ ਉਹਨੂੰ ਦੇਖ ਕੇ ਖਲੋ ਗਏ। ਵਾਰ ਵਾਰ ਆਪਣੇ ਗੰਜੇ ਸਿਰ ਉਪਰ ਵਾਲ ਲੱਭਦੇ ਮੁਸਕਰਾਈ ਜਾ ਰਹੇ ਸਨ।

"ਤੂੰ ਤੇ ਹੁਣ ਵੱਡੀ ਹੋ ਗਈ ਏਂ ਬੀਬੀ। ਸੱਚਮੁੱਚ ਗ਼ਜ਼ਲ ਬਣ ਗਈ। ਈਂ...।"

ਉਹ ਹੱਸ ਰਹੇ ਸੀ ਤਾਂ ਗ਼ਜ਼ਲ ਨੂੰ ਵੀ ਹਾਸਾ ਆ ਗਿਆ। ਹਾਲਾਂਕਿ ਭਾਨ ਸਾਹਿਬ ਦੀਆਂ ਨਜ਼ਰਾਂ ਤੋਂ ਉਹ ਘਬਰਾ ਰਹੀ ਸੀ।

ਫੇਰ ਉਨ੍ਹਾਂ ਨੇ ਆਈਸਕ੍ਰੀਮ ਮੰਗਾਈ, ਸੈਂਡਵਿਚ ਮੰਗਾਏ, ਬਿਸਕੁਟ, ਦੁੱਧ, ਪੇਸਟਰੀ ਆਈ—ਤੇ ਪੰਜਾਂ ਮਿੰਟਾਂ ਦੀ ਥਾਂ ਇਕ ਘੰਟਾ ਹੋ ਗਿਆ। ਚਾਂਦ ਆਪਾ ਦਾ ਉਹ ਜ਼ਰੂਰੀ ਖ਼ਤ ਉਨ੍ਹਾਂ ਨੇ ਬਿਨਾਂ ਖੋਹਲੇ ਮੇਜ਼ ਉਪਰ ਰੱਖ ਦਿੱਤਾ ਤੇ ਗ਼ਜ਼ਲ ਨੂੰ ਇਕ ਮੁਸ਼ਕਲ ਸ਼ਿਅਰ ਵਾਂਗ ਮੁਸਕਰਾ ਮੁਸਕਰਾ ਕੇ ਪੜ੍ਹਦੇ ਰਹੇ। ਬੜੇ ਚਿਰਾਂ ਦੇ ਜਤਨ ਬਾਅਦ ਜਾਂਦੇ ਸਮੇਂ ਉਹਨੇ ਉੱਤਰ ਮੰਗਿਆ ਤਾਂ ਭਾਨ ਸਾਹਿਬ ਨੇ ਪਾਇਪ ਸੁਲਗਾ ਕੇ ਕਿਹਾ—

"ਚਾਂਦਨੀ ਨੂੰ ਕਹਿਣਾ ਕਿ ਜੇ ਸੰਜੀਵਾ ਜੇਲ੍ਹ ਵਿਚ ਹੁੰਦਾ ਤਾਂ ਉਹਦਾ ਖ਼ਤ ਭੇਜਣ ਦਾ ਜਤਨ ਕਰਦਾ—ਉਹ ਤਾਂ ਅੰਡਰ ਗਰਾਊਂਡ ਹੈ।"

ਘਰ ਆਈ ਤਾਂ ਅੱਬਾ ਤੇ ਸਾਇਆ ਕਮਰਾ ਬੰਦ ਕਰਕੇ ਸੌਂ ਚੁੱਕੇ ਸਨ। ਅੱਯਾਜ਼ ਲਾਲਟੈਣ ਸਾਹਮਣੇ ਰਖੀ ਉਂਘਲਾ ਰਿਹਾ ਸੀ—ਗ਼ਜ਼ਲ ਨੇ ਆਉਂਦਿਆਂ ਹੀ ਵਜ਼ੂ ਕਰਕੇ ਨਮਾਜ਼ ਪੜ੍ਹੀ ਕਿ ਉਹਦਾ ਭੇਤ ਨਾ ਖੁੱਲ੍ਹੇ ਤੇ ਫੇਰ ਧੜਕਦੇ ਦਿਲ ਨਾਲ ਮੰਜੇ ਤੇ ਜਾ ਲੇਟੀ। ਭਾਨ ਮਾਮਾ ਦਾ ਗੰਜਾ ਚਮਕਦਾਰ ਸਿਰ ਵਾਰ ਵਾਰ ਉਹਦੇ ਸਾਮ੍ਹਣੇ ਜਗਮਗਾ ਰਿਹਾ ਸੀ ਤੇ ਆਈਸਕ੍ਰੀਮ ਦੇ ਡਕਾਰ ਅਜੇ ਤਕ ਆ ਰਹੇ ਸਨ। ਅੱਜ ਉਹ ਯਾਦ ਕਰ ਰਹੀ ਸੀ ਕਿ ਪਤਾ ਨਹੀਂ ਅੱਬਾ ਨੇ ਚਾਂਦ ਆਪਾ ਦਾ ਕਿਹੜਾ ਅੰਗ ਛੋਹ ਲਿਆ ਸੀ ਜੋ ਉਸ ਦਿਨ ਤੋਂ ਚਾਂਦ ਆਪਾ ਉਸ ਨੂੰ ਵੀ ਭੁੱਲ ਗਈ। ਨਹੀਂ ਤਾਂ

ਉਹ ਵੀ ਚਾਂਦ ਆਪਾ ਵਾਂਗ ਅੱਜ ਤਕ ਸੈਂਕੜੇ ਡਰਾਮਿਆਂ ਵਿਚ ਕੰਮ ਕਰ ਚੁੱਕੀ ਹੁੰਦੀ।

ਦੂਜੇ ਦਿਨ ਉਹ ਚਿੱਕੜ ਵਿਚ ਲਿੱਬੜੀ ਗੁੱਡੀ ਦੇ ਵਾਲ ਬੰਨ੍ਹ ਰਹੀ ਸੀ ਕਿ ਬੂਹੇ ਤੇ ਕਾਰ ਰੁਕਣ ਦੀ ਆਵਾਜ਼ ਆਈ।

"ਅੱਜ ਬੀਬੀ ਕਿਉਂ ਆਈ ਏ—?" ਉਹ ਬਾਹਰ ਜਾਂਦੀ ਜਾਂਦੀ ਰੁਕ ਗਈ ਤੇ ਝੀਥ ਵਿਚੋਂ ਅੰਮਾਂ ਵਾਂਗ ਬਾਹਰ ਝਾਕਣ ਲੱਗੀ।

ਭਾਨ ਸਾਹਿਬ ਅੱਬਾ ਨੂੰ ਕਹਿ ਰਹੇ ਸਨ ਕਿ ਭਾਰਤ ਕਲਾ ਮੰਡਲ ਵਾਲੇ ਇਕ ਵਾਰੀ ਫੇਰ ਗ਼ਜ਼ਲ ਨੂੰ ਆਪਣੇ ਨਾਟਕਾਂ ਵਿਚ ਲੈਣਾ ਚਾਹੁੰਦੇ ਹਨ। ਉਹ ਅੱਬਾ ਨੂੰ ਯਕੀਨ ਦੁਆ ਰਹੇ ਸਨ ਕਿ ਗ਼ਜ਼ਲ ਉਹਨਾਂ ਦੀ ਨਿਗਰਾਨੀ ਹੇਠ ਰਹੇਗੀ।

ਉਹ ਇਕ ਦਮ ਜਿਵੇਂ ਪਿੰਜਰਾ ਤੋੜ ਕੇ ਨੱਸੀ। ਜੀਅ ਕੀਤਾ ਭਾਨ ਮਾਮੇ ਨਾਲ ਲਿਪਟ ਜਾਏ। ਪਰ ਅੱਬਾ ਦੇ ਹੋਣ ਕਾਰਨ ਉਥੇ ਈ ਠਿਠਕ ਗਈ।

ਅੰਨ੍ਹਾ ਕੀ ਚਾਹੇ ? ਦੋ ਅੱਖਾਂ ! ਅੱਬਾ ਆਪਣੀ ਖੁਸ਼ੀ ਨੂੰ ਦਬਾਈ ਮੁਸਕਰਾਈ ਜਾ ਰਿਹਾ ਸੀ ਤੇ ਨਾਲ ਨਾਲ ਇਹ ਮਜਬੂਰੀ ਵੀ ਦੱਸੀ ਜਾਂਦਾ ਕਿ ਸਿਰਫ ਤੁਹਾਡੇ ਕਹਿਣ ਤੇ ਰਾਜ਼ੀ ਹੋ ਰਿਹਾ ਹਾਂ, ਨਹੀਂ ਤਾਂ ਸਾਡੇ ਮੁਰੀਦਜ਼ਾਦਿਆਂ ਦੇ ਤਾ ਕੁੜੀਆਂ ਨੂੰ ਬੜੇ ਸਖਤ ਪਰਦੇ ਵਿਚ ਰਖਦੇ ਹਨ।

ਭਾਨ ਸਾਹਿਬ ਨੇ ਆਪਣੇ ਕੱਪੜਿਆਂ ਨੂੰ ਪਤਾ ਨਹੀਂ ਕਿਹੜਾ ਇਤਰ ਲਾਇਆ ਹੋਇਆ ਸੀ ਕਿ ਸਾਰਾ ਕਮਰਾ ਗੁਲਜ਼ਾਰ ਬਣ ਗਿਆ। ਭਾਨ ਸਾਹਿਬ ਬੈਠੇ ਹੋਏ ਸਨ ਤੇ ਕਮਰੇ ਦੀ ਕਾਲੀ ਛੱਤ ਗ਼ਜ਼ਲ ਨੂੰ ਉਹਨਾਂ ਦੀ ਸ਼ੀਸ਼ੇ ਵਰਗੀ ਟਿੰਡ ਵਰਗੀ ਦਿਸ ਰਹੀ ਸੀ।

ਚਾਂਦ ਆਪਾ ਭਾਨ ਸਾਹਿਬ ਦੇ ਗੰਜੇ ਸਿਰ ਦਾ ਬੜਾ ਮਖੌਲ ਉਡਾਉਂਦੀ ਹੁੰਦੀ ਸੀ। ਚਾਂਦ ਆਪਾ ਬੜੀ ਬੇਦਰਦ ਸੀ। "ਰਿਆਜ਼ ਤਮੱਨਾਈ" ਜਦੋਂ ਉਹਦੀ ਸੁੰਦਰਤਾ ਦੀ ਪ੍ਰਸ਼ੰਸਾ ਵਿਚ ਲਿਖ ਕੇ ਸੁਣਾਉਂਦਾ ਸੀ, ਤਾਂ ਉਹਦਾ ਇੰਨਾ ਮਜ਼ਾਕ ਉਡਾਉਂਦੀ ਕਿ ਉਹ ਵਿਚਾਰਾ ਰੋਣ ਲੱਗ ਪੈਂਦਾ ਸੀ। ਜੋ ਵੀ ਉਹਨੂੰ ਦੇਖਦਾ ਉਹ ਉਲਟਾ ਹੋਰ ਚੁਆਉਂਦੀ ਸੀ। ਕਲੱਬ ਦੇ ਉਹ ਦਿਨ ਵੀ ਗ਼ਜ਼ਲ ਨੂੰ ਚੇਤੇ ਸਨ, ਜਦ ਸੰਜੀਵਾ ਆਪਣੇ ਕਾਲੇ ਮੂੰਹ ਤੇ ਕਾਲੇ ਵਾਲ ਖਿਲਾਰੀ ਬੇਪਰਵਾਹੀ ਵਿਚ ਬੈਠਾ ਸਿਗਰਟ ਤੇ ਸਿਗਰਟ ਫੂਕੀ ਜਾਂਦਾ ਸੀ ਤੇ ਚਾਂਦ ਆਪਾ ਤਿਤਲੀ ਵਾਂਗ ਉਹਦੇ ਆਲੇ ਦੁਆਲੇ ਮੰਡਲਾਈ ਜਾਂਦੀ। ਇਕ ਵਾਰੀ ਪਿਛੋਂ ਆਣ ਕੇ ਉਹਨਾਂ ਨੇ ਸੰਜੀਵਾ ਦੇ ਮੋਢੇ ਉਪਰ ਠੋਡੀ ਟਿਕਾ ਦਿਤੀ ਸੀ, ਤਾਂ ਉਸ ਨੇ ਹੱਥ ਨਾਲ ਹਟਾ ਕੇ ਕਿਹਾ ਸੀ—"ਚਾਂਦ, ਪਹਿਲਾਂ ਸੋਚ ਲੈ, ਤੂੰ ਇੰਝ ਕਦੋਂ ਤਕ ਮੇਰੇ ਨਾਲ ਤੁਰੇਂਗੀ ?"

ਤੇ ਚਾਂਦ ਨੇ ਗ਼ਜ਼ਲ ਦੇ ਉਥੇ ਹੋਣ ਨੂੰ ਨਜ਼ਰਅੰਦਾਜ਼ ਕਰਕੇ ਸੰਜੀਵਾ ਦੇ ਵਾਲਾਂ ਨੂੰ ਪਿਆਰ ਕਰਦਿਆਂ ਕਿਹਾ ਸੀ—"ਤੂੰ ਸਾਹਮਣੇ ਹੋਵੇਂ, ਤਾਂ ਮੈਂ ਕੁਝ ਨਹੀਂ ਸੋਚਦੀ। ਜੋ ਹੋਣਾ ਏਂ ਹੋ ਜਾਏ।"

ਪਤਾ ਨਹੀਂ ਚਾਂਦ ਆਪਾ ਨੂੰ ਕਾਲਾ ਭੁਜੰਗ ਕੀ ਪਸੰਦ ਆ ਗਿਆ ਸੀ, ਜਿਸ ਨੇ ਉਹਦੀ ਜ਼ਰਾ ਵੀ ਪਰਵਾਹ ਨਾ ਕੀਤੀ। ਇਕ ਭਾਨ ਮਾਮਾ ਹੈ ਕਿ ਹੁਣ ਤੀਕ ਕਿੰਨੇ

ਹੈਂਡਸਮ ਸਨ—ਕਿੰਨੇ ਗਰੇਸਫੁੱਲ ।

ਉਹਨਾਂ ਦੇ ਬੜੱਪਣ ਤੋਂ ਤਾਂ ਗ਼ਜ਼ਲ ਤੇ ਹਮਾਯੂੰ ਵਿਚ ਵਾਕਿਫ਼ ਹੋਏ ਜਾਂਦੇ ਉਨ੍ਹਾਂ ਨੇ ਗ਼ਜ਼ਲ ਨੂੰ ਆਪਣੇ ਕਲੱਬ ਦਾ ਮੈਂਬਰ ਬਣਾ ਕੇ ਚਾਂਦ ਦੇ ਸੜਨ ਲਈ ਰਾਹ ਖੋਲ੍ਹ ਦਿੱਤਾ । ਇਹਦੇ ਇਲਾਵਾ ਭਾਨ ਸਾਹਿਬ ਨੇ ਮਕਾਨ ਦਾ ਕਿਰਾਇਆ ਅਦਾ ਕਰਨ ਵਿਰੁੱਧ ਕੁਰਕੀ ਰੁਕਾ ਦਿਤਾ । ਹਮਾਯੂੰ ਨੂੰ ਦਫ਼ਤਰ ਵਿਚ ਤਰੱਕੀ ਦੁਆਉਣ ਦਾ ਬਚਨ ਦਿਤਾ ਤੇ ਫੇਰ ਇਸ ਗੱਲ ਦਾ ਵੀ ਇਕਰਾਰ ਕੀਤਾ ਕਿ ਉਹ "ਅਲਫ਼ ਲੈਲਾ" ਵਿਚ ਹਮਾਯੂੰ ਦਾ ਹਿੱਸਾ ਉਹਦੇ ਸੌਤੇਲੇ ਭਰਾਵਾਂ ਕੋਲੋਂ ਦੁਆ ਦੇਣਗੇ ।

ਗ਼ਜ਼ਲ ਦੇ ਤਾਂ ਠਾਠ ਹੋ ਗਏ । ਉਹ ਹਰ ਥਾਂ ਭਾਨ ਮਾਮੇ ਨਾਲ ਕਾਰ ਵਿਚ ਘੁੰਮਣ ਫਿਰਨ ਲੱਗੀ । ਕਲੱਬ ਦੇ ਸਾਰੇ ਮੈਂਬਰ ਗ਼ਜ਼ਲ ਵਲ ਧਿਆਨ ਦੇਣ ਲੱਗ ਪਏ ।

ਇਥੋਂ ਤਕ ਕਿ ਬਲਗਰਾਮੀ ਵੀ ਉਹਨੂੰ ਦੇਖ ਕੇ ਮੁਸਕਰਾਉਣ ਲੱਗ ਪਿਆ । ਹਾਲਾਂਕਿ ਬਲਗਰਾਮੀ ਦਾ ਈਰਾਨੀ ਚਿਹਨ-ਚੱਕਰ ਉਹਨੂੰ ਤੀਵੀਂਆਂ ਵਿਚ ਬਹੁਤ ਹਰਮਨਪਿਆਰਾ ਬਣਾਈ ਰੱਖਦਾ ਸੀ ਤੇ ਹਰ ਸੁੰਦਰੀ ਦਾ ਖ਼ਿਆਲ ਸੀ ਕਿ ਬਲਗਰਾਮੀ ਨੂੰ ਜਿਉਂ ਹੀ ਕਿਸੇ ਫ਼ਿਲਮ ਡਾਇਰੈਕਟਰ ਨੇ ਦੇਖ ਲਿਆ, ਉਹ ਬੰਬਈ ਨੂੰ ਉੱਡ ਜਾਵੇਗਾ । ਇਸ ਲਈ ਸਭ ਦੀ ਕੋਸ਼ਿਸ਼ ਹੁੰਦੀ ਕਿ ਭਵਿੱਖ ਦੇ ਇਸ ਅਸ਼ੋਕ ਕੁਮਾਰ ਦੇ ਨਾਲ ਜਿਥੋਂ ਤੀਕ ਹੋ ਸਕੇ ਆਪਣੇ ਸੰਬੰਧ ਵਧਾਏ । ਉਂਝ ਵੀ ਬਲਗਰਾਮੀ ਦੇ ਸੁਨਹਿਰੇ ਵਾਲ, ਗੋਰਾ ਰੰਗ ਤੇ ਖ਼ੂਬਸੂਰਤ ਸਰੀਰ ਨੂੰ ਦੇਖ ਕੇ ਔਰਤਾਂ ਬੇਕਰਾਰ ਹੋ ਜਾਂਦੀਆਂ ਸਨ । ਪਰ ਗ਼ਜ਼ਲ ਕਦੀ ਉਹਦੇ ਵਲ ਨਾ ਦੇਖਦੀ । ਕਿਉਂਕਿ ਭਾਨ ਮਾਮੇ ਨੇ ਇਕ ਵਾਰੀ ਦੱਸਿਆ ਕਿ ਬਲਗਰਾਮੀ ਕੋਲੋਂ ਬਚ ਕੇ ਰਹਿਣਾ, ਉਹ ਬੜਾ ਬਦਮਾਸ਼ ਹੈ । ਤੇ ਉਹ ਬਲਗਰਾਮੀ ਦੇ ਪਰਛਾਵੇਂ ਤੋਂ ਵੀ ਬਚਣ ਲੱਗੀ । ਉਂਝ ਵੀ ਭਾਨ ਮਾਮੇ ਦਾ ਹੁਕਮ ਮੰਨਣਾ ਉਹਦਾ ਫ਼ਰਜ਼ ਸੀ । ਕਿਉਂਕਿ ਉਹ ਨਾ ਸਿਰਫ਼ ਉਹਦੇ ਅੱਬਾ ਉਪਰ ਅਹਿਸਾਨ ਕਰੀ ਜਾ ਰਹੇ ਸਨ, ਬਲਕਿ ਉਹਨਾਂ ਨੇ ਗ਼ਜ਼ਲ ਨੂੰ ਵੀ ਤੋਹਫ਼ੇ ਦੇਣੇ ਸ਼ੁਰੂ ਕਰ ਦਿੱਤੇ ਸੀ । ਕਮੀਜ਼ਾਂ ਦੇ ਪੀਸ, ਦੁਪੱਟੇ, ਸੋਨੇ ਦਾ ਲਾਕਟ ਤੇ ਨਵੀਂ ਨਵੀਂ ਕਿਸਮ ਦੀਆਂ ਚੱਪਲਾਂ ।

ਫੇਰ ਇਕ ਵਾਰੀ ਉਹਨੂੰ ਭਾਨ ਮਾਮੇ ਨੇ ਸਾੜ੍ਹੀ ਪਹਿਨਣ ਦੀ ਸਲਾਹ ਦਿੱਤੀ ਸੀ ਤੇ ਫੇਰ ਆਪ ਹੀ ਉਹਦੇ ਲਈ ਕੱਠੀਆਂ ਪੰਜ ਸਾੜ੍ਹੀਆਂ ਲੈ ਆਏ । ਅਜਿਹੀਆਂ ਸੁੰਦਰ ਤੇ ਕੀਮਤੀ ਸਾੜ੍ਹੀਆਂ ਕਿ ਚਾਂਦ ਆਪਾ ਦੀ ਅਲਮਾਰੀ ਵਿਚ ਵੀ ਇੱਦਾਂ ਦੀਆਂ ਨਹੀਂ ਹੋਣੀਆਂ । ਇਹਦੇ ਨਾਲ ਲਿਸਪਟਿਕ, ਪਾਊਡਰ ਤੇ ਪਤਾ ਨਹੀਂ ਕੀ ਕੀ ਮੇਕਅੱਪ ਦਾ ਸਾਮਾਨ ਸੀ । ਗ਼ਜ਼ਲ ਦੀ ਸਮਝ ਵਿਚ ਨਹੀਂ ਆਉਂਦਾ ਸੀ ਕਿ ਇਨ੍ਹਾਂ ਚੀਜ਼ਾਂ ਨੂੰ ਕਿਥੇ ਤੇ ਕਿਵੇਂ ਵਰਤੇ ।

ਜਦ ਕਦੀ ਸ਼ਾਮ ਨੂੰ ਭਾਨ ਮਾਮਾ ਉਹਨੂੰ ਪਿਕਚਰ ਲੈਜਾਣ ਲਈ ਲੈਣ ਆਉਂਦੇ ਤਾਂ ਅੱਬਾ ਡਰਦਾ ਡਰਦਾ ਮਨ੍ਹਾ ਕਰਦਾ ਤੇ ਫੇਰ ਆਪ ਹੀ ਗ਼ਜ਼ਲ ਨੂੰ ਛੇਤੀ ਛੇਤੀ ਤਿਆਰ ਕਰਾ ਦਿੰਦਾ ਸੀ । ਇਕ ਦਿਨ ਭਾਨ ਮਾਮਾ ਉਹਨੂੰ ਆਪਣੇ ਘਰ ਲੈ ਗਏ ।

ਉਹਨਾਂ ਦਾ ਬੰਗਲਾ ਸੀ ਕਿ ਬਾਦਸ਼ਾਹ ਦਾ ਮਹਿਲ ? ਗ਼ਜ਼ਲ ਨੇ ਜ਼ਿੰਦਗੀ ਵਿਚ ਕਦੀ ਇੰਨਾ ਖ਼ੂਬਸੂਰਤ ਮਕਾਨ ਨਹੀਂ ਦੇਖਿਆ ਸੀ । ਪਰ ਇਸ ਘਰ ਵਿਚ ਨੌਕਰਾਂ ਦੇ

ਸਿਵਾ ਹੋਰ ਕੋਈ ਨਹੀਂ ਸੀ ਰਹਿੰਦਾ । ਇਕ ਵਾਰੀ ਚਾਂਦ ਆਪਾ ਨੇ ਦੱਸਿਆ ਸੀ ਕਿ ਭਾਨ ਸਾਹਿਬ ਦੀ ਆਪਣੀ ਪਤਨੀ ਨਾਲ ਨਹੀਂ ਬਣਦੀ । ਇਸ ਲਈ ਉਹਦੇ ਤਿੰਨ ਮਕਾਨ ਵੇਚ ਕੇ ਇਕ ਛੋਟੇ ਜਿਹੇ ਘਰ ਵਿਚ ਆਪਣੇ ਬੱਚਿਆਂ ਨਾਲ ਅਲਗ ਰਹਿੰਦੀ ਸੀ ਤੇ ਚਾਂਦ ਆਪਾ ਦੇ ਕਾਲਜ ਵਿਚ ਪੜ੍ਹਾਉਂਦੀ ਸੀ । ਇਕ ਕੁੜੀ ਸੀ ਜੋ ਚਾਂਦ ਆਪਾ ਦੇ ਨਾਲ ਹੀ ਮੈਡੀਕਲ ਕਾਲਜ ਵਿਚ ਪੜ੍ਹਦੀ ਸੀ ਤੇ ਇਕ ਮੁੰਡਾ ਸੀ ਜੋ ਸ਼ਾਹੀਨ ਦਾ ਬੜਾ ਮਿੱਤਰ ਬਣ ਗਿਆ ਸੀ । ਸ਼ਾਹੀਨ ਨਾਲ ਕ੍ਰਿਕਟ ਖੇਡਣ ਲਈ ਰੋਜ਼ ਸ਼ਾਮ ਨੂੰ ਉਹ ਐਵਾਨ-ਇ-ਗ਼ਜ਼ਲ ਆਉਂਦਾ ਸੀ । ਗ਼ਜ਼ਲ ਨੇ ਚਾਂਦ ਆਪਾ ਕੋਲੋਂ ਉਹਨਾਂ ਦੇ ਬਹੁਤ ਸਾਰੇ ਕਿੱਸੇ ਸੁਣੇ ਸਨ ਕਿ ਇੰਨੇ ਚੰਗੇ ਭਾਨ ਸਾਹਿਬ ਤੋਂ ਉਹਨਾਂ ਦੇ ਬਾਲ ਬੱਚਿਆਂ ਨੂੰ ਸਖ਼ਤ ਨਫ਼ਰਤ ਸੀ । ਸ਼ਾਹੀਨ ਨੇ ਇਕ ਵਾਰੀ ਕਿਹਾ ਕਿ ਭਾਨ ਸਾਹਿਬ ਚਾਂਦ ਆਪਾ ਦੇ ਨਾਲ ਕਿਤੇ ਬਾਹਰ ਜਾ ਰਹੇ ਸਨ ਤਾਂ ਉਹਨਾਂ ਦੀ ਪਤਨੀ ਨੇ ਗੁੱਸੇ ਨਾਲ ਕਿਹਾ—"ਬੁੱਢੇ ਬਾਂਦਰ ਨੂੰ ਕੱਚੀਆਂ ਅੰਬੀਆਂ ਖਾਣ ਦਾ ਬੜਾ ਸ਼ੌਂਕ ਹੈ ।"

ਗ਼ਜ਼ਲ ਦਾ ਜੀਅ ਕਰਦਾ ਸੀ ਕਿ ਕਦੀ ਭਾਨ ਮਾਮੇ ਦੀ ਪਤਨੀ ਨਾਲ ਜਾ ਕੇ ਲੜਾਈ ਕਰੇ ਕਿ ਉਹਨੇ ਇੰਨੇ ਚੰਗੇ ਆਦਮੀ ਨੂੰ ਛੱਡ ਕਿਉਂ ਦਿਤਾ ਹੈ । ਅਜਿਹਾ ਸਖ਼ੀ ਮਨੁੱਖ, ਇੰਨਾ ਚੰਗਾ ਬੰਗਲਾ—ਹੋਰ ਕੀ ਚਾਹੀਦਾ ਉਹਨੂੰ ? ਬਲਕਿ ਇਕ ਦਿਨ ਤਾਂ ਉਸਨੇ ਉਥੇ ਜਾਣ ਦਾ ਪੱਕਾ ਇਰਾਦਾ ਕਰ ਲਿਆ, ਪਰ ਭਾਨ ਮਾਮਾ ਨੇ ਰੋਕ ਲਿਆ ਕਿ ਮੇਰੀ ਤਰਫ਼ਦਾਰੀ ਕਰਦੀ ਦੇਖ ਕੇ ਉਹ ਹੋਰ ਸੜੇਗੀ ।

ਹੁਣ ਗ਼ਜ਼ਲ ਦਾ ਬਹੁਤਾ ਸਮਾਂ ਭਾਨ ਮਾਮਾ ਦੇ ਘਰ ਹੀ ਲੰਘਦਾ ਸੀ । ਸ਼ਾਮ ਦੀ ਚਾਹ ਉਥੇ ਈ ਪੀਂਦੀ, ਦਫ਼ਤਰੋਂ ਹਮਾਯੂੰ ਵੀ ਉਥੇ ਈ ਚਲਾ ਜਾਂਦਾ ਸੀ ਤੇ ਬੈਠਾ ਭਾਨ ਸਾਹਿਬ ਨੂੰ ਰੋਗਨ (ਤੇਲ) ਮਲਦਾ ਰਹਿੰਦਾ । ਹਮਾਯੂੰ ਦੇ ਬਾਪ ਅੱਗੇ ਲੋਕ ਸਿਜਦੇ ਕਰਦੇ ਸਨ, ਉਹਦੇ ਹੱਥਾਂ ਨੂੰ ਅੱਖੀਆਂ ਤੇ ਮਲਦੇ ਤੇ ਉਹਨਾਂ ਦੀਆਂ ਅੱਖਾਂ ਦੇਖਣ ਲੱਗ ਪੈਂਦੀਆਂ ਸਨ । ਹਮਾਯੂੰ ਜਾਣਦਾ ਸੀ ਕਿ ਕਿਸੇ ਚੁੜੇਲ ਨੇ ਇਸ ਜਾਦੂ ਨੂੰ ਤੋੜ ਦਿਤਾ ਹੈ ਤੇ ਉਹ ਅਲਫ਼ ਲੈਲਾ ਦੇ ਐਸ਼-ਆਰਾਮ ਤੋਂ ਚੁੱਕ ਕੇ ਉਹਨੂੰ ਭੂਤਵਾੜੇ ਵਿਚ ਛੱਡ ਗਈ ਏ । ਤੇ ਇਥੇ ਵੀ ਇਕ ਖ਼ੁਦਾ ਦੀ ਖ਼ੁਦਾਈ ਚਲਦੀ ਸੀ, ਜਿਸ ਅੱਗੇ ਸਿਜਦਾ ਕਰਨਾ ਸੀ । ਇਹਦੇ ਹੱਥਾਂ ਨਾਲ ਚੌਂਦਾ ਤਬਕ ਰੌਸ਼ਨ ਹੋ ਸਕਦੇ ਸੀ ।

ਗ਼ਜ਼ਲ ਹੁਣ ਬੜੀ ਸੁਘੜ ਹੋ ਗਈ ਸੀ । ਉਹ ਭਾਨ ਮਾਮਾ ਲਈ ਚਾਹ ਬਣਾਉਂਦੀ । ਉਹਨਾਂ ਦੇ ਬੇਹੱਦ ਛਛੋਰੇ ਤੇ ਬੁੱਢੇ ਦੋਸਤਾਂ ਦੀ ਸੇਵਾ ਕਰਦੀ, ਇਕ ਵਾਰੀ ਉਹਨਾਂ ਦੇ ਕਿਸੇ ਦੋਸਤ ਨੇ ਗ਼ਜ਼ਲ ਨੂੰ ਘਰ ਵਿਚ ਦੇਖ ਕੇ ਭਾਨ ਨੂੰ ਕਿਹਾ—
"ਤਾਂ ਫੇਰ ਨਵੀਂ ਕਾਰ ਆ ਗਈ ਤੁਹਾਡੇ ਘਰ ?"

"ਅਜੇ ਨਹੀਂ ।" ਉਹਨਾਂ ਨੇ ਸਬਰ ਸ਼ਾਂਤੀ ਨਾਲ ਸਿਗਰਟ ਸੁਲਗਾ ਕੇ ਆਖਿਆ ।

"ਇਸ ਮਾਮਲੇ ਵਿਚ ਜਲਦੀ ਨਹੀਂ ਕਰਨੀ ।"

"ਕਿਹੜੀ ਕਾਰ ਮਾਮਾ ?" ਗ਼ਜ਼ਲ ਨੇ ਬੜੇ ਚਾਅ ਨਾਲ ਪੁੱਛਿਆ ।

"ਤੇ ਉਹ ਪੁਰਾਣੀ ?" ਉਹਨਾਂ ਦੇ ਦੋਸਤ ਨੇ ਗ਼ਜ਼ਲ ਦੀ ਮੌਜੂਦਗੀ ਦਾ ਖ਼ਿਆਲ ਨਾ ਕਰਦਿਆਂ ਪੁੱਛਿਆ ।

"ਭਈ ਉਹ ਤਾਂ ਹੁਣ ਬਹੁਤ ਪੁਰਾਣੀ ਹੋ ਗਈ।"

"ਸੁਣਿਆ ਬੀਮਾਰ ਏ ?"

"ਹਾਂ, ਇਕ ਕਮਿਊਨਿਸਟ ਛੋਕਰੇ ਦੇ ਇਸ਼ਕ ਵਿਚ।"

ਭਾਨ ਮਾਮੇ ਨੇ ਕਿਸੇ ਕੰਮ ਗ਼ਜ਼ਲ ਨੂੰ ਅੰਦਰ ਭੇਜ ਦਿੱਤਾ ਤਾਂ ਉਹ ਪਲੰਘ ਦੇ ਪਾਵੇ ਉਪਰ ਜਾ ਬੈਠੀ। ਇਹ ਸਾਰੀਆਂ ਚਾਂਦ ਆਪਾ ਦੀਆਂ ਗੱਲਾਂ ਹੋ ਰਹੀਆਂ ਸਨ। ਉਹ ਕੀ ਏਨੀ ਨਾਸਮਝ ਏ ! ਇਹ ਭਾਨ ਸਾਹਿਬ ਕਿੰਨੇ ਬੇਦਰਦ ਹਨ। ਸਾਹਮਣੇ ਤਾਂ ਚਾਂਦ ਆਪਾ ਦੀਆਂ ਕਿੰਨੀਆਂ ਤਾਰੀਫ਼ਾਂ ਕਰਦੇ ਸਨ ਤੇ ਅੱਜ ਉਹਨਾਂ ਨੂੰ ਪੁਰਾਣੀ ਮੋਟਰ ਬਣਾ ਦਿੱਤਾ। ਪਤਾ ਨਹੀਂ ਹੁਣ ਕਿਹੜੀ ਨਵੀਂ ਮੋਟਰ ਖ਼ਰੀਦਣ ਵਾਲੇ ਨੇ ?"

ਇਕ ਨਾ ਸਮਝਿਆ ਜਾਣ ਵਾਲਾ ਭੈਅ ਉਹਨੂੰ ਚੌਂਹਾਂ ਪਾਸਿਆਂ ਤੋਂ ਘੇਰਨ ਲੱਗੀ ਬੀਬੀ ਠੀਕ ਇਹੋ ਈ ਤਾਂ ਕਹਿੰਦੀ ਏ, ਇਹ ਗ਼ੈਰ ਲੋਕ ਸਾਡੇ ਕੀ ਲੱਗਦੇ ਨੇ ? ਮੈਂ ਕਿਉਂ ਇਥੇ ਆਈ ਹਾਂ ? ਲੋਕ ਮੈਨੂੰ ਸਮਝਦੇ ਹੋਣਗੇ ਗ਼ਰੀਬ ਕੁੜੀ ਏ। ਇਥੇ ਖ਼ੂਬ ਚੰਗੀਆਂ ਚੰਗੀਆਂ ਚੀਜ਼ਾਂ ਖਾਣ ਨੂੰ ਮਿਲਦੀਆਂ ਨੇ, ਇਸ ਲਈ ਲਾਲਚ ਵਿਚ ਆ ਜਾਂਦੀ ਏ। ਹੁਣ ਵਿਚਾਰੇ ਭਾਨ ਮਾਮਾ ਇੰਨੇ ਪਿਆਰ ਨਾਲ ਬੁਲਾਂਦੇ ਨੇ ਤਾਂ ਇਨਕਾਰ ਕਿੱਦਾਂ ਕੀਤਾ ਜਾਵੇ। ਉਹਨਾਂ ਨੇ ਅੱਬਾ ਦੇ ਇੰਨੇ ਵਿਗੜੇ ਕੰਮ ਬਣਾ ਦਿਤੇ। ਪਤਾ ਨਹੀਂ ਕਿੰਨੇ ਸੌ ਰੁਪਏ ਤਾਂ ਉਹਨਾਂ ਨੇ ਕਰਜ਼ ਦੇ ਦਿੱਤੇ ਸਨ। ਇਸੇ ਲਈ ਤਾਂ ਉਹ ਉਹਨਾਂ ਉਪਰ ਲੋੜ ਨਾਲੋਂ ਵੱਧ ਮਿਹਰਬਾਨੀ ਹੋਈ ਜਾਂਦੀ ਸੀ। ਭਾਨ ਮਾਮੇ ਦਾ ਹਰ ਹੁਕਮ ਸਿਰ ਮੱਥੇ ਮੰਨਣਾ ਪੈਂਦਾ। ਉਹਨਾਂ ਦੀਆਂ ਬੇਹੱਦ ਬੇਤੁਕੀਆਂ ਗੱਲਾਂ ਤੇ ਉਹ ਜ਼ਬਰਦਸਤੀ ਹੱਸਦੀ ਸੀ। ਜਿਸ ਵੇਲੇ ਉਹ ਲੜਖੜਾਂਦੇ ਹੋਏ ਪਤਾ ਨਹੀਂ ਕੀ ਊਲ ਜਲੂਲ ਬਕਣ ਲੱਗ ਪੈਂਦੇ ਸਨ, ਤਦ ਵੀ ਗ਼ਜ਼ਲ ਉਹਨਾਂ ਦੇ ਨਾਲ ਹਾਸਾ ਮਜ਼ਾਕ ਕਰੀ ਜਾਂਦੀ। ਹਾਲਾਂਕਿ ਉਹਦਾ ਦਿਲ ਕਰਦਾ ਸੀ ਕਿ ਕਿਸੇ ਤਰ੍ਹਾਂ ਇਥੋਂ ਨੱਸ ਜਾਵੇ। ਪਰ ਉਹ ਵਾਰ ਵਾਰ ਗ਼ਜ਼ਲ ਨੂੰ ਸੁਝਾਉਂਦੇ, ਖਾਂਦੇ ਖਾਂਦੇ ਗ਼ਜ਼ਲ ਦੀ ਪਲੇਟ ਖੋਹ ਲੈਂਦੇ। ਪਿੱਛਿਉਂ ਅਚਾਨਕ ਆ ਕੇ ਉਹਦੀਆਂ ਅੱਖਾਂ ਬੰਦ ਕਰ ਦਿੰਦੇ। ਤੇ ਫੇਰ ਇਕ ਵਾਰ ਉਹਨਾਂ ਨੇ ਖੇਡ ਵਿਚ ਗ਼ਜ਼ਲ ਨੂੰ ਦੋਹਾਂ ਬਾਹਵਾਂ ਉੱਤੇ ਚੁੱਕ ਲਿਆ ਤਾਂ ਉਹ ਬੜਾ ਘਬਰਾਈ। ਉਹਨੇ ਪਤਾ ਨਹੀਂ ਕਿੱਦਾਂ ਮਾਮੇ ਨੂੰ ਧੱਕਾ ਦੇ ਦਿਤਾ ਤੇ ਇਕ ਅਣਜਾਣੇ ਡਰ ਵਿਚ ਉਹ ਕਮਰੇ ਵਿਚੋਂ ਬਾਹਰ ਵਲ ਜੋ ਨੱਸੀ, ਤਾਂ ਗੇਟ ਤੋਂ ਬਾਹਰ ਸੀ।

ਪਤਾ ਨਹੀਂ ਕਿਉਂ ਉਸ ਦਿਨ ਭਾਨ ਮਾਮੇ ਕੋਲੋਂ ਬਹੁਤ ਡਰ ਲੱਗ ਰਿਹਾ ਸੀ ਜਿਵੇਂ ਉਹ ਬਹੁਤ ਚੰਗੇ ਵਤੀਰੇ ਵਾਲੇ ਮਨੁੱਖ ਨਹੀਂ, ਕੋਈ ਹੋਰ ਆਦਮੀ ਬਣ ਗਏ ਹੋਣ। ਇਕ ਅਜਨਬੀ—ਭਿਆਨਕ ਸ਼ਕਲ ਵਾਲੇ। ਉਹ ਕਈ ਦਿਨ ਭਾਨ ਸਾਹਿਬ ਦੇ ਘਰ ਨਹੀਂ ਗਈ ਤਾਂ ਇਕ ਦਿਨ ਉਨ੍ਹਾਂ ਨੇ ਆਪ ਆਣ ਕੇ ਬੜਾ ਗ਼ਿਲਾ ਕੀਤਾ।

"ਗ਼ਜ਼ਲ ਮੇਰੇ ਨਾਲ ਗੁੱਸੇ ਹੈ, ਇਸ ਲਈ ਮੈਂ ਵੀ ਹੁਣ ਖਾਣਾ ਨਹੀਂ ਖਾਵਾਂਗਾ।"

"ਨਹੀਂ ਮਾਮਾ, ਮੈਂ ਕਿਉਂ ਗੁੱਸੇ ਹੋਣਾ ਤੁਹਾਡੇ ਨਾਲ।" ਦਿਲ ਹੀ ਦਿਲ ਵਿਚ ਉਹ ਸ਼ਰਮਿੰਦੀ ਸੀ। ਕਿੰਨਾ ਚੰਗਾ ਮਾਮਾ ਤਾਂ ਹੈ—ਉਹ ਇੰਨਾ ਖ਼ਿਆਲ ਕਰਨ ਵਾਲਾ। ਭੈੜੀਏ ਗ਼ਜ਼ਲੇ, ਤੈਨੂੰ ਕਦੀ ਕਿਸੇ ਨੇ ਇੰਨਾ ਆਦਰ ਦਿੱਤਾ ਏ। ਕੋਈ ਤੇਰੇ

ਗੁੱਸੇ ਹੋ ਜਾਣ ਤੇ ਖਾਣਾ ਛੱਡ ਸਕਦਾ ਏ ? ਤੇ ਤੂੰ ਏਂ ਕਿ ਇੰਨਾ ਆਕੜੀ ਫਿਰਦੀ ਏਂ । ਦੇਖ ਲੈ ਚਾਂਦ ਆਪਾ ਦਾ ਹਾਲ । ਇੰਨਾ ਘੁਮੰਡ ਨਾ ਕਰ, ਮਨਹੂਸੇ, ਪੋਟੀਏ !

ਉਹ ਬੜਾ ਚਿਰ ਆਪਣੇ ਆਪ ਨੂੰ ਆਪ ਹੀ ਗਾਲ੍ਹੀਆਂ ਕੱਢਦੀ ਰਹੀ । ਉਹਨੇ ਕਈ ਵਾਰ ਦਿਲ ਦਾ ਸਵੈਮਾਨ ਤੇ ਐਵੇਂ ਕਿਵੇਂ ਦੇ ਭੈਅ ਪ੍ਰਗਟ ਕਰਨ ਤੇ ਆਪਣੇ ਆਪ ਨੂੰ ਕਲਪਨਾ ਵਿਚ ਕੱਸ ਕੱਸ ਕੇ ਕਈ ਲੱਤਾਂ ਮਾਰੀਆਂ ਤੇ ਬੱਸ, ਫੇਰ ਉਹ ਹਲਕੀ ਫੁਲਕੀ ਹੋ ਗਈ । ਜਿਵੇਂ ਅੱਬਾ ਕੋਲੋਂ ਜੁੱਤੀਆਂ ਖਾ ਕੇ ਹੋ ਜਾਂਦੀ ਸੀ ।

ਉਹਨੇ ਕਲਪਨਾ ਵਿਚ ਆਪਣੇ ਆਪ ਨੂੰ ਬਹੁਤ ਵੱਡੀ ਦੇਖਿਆ—ਚਾਂਦ ਆਪਾ ਵਾਂਗ ਉੱਚੀ, ਪੂਰੀ ਸਜੀ-ਸੰਵਰੀ । ਵਿਸ਼ੇਸ਼ ਮਾਣ ਵਾਲੀ । ਲੋਕ ਉਹਦੀ ਹੋਂਦ ਨੂੰ ਮੰਨਦੇ ਹਨ, ਉਹਦੀ ਅਣਹੋਂਦ ਨੂੰ ਅਨੁਭਵ ਕਰਦੇ ਹਨ । ਇਹ ਕੈਸੀ ਉੱਤਮ ਘਟਨਾ ਸੀ । ਦੁਨੀਆ ਦੀ ਸਭ ਤੋਂ ਵੱਧ ਯਕੀਨ ਨਾ ਕਰ ਸਕਣ ਵਾਲੀ ਘਟਨਾ ਤੇ ਇਸ ਭਾਨ ਮਾਮੇ ਨੂੰ ਉਹ ਕੀ ਕਰੇ ! ਕਿਵੇਂ ਇਨ੍ਹਾਂ ਦੀ ਕਦਰ ਕਰੇ ! ਅਜਿਹੇ ਮਨੁੱਖ ਦੀ ਜੋ ਗ਼ਜ਼ਲ ਵਰਗੀ ਤੁੱਛ ਤੇ ਮਾਮੂਲੀ ਹਸਤੀ ਨੂੰ ਐਨੀ ਵਡਿਆਈ ਦੇ ਰਹੇ ਸਨ ।

ਹੁਣ ਉਹਨੂੰ ਵੀ ਚਾਂਦ ਆਪਾ ਵਾਂਗ ਸੋਸਾਇਟੀ ਵਿਚ ਬੈਠਣ ਦੇ ਰੰਗ ਢੰਗ ਆ ਗਏ ਸਨ । ਫੂਕਾਂ ਮਾਰ ਮਾਰ ਕੇ ਚਾਹ ਪੀਣੀ ਹੁਣ ਉਸ ਨੇ ਛੱਡ ਦਿੱਤੀ ਸੀ । ਸਾਹਮਣੇ ਭਾਵੇਂ ਕਿੰਨੀਆਂ ਹੀ ਮਜ਼ੇਦਾਰ ਵਸਤਾਂ ਰੱਖੀਆਂ ਹੋਣ, ਪਰ ਜਦੋਂ ਤੀਕ ਇਕ ਚੀਜ਼ ਖ਼ਤਮ ਨਾ ਹੋ ਜਾਵੇ, ਦੂਜੀ ਉੱਕਾ ਹੀ ਨਹੀਂ ਚੁੱਕਣੀ । ਜਿਉਂ ਹੀ ਸਾਰੇ ਖਾਣਾ ਖ਼ਤਮ ਕਰਕੇ ਉੱਠਦੇ ਸਨ, ਉਹ ਵੀ ਗੁੱਦੇ ਦੀ ਹੱਡੀ ਤੋੜਨ ਦਾ ਜਤਨ ਕਰਕੇ ਉਠ ਪੈਂਦੀ ਸੀ ।

ਹੁਣ ਕਈ ਡਰਾਮਿਆਂ ਵਿਚ ਉਹਨੂੰ ਸਾੜ੍ਹੀ ਬੰਨ੍ਹਣੀ ਪੈਂਦੀ । ਪਰ ਸਾੜ੍ਹੀ ਬੰਨ੍ਹਣਾ ਬੜਾ ਜਾਨ ਜੋਖੋਂ ਦਾ ਕੰਮ ਸੀ । ਕਿੰਨੇ ਹੀ ਚੱਕਰਾਂ ਵਿਚ ਲਪੇਟੋ, ਫੇਰ ਵੀ ਕਾਫ਼ੀ ਸਾਰਾ ਕੱਪੜਾ ਬਚ ਜਾਂਦਾ ਸੀ । ਇਥੇ ਵੀ ਭਾਨ ਸਾਹਿਬ ਨੇ ਸਹਾਇਤਾ ਕੀਤੀ, ਕਿਉਂਕਿ ਉਹ ਕੇਵਲ ਇਕ ਬਿਜ਼ਨਸਮੈਨ ਹੀ ਨਹੀਂ ਸਨ, ਬਲਕਿ ਭਾਰਤ ਕਲਾ ਮੰਡਲ ਦੇ ਪ੍ਰੈਜ਼ੀਡੈਂਟ ਵੀ ਸਨ । ਇਸ ਦੇ ਇਲਾਵਾ ਡਰਾਮੇ ਲਿਖਣ ਦੀ ਕਲਾ ਤੋਂ ਲੈ ਕੇ ਮੇਕਅੱਪ ਦੀ ਆਧੁਨਿਕ ਕਲਾ ਤੋਂ ਵੀ ਪੂਰੀ ਤਰ੍ਹਾਂ ਜਾਣੂ ਸਨ । ਗ਼ਜ਼ਲ ਨੂੰ ਨਵੇਂ ਢੰਗ ਨਾਲ ਸਰੀਰ ਨਾਲ ਲਿਪਟੀ ਹੋਈ ਸਾੜ੍ਹੀ ਬੰਨ੍ਹਣੀ ਵੀ ਉਨ੍ਹਾਂ ਨੇ ਹੀ ਸਿਖਾਈ । ਮਰਨ ਤੋਂ ਪਹਿਲਾਂ ਆਮ ਤੌਰ ਤੇ ਕਹਿੰਦੀ ਹੁੰਦੀ ਸੀ, ਅੱਲ੍ਹਾ ਪਤਾ ਨਹੀਂ ਕਿਥੇ ਹੈ ? ਮੇਰੀ ਕਿਉਂ ਨਹੀਂ ਸੁਣਦਾ ?

ਤੇ ਅੰਮਾਂ ਦੇ ਬਾਅਦ ਹਰ ਔਖੇ ਵੇਲੇ ਤੇ ਮਾਰ ਖਾਂਦੇ ਸਮੇਂ ਵੀ ਉਹ ਅਸਮਾਨ ਦੀ ਵਿਸ਼ਾਲਤਾ ਵਿਚ ਅੱਲ੍ਹਾ ਮੀਆਂ ਨੂੰ ਲੱਭਦੀ, ਪਰ ਕਦੀ ਅੱਲ੍ਹਾ ਮੀਆਂ ਉਸ ਨੂੰ ਨਹੀਂ ਦਿਸਿਆ । ਪਤਾ ਨਹੀਂ ਕਿੰਨੀ ਕੁ ਦੂਰ ਹੈ ? ਕਿਸੇ ਦੀ ਫ਼ਰਿਆਦ ਨਹੀਂ ਸੁਣਦਾ । ਪਰ ਅੱਲ੍ਹਾ ਨੇ ਹੁਣ ਇਹਦੀ ਸੁਣ ਲਈ ਸੀ । ਉਹ ਜੋ ਹਰ ਨਮਾਜ਼ ਦੇ ਬਾਅਦ ਸੱਚਮੁੱਚ ਸਿਜਦੇ ਵਿਚ ਢਹਿ ਕੇ ਮਸੱਲਾ ਭਿਉਂ ਦਿੰਦੀ ਸੀ—ਪਤਾ ਨਹੀਂ ਅੱਲ੍ਹਾ ਮੀਆਂ ਤੋਂ ਕੀ ਮੰਗਦੀ ? ਸਿਰਫ਼ ਉਹਦੇ ਬੁੱਲ੍ਹ ਕੰਬਦੇ ਰਹਿੰਦੇ, ਹੱਥ ਪਸਰੇ ਹੋਏ । ਉਹਦਾ ਚਿਹਰਾ ਹੰਝੂਆਂ ਵਿਚ ਡੁੱਬ ਜਾਂਦਾ । ਕੀ ਅੱਲ੍ਹਾ ਮੀਆਂ ਨੂੰ ਵੀ ਕੁਝ ਆਖਣ ਦੀ ਲੋੜ ਪੈਂਦੀ ਏ ਕਿ ਬਾਕਾਇਦਾ ਆਪਣੀਆਂ ਮਨੋਕਾਮਨਾਵਾਂ ਦੀ ਲਿਸਟ ਉਸ ਨੂੰ ਸੁਣਾਈ

ਜਾਵੇ ? ਤਾਂ ਵੀ ਕਈ ਵਾਰੀ ਗ਼ਜ਼ਲ ਨੇ ਸੋਚਿਆ ਕਿ ਉਹ ਕੀ ਚਾਹੁੰਦੀ ਹੈ ? ਤਾਂ ਉਹ ਆਪ ਵੀ ਆਪਣੀ ਕਿਸੇ ਮਨੋਕਾਮਨਾ ਦਾ ਵਿਸ਼ਲੇਸ਼ਣ ਨਾ ਕਰ ਸਕੀ। ਪਰ ਇਕ ਵਾਰ ਜਦੋਂ ਅੱਬਾ ਦੀ ਮਾਰ ਨਾਲ ਦੁੱਖਦਾ ਸਰੀਰ ਲੈ ਕੇ ਉਹ ਆਪਣੇ ਮੰਜੇ ਉਪਰ ਪਾਸੇ ਮਾਰ ਰਹੀ ਸੀ ਤਾਂ ਉਸ ਨੂੰ ਇਸ ਗੱਲ ਤੇ ਰੋਣ ਆ ਗਿਆ ਸੀ ਕਿ ਉਹ ਆਪਣਾ ਦੁੱਖੜਾ ਕਿਹਨੂੰ ਸੁਣਾਏ ? ਇਸ ਦੁਨੀਆ ਵਿਚ ਉਹਦਾ ਕੌਣ ਸੀ ? ਤੇ ਫੇਰ ਪਤਾ ਨਹੀਂ ਕਿਸ ਡਰ ਨਾਲ ਚੌਂਕ ਕੇ ਉਹ ਉੱਠ ਕੇ ਬਹਿ ਗਈ। ਹਨੇਰੇ ਵਿਚ ਉਹਨੇ ਚਾਰੇ ਪਾਸੇ ਦੇਖਿਆ। ਅੱਬਾ ਤੇ ਸਾਇਆ ਦੂਜੇ ਕਮਰੇ ਵਿਚ ਸਨ। ਉਹਦੇ ਕੋਲ ਦੂਜੇ ਮੰਜੇ ਉਪਰ ਅੱਯਾਜ਼ ਕਿਸੇ ਡੂੰਘੀ ਨੀਂਦਰ ਵਿਚ ਮਸਤ ਸੀ। ਉਹਦੇ ਵਲ ਵੇਖਿਆ। ਇਸ ਹਨੇਰੇ ਜੰਗਲ ਵਿਚ ਸਾਰਿਆਂ ਨੇ ਹੀ ਉਸ ਵਲੋਂ ਮੂੰਹ ਫੇਰਿਆ ਹੋਇਆ ਸੀ। ਖ਼ਾਮੋਸ਼ੀ ਦੇ ਇਸ ਬੇਕਿਨਾਰਾ ਸਮੁੰਦਰ ਵਿਚ ਮੈਂ ਇਕੱਲੀ ਹਾਂ। ਉਹਦੇ ਦਿਲ ਉਪਰ ਜਿਵੇਂ ਕੋਈ ਭਾਰਾ ਪੱਥਰ ਆਣ ਡਿੱਗਿਆ। ਐਂਝ ਲੱਗਾ ਜਿਵੇਂ ਉਹਨੂੰ ਇਕੱਲੀ ਜਾਣ ਸਾਹਮਣਿਉਂ ਭੂਤਾਂ ਦੇ ਕਾਫ਼ਲੇ ਆ ਰਹੇ ਹਨ ਤੇ ਭਿਆਨਕ ਦਰਿੰਦੇ ਉਹਨੂੰ ਖਾਣ ਨੂੰ ਖਲੋਤੇ ਹਨ। ਫੇਰ ਇਕ ਕਾਲਾ ਭੁਝੰਗ ਸ਼ੈਤਾਨ ਉਹਦੀ ਵਲ ਵਧਿਆ, ਲਾਲ ਲਾਲ ਜੀਭ ਕੱਢੀ। ਉਹਦੀਆਂ ਅੱਖਾਂ ਵਿਚ ਅੰਗਾਰੇ ਦਹਿਕ ਰਹੇ ਸਨ ਤੇ ਨੌਂਹ ਖ਼ੰਜਰਾਂ ਵਾਂਗ ਮੁੜੇ ਹੋਏ ਸਨ—ਨਹੀਂ ਨਹੀਂ ! ਅੱਬਾ ! ਅੱਯਾਜ਼ ਭਾਈ ਮੈਨੂੰ ਬਚਾਓ ! ਬਚਾਓ ! ਉਹ ਚੀਕਾਂ ਮਾਰ ਕੇ ਬੇਹੋਸ਼ ਹੋ ਗਈ। ਸਾਰੇ ਉਠ ਗਏ। ਉਸ ਦਿਨ ਤੋਂ ਇਕ ਨਵੀਂ ਮੁਸੀਬਤ ਆ ਗਈ—ਦੂਜੇ ਤੀਜੇ ਦਿਨ ਉਹਨੂੰ ਚੀਕਾਂ ਮਾਰਨ ਤੇ ਡਰ ਜਾਣ ਦੇ ਦੌਰੇ ਪੈਣ ਲੱਗ ਪਏ। ਜਿਉਂ ਹੀ ਉਹ ਇਕੱਲੀ ਹੁੰਦੀ, ਭਿਆਨਕ ਨੇਤ੍ਰਾਂ ਵਾਲੇ ਸ਼ੈਤਾਨ ਉਹਨੂੰ ਚੌਹਾਂ ਪਾਸਿਆਂ ਤੋਂ ਘੇਰ ਲੈਂਦੇ।

"ਜੁਮੇਰਾਤ ਦੇ ਦਿਨ ਦੋਵੇਂ ਵਕਤ ਮਿਲਦੇ ਹਨ। ਨ੍ਹਾ ਧੋ ਕੇ ਛੱਤ ਤੇ ਗਈ ਹੋਣੀ ਏਂ, ਛਾਇਆ ਪੈ ਗਈ।" ਬੀਬੀ ਦ੍ਰਿੜ੍ਹਤਾ ਨਾਲ ਆਖਦੀ।

"ਮੈਂ ਸ਼ਾਹ ਸਾਹਿਬ ਕੋਲ ਲੈ ਜਾਵਾਂਗੀ। ਇਕ ਤਵੀਤ ਨਾਲ ਠੀਕ ਹੋ ਜਾਊ।" ਲੰਗੜੀ ਫੂਪੋ ਨੇ ਤਸੱਲੀ ਦਿੱਤੀ।

ਉਹਨੇ ਪਤਾ ਨਹੀਂ ਕਿੰਨੇ ਫਲੀਤੇ ਘੋਲ ਘੋਲ ਪੀ ਛੱਡੇ, ਪਰ ਉਨ੍ਹਾਂ ਭੂਤਾਂ ਦੀ ਗਿਣਤੀ ਵੱਧਦੀ ਹੀ ਗਈ।

ਇਸੇ ਲਈ ਉਹ ਭਾਨ ਮਾਮੇ ਕੋਲ ਬਹੁਤਾ ਸਮਾਂ ਗੁਜ਼ਾਰਦੀ। ਪਰ ਇਹ ਗੱਲ ਐਵਾਨ-ਇ-ਗ਼ਜ਼ਲ ਵਿਚ ਕਿਸੇ ਨੂੰ ਪਸੰਦ ਨਹੀਂ ਸੀ।

ਇਕ ਦਿਨ ਫੋਜ਼ੀਆ ਨੇ ਆਪਣਾ ਲੰਬੂਤਰਾ ਨੱਕ ਚਾੜ੍ਹ ਕੇ ਕਿਹਾ—"ਛੀ, ਤੂੰ ਕੀ ਆਪਣੇ ਲਈ ਕੀ ਸੜੀ ਸ਼ਕਲ ਵਾਲਾ ਬੁੱਢਾ ਦੂਲ੍ਹਾ ਲੱਭਿਆ ਗ਼ਜ਼ਲ ? ਉਹ ਤਾਂ ਡੈਡੀ ਨਾਲੋਂ ਵੀ ਵੱਡਾ ਏ।"

ਫੋਜ਼ੀਆ ਦੀ ਇਸ ਗਲਤਫ਼ਹਿਮੀ ਤੇ ਉਹ ਬੜਾ ਹੱਸੀ, ਗੁੱਸੇ ਵੀ ਹੋਈ। ਭਾਨ ਸਾਹਿਬ ਤਾਂ ਉਹਦਾ ਮਾਮਾ ਸੀ। ਹੁਣ ਜੇ ਆਪਣੇ ਮਾਮੇ ਨਾਲ ਹਾਸਾ ਮਖ਼ੌਲ ਕਰੋ ਜਾਂ ਉਹਦੇ ਘਰ ਚਲੇ ਜਾਓ ਤਾਂ ਇਹ ਕੋਈ ਬੁਰੀ ਗੱਲ ਏ ? ਇਨ੍ਹਾਂ ਲੋਕਾਂ ਨੂੰ ਕੀ ਪਤਾ ਕਿ ਭਾਨ ਮਾਮਾ ਉਹਦੇ ਕੌਣ ਹਨ ? ਉਹ ਉਹਦੀ ਬਹੁੜੀ ਕਰਨ ਵਾਲੇ ਹਨ, ਜਿਨ੍ਹਾਂ

ਨੇ ਉਹਦੇ ਸਿਰ ਉਪਰ ਆਪਣੀਆਂ ਮਿਹਰਬਾਨੀਆਂ ਤੇ ਅਹਿਸਾਨਾਂ ਦਾ ਚੰਦੋਆ ਤਾਣ ਦਿੱਤਾ ਹੈ।

ਪਰ ਘਰ ਆਉਣ ਤੋਂ ਬਾਅਦ ਫੌਜ਼ੀਆ ਦੀ ਗੱਲ ਚੇਤੇ ਕਰਕੇ ਉਹ ਬਹੁਤ ਰੋਈ। ਅੱਲ੍ਹਾ ਮੀਆਂ, ਲੋਕੀਂ ਕਿੰਨੇ ਜਲ-ਕੱਕੜੇ ਹੁੰਦੇ ਨੇ। ਉਹਦੀ ਕੋਈ ਖ਼ੁਸ਼ੀ ਸਹਿਨ ਨਹੀਂ ਕਰ ਸਕਦੇ। ਉਸ ਦਿਨ ਨਮਾਜ਼ ਤੋਂ ਉਪ੍ਰੰਤ ਉਹਨੇ ਭਾਨ ਮਾਮਾ ਦੀ ਪਤਨੀ ਦੇ ਪਰਤ ਆਉਣ ਦੀ ਦੁਆ ਮੰਗੀ, ਤਾਂ ਕਿ ਸਾਰੇ ਲੋਕ ਅਜਿਹੀਆਂ ਗੰਦੀਆਂ ਗੱਲਾਂ ਕਰਨੀਆਂ ਛੱਡ ਦੇਣ। ਕਈ ਵਾਰੀ ਉਹਨੇ ਸੋਚਿਆ ਕਿ ਭਾਨ ਸਾਹਿਬ ਕੋਲ ਜਾਣਾ ਛੱਡ ਦੇਵੇ। ਪਰ ਘਰ ਵਿਚ ਵੀ ਜੀਅ ਨਹੀਂ ਸੀ ਲੱਗਦਾ। ਹਾਲਾਂਕਿ ਅੱਯਾਜ਼ ਤੋਂ ਬਿਨਾਂ ਸਾਰੇ ਹੀ ਉਸ ਤੇ ਮਿਹਰਾਬਨ ਹੋ ਗਏ ਸਨ। ਅੱਬਾ ਤਾਂ ਜਿਵੇਂ ਜੀਵਨ ਭਰ ਦੀ ਬੇਮੁੱਖਤਾ ਦਾ ਪਛਤਾਵਾ ਕਰ ਰਿਹਾ ਸੀ। ਸਾਇਆ ਵੀ ਹੁਣ ਬਿਨਾ ਮੰਗੇ ਖਾਣਾ ਦੇਣ ਲੱਗ ਪਈ ਸੀ। ਪਰ ਅੱਯਾਜ਼ ਨੂੰ ਫੌਜ਼ੀਆ ਤੇ ਬੀਬੀ ਨੇ ਪਤਾ ਨਹੀਂ ਕਿਹੜੀ ਪੱਟੀ ਪੜ੍ਹਾਈ ਸੀ ਕਿ ਉਹਨੂੰ ਗ਼ਜ਼ਲ ਦਾ ਬਾਹਰ ਫਿਰਨਾ ਤੇ ਭਾਨ ਸਾਹਿਬ ਦੇ ਘਰ ਜਾਣਾ ਉੱਕਾ ਈ ਪਸੰਦ ਨਹੀਂ ਸੀ। ਉਸ ਨੇ ਕਈ ਵਾਰੀ ਰੋਕਿਆ ਤੇ ਮਾਰਿਆ— ਤੂੰ ਤੂੰ ਮੈਂ ਮੈਂ ਹੋਈ ਤੇ ਫੇਰ ਇਹ ਧਮਕੀ ਵੀ ਦੇ ਦਿੱਤੀ ਕਿ ਜੇ ਫੇਰ ਕਦੀ ਭਾਨ ਮਾਮੇ ਨਾਲ ਕਿਤੇ ਗਈ ਤਾਂ ਅੱਯਾਜ਼ ਘਰ ਛੱਡ ਕੇ ਚਲਾ ਜਾਵੇਗਾ। ਸ਼ਹਿਜ਼ਾਦ ਇਸ ਤਰ੍ਹਾਂ ਘਰ ਛੱਡ ਕੇ ਜੋ ਗਿਆ, ਮੁੜ ਕੇ ਨਹੀਂ ਸੀ ਆਇਆ। ਇਸ ਲਈ ਅੱਯਾਜ਼ ਦੀ ਇਸ ਧਮਕੀ ਨਾਲ ਉਹ ਸਹਿਮ ਗਈ ਸੀ। ਪਰ ਉਹ ਜਾਣਦੀ ਸੀ ਕਿ ਅੱਯਾਜ਼ ਨੂੰ ਫੌਜ਼ੀਆ ਨੇ ਭੜਕਾਇਆ ਹੈ, ਕਿਉਂਕਿ ਉਹ ਗ਼ਜ਼ਲ ਤੋਂ ਬਹੁਤ ਸੜਦੀ ਸੀ। ਸਾਰਿਆਂ ਨੂੰ ਹੀ ਉਸ ਉਤੇ ਗੁੱਸਾ ਆਉਂਦਾ ਸੀ। ਖ਼ਾਸ ਕਰਕੇ ਚਾਂਦ ਨੂੰ ਗਜ਼ਲ ਦਾ ਭਾਨ ਸਾਹਿਬ ਕੋਲ ਜਾਣਾ ਬਿਲਕੁਲ ਹੀ ਚੰਗਾ ਨਹੀਂ ਲੱਗਦਾ ਸੀ। ਕਈ ਵਾਰੀ ਆਪਣੀ ਕਮਜ਼ੋਰ ਆਵਾਜ਼ ਵਿਚ ਚਾਂਦ ਨੇ ਉਹਨੂੰ ਡਾਂਟਿਆ ਕਿ ਭਾਨ ਨੂੰ ਨਾ ਮਿਲਿਆ ਕਰ, ਉਹ ਚੰਗਾ ਬੰਦਾ ਨਹੀਂ।

"ਅਰੀ ਜਾਹ ਚਾਂਦ ਆਪਾ—" ਉਹਨੇ ਦਿਲ ਹੀ ਦਿਲ 'ਚ ਆਖਿਆ।

ਭਾਨ ਨਾਲੋਂ ਚੰਗਾ ਕਿਹੜਾ ਏ ? ਮੈਨੂੰ ਦੱਸ ਨਾ ? ਤੂੰ ਤਾਂ ਆਪ ਹੀ ਲੜਾਕੀ ਸੀ ਹਰ ਕਿਸੇ ਨਾਲ ਲੜ ਝਗੜ ਕੇ ਆ ਗਈ। ਹੁਣ ਮੈਂ ਕੀ ਕਰਾਂ ? ਕਿਥੇ ਜਾਵਾਂ ? ਜੇ ਭਾਨ ਮਾਮਾ ਨਾ ਹੁੰਦੇ ਤਾਂ ਹੁਣ ਤਕ ਅੱਬਾ ਮੇਰਾ ਕੀਮਾ ਬਣਾ ਕੇ ਇੱਲਾਂ ਕਾਵਾਂ ਨੂੰ ਖੁਆ ਚੁੱਕਾ ਹੁੰਦਾ।

ਫੇਰ ਇਕ ਦਿਨ ਚਾਂਦ ਨੇ ਹਮਾਯੂੰ ਨੂੰ ਚਿੱਠੀ ਲਿਖੀ ਕਿ ਉਹ ਗ਼ਜ਼ਲ ਨੂੰ ਭਾਨ ਦੇ ਘਰ ਨਾ ਜਾਣ ਦੇਵੇ। ਉਹਨੇ ਭਾਨ ਦੇ ਚਾਲ ਚਲਣ ਦੇ ਘਿਨਾਉਣੇ ਔਗਣ ਦੱਸੇ ਸਨ। ਉਹ ਚਿੱਠੀ ਹਮਾਯੂੰ ਨੇ ਭਾਨ ਨੂੰ ਵਿਖਾਲ ਦਿੱਤੀ।

ਫੇਰ ਇਕ ਵਾਰੀ ਹਮਾਯੂੰ ਨਾਲ ਲੰਗੜੀ ਫੂਪੋ ਦਾ ਝਗੜਾ ਹੋਇਆ। ਬਾਦ ਵਿਚ ਵਾਹਿਦ ਹੁਸੈਨ ਤੇ ਰਾਸ਼ਦ ਵੀ ਇਕ ਵਾਰ ਸਮਝਾਉਣ ਆਏ।

ਹਮਾਯੂੰ ਕਹਿੰਦਾ ਸੀ ਕਿ ਉਹ ਚਾਹੁੰਦੇ ਹਨ ਕਿ ਗ਼ਜ਼ਲ ਹਮੇਸ਼ਾ ਫੌਜ਼ੀਆ ਦੇ ਉਤਾਰ ਪਹਿਨੇ। ਫ਼ਕੀਰ ਵਾਂਗ ਉਨ੍ਹਾਂ ਦੀ ਜੂਠ ਖਾਣ ਲਈ ਉਨ੍ਹਾਂ ਕੋਲ ਪਈ ਰਹੇ।

ਇਹ ਗੱਲਾਂ ਗ਼ਜ਼ਲ ਨੂੰ ਵੀ ਸੱਚੀਆਂ ਲੱਗਦੀਆਂ ਸਨ । ਹਮਾਯੂੰ ਕਹਿੰਦਾ ਸੀ ਕਿ ਸਾਰੇ ਸੌਹਰਿਆਂ ਵਾਲੇ ਉਹਦੇ ਵੈਰੀ ਹਨ । ਬਤੂਲ ਦੇ ਹੁੰਦਿਆਂ ਜਦੋਂ ਹਮਾਯੂੰ ਨੂੰ ਅਲਫ-ਲੈਲਾ ਵਿਚੋਂ ਕੱਢਿਆ ਗਿਆ ਤਾਂ ਕਦੀ ਨਾਨੀ ਨੂੰ ਬੱਚਿਆਂ ਦੇ ਭਵਿੱਖ ਦੀ ਚਿੰਤਾ ਨਹੀਂ ਸੀ ਹੋਈ । ਹੁਣ ਜਦੋਂ ਗ਼ਜ਼ਲ ਐਡੀ ਮਿਹਨਤ ਤੋਂ ਬਾਅਦ ਉਪਰਲੀ ਸੋਸਾਇਟੀ ਵਿਚ ਪਹੁੰਚ ਗਈ ਏ ਤਾਂ ਸਾਰਿਆਂ ਦੇ ਸੀਨਿਆਂ ਉਪਰ ਸੱਪ ਲੇਟਣ ਲੱਗ ਪਏ ਹਨ ।

ਗ਼ਜ਼ਲ ਇਕ ਦਿਨ ਭਾਰਤ ਕਲਾ ਮੰਡਲ ਦੇ ਦਫ਼ਤਰ ਬੈਠੀ ਭਾਨ ਸਾਹਿਬ ਨੂੰ ਉਡੀਕ ਰਹੀ ਸੀ ਕਿ ਬਲਗਰਾਮੀ ਆ ਗਿਆ । ਬਲਗਰਾਮੀ ਭਾਨ ਸਾਹਿਬ ਦਾ ਦੋਸਤ ਸੀ ਤੇ ਭਾਰਤ ਕਲਾ ਮੰਡਲ ਦੇ ਹਰ ਨਾਟਕ ਵਿਚ ਚਾਂਦ ਨਾਲ ਹੀਰੋ ਬਣਦਾ ਸੀ । ਬਹੁਤ ਹੀ ਖ਼ੂਬਸੂਰਤ, ਸਿਹਤਮੰਦ ਤੇ ਹੱਸਮੁੱਖ । ਜਦ ਗ਼ਜ਼ਲ ਛੋਟੀ ਜਿਹੀ ਸੀ ਤੇ ਚਾਂਦ ਆਪਾ ਨਾਲ ਇਥੇ ਆਉਂਦੀ ਸੀ, ਤਦ ਵੀ ਉਹ ਬਲਗਰਾਮੀ ਨੂੰ ਦੇਖਣ ਜਾਂਦੀ, ਜਿਵੇਂ ਇਕ ਸੋਹਣੇ ਗੁੱਡੇ ਨੂੰ ਦੇਖਦੀ ਸੀ । ਸੁਣਿਆ ਏ ਬਲਗਰਾਮੀ ਦੀ ਐਕਟਿੰਗ ਦੀ ਧੂਮ ਬੰਬਈ ਤਕ ਮੱਚੀ ਹੋਈ ਸੀ । ਜਿਸ ਵੇਲੇ ਉਹ ਚਾਂਦ ਆਪਾ ਦੇ ਨਾਲ ਸਟੇਜ ਤੇ ਆਉਂਦਾ ਤਾਂ ਐਂਝ ਜਾਪਦਾ ਜਿਵੇਂ ਪਰੀ-ਚਿਹਰਾ ਨਸੀਮ ਤੇ ਪ੍ਰੇਮ ਅਦੀਬ ਦੀ ਜੋੜੀ ਆ ਗਈ ਹੋਵੇ । ਇਸ ਲਈ ਜਿਸ ਦਿਨ ਤੋਂ ਚਾਂਦ ਭਾਰਤ ਕਲਾ ਮੰਡਲ 'ਚੋਂ ਨਿਕਲੀ, ਬਲਗਰਾਮੀ ਨੂੰ ਕਿਸੇ ਕੁੜੀ ਨਾਲ ਕੰਮ ਕਰਨਾ ਚੰਗਾ ਨਹੀਂ ਲੱਗਦਾ ਸੀ । ਉਂਝ ਉਹ ਹਰ ਕੁੜੀ ਨਾਲ ਹੱਸ ਕੇ ਮਿਲਦਾ ਸੀ, ਖ਼ਾਸ ਕਰਕੇ ਗ਼ਜ਼ਲ ਨੂੰ ਤਾਂ ਉਹ ਬੱਚੀਆਂ ਵਾਂਗ ਕੁੱਛੜ ਚੁੱਕ ਲੈਂਦਾ ਸੀ । ਇਕ ਅੱਧ ਵਾਰੀ ਉਹਨੇ ਭਾਨ ਸਾਹਿਬ ਨੂੰ ਕਿਹਾ ਵੀ ਕਿ ਹੁਣ ਗ਼ਜ਼ਲ ਨੂੰ ਉੱਚੀ ਅੱਡੀ ਦੇ ਸੈਂਡਲ ਪੁਆ ਕੇ ਉਹਦੇ ਨਾਲ ਹੀਰੋਇਨ ਬਣਾ ਦੇਣ, ਪਰ ਭਾਨ ਸਾਹਿਬ ਨਾ ਮੰਨੇ । ਹਾਲਾਂਕਿ ਭਾਨ ਸਾਹਿਬ ਨੇ ਵੀ ਸੁਣਿਆ ਸੀ ਕਿ ਤੀਵੀਂਆਂ ਵਾਂਗ ਮਰਦ ਬਲਗਰਾਮੀ ਉਤੇ ਮਰਦੇ ਸਨ ਤੇ ਬਲਗਰਾਮੀ ਦੇ ਆਸ਼ਕਾਂ ਵਿਚ ਤੀਵੀਂਆਂ ਤੋਂ ਛੁੱਟ ਬਹੁਤ ਸਾਰੇ ਸੁੰਦਰਤਾ ਦੇ ਦੀਵਾਨੇ ਮਰਦ ਵੀ ਸ਼ਾਮਲ ਸਨ । ਫੇਰ ਸੁਣਿਆ ਕਿ ਚਾਂਦ ਦੇ ਮਾਮਲੇ ਵਿਚ ਇਕ ਵਾਰੀ ਬਲਗਰਾਮੀ ਨਾਲ ਭਾਨ ਸਾਹਿਬ ਦੀ ਕੁਝ ਲੜਾਈ ਹੋ ਗਈ । ਗ਼ਜ਼ਲ ਨੂੰ ਇਹ ਗੱਲ ਜ਼ਰਾ ਚੰਗੀ ਨਹੀਂ ਲੱਗਦੀ ਸੀ । ਉਂਝ ਵੀ ਕਲਾ ਮੰਡਲ ਵਿਚ ਰੋਜ਼ ਜੁੱਤੀਓ ਜੁੱਤੀ ਹੁੰਦੀ ਰਹਿੰਦੀ ਸੀ । ਕੱਲ੍ਹ "ਅਤੀਆ" ਕਾਰਨ ਵਾਇਲਨ ਵਜਾਉਣ ਵਾਲੇ ਰਵੀ ਅਤੇ ਮੇਕਅੱਪ ਮੈਨ ਸਆਦਤ ਵਿਚਕਾਰ ਲੜਾਈ ਹੋ ਗਈ । ਫੇਰ ਕਿਸੇ ਨੇ ਭਾਨ ਸਾਹਿਬ ਤੇ ਬਲਗਰਾਮੀ ਦੇ ਸੰਬੰਧਾਂ ਬਾਰੇ ਹਾਸਾ-ਮਖ਼ੌਲ ਕੀਤਾ ਤਾਂ ਬਲਗਰਾਮੀ ਮੂੰਹ ਸੁਜਾ ਕੇ ਬਹਿ ਗਿਆ । ਕਿਸੇ ਦਿਨ ਬਲਗਰਾਮੀ ਨੇ ਚਾਂਦ ਬਾਰੇ ਭਾਨ ਸਾਹਿਬ ਨੂੰ ਕੁਝ ਆਖ ਦਿੱਤਾ ਤਾਂ ਭਾਨ ਸਾਹਿਬ ਨਾਲ ਸਿੱਝਦੇ ਫਿਰ ਰਹੇ ਹਨ । ਉੱਦਾਂ ਵੀ ਬਲਗਰਾਮੀ ਤਾਂ ਸਾਰਿਆਂ ਦੀਆਂ ਅੱਖਾਂ ਵਿਚ ਕੰਡਾ ਬਣ ਕੇ ਰੜਕਦਾ ਸੀ । ਸਾਰੇ ਈ ਉਹਦੀ ਖ਼ੂਬ-ਸੂਰਤੀ ਤੇ ਪ੍ਰਸਿੱਧੀ ਤੋਂ ਜਲਦੇ ਸਨ । ਉਹ ਆਪਣੇ ਪਿਤਾ ਦਾ ਇਕਲੌਤਾ ਪੁੱਤਰ ਸੀ । ਪਿਤਾ ਰਾਇਲ ਫ਼ੈਮਲੀ ਨਾਲ ਸੰਬੰਧਿਤ ਸਨ । ਮਾਂ ਪਿੱਛੋਂ ਈਰਾਨ ਦੀ ਸੀ ਤੇ

ਕਿਸੇ ਕਾਲਜ ਵਿਚ ਫ਼ਾਰਸੀ ਪੜ੍ਹਾਉਂਦੀ ਸੀ । ਬਲਗਰਾਮੀ ਵਿਚ ਈਰਾਨੀ ਸੁੰਦਰਤਾ ਸੀ ਤੇ ਸ਼ਾਹੀ ਖ਼ੂਨ ਦਾ ਨਖ਼ਰਾ ਤੇ ਜਲਾਲ ਸੀ । ਮਾਂ ਦੀ ਸਿਆਣਪ ਤੇ ਪਿਤਾ ਦੀ ਐਸ਼-ਪ੍ਰਸਤੀ ਵੀ ਉਹਦੇ ਖ਼ੂਨ ਵਿਚ ਸੀ । ਜਾਗੀਰਦਾਰ ਕਾਲਜ ਵਿਚੋਂ ਤਿੰਨ ਵਾਰੀ ਫੇਲ੍ਹ ਹੋਣ ਤੋਂ ਬਾਅਦ ਉਹਨੇ ਪੜ੍ਹਨਾ ਛੱਡ ਦਿੱਤਾ ਅਤੇ ਗਾਉਣ ਤੇ ਅਦਾਕਾਰੀ ਵਲ ਤੁਰ ਪਿਆ । ਹੈਦਰਾਬਾਦ ਦੀ ਹਰ ਸੰਗੀਤ ਮਹਿਫ਼ਲ ਵਿਚ ਉਹ ਜ਼ਰੂਰ ਸ਼ਾਮਲ ਹੁੰਦਾ । ਫੇਰ ਜਦੋਂ ਉਸਮਾਨੀਆ ਦੇ ਵਿਦਿਆਰਥੀਆਂ ਨੇ ਡਰਾਮੇ ਸਟੇਜ ਕਰਨੇ ਸ਼ੁਰੂ ਕੀਤੇ ਤਾਂ ਇਨ੍ਹਾਂ ਦਾ ਹੀਰੋ ਬਲਗਰਾਮੀ ਹੀ ਹੁੰਦਾ ਸੀ । ਉਹਦੀਆਂ ਸਾਵੀਆਂ ਅੱਖਾਂ, ਸੁਨਹਿਰੀ ਵਾਲਾਂ ਅਤੇ ਚਮਕਦਾਰ ਈਰਾਨੀ ਰੰਗਤ ਵਾਂਗੂ ਉਹਦੀ ਆਵਾਜ਼ ਵਿਚ ਵੀ ਬੜਾ ਜਾਦੂ ਸੀ, ਜੋ ਕੁਆਰੀਆਂ ਵਿਆਹੀਆਂ ਸਭਨਾਂ ਨੂੰ ਉਹਦੇ ਪੈਰਾਂ ਵਿਚ ਲਿਆ ਬਿਠਾਲਦਾ ਸੀ । ਆਮ ਤੌਰ ਤੇ ਜਦੋਂ ਉਹ ਗ਼ਜ਼ਲ ਦੇ ਨਾਲ ਕੋਈ ਡਿਊਟ ਗਾਉਂਦਾ ਸੀ ਤਾਂ ਉਹਦੀ ਤਾਲ ਸੁਰ ਤੇ ਗਰਜਦਾਰ ਆਵਾਜ਼ ਵਿਚ ਗ਼ਜ਼ਲ ਦੀ ਬੇਸੁਰੀ ਤੇ ਮਹੀਨ ਆਵਾਜ਼ ਭਟਕਣ ਲੱਗ ਪੈਂਦੀ ਸੀ । ਫੇਰ ਈ ਉਹ ਗ਼ਜ਼ਲ ਦੀ ਬਹੁਤ ਪ੍ਰਸੰਸਾ ਕਰਦਾ ਸੀ । ਖ਼ੈਰ, ਅੱਜ ਵੀ ਬਲਗਰਾਮੀ ਆਇਆ ਤਾਂ ਉਹਨੇ ਇਕੱਲੀ ਬੈਠੀ ਗ਼ਜ਼ਲ ਦੀ ਉਦਾਸੀ ਪੜ੍ਹ ਲਈ ਸੀ ।

"ਅੱਜਕੱਲ੍ਹ ਤੁਸੀਂ ਮੈਨੂੰ ਹਮੇਸ਼ਾ ਉਦਾਸ ਜਿਹੇ ਲੱਗਦੇ ਹੋ ?" ਬਲਗਰਾਮੀ ਪਹਿਲਾ ਬੰਦਾ ਸੀ ਜੋ ਉਹਨੂੰ "ਤੂੰ" ਦੀ ਬਜਾਏ ਹਮੇਸ਼ਾ "ਤੁਸੀਂ" ਜਾਂ "ਆਪ" ਕਹਿ ਕੇ ਸੰਬੋਧਨ ਕਰਦਾ ਸੀ ਤੇ ਇਸ ਤਰ੍ਹਾਂ ਗ਼ਜ਼ਲ ਨੂੰ ਤੁਰੰਤ ਆਪਣੇ ਬੜੱਪਣ ਦਾ ਅਹਿਸਾਸ ਹੁੰਦਾ ਸੀ ।

"ਨਹੀਂ ਤਾਂ ।" ਮੁੱਦਤਾਂ ਦੱਬਿਆ ਹੋਇਆ ਹੌਕਾ ਉਹਦੇ ਅੰਦਰੋਂ ਨਿਕਲਿਆ ਤੇ ਉਹ ਤ੍ਰਭਕ ਗਈ । ਕੀ ਉਹਦੀ ਉਦਾਸੀ ਇੰਨੀ ਧਿਆਨ ਰੱਖਣ ਵਾਲੀ ਹੈ ? ਲੋਕ ਤਾਂ ਉਹਨੂੰ ਮਾਰ ਕੇ ਭੁੱਲ ਜਾਂਦੇ ਹਨ । ਬਲਗਰਾਮੀ ਨੇ ਉਹਨੂੰ ਇੰਨੇ ਗੌਹ ਨਾਲ ਕਿਉਂ ਦੇਖਿਆ ? ਉਹ ਜਿਵੇਂ ਕਿਸੇ ਸੇਕ ਨਾਲ ਮੋਮ ਵਾਂਗ ਪਿਘਲਣ ਲੱਗੀ ।

"ਤੁਸੀਂ ਸ਼ਾਇਦ ਆਪਣੇ ਭਵਿੱਖ ਲਈ ਚਿੰਤਾਵਾਨ ਹੋ ? ਤੁਹਾਡੇ ਵਰਗੀ ਸੁੰਦਰ ਕਲਾਕਾਰ ਦਾ ਭਵਿੱਖ ਸੱਚ ਹੀ ਸ਼ਾਨਦਾਰ ਹੋਣਾ ਚਾਹੀਦਾ ।"

"ਤੁਸੀਂ ਸ਼ਾਇਦ ਆਪਣੇ ਭਵਿੱਖ ਲਈ ਚਿੰਤਾਵਾਨ ਹੋ ? ਤੁਹਾਡੇ ਵਰਗੀ ਸੁੰਦਰ ਕਲਾਕਾਰ ਦਾ ਭਵਿੱਖ ਸੱਚ ਹੀ ਸ਼ਾਨਦਾਰ ਹੋਣਾ ਚਾਹੀਦਾ ।"

ਉਹ ਗ਼ਜ਼ਲ ਦੇ ਅੱਗੇ ਆਣ ਬੈਠਾ । ਉਹ ਕਿੱਦਾਂ ਆਖਦੀ ਕਿ ਅੱਲ੍ਹਾ ਵਾਸਤੇ ਇੰਨੀ ਕ੍ਰਿਪਾ ਨਾ ਕਰੋ—ਇੰਨੇ ਮਿੱਠੇ ਸੁਰ ਵਿਚ ਗੱਲਾਂ ਨਾ ਕਰੋ ਕਿ ਮਿਠਾਸ ਦਾ ਜ਼ਹਿਰ ਮੇਰੀ ਰਗ ਰਗ ਨੂੰ ਕੱਟ ਦੇਵੇ ।

"ਹੋਣਾ ਈ ਚਾਹੀਦੈ ।" ਉਹ ਗ਼ਜ਼ਲ ਵਲ ਦੇਖੀ ਜਾ ਰਿਹਾ ਸੀ ।

"ਇਹ ਸਾਰੀ ਭਾਨ ਸਾਹਿਬ ਦੀ ਮੂਰਖਤਾ ਏ । ਤੁਹਾਡੇ ਜਿਹੀ ਕਲਾਕਾਰ ਜੇ ਮੇਰੇ ਨਾਲ ਹੁੰਦੀ ਤਾਂ ਪਤਾ ਨਹੀਂ ਕਿਥੇ ਦੀ ਕਿਥੇ ਪਹੁੰਚ ਜਾਂਦੀ ।" ਭਾਨ ਸਾਹਿਬ ਨੂੰ ਮਾੜਾ ਆਖਣਾ ਉਸ ਨੂੰ ਚੰਗਾ ਨਾ ਲੱਗਿਆ । ਪਰ ਅੱਜ ਪਤਾ ਨਹੀਂ ਮੂੰਹ ਨੂੰ ਕੀ ਹੋ ਗਿਆ ਸੀ ਕਿ ਕੋਈ ਗੱਲ ਨਾ ਨਿਕਲ ਸਕੀ ।

"ਸੱਚ ਪੁੱਛੋ ਤਾਂ ਭਾਨ ਸਾਹਿਬ ਨੂੰ ਆਪਣੀਆਂ ਇਸ਼ਕਬਾਜ਼ੀਆਂ ਤੋਂ ਵਿਹਲ ਈ ਨਹੀਂ ਮਿਲਦੀ। ਇਸੇ ਲਈ ਕਲਾ ਮੰਡਲ ਵਿਚ ਕੋਈ ਕੰਮ ਸਹੀ ਨਹੀਂ ਹੋ ਰਿਹਾ।"

"ਹੁਣ ਮਾਰਚ ਵਿਚ ਸ਼ੌਕਤ ਥਾਨਵੀ ਦਾ ਨਾਟਕ ਹੈ।" ਬੜੀ ਮੁਸ਼ਕਲ ਨਾਲ ਉਹਦੀ ਜੀਭ ਹਿੱਲੀ।

"ਨਹੀਂ ਜੀ, ਇਨ੍ਹਾਂ ਲੋਕਾਂ ਨੇ ਹੁਣ ਕੋਈ ਕੰਮ ਨਹੀਂ ਕਰਨਾ। ਸਿਵਾਏ ਪ੍ਰੇਮ-ਲੀਲ੍ਹਾ ਦੇ।" ਬਲਗਰਾਮੀ ਨੇ ਗ਼ਜ਼ਲ ਦੀ ਗੱਲ ਫੋਕ ਕੇ ਸਿਗਰਟ ਸੁਲਗਾਈ। ਗ਼ਜ਼ਲ ਸਿਰ ਨੀਵਾਂ ਕਰੀ ਆਪਣੇ ਪਰਸ ਦੇ ਸਿਤਾਰੇ ਨੋਚੀ ਜਾ ਰਹੀ ਸੀ।

ਵਿਚਾਰੀ ਚਾਂਦ ਨੂੰ ਭਾਨ ਸਾਹਿਬ ਨੇ ਬਰਬਾਦ ਕਰ ਦਿੱਤਾ ਤੇ ਹੁਣ ਮੇਰੀ ਵਾਰੀ ਏ। ਤਾਂ ਕੀ ਭਾਨ ਸੱਚਮੁੱਚ ਮੇਰੇ ਨਾਲ ਇਸ਼ਕ ਕਰਦਾ ਹੈ? ਹਾਏ ਅੱਲ੍ਹਾ, ਹੁਣ ਕੀ ਹੋਵੇਗਾ?

"ਹੂੰਹ, ਜਾਣ ਦਿਓ, ਸਾਨੂੰ ਕੀ?" ਉਹਦਾ ਜੀਅ ਕਰਦਾ ਸੀ ਹੁਣੇ ਉਠ ਕੇ ਨੱਸ ਜਾਏ। ਬਲਗਰਾਮੀ ਉਹਦੀ ਸਾਰੀ ਹਕੀਕਤ ਜਾਣਦਾ ਸੀ।

"ਮੈਂ ਵੀ ਸੋਚ ਰਿਹਾ ਹਾਂ ਕਿ ਹੁਣ ਹੈਦਰਾਬਾਦ ਆਰਟ ਸੋਸਾਇਟੀ ਵਿਚ ਚਲਾ ਜਾਵਾਂ, ਕਲਾ ਮੰਡਲ ਛੱਡ ਦਿਆਂ।" ਉਹਨੇ ਆਪਣੇ ਚਿਹਰੇ ਉਪਰ ਅਸ਼ੋਕ ਕੁਮਾਰ ਜਿਹੀ ਉਦਾਸੀ ਲਿਆ ਕੇ ਕਿਹਾ।

"ਕਿਉਂ?" ਗ਼ਜ਼ਲ ਨੂੰ ਜਿਵੇਂ ਕਿਸੇ ਨੇ ਧੱਕਾ ਦੇ ਦਿੱਤਾ ਹੋਵੇ। ਹੁਣ ਭਾਨ ਸਾਹਿਬ ਤੋਂ ਭੱਜ ਕੇ ਉਹ ਕਿਥੇ ਜਾਵੇ? ਕੌਣ ਉਹਨੂੰ ਇੰਨੀ ਇੱਜ਼ਤ ਦੇਵੇਗਾ।

"ਕੀ ਕਰੀਏ? ਇਥੇ ਕਿਹਨੂੰ ਸਾਡੀ ਪਰਵਾਹ ਏ?" ਉਹਨੇ ਗ਼ਜ਼ਲ ਦੇ ਚਿਹਰੇ ਨੂੰ ਗੌਰ ਨਾਲ ਦੇਖਿਆ।

"ਪਰ ਸਾਰੇ ਲੋਕ ਤੁਹਾਡੀ ਅਦਾਕਾਰੀ ਨੂੰ ਬੜਾ ਪਸੰਦ ਕਰਦੇ ਹਨ।" ਉਹਨੇ ਹੌਲੀ ਜਿਹੀ ਕਿਹਾ।

"ਮੈਨੂੰ ਲੋਕਾਂ ਦੀ ਰਾਏ ਦੀ ਕੋਈ ਪਰਵਾਹ ਨਹੀਂ। ਸੱਚ ਪੁੱਛੋ ਤਾਂ ਮੈਂ ਸਿਰਫ਼ ਤੇਰੀ ਖ਼ਾਤਰ ਇਥੇ ਪਿਆ ਹੋਇਆ ਹਾਂ।"

ਮੇਰੀ ਖ਼ਾਤਰ? ਮੇਰੀ ਖ਼ਾਤਰ? ਮੇਰੀ ਖ਼ਾਤਰ? ਮੇਰੇ ਲਈ? ਇਹ ਇੰਨਾ ਸੋਹਣਾ ਆਦਮੀ? ਇੰਨਾ ਵੱਡਾ ਆਦਮੀ? ਇੰਨਾ ਮਸ਼ਹੂਰ? ਇਹਦੀ ਇਕ ਇਕ ਅਦਾ ਉਪਰ ਚਾਂਦ ਤੋਂ ਲੈ ਕੇ ਰਜ਼ੀਆ ਮੁਮਾਨੀ ਤੀਕ ਮਰਦੀਆਂ ਸਨ। ਉਹਦੇ ਪਿੱਛੇ ਕੁੜੀਆਂ ਆਟੋਗ੍ਰਾਫ ਬੁੱਕ ਲਈ ਫਿਰਦੀਆਂ। ਇਹ ਖ਼ੂਬਸੂਰਤ ਸ਼ਹਿਜ਼ਾਦਿਆਂ ਦੀ ਸੂਰਤ ਵਾਲਾ ਹੀਰੋ ਮੇਰੇ ਲਈ? ਐ ਅੱਲ੍ਹਾ, ਅੱਜ ਕੀ ਹੋ ਰਿਹਾ ਏ। ਕਿਤੇ ਮੈਂ ਮਰ ਨਾ ਜਾਵਾਂ। ਬਲਗਰਾਮੀ ਦੀ ਗੱਲ ਪਤਾ ਨਹੀਂ ਕਿੰਨੇ ਰੰਗਾਂ ਵਿਚ ਡੁੱਬੀ, ਕਿੰਨੇ ਚੰਦ ਬਣ ਕੇ ਅਸਮਾਨੋਂ ਆਈ ਤੇ ਗ਼ਜ਼ਲ ਦੇ ਸਾਰੇ ਵਜੂਦ ਨੂੰ ਸਰਸ਼ਾਰ ਕਰ ਗਈ। ਹੁਣ ਇਸ ਵਿਚ ਕੀ ਪਿਆ ਸੀ ਜੋ ਲੁਕਾ ਕੇ ਰੱਖਦੀ। ਉਹਨੇ ਕਈ ਵਾਰੀ ਜ਼ੁਕਾਮ ਦੇ ਬਹਾਨੇ ਆਪਣੇ ਮਰ ਜਾਣ ਵਾਲੇ ਆਪੇ ਟਪਕਣ ਵਾਲੇ ਅੱਥਰੂਆਂ ਨੂੰ ਪੂੰਝਿਆ। ਪਰ ਬਲਗਰਾਮੀ ਬਹੁਤ ਇਤਮੀਨਾਨ ਨਾਲ ਉਹਦਾ ਹੱਥ ਦੇਖਣ ਤੇ ਆਪਣੇ ਨਾਲ ਹੋਈਆਂ ਨਾਇਨਸਾਫ਼ੀਆਂ ਗਿਨਾਉਣ ਵਿਚ ਸਮਾਂ ਖ਼ਰਾਬ ਕਰਦਾ ਰਿਹਾ। ਅੱਜ ਕਲਾ ਮੰਡਲ

ਦੇ ਉਹ ਸਾਰੇ ਬਦਨਸੀਬ ਕਲਾਕਾਰ ਪਤਾ ਨਹੀਂ ਕਿਥੇ ਉੱਜੜ ਗਏ ਸਨ, ਜਿਹੜੇ ਨਜ਼ਰਾਂ ਨਾਲ ਉੱਡਦੀ ਚਿੜੀ ਦੇ ਪਰ ਗਿਣ ਲੈਂਦੇ ਸਨ। ਪਰ ਅੱਜ ਗ਼ਜ਼ਲ ਦਾ ਹੱਥ ਬਲਗਰਾਮੀ ਦੇ ਹੱਥ ਵਿਚ ਸੀ ਤੇ ਉਹ ਅਹਿਮਕ ਬਿਲਕੁਲ ਨਹੀਂ ਜਾਣਦਾ ਸੀ ਕਿ ਨਫ਼ਰਤ ਦੇ ਰੇਗਸਤਾਨ ਵਿਚ ਭਟਕਣ ਵਾਲੀ ਪਿਆਸੀ ਚਿੜੀ ਨੇ ਮੁਹੱਬਤ ਦੇ ਇਕ ਤੁਪਕੇ ਦੀ ਖ਼ਾਤਰ ਉਹਦੇ ਉਤੇ ਸਭ ਕੁਝ ਵਾਰ ਸੁੱਟਿਆ ਹੈ। ਬਲਗਰਾਮੀ ਉਹਦੇ ਹੱਥ ਦੀਆਂ ਲਕੀਰਾਂ ਪੜ੍ਹਨ ਦੇ ਬਹਾਨੇ ਉਹਦਾ ਹੱਥ ਫੜੀ ਬੈਠਾ ਸੀ ਤੇ ਉਹ ਅੱਤ ਦੀ ਗਰਮੀ ਵਿਚ ਵੀ ਇਸ ਤਰ੍ਹਾਂ ਕੰਬ ਰਹੀ ਸੀ, ਜਿਵੇਂ ਕੱਕਰ ਪੈਂਦਾ ਹੋਵੇ। ਉਹਦੇ ਹੱਥ ਪਸੀਨੇ ਨਾਲ ਭਿੱਜ ਗਏ ਸਨ। ਉਹ ਬਥੇਰੇ ਜਤਨਾਂ ਦੇ ਬਾਵਜੂਦ ਕੁਝ ਨਾ ਆਖ ਸਕੀ। ਬਲਗਰਾਮੀ ਆਪਣੀ ਪਾਮਿਸਟਰੀ ਦੇ ਕਾਫ਼ੀ ਸਾਰੇ ਵਚਿੱਤਰ ਕਿੱਸੇ ਸੁਣਾਉਂਦਾ ਰਿਹਾ।

"ਤੁਹਾਡਾ ਹੱਥ ਬੜਾ ਟਿਪਿਕਲ ਹੈ।" ਉਹ ਕੁਝ ਪਰੇਸ਼ਾਨ ਹੋਣ ਉਪ੍ਰੰਤ ਸੰਭਲ ਕੇ ਬੈਠਿਆ ਤੇ ਗੌਰ ਨਾਲ ਉਸ ਦਾ ਹੱਥ ਉਲਟ ਪਲਟ ਕੇ ਵੇਖਦਾ ਰਿਹਾ। ਫੇਰ ਜਦ ਗ਼ਜ਼ਲ ਨੇ ਬਹੁਤਾ ਜ਼ੋਰ ਪਾਇਆ ਤਾਂ ਕੁਝ ਗੱਲਾਂ ਰੁਕ ਰੁਕ ਕੇ ਦੱਸੀਆਂ।

"ਤੁਸੀਂ ਜਿਨ੍ਹਾਂ ਤੋਂ ਚੰਗਿਆਈ ਦੀ ਆਸ ਲਾਈ ਬੈਠੇ ਹੋ, ਉਹ ਅਸਲ ਵਿਚ ਬਹੁਤ ਖ਼ੁਦਗਰਜ਼ ਹਨ। ਤੁਹਾਨੂੰ ਬਚਪਨ ਤੋਂ ਕੋਈ ਖ਼ੁਸ਼ੀ ਨਹੀਂ ਮਿਲੀ। ਪਰ ਹਾਂ, ਕੁਝ ਦਿਨਾਂ ਉਪ੍ਰੰਤ ਤੁਹਾਡਾ ਭਵਿੱਖ ਬੜਾ ਸ਼ਾਨਦਾਰ ਹੋਵੇਗਾ।"

ਗ਼ਜ਼ਲ ਨੇ ਬੜੀ ਜੁਰੱਤ ਦੇ ਨਾਲ ਪਹਿਲੀ ਵਾਰੀ ਬਲਗਰਾਮੀ ਵਲ ਤੱਕਿਆ ਤੇ ਸਿਰ ਤੋਂ ਪੈਰਾਂ ਤਕ ਕੰਬ ਗਈ। ਪਤਾ ਨਹੀਂ ਬਲਗਰਾਮੀ ਨੂੰ ਪਤਾ ਵੀ ਨਹੀਂ ਲੱਗਾ ਕਿ ਉਸ ਨੂੰ ਕੀ ਕੀ ਮਿਲ ਗਿਆ।

"ਤੁਹਾਡਾ ਦੂਲ੍ਹਾ ਬੜਾ ਸੋਹਣਾ ਹੋਵੇਗਾ।" ਇਹ ਹੁਣ ਕੇ ਉਸ ਨੇ ਹੱਥ ਛੁਡਾ ਲਿਆ ਤੇ ਦੋਹਾਂ ਹੱਥਾਂ ਨਾਲ ਮੂੰਹ ਲੁਕਾ ਕੇ ਬਹਿ ਗਈ।

"ਪਰ ਤੁਹਾਡੇ ਦਿਲ ਵਿਚ ਉਹਦੀ ਕੋਈ ਕਦਰ ਨਹੀਂ ਹੋਵੇਗੀ।" ਬਲਗਰਾਮੀ ਨੇ ਉਦਾਸੀ ਨਾਲ ਕਿਹਾ ਤੇ ਫੇਰ ਉਹਦੇ ਸਾਹਮਣੇ ਹੱਥ ਅੱਡ ਦਿੱਤਾ "ਲਿਆਓ ਮੇਰੀ ਫ਼ੀਸ, ਛੇਤੀ ਕੱਢੋ।"

ਐਨ ਉਸੇ ਵੇਲੇ ਚੁਗ਼ਲਖੋਰ ਰਵੀ ਅੰਦਰ ਆਇਆ ਤੇ ਉਨ੍ਹਾਂ ਨੂੰ ਬੜੀ ਉਤਸੁਕਤਾ ਨਾਲ ਦੇਖਣ ਲੱਗਾ।

"ਕੋਈ ਗੱਲ ਏ, ਇਕ ਘੰਟਾ ਹੋ ਗਿਆ ਮੈਨੂੰ ਤੇ ਗ਼ਜ਼ਾਲਾ ਸੁਲਤਾਨਾ ਨੂੰ ਬੁਲਾ ਕੇ ਭਾਨ ਸਾਹਿਬ ਪਤਾ ਨਹੀਂ ਕਿਥੇ ਰੰਗਰਲੀਆਂ ਵਿਚ ਮਗਨ ਨੇ?" ਬਲਗਰਾਮੀ ਨੇ ਵਿਗੜ ਕੇ ਰਵੀ ਨੂੰ ਆਖਿਆ ਤੇ ਫੇਰ ਜਾਣ ਵਾਲੀ ਗ਼ਜ਼ਲ ਦਾ ਝਟ ਦੇ ਕੇ ਹੱਥ ਫੜ ਲਿਆ—"ਮੇਰੀ ਫ਼ੀਸ ਕੱਢੋ ਜਲਦੀ ਨਾਲ।"

"ਮੇਰੇ ਕੋਲ ਨਹੀਂ ਏ।" ਉਹਨੇ ਬੜੀ ਬੇਬਸੀ ਨਾਲ ਕਿਹਾ। ਅਸਲ ਵਿਚ ਪਰਸ ਤਾਂ ਉਹ ਕੇਵਲ ਫ਼ੈਸ਼ਨ ਕਰਕੇ ਚੁੱਕੀ ਫਿਰਦੀ ਸੀ। ਅੱਬਾ ਨੇ ਅੱਜ ਤੀਕ ਉਹਨੂੰ ਕਦੀ ਇਕ ਰੁਪਿਆ ਵੀ ਨਹੀਂ ਦਿੱਤਾ ਸੀ ਕਿ ਉਹ ਆਪਣੇ ਕੋਲ ਰੱਖਦੀ।

"ਅੱਛਾ, ਤਾਂ ਫੇਰ ਕਦੀ ਵਸੂਲ ਕਰ ਲਵਾਂਗਾ।" ਉਹ ਆਪਣਾ ਸਿਗਰਟ ਕੇਸ

ਚੁੱਕ ਕੇ ਗੁਨਗੁਨਾਉਣ ਲੱਗਾ—"ਤਰਕੀਬ ਕੁਛ ਤੋ ਬਹਿਰੇ ਮੁਲਾਕਾਤ ਚਾਹੀਏ... ਸੀਖੇ ਹੈਂ...ਅਰੇ ਸੀਖੇ ਹੈਂ...ਤਰਕੀਬ...ਅੱਛਾ, ਚਲਦਾਂ, ਟਾਟਾ...।"

ਉਸ ਰਾਤ ਗ਼ਜ਼ਲ ਨੂੰ ਬਿਲਕੁਲ ਨੀਂਦ ਨਾ ਆਈ।

ਇੰਝ ਜਾਪਦਾ, ਜਿਵੇਂ ਉਹ ਕਿਸੇ ਬਹੁਤ ਵੱਡੇ ਮੇਲੇ ਵਿਚ ਪੁੱਜ ਗਈ ਹੈ। ਚੌਹੀਂ ਪਾਸੀਂ ਹਵਾਈ ਜਹਾਜ਼ਾਂ ਦਾ ਸ਼ੋਰ ਸੀ। ਚਰਖਿਆਂ ਦੀ ਘੂੰ ਘੂੰ...ਕਿਤੇ ਛੋਰਾਂ ਦਾ ਮੀਂਹ ਪੈ ਰਿਹਾ ਸੀ—ਫੇਰ ਕਿਸੇ ਮੋਟਰ ਦਾ ਟਾਇਰ ਫਟਿਆ ਤੇ ਅਚਾਨਕ ਬਲਗਰਾਮੀ ਦੀ ਗੁਨਗੁਨਾਹਟ ਉਭਰੀ—

ਦੇਖ ਦਿਲ ਕੀ ਜ਼ਮੀਂ ਲਰਜ਼ਤੀ ਹੈ
ਯਾਦ-ਇ-ਜਾਨਾਂ ਕਦਮ ਸੰਭਾਲ ਅਪਨਾ।

ਉਹਨੇ ਕਿੰਨੀ ਵਾਰੀ ਇਹ ਖ਼ੁਬਸੂਰਤ ਗ਼ਜ਼ਲ ਬਲਗਰਾਮੀ ਕੋਲੋਂ ਉਸ ਦੀ ਮਸਤੀ ਭਰੀ ਆਵਾਜ਼ ਵਿਚ ਸੁਣੀ ਸੀ। ਲੋਕ ਇਸ ਗ਼ਜ਼ਲ ਤੇ ਬੇਸੁਧ ਹੋ ਜਾਂਦੇ ਸੀ। ਹਰ ਮਹਿਫ਼ਲ, ਹਰ ਪਾਰਟੀ ਵਿਚ ਇਸ ਗ਼ਜ਼ਲ ਦੀ ਫ਼ਰਮਾਇਸ਼ ਹੁੰਦੀ। ਪਰ ਕਦੀ ਉਸ ਨੇ ਇਹ ਨਹੀਂ ਸੋਚਿਆ ਸੀ ਕਿ ਇੰਨਾ ਮਸ਼ਹੂਰ, ਇੰਨਾ ਹਰਮਨਪਿਆਰਾ ਗਾਉਣ ਵਾਲਾ ਉਹਦੇ ਲਈ—

ਉਹਦੇ ਮਨ ਵਿਚ ਪਤਾ ਨਹੀਂ ਘਬਰਾਹਟ ਦਾ ਤੂਫ਼ਾਨ ਸੀ ਜਾਂ ਖ਼ੁਸ਼ੀ ਦਾ। ਜਦ ਉਹਨੇ ਆਪਣੇ ਅੱਥਰੂ ਪੂੰਝੇ ਤਾਂ ਉਹਨੂੰ ਭਾਨ ਸਾਹਿਬ ਦੀ ਅਵਾਰਾਗਰਦੀ ਉਪਰ ਗੁੱਸਾ ਆ ਰਿਹਾ ਸੀ। ਉਨ੍ਹਾਂ ਨੇ ਚਾਂਦ ਆਪਾ ਨੂੰ ਤਬਾਹ ਕੀਤਾ—ਚਾਂਦ ਆਪਾ ਵਿਚਾਰੀ ਹਲਦੀ ਦੀ ਗੱਠੀ ਬਣੀ ਇਕੱਲੀ ਕਮਰੇ ਵਿਚ ਪਈ ਰਹਿੰਦੀ ਏ ਤੇ ਭਾਨ ਸਾਹਿਬ ਕਦੀ ਉਹਨੂੰ ਪੁੱਛਣ ਵੀ ਨਹੀਂ ਆਏ—ਫੇਰ ਉਹਨੂੰ ਆਪਣੇ ਦੂਲ੍ਹੇ ਦੀ ਨਾਕਦਰੀ ਕਰਨ ਤੇ ਗੁੱਸਾ ਆਇਆ—ਪਤਾ ਨਹੀਂ ਕੌਣ ਹੋਵੇਗਾ? ਕਿਥੇ ਹੋਵੇਗਾ? ਹਰ ਕੱਚੀ ਉਮਰ ਦੀ ਕੁੜੀ ਵਾਂਗ ਉਸ ਨੇ ਵੀ ਆਪਣੇ ਦੂਲ੍ਹੇ ਦੇ ਮੁਹਾਂਦਰੇ ਵਿਚ ਰੰਗ ਨਹੀਂ ਭਰੇ ਸਨ। ਉਹ ਇਕ ਸੂਖਸ਼ਮ ਜਿਹੀ ਪਰਛਾਈਂ ਸੀ। ਇਕ ਧੁੰਦਲੀ ਜਿਹੀ ਤਸਵੀਰ ਵਾਂਗ ਹਮੇਸ਼ਾ ਉਹ ਉਸ ਦੇ ਸਾਹਮਣੇ ਵੀ ਰਹਿੰਦਾ ਤੇ ਕਦੀ ਦਿਸਦਾ ਵੀ ਨਹੀਂ ਸੀ। ਜਦ ਵੀ ਉਹ ਕਿਸੇ ਮਰਦ ਵਿਚ ਕੋਈ ਵਿਸ਼ੇਸ਼ਤਾ ਦੇਖਦੀ ਸੀ ਤਾਂ ਉਹਨੂੰ ਆਪਣੀ ਕਲਪਨਾ ਦੇ ਦੂਲ੍ਹੇ ਵਿਚ ਸੰਮਿਲਤ ਕਰ ਦਿੰਦੀ ਸੀ।

"ਭਲਾ ਮੈਂ ਇੰਨੇ ਚੰਗੇ ਆਦਮੀ ਦੀ ਕਦਰ ਕਿਉਂ ਨਹੀਂ ਕਰਾਂਗੀ?"

ਉਸ ਨੇ ਪਰੇਸ਼ਾਨ ਹੋ ਕੇ ਸੋਚਿਆ—ਉਜਾੜ ਸੂਰਤ! ਅੱਬਾ ਠੀਕ ਹੀ ਤਾਂ ਆਖਦਾ ਹੈ ਕਿ ਮੈਂ ਸਦਾ ਹੀ ਮੂਰਖਤਾ ਕਰਦੀ ਹਾਂ—ਤਾਂ ਕੀ ਇਹ ਮੂਰਖਤਾ ਕਦੀ ਖ਼ਤਮ ਨਹੀਂ ਹੋਵੇਗੀ?

ਜੀਅ ਕਰਦਾ ਸੀ, ਆਪਣੇ ਇਹ ਸਾਰੇ ਭੈਅ, ਸਾਰੇ ਦੁੱਖ ਕਿਸੇ ਦੂਜੇ ਦੇ ਵਜੂਦ ਵਿਚ ਉਂਡੇਲ ਦੇਵੇ। ਪਰ ਉਹਦੀ ਕੋਈ ਸਹੇਲੀ ਹੀ ਨਹੀਂ ਸੀ, ਜਿਸ ਦੇ ਨਾਲ ਉਹ ਗੁੱਡੀਆਂ ਦਾ ਵਿਆਹ ਦੀ ਖੇਡ ਖੇਡ ਚੁੱਕੀ ਹੋਵੇ। ਉਹਨੂੰ ਸਮਾਂ ਹੀ ਕਿਥੇ ਮਿਲਿਆ ਇਨ੍ਹਾਂ ਚੋਚਲਿਆਂ ਦਾ।

ਹੋਸ਼ ਸੰਭਾਲਦਿਆਂ ਹੀ ਚੌਹਾਂ ਪਾਸਿਆਂ ਤੋਂ ਲਾਹਨਤਾਂ ਤੇ ਜੁੱਤੀਆਂ ਪੈਣ ਲੱਗੀਆਂ।

ਵਿਚਾਰੀ ਚਾਂਦ ਆਪਾ ਜੇ ਉਸ ਨੂੰ ਸਟੇਜ ਤੇ ਨਾ ਲਿਆਉਂਦੀ ਤਾਂ ਅੱਜ ਬਲਗਰਾਮੀ ਇਹ ਕਹਿੰਦਾ—ਮੈਂ ਤਾਂ ਸਿਰਫ਼ ਤੁਹਾਡੀ ਖ਼ਾਤਰ—

ਲੈ ਦੇ ਕੇ ਇਕ ਫੌਜ਼ੀਆ ਸੀ, ਪਰ ਹੁਣ ਰਜ਼ੀਆ ਮੁਮਾਨੀ ਉਹਨੂੰ ਗ਼ਜ਼ਲ ਦੀ ਪਰਛਾਈਂ ਤੋਂ ਵੀ ਬਚਾਉਂਦੀ ਸੀ। ਉਹ ਆਪ ਵੀ ਬੜੀ ਨੱਕਚੜ੍ਹੀ ਤੇ ਘੁਮੰਡਣ ਬਣ ਗਈ ਸੀ। ਕਾਲਜ ਦੇ ਭਾਸ਼ਣ ਮੁਕਾਬਲਿਆਂ ਵਿਚ ਭਾਗ ਲੈਂਦੀ ਤੇ ਪਰਦਾ ਲੱਗੀ ਕਾਰ ਵਿਚ ਕਾਲਜ ਜਾਂਦੀ ਸੀ। ਕੀ ਮਜਾਲ ਜੋ ਸ਼ਾਹੀਨ ਦੇ ਕਿਸੇ ਦੋਸਤ ਦੇ ਸਾਹਮਣੇ ਹੋ ਜਾਵੇ। ਸਾਰੇ ਰਿਸ਼ਤੇ ਨਾਤੇ ਦੇ ਭਰਾਵਾਂ ਤੋਂ ਵੀ ਉਹ ਸਖਤ ਪਰਦਾ ਕਰਦੀ ਸੀ। ਕਿਉਂਕਿ ਚਾਂਦ ਦੇ ਅੰਜਾਮ ਨੇ ਰਜ਼ੀਆ ਮੁਮਾਨੀ ਨੂੰ ਬਹੁਤ ਚੁਕੰਨੀ ਕਰ ਦਿੱਤਾ ਸੀ।

ਸ਼ਾਹੀਨ ਹੁਣ ਡਾਕਟਰੀ ਪੜ੍ਹਨ ਅਲੀਗੜ੍ਹ ਚਲਾ ਗਿਆ ਸੀ ਤੇ ਅੱਯਾਜ਼ ਨੂੰ ਤਾਂ ਉਸ ਨਾਲ ਨਫ਼ਰਤ ਈ ਹੋ ਗਈ ਸੀ। ਉਹ ਪੜ੍ਹਨਾ ਛੱਡ ਕੇ ਇਤਿਹਾਦੁਲ ਮੁਸਲਮੀਨ ਦਾ ਬੜਾ ਸਰਗਰਮ ਮੈਂਬਰ ਬਣ ਗਿਆ ਸੀ। ਰਾਤ ਦਿਨ ਉਨ੍ਹਾਂ ਦੇ ਹੀ ਝਮੇਲਿਆਂ ਵਿਚ ਉਲਝਿਆ ਰਹਿੰਦਾ। ਹਮਾਯੂੰ ਤੇ ਗ਼ਜ਼ਲ ਦੋਹਾਂ ਵਿਚੋਂ ਕਿਸੇ ਨੂੰ ਵੀ ਇੰਨੀ ਫ਼ੁਰਸਤ ਨਹੀਂ ਸੀ ਕਿ ਅੱਯਾਜ਼ ਬਾਰੇ ਸੋਚਣ।

ਫੇਰ ਉਸ ਨੇ ਮਨ ਬਣਾਇਆ ਕਿ ਸਵੇਰੇ ਭਾਨ ਸਾਹਿਬ ਆਉਣਗੇ ਤਾਂ ਉਹ ਉਨ੍ਹਾਂ ਨੂੰ ਕਹੇਗੀ ਕਿ ਐਤਕਾਂ ਕਿਸੇ ਡਰਾਮੇ ਵਿਚ ਉਹ ਬਲਗਰਾਮੀ ਨਾਲ ਹੀਰੋਇਨ ਬਣੇਗੀ। ਪਰ ਭਾਨ ਸਾਹਿਬ ਦੌਰੇ ਤੇ ਗਏ ਹੋਏ ਸਨ।

ਇਹ ਗੱਲ ਸ਼ਾਮ ਨੂੰ ਬਲਗਰਾਮੀ ਘਰ ਆਇਆ ਤਾਂ ਉਹਨੇ ਦੱਸੀ। ਉਹ ਆਪਣੀ ਕਾਰ ਵਿਚ ਆਇਆ ਸੀ—ਆਪਣੇ ਫਟੀਚਰ ਜਿਹੇ ਕਮਰੇ ਵਿਚ ਮੈਲੀ ਦਰੀ ਉਤੇ ਬਲਗਰਾਮੀ ਨੂੰ ਬਹਾਉਂਦੀ ਨੂੰ ਬੜੀ ਸ਼ਰਮ ਆਈ।

ਹੁਣ ਉਹ ਜ਼ਰੂਰ ਸੋਚੇਗਾ ਕਿ ਗ਼ਜ਼ਲ ਕਿੰਨੀ ਮਮੂਲੀ ਜਿਹੀ ਕੁੜੀ ਏ—ਕਿੰਨੀ ਗ਼ਰੀਬ ਏ—ਉਹ, ਜੋ ਐਡੀ ਸ਼ਾਨਦਾਰ ਕਾਰ ਵਿਚ ਘੁੰਮਦਾ ਹੈ, ਐਡੇ ਵੱਡੇ ਪਿਤਾ ਦਾ ਪੁੱਤਰ ਏ, ਐਨੀ ਯੋਗ ਮਾਂ ਦਾ ਸਪੂਤ।

"ਅੱਲ੍ਹਾ, ਇਹ ਘਰ ਕਿਉਂ ਆਇਆ ?"

ਜਦੋਂ ਤਕ ਹਮਾਯੂੰ ਲੁੰਗੀ ਲਾਹ ਕੇ ਧੁਲਿਆ ਹੋਇਆ ਕੁੜਤਾ ਪਜਾਮਾ ਪਾ ਕੇ ਬਾਹਰ ਆਉਂਦਾ, ਬਲਗਰਾਮੀ ਗ਼ਜ਼ਲ ਨੂੰ ਕਾਰ ਵਿਚ ਬਿਠਾਲ ਕੇ ਕਾਰ ਸਟਾਰਟ ਕਰ ਚੁੱਕਾ ਸੀ।

ਹਮਾਯੂੰ ਨੂੰ ਬੜਾ ਗੁੱਸਾ ਆਇਆ। ਇਹੋ ਤਾਂ ਫ਼ਰਕ ਏ ਭਾਨ ਸਾਹਿਬ ਤੇ ਇਨ੍ਹਾਂ ਛਛੋਰੇ ਮੁੰਡਿਆਂ ਵਿਚ—ਭਾਨ ਸਾਹਿਬ ਨੇ ਕਦੀ ਹਮਾਯੂੰ ਤੋਂ ਆਗਿਆ ਲਏ ਬਿਨਾ ਗ਼ਜ਼ਲ ਨੂੰ ਆਪਣੇ ਨਾਲ ਲੈ ਜਾਣ ਦੀ ਜੁਰੱਤ ਨਹੀਂ ਕੀਤੀ—ਪਰ ਹਮਾਯੂੰ ਨੂੰ ਪਤਾ ਸੀ ਕਿ ਅੱਜ ਨਵੇਂ ਡਰਾਮੇ ਦੇ ਨਵੇਂ ਕਲਾਕਾਰਾਂ ਦੀ ਮੀਟਿੰਗ ਸੀ ਤੇ ਹੁਣ ਤਕ ਉਨ੍ਹਾਂ ਨੂੰ ਉਥੇ ਪਹੁੰਚ ਜਾਣਾ ਚਾਹੀਦਾ ਸੀ। ਸ਼ਾਇਦ ਇਸੇ ਲਈ ਬਲਗਰਾਮੀ ਕਾਰ ਵਿਚੋਂ ਨਹੀਂ ਉਤਰਿਆ। ਇਸੇ ਲਈ ਛੇਤੀ ਛੇਤੀ ਕਪੜੇ ਬਦਲ ਕੇ ਹਮਾਯੂੰ ਨੇ ਆਪਣੀ ਪੁਰਾਣੀ ਸਾਈਕਲ ਚੁੱਕੀ ਤੇ ਪੁੱਜਾ ਸੋਸਾਇਟੀ ਦੇ ਦਫ਼ਤਰ।

ਪਰ ਉਥੇ ਭਾਨ ਸਾਹਿਬ 'ਕੱਲੇ ਬੈਠੇ ਕੁਝ ਕਾਗਜ਼ਾਂ ਉਪਰ ਦਸਤਖ਼ਤ ਕਰ ਰਹੇ ਸਨ। ਅਜੇ ਚਾਰ ਨਹੀਂ ਵਜੇ ਸਨ, ਇਸ ਲਈ ਕੋਈ ਆਰਟਿਸਟ ਨਹੀਂ ਆਇਆ ਸੀ। ਪਰ ਦੁਰਗਿਆ ਹਰਮੋਨੀਅਮ ਫੜੀ ਇਕ ਖੂੰਜੇ ਵਿਚ ਬੈਠਾ ਗੀਂ ਗੀਂ ਕਰ ਰਿਹਾ ਸੀ—

ਦਿਲ ਕੋ ਬੜ੍ਹਤੀ ਹੋਈ ਉਦਾਸੀ ਨੇ
ਕਿਯਾ ਅਕੇਲਾ ਸਮਝ ਕਰ ਘੇਰਾ ਹੈ
ਕਿਯਾ ਅਕੇਲਾ—ਸਮਝ—
ਉਦਾਸੀ ਨੇ—

"ਗ਼ਜ਼ਲ ਕਿਥੇ ਹੈ ?" ਹਮਾਯੂੰ ਨੇ ਝੁਕ ਕੇ ਸਲਾਮ ਕਰਨ ਤੋਂ ਬਾਅਦ ਪੁੱਛਿਆ।

"ਗ਼ਜ਼ਲ ?"

"ਹਾਂ, ਹੁਣੇ ਬਲਗਰਾਮੀ ਸਾਹਿਬ ਆਪਣੀ ਕਾਰ ਵਿਚ ਗ਼ਜ਼ਲ ਨੂੰ ਲੈ ਕੇ ਆਏ ਸਨ।"

"ਬਲਗਰਾਮੀ ? ਆਪਣੀ ਕਾਰ ਵਿਚ ?' ਭਾਨ ਸਾਹਿਬ ਖੜੇ ਹੋ ਗਏ। ਫੇਰ ਤੀਊੜੀ ਪਾ ਕੇ ਇੰਝ ਬਹਿ ਗਏ, ਜਿਵੇਂ ਉਨ੍ਹਾਂ ਨੂੰ ਹਾਰਟ ਅਟੈਕ ਹੋ ਗਿਆ ਹੋਵੇ। ਫੇਰ ਉਹ ਬੇਚੈਨੀ ਨਾਲ ਹੱਥ ਪੈਰ ਮਾਰਨ ਲੱਗੇ। ਉਨ੍ਹਾਂ ਦੀ ਚੁੱਪ ਤੇ ਪਰੇਸ਼ਾਨੀ ਦੇਖ ਕੇ ਹਮਾਯੂੰ ਵੀ ਘਬਰਾ ਗਿਆ।

"ਬਸ, ਆਉਂਦੇ ਈ ਹੋਣੇ ਆਂ।" ਉਸ ਨੇ ਭਾਨ ਸਾਹਿਬ ਨੂੰ ਤਸੱਲੀ ਦੇਣੀ ਚਾਹੀ।

"ਨਹੀਂ, ਤੁਸੀਂ ਘਰ ਜਾਓ—ਉਹ ਉਥੇ ਈ ਆਉਣਗੇ।" ਭਾਨ ਸਾਹਿਬ ਦੀ ਆਵਾਜ਼ ਕਿਸੇ ਡੂੰਘੇ ਦੁੱਖ ਨਾਲ ਬੈਠੀ ਜਾ ਰਹੀ ਸੀ।

"ਸਾਲੀ ! ਹਰਾਮਜ਼ਾਦੀ। ਮੈਨੂੰ ਪੁੱਛੇ ਬਗੈਰ ਚਲੀ ਗਈ। ਅੱਜ ਉਹਨੂੰ ਮਾਰ ਸੁੱਟਾਂਗਾ।" ਸੰਕੋਚ ਦੇ ਬਾਵਜੂਦ ਆਪਣੀ ਜ਼ਬਾਨ ਉਪਰ ਕਾਬੂ ਨਾ ਪਾ ਸਕਿਆ।

ਉਹਨੂੰ ਬਲਗਰਾਮੀ ਮਾਰੇਗਾ।" ਭਾਨ ਸਾਹਿਬ ਨੇ ਅਫ਼ਸੋਸ ਦੀ ਸ਼ਿੱਦਤ ਨਾਲ ਦੋਹਾਂ ਹੱਥਾਂ ਵਿਚ ਸਿਰ ਫੜ ਲਿਆ।

"ਅੱਬਾ ਮੈਨੂੰ ਮਾਰੇਗਾ। ਉਨ੍ਹਾਂ ਕੋਲੋਂ ਇਜਾਜ਼ਤ ਤਾਂ ਲੈ ਲੈਣ ਦਿਓ।"

ਗ਼ਜ਼ਲ ਦਾ ਹੱਥ ਫੜ ਕੇ ਬਲਗਰਾਮੀ ਨੇ ਅੰਦਰ ਖਿੱਚਿਆ, ਤਾਂ ਉਹ ਘਬਰਾਈ। ਫੇਰ ਜਦ ਕਾਰ ਸਟਾਰਟ ਹੋ ਗਈ ਤਾਂ ਬਲਗਰਾਮੀ ਨੇ ਉਹਨੂੰ ਬੜੇ ਗੌਰ ਨਾਲ ਮੁਸਕਰਾ ਕੇ ਦੇਖਿਆ।

"ਅੱਜ ਮੈਂ ਵੀ ਤੈਨੂੰ ਬਹੁਤ ਮਾਰਾਂਗਾ।"

"ਕਿਉਂ ?" ਉਹ ਆਪਣੇ ਮੈਲੇ ਕੁਚੈਲੇ ਕਪੜਿਆਂ ਨੂੰ ਆਪਣੇ ਦੁਪੱਟੇ ਨਾਲ ਢੱਕਣ ਲੱਗੀ ਤੇ ਸੱਚਮੁੱਚ ਘਬਰਾ ਗਈ।

"ਤੂੰ ਮੈਨੂੰ ਛਿਆਂ ਮਹੀਨਿਆਂ ਤੋਂ ਸਤਾ ਰਹੀ ਏਂ।"

"ਮੈਂ ?" ਉਹ ਸੱਚਮੁੱਚ ਹੀ ਚੌਂਕ ਪਈ।

"ਹੋਰ ਨਹੀਂ ਤਾਂ ਕੌਣ ?" ਬਲਗਰਾਮੀ ਉਹਨੂੰ ਤੱਕੀ ਜਾ ਰਿਹਾ ਸੀ। ਵਾਰ ਵਾਰ ਸਾਹਮਣੇ ਕਿਸੇ ਸਵਾਰੀ ਨੂੰ ਦੇਖ ਕੇ ਉਹਨੂੰ ਬਰੇਕ ਲਾਉਣੀ ਪੈਂਦੀ।

"ਐਨੀ ਬੇਰੁਖ਼ੀ ? ਐਨੀ ਬੇਪਰਵਾਹੀ ? ਤੈਨੂੰ ਆਪਣੇ ਸਿਵਾਏ ਹੋਰ ਕੋਈ ਦਿਸਦਾ ਈ ਨਹੀਂ ?"

ਗ਼ਜ਼ਲ ਦੇ ਹੱਥ ਪੈਰ ਢਿੱਲੇ ਪੈਣ ਲੱਗੇ। ਜਿਵੇਂ ਉਹਨੂੰ ਕਿਸੇ ਨੇ ਬੇਹੋਸ਼ੀ ਦਾ ਇੰਜੈਕਸ਼ਨ ਦੇ ਦਿੱਤਾ ਹੋਵੇ—ਮੈਂ ਕੌਣ ਹਾਂ ? ਮੈਂ ਤਾਂ ਆਪਣੀ ਹੋਂਦ ਦੀ ਵਿਸ਼ੇਸ਼ਤਾ ਕਦੀ ਅਨੁਭਵ ਨਹੀਂ ਕੀਤੀ। ਕੀ ਮੇਰੀਆਂ ਨਿਗਾਹਾਂ ਦੀ ਵੀ ਕੋਈ ਨਿਗਰਾਨੀ ਕਰ ਸਕਦਾ ਹੈ ?

"ਅੱਛਾ, ਨਾਲੇ ਮੇਰੀ ਫ਼ੀਸ ਲਿਆ, ਕਿਥੇ ਆ ? ਉਹਨੇ ਗ਼ਜ਼ਲ ਨੂੰ ਗੁੰਮ ਸੁੰਮ ਦੇਖ ਕੇ ਦੂਜਾ ਸਵਾਲ ਕੀਤਾ।

ਫੇਰ ਪਤਾ ਨਹੀਂ ਕਦੋਂ ਦਾ ਦੱਬਿਆ ਹੋਇਆ ਹਾਸਾ ਗ਼ਜ਼ਲ ਕੋਲ ਆ ਗਿਆ। ਉਹ ਹੱਸੀ ਜਾ ਰਹੀ ਸੀ। ਚਾਰ ਮੀਨਾਰ ਲੰਘ ਗਿਆ, ਫੇਰ ਮੁਅੱਜ਼ਮ ਸ਼ਾਹੀ ਮਾਰਕੀਟ ਆਈ। ਪਾਨ ਦੀ ਇਕ ਦੁਕਾਨ ਤੇ ਕਈ ਸ਼ਾਇਰ ਤੇ ਲੇਖਕ ਖੜੇ ਸਨ—ਗ਼ਜ਼ਲ ਦੇ ਹਾਸੇ ਤੇ ਚੌਂਕ ਕੇ ਉਨ੍ਹਾਂ ਨੇ ਓਧਰ ਤੱਕਿਆ ਤਾਂ ਬਲਗਰਾਮੀ ਨੇ ਸਾਰਿਆਂ ਨੂੰ ਹੱਥ ਹਿਲਾ ਕੇ ਵਿਸ਼ ਕੀਤਾ।

ਫੇਰ ਆਬਿਦ ਰੋਡ ਆ ਗਈ।

ਭਾਰਤ ਕਲਾ ਮੰਦਰ ਤਾਂ ਓਧਰ ਏ।" ਉਹਨੇ ਹੱਸਦੀ ਨੇ ਆਖਿਆ ਤੇ ਝੁਕ ਕੇ ਇਕ ਬਰਾਤ ਦੇਖਣ ਲੱਗੀ। ਬੜੀ ਧੂਮਧਾਮ ਦੀ ਬਰਾਤ ਸੀ—ਦੁਨੀਆ ਭਰ ਦਾ ਦਹੇਜ। ਅੱਲ੍ਹਾ, ਇੰਨਾ ਦਹੇਜ ਕਿਥੋਂ ਆਵੇਗਾ ? ਗ਼ਜ਼ਲ ਨੇ ਘਬਰਾ ਕੇ ਸੋਚਿਆ। ਭੀੜ ਕਰਕੇ ਬਲਗਰਾਮੀ ਨੂੰ ਕਾਰ ਦੀ ਰਫ਼ਤਾਰ ਹੌਲੀ ਕਰਨੀ ਪਈ। ਦੂਲ੍ਹਾ ਘੋੜੇ ਤੇ ਚੜ੍ਹਿਆ ਹੋਇਆ ਸੀ—ਸਿਹਰੇ ਨਾਲ ਮੂੰਹ ਢੱਕੀ। ਉਹਦੇ ਹੱਥ ਵਿਚ ਲਾਲ ਰੁਮਾਲ ਨਾਲ ਬੰਨ੍ਹਿਆ ਹੋਇਆ ਚਾਕੂ ਸੀ, ਜਿਸ ਨਾਲ ਉਹ ਭੀੜ ਨੂੰ ਵਾਰ ਵਾਰ ਸਲਾਮ ਕਰ ਰਿਹਾ ਸੀ।

"ਜੀਅ ਕਰਦਾ ਇਸ ਸਾਲੇ ਦੀ ਵਹੁਟੀ ਖੋਹ ਲਿਆਵਾਂ।" ਬਲਗਰਾਮੀ ਨੂੰ ਸੱਚਮੁੱਚ ਗੁੱਸਾ ਆ ਰਿਹਾ ਸੀ। ਉਹਨੂੰ ਹਰ ਦੂਲ੍ਹੇ ਉਤੇ ਗੁੱਸਾ ਆਉਂਦਾ ਸੀ ਤੇ ਉਹਦੀ ਵਹੁਟੀ ਲੈ ਕੇ ਨੱਸ ਜਾਣ ਦੀਆਂ ਤਰਕੀਬਾਂ ਸੋਚਦਾ।

ਗ਼ਜ਼ਲ ਨੂੰ ਹੋਰ ਹਾਸਾ ਆਇਆ। ਫੇਰ ਜਦੋਂ ਉਹ ਸ਼ਹਿਰ ਦੀ ਆਬਾਦੀ ਨੂੰ ਕੱਟਦੇ ਗੋਲਕੰਡਾ ਰੋਡ ਦੀ ਸੁੰਨਸਾਨ ਸੜਕ ਵਲ ਜਾ ਰਹੇ ਸਨ ਤਾਂ ਗ਼ਜ਼ਲ ਨੇ ਐਧਰ ਓਧਰ ਦੇਖਿਆ—ਸ਼ਾਮ ਦੀਆਂ ਠੰਢੀਆਂ ਹਵਾਵਾਂ ਉਹਦੇ ਵਾਲਾਂ ਨੂੰ ਛੋਹ ਰਹੀਆਂ ਸਨ। ਬਾਰਕਾਂ ਦੇ ਫ਼ੌਜੀ ਹਾਕੀਆਂ ਤੇ ਕ੍ਰਿਕਟ ਦੇ ਬੱਲੇ ਫੜੀ ਗਰਾਊਂਡ ਵਲ ਜਾ ਰਹੇ ਸਨ। ਦੂਰ ਕਿਤੇ ਭਾਗਮਤੀ ਦਾ ਮਹੱਲ ਦਿਸਦਾ ਸੀ—ਕਿਲ੍ਹੇ ਦੇ ਸਾਹਮਣੇ ਬਣਿਆ ਪਹਾੜੀ ਮਹੱਲ। ਇਥੇ ਬੈਠ ਕੇ ਉਹ ਗਾਉਂਦੀ ਸੀ ਤਾਂ ਕਿਲ੍ਹੇ ਵਿਚ ਸੁੱਤਾ ਹੋਇਆ ਕੁਲੀ ਕੁਤਬਸ਼ਾਹ ਜਾਗ ਪੈਂਦਾ ਸੀ।

"ਗ਼ਜ਼ਲ, ਜੇ ਮੈਂ ਕਿਲ੍ਹੇ ਵਿਚ ਜਾ ਕੇ ਤੈਨੂੰ ਵਾਜ ਮਾਰਾਂ, ਤਾਂ ਸੁਣ ਲਵੇਂਗੀ ?"

ਬਲਗਰਾਮੀ ਨੇ ਬਿਲਕੁਲ ਉਸ ਉਪਰ ਝੁਕ ਕੇ ਕਿਹਾ ।

"ਹਟੋ ।" ਤੇ ਫੇਰ ਗ਼ਜ਼ਲ ਨੇ ਦਿਲ ਹੀ ਦਿਲ ਵਿਚ ਕਿਹਾ—ਤੂੰ ਨਾ ਵੀ ਵਾਜ ਮਾਰੇਂਗਾ ਤਾਂ ਵੀ ਮੈਂ ਤੇਰੀ ਅਵਾਜ਼ ਸੁਣ ਲਵਾਂਗੀ ।

ਐਦਾਂ ਲੱਗ ਰਿਹਾ ਸੀ, ਜਿੱਦਾਂ ਉਹ ਦੋਵੇਂ ਕਿਸੇ ਫ਼ਿਲਮ ਵਿਚ ਕੰਮ ਕਰ ਰਹੇ ਹੋਣ । ਬਿਲਕੁਲ ਫ਼ਿਲਮੀ ਦ੍ਰਿਸ਼ ਸੀ, ਹੀਰੋ ਤੇ ਹੀਰੋਇਨ ਕਾਰ ਵਿਚ ਬੈਠੇ ਜੰਗਲਾਂ ਵਿਚ ਜਾ ਰਹੇ ਹਨ ਕਿ ਅਚਾਨਕ ਪੈਟਰੋਲ ਖ਼ਤਮ ਹੋ ਜਾਏ ਜਾਂ ਟਾਇਰ ਫਟ ਜਾਏ ਜਾਂ ਫੇਰ ਹੀਰੋ ਨੂੰ ਰਾਹ ਭੁੱਲ ਜਾਏ । ਪਰ ਬਲਗਰਾਮੀ ਇਨ੍ਹਾਂ ਰਾਹਾਂ ਤੇ ਕਈ ਵਾਰੀ ਜਾ ਚੁੱਕਾ ਸੀ । ਇਸ ਲਈ ਉਹਨੇ ਉਸਮਾਨ ਸਾਗਰ ਦੇ ਇਕ ਸੁੰਨਸਾਨ ਖੂੰਜੇ ਵਿਚ ਕਾਰ ਰੋਕ ਦਿੱਤੀ ਤੇ ਫੇਰ ਬਿਲਕੁਲ ਅਸ਼ੋਕ ਕੁਮਾਰ ਦੇ ਅੰਦਾਜ਼ ਵਿਚ ਉਸ ਨੂੰ ਫੜ ਕੇ ਹੇਠਾਂ ਉਤਾਰਿਆ ।

"ਅੱਲ੍ਹਾ, ਕਿੰਨਾ ਪਾਣੀ ?" ਗ਼ਜ਼ਲ ਨੂੰ ਐਂਝ ਲੱਗ ਰਿਹਾ ਸੀ, ਇਹ ਪਾਣੀ ਵੀ ਉਹਦੇ ਦਿਲ ਦੇ ਹਾਸੇ ਵਾਂਗੂ ਬੰਦ ਸੀ ਤੇ ਅੱਜ ਵਗ ਵਗ ਕੇ ਚੌਹੀਂ ਪਾਸੀ ਫੈਲ ਰਿਹਾ ਸੀ, ਉਛਲ ਰਿਹਾ ਸੀ, ਝਿਲਮਿਲਾ ਰਿਹਾ ਸੀ ਤਹਿ ਦਰ ਤਹਿ । ਕੀ ਕਦੀ ਪਾਣੀ ਐਨਾ ਵੀ ਚਮਕਦਾ ਏ ? ਕਿਤੇ ਸੁਨਹਿਰਾ, ਕਿਤੇ ਰੁਪਹਿਲਾ । ਉਠਦੀਆਂ ਲਹਿਰਾਂ ਵੇਖਣ ਨਾਲ ਉਹਨੂੰ ਚੱਕਰ ਜਿਹਾ ਆ ਗਿਆ । ਕਿਤੇ ਇਹ ਸੁਪਨਾ ਨਾ ਹੋਵੇ । ਉਸ ਨੇ ਘਬਰਾ ਕੇ ਬਲਗਰਾਮੀ ਨੂੰ ਫੜ ਲਿਆ ਤੇ ਉਹਨੂੰ ਇਸ ਗੱਲ ਤੇ ਫੇਰ ਹਾਸਾ ਆ ਰਿਹਾ ਸੀ ਕਿ ਇਹ ਸੁਪਨਾ ਏ ਜਾਂ ਸੱਚ !

"ਅੱਲ੍ਹਾ, ਕਿੰਨੀ ਚੰਗੀ ਥਾਂ ਏ ਇਹ ।" ਉਹਨੇ ਅੰਬਰ ਦੀ ਵਿਸ਼ਾਲਤਾ ਨੂੰ ਪਹਿਲੀ ਵਾਰ ਮਹਿਸੂਸ ਕੀਤਾ ।

,,ਪਹਿਲਾਂ ਤਾਂ ਕੁਝ ਵੀ ਚੰਗੀ ਨਹੀਂ ਸੀ—ਅੱਜ ਤੇਰੇ ਆਉਣ ਨਾਲ ਚੰਗੀ ਹੋ ਗਈ ਏ ।" ਬਲਗਰਾਮੀ ਉਹਦੇ ਨੇੜੇ ਆਇਆ ਤਾਂ ਉਹਦੇ ਮੂੰਹੋਂ ਉਹੀ ਦੁਰਗੰਧ ਆਈ ਜੋ ਭਾਨ ਸਾਹਿਬ ਦੇ ਮੂੰਹੋਂ ਆਉਂਦੀ ਸੀ । ਗ਼ਜ਼ਲ ਦਾ ਇਸ ਬਦਬੂ ਤੋਂ ਦਿਲ ਕੱਚਾ ਹੁੰਦਾ ਸੀ । ਇਸ ਲਈ ਉਹ ਪਰ੍ਹੇ ਹਟ ਗਈ । ਬਲਗਰਾਮੀ ਨੂੰ ਇਹ ਗੱਲ ਬਹੁਤ ਬੁਰੀ ਲੱਗੀ ।

"ਭਾਨ ਸਾਹਿਬ ਠੀਕ ਕਹਿੰਦੇ ਹਨ ਕਿ ਤੈਨੂੰ ਮੇਰੇ ਨਾਲ ਨਫ਼ਰਤ ਏ ।" ਉਹ ਬੜੀ ਉਦਾਸੀ ਵਿਚ ਸਿਗਰਟ ਸੁਲਗਾਉਂਦਾ ਸੁਲਗਾਉਂਦਾ ਇਕ ਪੱਥਰ ਉਪਰ ਬਹਿ ਗਿਆ ।

"ਨਫ਼ਰਤ ?" ਉਹ ਹੱਸਦੀ ਹੱਸਦੀ ਰੁਕ ਗਈ । "ਮੈਨੂੰ ਤੁਹਾਡੇ ਨਾਲ ਨਫ਼ਰਤ ਕਿਸ ਗੱਲ ਦੀ ਹੋਣੀ ਏ ?" ਜੀਵਨ ਭਰ ਨਫ਼ਰਤ ਦਾ ਜ਼ਹਿਰ ਪੀਣ ਵਾਲੀ ਗ਼ਜ਼ਲ ਕੰਬ ਜਿਹੀ ਗਈ । ਨਹੀਂ, ਇਨਾ ਵੱਡਾ ਸੰਤਾਪ ਮੈਂ ਕਿਸੇ ਨੂੰ ਨਹੀਂ ਦਿਆਂਗੀ, ਆਪਣੇ ਕਿਸੇ ਵੈਰੀ ਨੂੰ ਵੀ ਨਹੀਂ ।

"ਅੱਛਾ, ਨਫ਼ਰਤ ਨਹੀਂ ਤਾਂ ਕੱਢ ਮੇਰੀ ਚੀਜ਼ ।" ਉਹ ਲੜਖੜਾਉਂਦਾ ਹੋਇਆ ਉਠਿਆ ਤੇ ਉਹਦੇ ਅੱਗੇ ਹੱਥ ਫੈਲਾ ਕੇ ਖਲੋ ਗਿਆ ।

"ਐਹ ਲੈ ।" ਉਹਨੇ ਬਲਗਰਾਮੀ ਦੇ ਖਾਲੀ ਹੱਥ ਉਪਰ ਧੱਫਾ ਮਾਰਿਆ ਤੇ ਤੱਜ

ਤੁਰੀ ਪੱਥਰਾਂ ਵਲ। ਬਿਲਕੁਲ ਨਿੱਕੇ ਬੱਚਿਆਂ ਵਾਂਗ ਉਹ ਹੱਸੀ ਜਾ ਰਹੀ ਸੀ। ਬਲਗਰਾਮੀ ਉਹਦੇ ਪਿੱਛੇ ਦੌੜ ਰਿਹਾ ਸੀ ਤੇ ਉਹ ਉੱਚੇ ਨੀਵੇਂ ਪੱਥਰਾਂ ਉਪਰ ਤੇ ਉਬੜ ਖਾਬੜ ਧਰਤੀ ਤੇ ਨੱਸਦੀ ਜਾ ਰਹੀ ਸੀ। ਫੇਰ ਉਸ ਨੇ ਘਬਰਾ ਕੇ ਪਾਣੀ ਵਿਚ ਡੁੱਬੇ ਕਾਈ ਵਾਲੇ ਪੱਥਰਾਂ ਉਪਰ ਪੈਰ ਟਿਕਾ ਦਿੱਤੇ ਤੇ ਬੁੱਕਾਂ ਵਿਚ ਪਾਣੀ ਭਰ ਭਰ ਕੇ ਬਲਗਰਾਮੀ ਉਪਰ ਉਛਾਲਣ ਲੱਗੀ। ਬਸ, ਇਸ ਦੇ ਅੱਗੇ ਹੁਣ ਕੋਈ ਬਚਾਓ ਨਹੀਂ ਸੀ। ਕਿਉਂਕਿ ਅੱਗੇ ਪਾਣੀ ਹੀ ਪਾਣੀ ਸੀ। ਤ੍ਰਕਾਲਾਂ ਦੀ ਧੁੰਦਲੀ ਸੁਰਮਈ ਅੰਬਰ ਦੀ ਸੀਮਾ ਇਸ ਪਾਣੀ ਨਾਲ ਜਾ ਮਿਲੀ ਸੀ। ਦੂਰ ਤਲਾਅ ਦੇ ਆਖਰੀ ਸਿਰੇ ਉਤੇ ਮਛੇਰਿਆਂ ਦਾ ਮੁੰਡਾ ਪਾਣੀ ਵਿਚ ਜਾਲ ਸੁੱਟੀ ਬੈਠਾ ਸੀ। ਇਨੇ ਵਿਸ਼ਾਲ ਦ੍ਰਿਸ਼ ਵਿਚ ਉਹ ਬਿਲਕੁਲ ਇਕ ਨਿੱਕਾ ਜਿਹਾ ਧੱਬਾ ਜਾਪਦਾ ਸੀ। ਉਸ ਨੇ ਲਾਲੀਨੁਮਾ ਸਿਆਹ ਹੁੰਦੀ ਹੋਈ ਤ੍ਰਕਾਲਾਂ ਦੀ ਲੋਅ ਵਿਚ ਬਹੁਤ ਦੂਰ ਦੋ ਮਨੁੱਖੀ ਪਰਛਾਈਆਂ ਨੂੰ ਇਕ-ਦੂਜੀ ਦਾ ਪਿੱਛਾ ਕਰਦਿਆਂ ਦੇਖਿਆ ਤੇ ਫੇਰ ਉਹ ਦੋਵੇਂ ਜੋ ਇਕ ਪੱਥਰ ਦੀ ਓਟ ਵਿਚ ਲੁਕੇ ਤਾਂ ਨਿਕਲਦੇ ਹੀ ਨਹੀਂ ਸਨ। ਰਾਤ ਆ ਰਹੀ ਏ, ਉਹ ਦੋਵੇਂ ਸਾਹਮਣੇ ਆਉਣ ਤਾਂ ਮੈਂ ਜਾਲ ਕੱਢਾਂ। ਮਛੇਰੇ ਮੁੰਡੇ ਨੂੰ ਐਂਝ ਲੱਗ ਰਿਹਾ ਸੀ ਕਿ ਜਿਵੇਂ ਅੱਜ ਉਹਦੇ ਜਾਲ ਵਿਚ ਇਹੋ ਈ ਦੋਵੇਂ ਪਰਛਾਈਆਂ ਫਸੀਆਂ ਸਨ।

ਰਾਤ ਨੂੰ ਅੱਬਾ ਨੇ ਉਹਦੇ ਦੁੱਖਦੇ ਸਰੀਰ ਉਤੇ ਚਾਰ ਲੱਤਾਂ ਮਾਰ ਦਿੱਤੀਆਂ। ਤਦ ਵੀ ਉਹ ਹੱਸੀ ਜਾ ਰਹੀ ਸੀ। ਜਿਵੇਂ ਅੱਜ ਅੱਬਾ ਦੀਆਂ ਲੱਤਾਂ ਉਹਨੂੰ ਫੁੱਲ ਬਣ ਕੇ ਲੱਗ ਰਹੀਆਂ ਹੋਣ। ਅੱਜ ਉਹ ਹਲਕੀ ਫੁਲਕੀ ਹੋ ਗਈ ਸੀ। ਜਿਵੇਂ ਉਹਨੇ ਬਲਗਰਾਮੀ ਦੇ ਸਾਰੇ ਅਹਿਸਾਨਾਂ ਦਾ ਬਦਲਾ ਚੁਕਾ ਦਿੱਤਾ ਹੋਵੇ। ਉਹਨੇ ਆਪਣੇ ਦੂਲ੍ਹੇ ਦੀ ਕਦਰ ਕਰਨ ਦਾ ਪਹਿਲਾ ਸਬੂਤ ਦੇ ਦਿੱਤਾ। ਕੱਲ੍ਹ ਭਾਨ ਸਾਹਿਬ ਨੂੰ ਕਹਾਂਗੀ ਕਿ ਉਹ ਪੂਰੀ ਗੱਲ ਅੱਬਾ ਨੂੰ ਦੱਸ ਦੇਣ। ਇਸ ਗੱਲ ਤੇ ਤਾਂ ਅੱਬਾ ਵੀ ਬਹੁਤ ਖੁਸ਼ ਹੋਵੇਗਾ ਕਿ ਉਹਨੂੰ ਇਨਾ ਅਮੀਰ ਤੇ ਖ਼ੂਬਸੂਰਤ ਅਮੀਰ ਦਾਮਾਦ ਮਿਲ ਗਿਆ ਹੈ।

ਬਸ, ਬਹੁਤ ਸਹਿ ਲਈਆਂ ਸਭ ਦੀਆਂ ਜੁੱਤੀਆਂ। ਹੁਣ ਮੈਂ ਇਥੇ ਨਹੀਂ ਰਹਿਣਾ। ਕੱਲ੍ਹ ਹੀ ਭਾਨ ਸਾਹਿਬ ਨੂੰ ਆਖਾਂਗੀ, ਉਹ ਵਿਆਹ ਦਾ ਛੇਤੀ ਪ੍ਰਬੰਧ ਕਰਾ ਦੇਣ। ਪਰ ਭਾਨ ਸਾਹਿਬ ਦੂਜੇ ਦਿਨ ਵੀ ਨਹੀਂ ਆਏ। ਗ਼ਜ਼ਲ ਨੂੰ ਆਪਣੀ ਖੁਸ਼ੀ ਵਿਚ ਉਨ੍ਹਾਂ ਨੂੰ ਉਡੀਕਣਾ ਵੀ ਚੇਤੇ ਨਾ ਰਿਹਾ। ਭਾਨ ਸਾਹਿਬ ਦੇ ਘਰ ਉਸਦੀਆਂ ਦੋ ਭਾਰੀਆਂ ਸਾੜ੍ਹੀਆਂ ਪਈਆਂ ਸਨ ਤੇ ਪਾਊਡਰ ਦਾ ਡੱਬਾ। ਹੋ ਸਕਦਾ ਬਲਗਰਾਮੀ ਅੱਜ ਫੇਰ—

ਚੌਥੇ ਦਿਨ ਵੀ ਭਾਨ ਸਾਹਿਬ ਨਾ ਆਏ ਤਾਂ ਉਹ ਡਰ ਗਈ। ਕਿਤੇ ਰਵੀ ਨੇ ਕੋਈ ਲਗਾਈ ਬੁਝਾਈ ਨਾ ਕੀਤੀ ਹੋਵੇ ਕਿ ਉਸ ਦਿਨ ਬਲਗਰਾਮੀ ਭਾਨ ਸਾਹਿਬ ਨੂੰ ਗ਼ਜ਼ਲ ਦੇ ਸਾਹਮਣੇ ਕੁਝ ਬੁਰਾ ਭਲਾ ਕਹਿ ਰਿਹਾ ਸੀ ਤੇ ਉਹ ਚੁੱਪ ਬੈਠੀ ਸੁਣਦੀ ਰਹੀ ਸੀ। ਇਕ ਹਫ਼ਤੇ ਬਾਅਦ ਭਾਨ ਸਾਹਿਬ ਦਾ ਡਰਾਈਵਰ ਇਕ ਬੰਦ ਲਿਫ਼ਾਫ਼ਾ ਹਮਾਯੂੰ ਨੂੰ ਦੇ ਗਿਆ, ਜਿਸ ਵਿਚ ਦਸ ਦਸ ਦੇ ਦਸ ਨੋਟ ਸਨ, ਜਿਹੜੇ ਉਨ੍ਹਾਂ ਨੇ

ਗ਼ਜ਼ਲ ਲਈ ਭੇਜੇ ਸਨ । ਨਾਲ ਇਕ ਪਰਚਾ ਸੀ ਕਿ ਰੁਝੇਵੇਂ ਕਾਰਨ ਉਹ ਅੱਗੋਂ ਨੂੰ ਹਮਾਯੂੰ ਤੇ ਗ਼ਜ਼ਲ ਦੀ ਕੋਈ ਸਹਾਇਤਾ ਨਹੀਂ ਕਰ ਸਕਦੇ । ਇਸ ਲਈ ਉਹ ਹੁਣ ਉਨ੍ਹਾਂ ਦੇ ਘਰ ਆਉਣ ਦੀ ਖੇਚਲ ਨਾ ਕਰਨ ।

ਗ਼ਜ਼ਲ ਦਾ ਕੋਈ ਨਾਂ ਹੀ ਨਹੀਂ ਸੀ । ਹਮਾਯੂੰ ਤਾਂ ਖ਼ੈਰ ਸਿਰਫ਼ ਘਬਰਾ ਗਿਆ, ਪਰ ਉਹ ਰੋਣ ਲੱਗ ਪਈ । ਭਾਨ ਸਾਹਿਬ ਦੀਆਂ ਮਿਹਰਬਾਨੀਆਂ ਯਾਦ ਆਉਣ ਲੱਗੀਆਂ । ਹੁਣ ਹਮਾਯੂੰ ਦੀ ਤਰੱਕੀ ਦਾ ਕੀ ਹੋਵੇਗਾ ? "ਅਲਫ ਲੈਲਾ" ਵਿਚੋਂ ਹਿੱਸਾ ਕਿੱਦਾਂ ਮਿਲੇਗਾ ? ਕਰਜ਼ਾ ਕਿਵੇਂ ਉਤਰੇਗਾ ? ਉਹਦਾ ਜ਼ਲਾਲਤ ਮਾਰੀ ਦਾ ਓਹੀ ਹਾਲ ਹੋਇਆ, ਜਿਵੇਂ ਅੱਜ ਫੇਰ ਚਾਂਦ ਨੇ ਬਾਹੋਂ ਫੜ ਕੇ ਕਮਰੇ ਵਿਚੋਂ ਬਾਹਰ ਧੱਕਾ ਦੇ ਦਿੱਤਾ ਹੋਵੇ । ਜੇ ਭਾਨ ਸਾਹਿਬ ਸਾਹਮਣੇ ਹੁੰਦੇ ਤਾਂ ਉਹ ਕਿਸੇ ਕੰਧ ਨਾਲ ਸਿਰ ਮਾਰ ਕੇ ਮਰ ਜਾਂਦੀ । ਉਸ ਨੂੰ ਇਸ ਅੱਤ ਦੀ ਪੀੜਾ ਤੋਂ ਤਾਂ ਛੁਟਕਾਰਾ ਮਿਲ ਜਾਂਦਾ ।

ਫੇਰ ਉਹ ਇੰਤਜ਼ਾਰ ਕਰਨ ਲੱਗੀ ਕਿ ਬਲਗਰਾਮੀ ਆਵੇ ਤਾਂ ਉਹਦੇ ਨਾਲ ਜਾ ਕੇ ਭਾਨ ਮਾਮੇ ਕੋਲੋਂ ਖ਼ਿਮਾ ਮੰਗ ਲਵੇ ।

ਹਮਾਯੂੰ ਨੇ ਵੀ ਭਾਨ ਸਾਹਿਬ ਦੀ ਚਿੱਠੀ ਨੂੰ ਲਾਪਰਵਾਹੀ ਨਾਲ ਪਲੰਘ ਤੇ ਸੁੱਟ ਦਿੱਤਾ । ਕਿਉਂਕਿ ਉੱਚੀ ਸੋਸਾਇਟੀ ਨੂੰ ਦੇਖਣ ਤੋਂ ਬਾਅਦ ਇਹ ਸੱਚਾਈ ਧਪੱਸ਼ਟ ਹੋ ਚੁੱਕੀ ਸੀ ਕਿ ਗ਼ਜ਼ਲ ਵਰਗੀਆਂ ਸੁੰਦਰ ਕੁੜੀਆਂ ਦਾ ਭਾਅ ਬਹੁਤ ਵਧਿਆ ਹੋਇਆ ਹੈ ਤੇ ਭਾਨ ਸਾਹਿਬ ਜਿਹੇ ਅਹਿਮਕ ਹਰ ਗਲੀ ਵਿਚ ਮਿਲ ਜਾਂਦੇ ਹਨ । ਹੁਣ ਉਹ ਲੋਕਾਂ ਅੱਗੇ ਆਪਣਾ ਬਹੁਤ ਉੱਚਾ ਮਿਯਾਰ ਪੇਸ਼ ਕਰਦਾ ਸੀ । ਮਸਕੀਨ ਅਲੀ ਸ਼ਾਹ ਦਾ ਪੁੱਤਰ ਹੋਣ ਨਾਤੇ ਉਸ ਨੇ ਸਿਰਫ਼ ਪੰਜ ਦਸ ਹਿੰਦੋਸਤਾਨੀ ਫਿਲਮਾਂ ਦੇਖੀਆਂ ਸਨ । ਉਸ ਨੇ ਕਦੀ ਅਖਬਾਰ ਦੀਆਂ ਖਬਰਾਂ ਤੇ ਯਕੀਨ ਨਾ ਕੀਤਾ, ਨਾ ਦੁਨੀਆ ਦੇ ਬਦਲ ਰਹੇ ਹਾਲਾਤ ਉਪਰ ਗੌਰ ਕੀਤਾ ਸੀ । ਅਲਫ ਲੈਲਾ ਵਿਚੋਂ ਨਿਕਲਣ ਉਪ੍ਰੰਤ ਸਾਰਾ ਦਿਨ ਉਹ ਦਫ਼ਤਰ ਦੀਆਂ ਫਾਇਲਾਂ ਵਿਚ ਸਿਰ ਖਪਾਉਂਦਾ ਸੀ । ਇਸ ਲਈ ਜਦੋਂ ਪਾਰਟੀਆਂ ਵਿਚ ਹਿੰਦੋਸਤਾਨ ਦੇ ਚਿੰਤਾਜਨਕ ਹਾਲਾਤ ਬਾਰੇ ਬਹਿਸ ਕਰਦਾ, ਮਰਲਿਨ ਮੁਨਰੋ ਦੀਆਂ ਟੰਗਾਂ ਤੇ ਪਿਕਾਸੋ ਦੀ ਕਲਾ ਬਾਰੇ ਗੱਲਾਂ ਤੁਰਦੀਆਂ ਤਾਂ ਹਮਾਯੂੰ ਕੁਰਸੀ ਪਿਛਾਂਹ ਸਰਕਾ ਕੇ ਸਿਗਰਟ ਦੇ ਸੂਟੇ ਤੇ ਸੂਟੇ ਖਿੱਚਦਾ । ਪਹਿਲਾਂ ਪਹਿਲ ਤਾਂ ਇਹ ਹੋਇਆ ਕਿ ਹਮਾਯੂੰ ਨੂੰ ਕੋਈ ਪੱਠੇ ਈ ਨਾ ਪਾਉਂਦਾ । ਗ਼ਜ਼ਲ ਚਾਂਦ ਤੇ ਭਾਨ ਸਾਹਿਬ ਦੇ ਨਾਲ ਪਾਰਟੀਆਂ ਵਿਚ ਚਲੀ ਜਾਂਦੀ ਤੇ ਉਹ ਚਪੜਾਸੀਆਂ ਤੇ ਬੈਰਿਆ ਨਾਲ ਬਾਹਰ ਲਾਅਨ ਵਿਚ ਟਹਿਲਦਾ ਰਹਿੰਦਾ । ਕਿਉਂਕਿ ਉਹ ਗ਼ਜ਼ਲ ਨੂੰ ਕਿਤੇ 'ਕੱਲੀ ਭੇਜਣ ਲਈ ਰਾਜ਼ੀ ਨਹੀਂ ਹੁੰਦਾ ਸੀ ਤੇ ਅੰਦਰ ਦੇ ਲੋਕਾਂ ਵਿਚ ਫਿੱਟ ਨਾ ਹੁੰਦਾ । ਕਦੀ ਭਾਨ ਸਾਹਿਬ ਦੀ ਨਿਗਾਹ ਪੈ ਜਾਂਦੀ ਤਾਂ ਉਹ ਜਾਣ ਪਛਾਣ ਕਰਾ ਦਿੰਦੇ—"ਇਹ ਗ਼ਜ਼ਲ ਬੀਬੀ ਦੇ ਫਾਦਰ ਹਨ, ਹਮਾਯੂੰ ਅਲੀ ਸ਼ਾਹ ਸਾਹਿਬ ।"

ਤੇ ਫਾਦਰ ਇਕ ਆਰਟਿਸਟ ਦੇ ਪਿਤਾ ਹੋਣ ਨਾਤੇ ਤੁਰੰਤ ਆਪਣਾ ਗਿਆਨ ਬਘਾਰਨ ਲੱਗ ਪੈਂਦਾ ਸੀ । ਚੰਗੇ ਆਰਟਿਸਟਾਂ ਦੀ ਘਾਟ ਦਾ ਰੋਣਾ, ਐਕਟਿੰਗ ਦੀਆਂ ਵਿਸ਼ੇਸ਼ਤਾਵਾਂ ਤੇ ਸਟੇਜ ਦੀਆਂ ਲੋੜਾਂ ਬਾਰੇ ਉਹ ਸਾਰੀਆਂ ਗੱਲਾਂ ਜੋ ਉਹਨੇ ਸੁਣ ਕੇ ਕੰਨਾਂ ਵਿਚ ਭਰੀਆਂ ਹੋਈਆਂ ਹੁੰਦੀਆਂ । ਉਸ ਵੇਲੇ ਐਂਝ ਜਾਪਦਾ ਸੀ ਕਿ ਮਸਕੀਨ

ਅਲੀ ਸ਼ਾਹ ਦੇ ਖ਼ਾਨਦਾਨ ਵਿਚ ਪੀਰੀ ਮੁਰੀਦੀ ਦੀ ਬਜਾਏ ਸਟੇਜ ਡਰਾਮੇ ਦੀ ਸਿੱਖਿਆ ਦਿੱਤੀ ਜਾਂਦੀ ਸੀ।

ਸੋ, ਹਮਾਯੂੰ ਨੇ ਸੋਚਿਆ ਕਿ ਇਸ ਗੰਜੇ ਬੁੱਢੇ ਦੇ ਚੁੰਗਲ ਵਿਚੋਂ ਗ਼ਜ਼ਲ ਨੂੰ ਕੱਢਣਾ ਚਾਹੀਦਾ ਹੈ। ਬਲਗਰਾਮੀ ਵੀ ਬੁਰਾ ਨਹੀਂ। ਬੰਜਾਰਾ ਹਿੱਲਜ਼ ਦੇ ਉੱਚੇ ਲੋਕਾਂ ਵਿਚ ਤਾਂ ਇਸੇ ਦੀ ਪਹੁੰਚ ਹੈ। ਗ਼ਜ਼ਲ ਕਿਤੇ ਦੀ ਕਿਤੇ ਪਹੁੰਚ ਜਾਵੇਗੀ। ਬਸ, ਫੇਰ ਕੀ ਸੀ! ਧੁੱਪ ਅਜੇ ਵਿਹੜੇ ਤੋਂ ਉਪਰ ਵੀ ਨਾ ਜਾਂਦੀ ਸੀ ਕਿ ਬਲਗਰਾਮੀ ਦਾ ਹਾਰਨ ਬੂਹੇ ਤੇ ਉਸੇ ਵਾਂਗ ਬੇਕਰਾਰੀ ਨਾਲ ਵਾਜਾਂ ਮਾਰਨ ਲੱਗਦਾ। ਗ਼ਜ਼ਲ ਗਰਮ ਚਾਹ ਦੀ ਪਿਆਲੀ ਛੱਡ ਦਿੰਦੀ। ਕਦੀ ਦੁਪੱਟਾ ਲੈਣਾ ਭੁੱਲ ਜਾਂਦੀ, ਕਦੀ ਗੁੱਤ ਕਰਨੀ। ਮਛੇਰੇ ਦਾ ਨਿੱਕਾ ਜਿਹਾ ਮੁੰਡਾ ਜਾਲ ਸੁੱਟੀ ਰੋਜ਼ ਦੂਰ ਓਧਰ ਦੇ ਅੰਤਮ ਸਿਰੇ 'ਤੇ ਦੋ ਪਰਛਾਈਆਂ ਨੂੰ ਦੇਖਦਾ, ਜੋ ਪੱਥਰਾਂ ਪਿੱਛੇ ਪਤਾ ਨਹੀਂ ਕਿਥੇ ਗੁਆਚ ਜਾਂਦੀਆਂ ਸਨ।

ਉਹ ਰੋਜ਼ ਉਨ੍ਹਾਂ ਦਾ ਇੰਤਜ਼ਾਰ ਕਰਦਾ ਕਰਦਾ ਥੱਕਦਾ ਜਾ ਰਿਹਾ ਸੀ, ਬਲਗਰਾਮੀ ਵਾਂਗ—ਜੋ ਰੋਜ਼ ਇਕੋ ਰਾਹ ਜਾਂਦਾ ਹੁਣ ਬੋਰ ਹੋਣ ਲੱਗ ਪਿਆ ਸੀ। ਪਰ ਗ਼ਜ਼ਲ ਨੇ ਤਾਂ ਉਹਨੂੰ ਹਵਾ ਵਾਂਗੂ ਚੌਹਾਂ ਪਾਸਿਆਂ ਤੋਂ ਘੇਰਿਆ ਹੋਇਆ ਸੀ। ਇਨੀ ਮਾਸੂਮ ਕੁੜੀ—ਇਨੀ ਖ਼ੂਬਸੂਰਤ ਕਿ ਬਲਗਰਾਮੀ ਇਹ ਸੋਚਣ ਲੱਗਾ ਵੀ ਡਰਨ ਡਹਿ ਪੈਂਦਾ ਸੀ ਕਿ ਇਸ ਨੂੰ ਕੋਈ ਕਿਵੇਂ ਧੋਖਾ ਦੇਵੇ। ਉਨ੍ਹਾਂ ਹੀ ਦਿਨਾਂ ਵਿਚ ਸ੍ਰੀ ਚੱਢਾ ਹੈਦਰਾਬਾਦ ਆਏ। ਉਹ ਇਥੇ ਫਿਲਮਾਂ ਵਾਸਤੇ ਨਵੇਂ ਚਿਹਰੇ ਤਲਾਸ਼ ਕਰਨ ਆਏ ਸਨ। ਉਨ੍ਹਾਂ ਦੇ ਲੈਟਰਪੈਡ ਉਤੇ "ਮਿਲੀਭੁਗਤ ਪ੍ਰੋਡੱਕਸ਼ਨ" ਦਾ ਨਾਂ ਲਿਖਿਆ ਹੋਇਆ ਸੀ। ਇਸ ਕੰਪਨੀ ਦੇ ਪ੍ਰੋਡੀਊਸਰ, ਡਾਇਰੈਕਟਰ ਤੇ ਸਟੋਰੀ ਰਾਈਟਰ ਉਹ ਆਪੇ ਸਨ। ਕੇਵਲ ਮਿਊਜ਼ਕ ਡਾਇਰੈਕਟਰ ਦਾ ਨਾਂ ਪੈਡ ਉਤੇ ਨਹੀਂ ਸੀ। ਪਰ ਉਨ੍ਹਾਂ ਨੇ ਹੈਦਰਾਬਾਦ ਦੀਆਂ ਸੰਗੀਤ ਮਹਿਫ਼ਲਾਂ ਵਿਚ ਆਪਣੇ ਸੰਗੀਤ ਦਾ ਉਹ ਰੋਹਬ ਜਮਾਇਆ ਕਿ ਲੋਕ ਦੰਗ ਰਹਿ ਗਏ। ਫੇਰ ਉਨ੍ਹਾਂ ਨੇ ਆਪਣੀ ਵਿਸ਼ੇਸ਼ਤਾ ਦੇ ਹੈਰਾਨ ਕਰਨ ਵਾਲੇ ਕਈ ਕਿੱਸੇ ਸੁਣਾਏ। ਮਿਸਾਲ ਵਜੋਂ ਮਾਮੂਲੀ ਜਿਹੇ ਪੇਟੀ ਮਾਸਟਰ "ਨੌਸ਼ਾਦ" ਦੀਆਂ ਸਾਰੀਆਂ ਪ੍ਰਸਿੱਧ ਧੁਨਾਂ ਉਨ੍ਹਾਂ ਦੀਆਂ ਹੀ ਬਣਾਈਆਂ ਹੋਈਆਂ ਸਨ। ਬਰਮਨ ਉਨ੍ਹਾਂ ਦਾ ਹੀ ਚੇਲਾ ਹੈ ਤੇ ਲਤਾ ਨਵੇਂ ਕਾਂਟਰੈਕਟ ਲੈਣ ਲਈ ਉਨ੍ਹਾਂ ਦੇ ਹੀ ਘਰ ਦੇ ਫੇਰੇ ਲਾਉਂਦੀ ਰਹਿੰਦੀ ਹੈ।

ਆਪਣੇ ਬਿਜ਼ਨਸ ਲਈ ਉਹ ਹਰ ਸਮੇਂ ਕਿਤੇ ਨਾ ਕਿਤੇ ਟ੍ਰੰਕ ਕਾਲ ਕਰਦੇ ਸਨ। ਉਨ੍ਹਾਂ ਦੀ ਨੋਟ ਬੁੱਕ ਵਿਚ ਉਨ੍ਹਾਂ ਦਾ ਇਕ ਇਕ ਪਲ ਦਾ ਪ੍ਰੋਗਰਾਮ ਲਿਖਿਆ ਹੋਇਆ ਹੁੰਦਾ ਸੀ।

ਤਾਂ ਮਿਸਟਰ ਚੱਢਾ ਨੂੰ ਆਪਣੀ ਨਵੀਂ ਫ਼ਿਲਮ ਵਾਸਤੇ ਹੀਰੋ ਤੇ ਹੀਰੋਇਨ ਦੀ ਲੋੜ ਸੀ। ਮਦਰਾਸ, ਦਿੱਲੀ ਤੇ ਕਲਕੱਤੇ ਵਿਚ ਉਹ ਹਜ਼ਾਰਾਂ ਲੜਕੀਆਂ ਨੂੰ ਰੀਜੈਕਟ ਕਰ ਆਏ ਸਨ।

ਪਰ ਬਲਗਰਾਮੀ ਨੇ ਉਨ੍ਹਾਂ ਨੂੰ ਆਉਂਦਿਆਂ ਹੀ ਐਂਝ ਹੱਥਾਂ ਉਤੇ ਪਾਇਆ ਕਿ ਸਾਰੇ ਮੂੰਹ ਤੱਕਦੇ ਰਹਿ ਗਏ। ਖ਼ਾਨ ਸਾਹਿਬ ਤਾਂ ਬਹੁਤ ਹੀ ਸੜੇ। ਸੁਣਿਆ ਸੀ ਕਿ

ਹੁਣ ਭਾਨ ਸਾਹਿਬ ਨੇ ਭਾਰਤ ਕਲਾ ਮੰਡਲ ਆਉਣਾ ਜਾਣਾ ਛੱਡ ਦਿੱਤਾ ਸੀ ਅਤੇ ਇਕ ਇੰਜਨੀਅਰ ਦੀ ਧੀ ਨੂੰ ਖਾਣਾ ਪਕਾਉਣ ਤੇ ਆਰਟ ਦੀ ਸਿੱਖਿਆ ਦੇਣ ਵਿਚ ਮਸਰੂਫ਼ ਸਨ।

ਬਲਗਰਾਮੀ ਦੀ ਦੇਖਾ ਦੇਖੀ ਸ਼ਹਿਰ ਦੇ ਹੋਰ ਵੀ ਬਹੁਤ ਸਾਰੇ ਪਤਵੰਤੇ ਲੋਕਾਂ, ਸਭਿਆਚਾਰਕ ਸੰਸਥਾਵਾਂ ਤੇ ਕਲਾਕਾਰਾਂ ਨੇ ਮਿਸਟਰ ਚੱਢਾ ਨੂੰ ਦਾਵਤਾਂ ਦਿੱਤੀਆਂ। ਉਨ੍ਹਾਂ ਨੂੰ ਇਕ ਤੋਂ ਇਕ ਵੱਧ ਖ਼ੂਬਸੂਰਤ ਚਿਹਰੇ ਵਿਖਾਲੇ ਗਏ। ਇਸ ਤਰ੍ਹਾਂ ਮਿਸਟਰ ਚੱਢਾ ਲਈ ਹੀਰੋਇਨ ਦੀ ਚੋਣ ਹੋਰ ਵੀ ਕਠਨ ਹੋ ਗਈ। ਆਏ ਤਾਂ ਸਨ ਦੋ ਦਿਨਾਂ ਲਈ, ਪਰ ਦੋ ਹਫਤੇ ਲੰਘ ਗਏ ਤੇ ਲੋਕ ਉਨ੍ਹਾਂ ਨੂੰ ਹਿੱਲਣ ਈ ਨਹੀਂ ਦਿੰਦੇ ਸਨ।

ਆਖਰ ਉਨ੍ਹਾਂ ਨੇ ਬਲਗਰਾਮੀ ਨੂੰ ਹੀਰੋ ਦੇ ਰੋਲ ਲਈ ਚੁਣ ਲਿਆ। ਐਗਰੀਮੈਂਟ ਦੇ ਅਨੁਸਾਰ ਉਹਦੀ ਗਿਆਰਾਂ ਸੌ ਰੁਪਏ ਮਹੀਨੇ ਦੀ ਤਨਖ਼ਾਹ ਨੀਅਤ ਕੀਤੀ ਗਈ। ਇਸ ਦੇ ਇਲਾਵਾ ਉਹਦੀ ਅਦਾਕਾਰੀ ਦੇ ਸਾਰੇ ਅਧਿਕਾਰ "ਮਿਲੀਭੁਗਤ ਪ੍ਰੋਡੱਕਸ਼ਨ" ਲਈ ਰਾਖਵੇਂ ਹੋ ਗਏ। ਇਸ ਖ਼ੁਸ਼ੀ ਵਿਚ ਜਦੋਂ ਬਲਗਰਾਮੀ ਨੇ ਸਿਕੰਦਰਾਬਾਦ ਦੇ ਇਕ ਹੋਟਲ ਵਿਚ ਪਾਰਟੀ ਦਿੱਤੀ ਤਾਂ ਗ਼ਜ਼ਲ ਘਰ ਬੈਠੀ ਜ਼ਾਰ ਜ਼ਾਰ ਰੋ ਰਹੀ ਸੀ। ਉਹਨੇ ਚੱਢੇ ਦੀਆਂ ਅੱਖਾਂ ਵਿਚ ਥਾਂ ਬਨਾਉਣ ਦਾ ਹਜ਼ਾਰ ਜਤਨ ਕੀਤਾ, ਪਰ ਉਹ ਬਲਗਰਾਮੀ ਦੀ ਇਕ ਪਹਿਲੀ ਈਰਾਨੀ ਖ਼ਾਨਦਾਨ ਦੀ ਪ੍ਰੇਮਿਕਾ "ਜਮਾਲ" ਤੇ ਡੁੱਲ੍ਹਿਆ ਹੋਇਆ ਸੀ ਤੇ ਬਲਗਰਾਮੀ ਨੂੰ ਆਪਣੇ ਨਾਲ ਲੈ ਜਾ ਰਿਹਾ ਸੀ। ਬਲਗਰਾਮੀ ਤਾਂ ਕੀੜੀਆਂ ਭਰਿਆ ਕਬਾਬ ਨਿਕਲਿਆ। ਹਰ ਖ਼ੂਬਸੂਰਤ ਤੀਵੀਂ ਉਹਦੀ ਵਲ ਇੰਜ ਨੱਸਦੀ ਸੀ, ਜਿਵੇਂ ਆਪੇ ਵਿਚ ਨਾ ਰਹੀ ਹੋਵੇ। ਇਕ ਵਾਰ ਰਵੀ ਨੇ ਗ਼ਜ਼ਲ ਨੂੰ ਦੱਸਿਆ ਕਿ ਬੰਜਾਰਾ ਹਿੱਲਜ਼ ਦੇ ਜਿੰਨੇ ਪਤੀ ਆਪਣੀਆਂ ਵਹੁਟੀਆਂ ਨੂੰ ਤਲਾਕ ਦਿੰਦੇ ਹਨ, ਉਨ੍ਹਾਂ ਵਿਚ ਨੱਬੇ ਫ਼ੀਸਦੀ ਤੀਵੀਂਆਂ ਬਲਗਰਾਮੀ ਦੀਆਂ ਪ੍ਰੇਮਕਾਵਾਂ ਹਨ। ਕਈ ਵਾਰੀ ਗ਼ਜ਼ਲ ਉਸ ਨਾਲ ਹੁੰਦੀ ਤੇ ਉਹ ਕਿਸੇ ਸੁੰਦਰ ਔਰਤ ਨੂੰ ਤੱਕ ਕੇ ਬੇਕਰਾਰ ਹੋ ਜਾਂਦਾ। ਬਾਅਦ ਵਿਚ ਉਹ ਗ਼ਜ਼ਲ ਅੱਗੇ ਸਫ਼ਾਈ ਦਿੰਦਾ ਕਿ ਖ਼ੂਬਸੂਰਤ ਤੀਵੀਂਆਂ ਨੂੰ ਦੇਖਣਾ ਉਹਨੂੰ ਬਹੁਤ ਚੰਗਾ ਲੱਗਦਾ ਹੈ। ਉਂਞ ਉਹਦੀ ਨੀਅਤ ਭੈੜੀ ਨਹੀਂ। ਗ਼ਜ਼ਲ ਸ਼ੁਕਰ ਕਰਦੀ। ਸ਼ੁਕਰ ਕੀ ਕਰਦੀ ? ਬਲਗਰਾਮੀ ਨੇ ਹੀ ਜੋ ਭਵਿੱਸ਼ਬਾਣੀ ਕੀਤੀ ਸੀ ਕਿ ਉਹਦਾ ਸੁੰਦਰ ਦੂਲ੍ਹਾ ਉਹਦੀ ਕਦਰ ਨਹੀਂ ਕਰੇਗਾ। ਸੋ, ਉਹ ਕਿਸਮਤ ਦਾ ਲਿਖਿਆ ਭੁਗਤ ਰਹੀ ਸੀ। ਇਕ ਅੱਧ ਮਹੀਨੇ ਅੰਦਰ ਵਿਆਹ ਹੋ ਜਾਵੇਗਾ, ਫੇਰ ਉਹ ਮੁਮਾਨੀ ਬੇਗਮ ਵਾਂਗ ਉਸ ਉਤੇ ਧੌਂਸ ਜਮਾਇਆ ਕਰੇਗੀ— ਤੇ ਅੱਜ ਬਲਗਰਾਮੀ ਬੰਬਈ ਜਾ ਰਿਹਾ ਸੀ। ਉਂਞ ਵੀ ਉਹ ਵਿਆਹ ਦੀ ਗੱਲ ਤੇ ਕੋਈ ਧਿਆਨ ਨਹੀਂ ਦਿੰਦਾ ਸੀ। ਕਦੀ ਆਖਦਾ ਮੇਰੀ ਮੰਮੀ ਬੜੀ ਸਖਤ ਸੁਭਾਅ ਦੀ ਏ, ਉਨ੍ਹਾਂ ਨੂੰ ਮਨਾਉਣ ਵਿਚ ਦੇਰ ਲੱਗੇਗੀ। ਕਦੀ ਸੁਣਾਉਂਦਾ ਕਿ ਮੈਨੂੰ ਐਕਟਰ ਬਣਨ ਦੇਹ। ਨਹੀਂ ਤਾਂ ਪਾਪਾ ਖ਼ਰਚ ਦੇਣਾ ਬੰਦ ਕਰ ਦੇਣਗੇ, ਤਾਂ ਕੀ ਕਰਾਂਗੇ ?

ਦੂਜੇ ਦਿਨ ਬਲਗਰਾਮੀ ਆਇਆ ਤੇ ਇਹ ਖਬਰ ਸੁਣਾਈ ਕਿ ਚੱਢੇ ਨੇ ਗ਼ਜ਼ਲ ਨੂੰ ਹੀਰੋਇਨ ਦੇ ਰੋਲ ਲਈ ਚੁਣ ਲਿਆ ਹੈ। ਇਹ ਫ਼ੈਸਲਾ ਅਸਲ ਵਿਚ ਉਹਨੇ ਉਦੋਂ

ਹੀ ਕੀਤਾ ਸੀ, ਜਦੋਂ ਪਹਿਲੀ ਵਾਰ ਇਸ ਹਰਨੋਟੀ ਜਿਹੀਆਂ ਅੱਖਾਂ ਵਾਲੀ ਕੁੜੀ ਨੂੰ ਦੇਖਿਆ ਸੀ ।

ਹਮਾਯੂੰ ਦੀਆਂ ਵਾਛਾਂ ਖਿੜ ਗਈਆਂ ਤੇ ਗ਼ਜ਼ਲ ਇਸ ਖੁਸ਼ੀ ਵਿਚ ਹੱਸਣਾ ਵੀ ਭੁੱਲ ਗਈ । ਪਰ ਬਲਗਰਾਮੀ ਨੂੰ ਇਹ ਗੱਲ ਬਹੁਤੀ ਚੰਗੀ ਨਾ ਲੱਗੀ । ਕਿਉਂਕਿ ਚੱਢਾ ਹਰ ਕੁੜੀ ਨੂੰ ਇਹੋ ਈ ਕਹਿ ਰਿਹਾ ਸੀ ਕਿ ਉਸੇ ਨੂੰ ਚੁਣਿਆ ਜਾਵੇਗਾ । ਉਹ ਸਭ ਨੂੰ ਆਪਣੇ ਨਾਲ ਬੰਬਈ ਲੈ ਜਾ ਰਿਹਾ ਸੀ ।

ਉਹ ਕਹਿੰਦਾ ਸੀ ਕਿ ਇਹ ਸਾਰੀਆਂ ਕੁੜੀਆਂ ਕਿਸੇ ਨਾ ਕਿਸੇ ਡਾਇਰੈਕਟਰ ਦੇ ਸਪੁਰਦ ਕਰ ਦੇਵੇਗਾ ।

ਇਸ ਲਈ ਬਲਗਰਾਮੀ ਆਖਦਾ ਸੀ ਕਿ ਚੱਢੇ ਦੇ ਨਾਲ ਅਜੇ ਉਹ 'ਕੱਲਾ ਜਾਵੇਗਾ ਤੇ ਗ਼ਜ਼ਲ ਨੂੰ ਬਾਅਦ ਵਿਚ ਸੱਦ ਲਵੇਗਾ । ਉਸ ਦਿਨ ਪਹਿਲੀ ਵਾਰੀ ਗ਼ਜ਼ਲ ਬਲਗਰਾਮੀ ਨਾਲ ਰੱਜ ਕੇ ਲੜੀ, ਬਿਲਕੁਲ ਪਤਨੀਆਂ ਵਾਂਗ । ਜਿਵੇਂ ਹੁਣੇ ਘੜੀ ਬਾਅਦ ਮੰਨ ਜਾਵੇਗੀ—ਤੇ ਉਸ ਨੇ ਬਲਗਰਾਮੀ ਦੀ ਪਰਵਾਹ ਕੀਤੇ ਬਗੈਰ ਐਗ੍ਰੀਮੈਂਟ ਉਪਰ ਦਸਤਖ਼ਤ ਕਰ ਦਿੱਤੇ, ਜਿਹਦੇ ਲਈ ਇਕ ਹਜ਼ਾਰ ਰੁਪਏ ਚਾਹੀਦੇ ਸੀ, ਕਿਉਂਕਿ ਐਗਰੀਮੈਂਟ ਤੋੜਨ ਵਾਲੇ ਲਈ ਇਹ ਜ਼ਮਾਨਤ ਰੱਖਣੀ ਜ਼ਰੂਰੀ ਸੀ । ਹੋ ਸਕਦਾ ਸੀ ਹਮਾਯੂੰ ਇਥੇ ਹਿੰਮਤ ਹਾਰ ਜਾਂਦਾ ਪਰ ਉਹਨੇ ਬਤੂਲ ਤੋਂ ਖੋਹ ਕੇ ਜਿਹੜੇ ਜ਼ੇਵਰ ਸਾਇਆ ਨੂੰ ਪਾ ਦਿੱਤੇ ਸਨ, ਅੱਜ ਉਹ ਕੰਮ ਆ ਗਏ ।

ਚੱਢਾ ਐਨਾ ਦਿਲਚਸਪ ਬੰਦਾ ਸੀ ਕਿ ਜਿੰਨਾ ਚਿਰ ਬੈਠਦਾ, ਸਾਰੇ ਉਸੇ ਦੀਆਂ ਗੱਲਾਂ ਸੁਣਦੇ, ਉਸੇ ਦੇ ਦਿਮਾਗ਼ ਨਾਲ ਸੋਚਦੇ । ਐਡਾ ਮਿਲਣਸਾਰ ਕਿ ਉਹਨੇ ਕੁਝ ਹੀ ਮੁਲਾਕਾਤਾਂ ਵਿਚ ਹਮਾਯੂੰ ਨੂੰ ਵੀ ਆਪਣੀ ਯੋਗਿਤਾ ਤੇ ਵਿਸ਼ੇਸ਼ਤਾ ਦਾ ਯਕੀਨ ਕਰਾ ਦਿੱਤਾ । ਉਹਨੇ ਬੜੇ ਵੇਰਵੇ ਵਿਚ ਜਾ ਕੇ ਗ਼ਜ਼ਲ ਦੀਆਂ ਸੰਭਾਵਨਾਵਾਂ ਬਾਰੇ ਵਿਚਾਰ ਦੱਸੇ । ਕਿਉਂਕਿ ਅਜੇ ਉਹ ਬੜੀ ਛੋਟੀ ਜਿਹੀ ਉਮਰ ਦੀ ਹੈ, ਇਸ ਲਈ ਕਈ ਮਹੀਨੇ ਚੱਢਾ ਉਹਨੂੰ ਟ੍ਰੇਨਿੰਗ ਦੇਵੇਗਾ ।

ਪਰ ਐਨ ਤੁਰਨ ਵਾਲੇ ਦਿਨ ਬਲਗਰਾਮੀ ਨਾਲ ਚੱਢੇ ਦਾ ਬੜਾ ਸਖਤ ਝਗੜਾ ਖੜਾ ਹੋ ਗਿਆ ਤੇ ਬਲਗਰਾਮੀ ਨੇ ਉਹਦੇ ਨਾਲ ਬੰਬਈ ਨਾ ਜਾਣ ਦਾ ਨਿਰਣਾ ਕਰ ਲਿਆ । ਓਧਰ ਲੱਖ ਭੱਜ ਨੱਸ ਕਰਨ ਦੇ ਬਾਵਜੂਦ ਗ਼ਜ਼ਲ ਤੇ ਹਮਾਯੂੰ ਦੇ ਕਿਰਾਏ ਦਾ ਪ੍ਰਬੰਧ ਨਾ ਹੋ ਸਕਿਆ । ਇਸ ਲਈ ਚੱਢਾ ਬਾਕੀ ਕੁੜੀਆਂ ਨੂੰ ਸਮੇਟ ਕੇ ਤੁਰ ਗਿਆ ਕਿ ਗ਼ਜ਼ਲ ਨੂੰ ਵੀ ਛੇਤੀ ਹੀ ਬੰਬਈ ਬੁਲਾ ਲਵੇਗਾ । ਗ਼ਜ਼ਲ ਦੇ ਜਾਣ ਦੀ ਖਬਰ ਨਾਲ ਹੈਦਰਾਬਾਦ ਆਰਟ ਸੋਸਾਇਟੀ ਤੇ ਭਾਰਤ ਕਲਾ ਮੰਡਲ ਵਿਚ ਮਾਤਮ ਦੀ ਸਫ਼ ਵਿਛ ਗਈ । ਸੁਣਿਆ ਏ, ਭਾਨ ਸਾਹਿਬ ਵੀ, ਜੋ ਹੁਣ ਗ਼ਜ਼ਲ ਦੇ ਮਾਮਲੇ ਵਿਚ ਪਿੱਛੇ ਹਟ ਗਏ ਸਨ, ਇਸ ਖਬਰ ਨੂੰ ਸੁਣ ਕੇ ਅਫ਼ਸੋਸ ਨਾਲ ਭਰ ਗਏ । ਇਸ ਦੇ ਬਾਵਜੂਦ ਗ਼ਜ਼ਲ ਦੇ ਸਾਰੇ ਚਾਹੁੰਣ ਵਾਲਿਆਂ ਵਲੋਂ ਉਹਨੂੰ ਇਕ ਸ਼ਾਨਦਾਰ ਵਿਦਾਈ ਪਾਰਟੀ ਦਿੱਤੀ ਗਈ ਤੇ ਐਨ ਉਸੇ ਵੇਲੇ ਕਿਸੇ ਨੇ ਅਖਬਾਰ ਤੋਂ ਇਹ ਖਬਰ ਪੜ੍ਹ ਕੇ ਸੁਣਾਈ ਕਿ ਬੰਗਾਲ ਦਾ ਇਕ ਮਸ਼ਹੂਰ ਧੋਖੇਬਾਜ਼ ਹੈਦਰਾਬਾਦ ਤੋਂ ਬੰਬਈ ਜਾਂਦੇ ਸਮੇਂ ਗ੍ਰਿਫ਼ਤਾਰ ਕਰ ਲਿਆ ਗਿਆ । ਉਹ ਕੁੜੀਆਂ ਦਾ ਵਪਾਰ ਕਰਦਾ ਸੀ ।

ਲਓ, ਜਿੰਨੀ ਤੇਜ਼ੀ ਨਾਲ ਇਹ ਹਨੇਰੀ ਚੜ੍ਹੀ ਸੀ, ਓਨੀ ਤੇਜ਼ੀ ਨਾਲ ਬੈਠ ਗਈ। ਨਾਲ ਬਲਗਰਾਮੀ ਤੇ ਹੈਦਰਾਬਾਦ ਆਰਟ ਸੋਸਾਇਟੀ ਨੂੰ ਵੀ ਲੈ ਉੱਡੀ।

ਬਲਗਰਾਮੀ ਨੇ ਤਾਂ ਸਾਫ਼ ਸਾਫ਼ ਕਹਿ ਦਿੱਤਾ ਕਿ ਗ਼ਜ਼ਲ ਨੇ ਉਹਦੀ ਮਰਜ਼ੀ ਵਿਰੁੱਧ ਐਗਰੀਮੈਂਟ ਤੇ ਦਸਤਖ਼ਤ ਕੀਤੇ ਹਨ—ਸੋ, ਉਹ ਕਿਸੇ ਹੋਰ ਪਾਸੇ ਤੁਰ ਗਿਆ।

ਇਧਰ ਬਲਗਰਾਮੀ ਗਿਆ, ਉਧਰ ਹਮਾਯੂੰ ਨੇ ਫੇਰ ਜੁੱਤੀ ਚੁੱਕ ਲਈ। ਬਸ ਫੇਰ ਕੀ ਸੀ! ਅੱਲ੍ਹਾ ਦੇਵੇ ਤੇ ਬੰਦਾ ਸਹੇ। ਗ਼ਜ਼ਲ ਦੀ ਠੁਕਾਈ ਕਰਨ ਤੋਂ ਸਿਵਾਏ ਹਮਾਯੂੰ ਨੂੰ ਹੋਰ ਕੋਈ ਕੰਮ ਹੀ ਨਹੀਂ ਰਿਹਾ ਸੀ। ਸਬਰ ਦਾ ਅਜਿਹਾ ਜ਼ਹਿਰ ਗ਼ਜ਼ਲ ਨੇ ਪਹਿਲਾਂ ਕਦੀ ਨਹੀਂ ਪੀਤਾ ਸੀ।

ਉਹਦਾ ਦਿਮਾਗ਼ ਕਿਸੇ ਧਮਾਕੇ ਨਾਲ ਖਖੜੀ ਖਖੜੀ ਹੋ ਚੁੱਕਿਆ ਸੀ। ਹਮਾਯੂੰ ਦੀਆਂ ਫਿਟਕਾਰਾਂ ਹੁਣ ਪਤਾ ਨਹੀਂ ਕਿਹਦੇ ਤੇ ਪੈਂਦੀਆਂ ਸਨ। ਉਹ ਤਾਂ ਚੁੱਪਚਾਪ ਬੈਠੀ ਖ਼ਲਾਅ ਵਿਚ ਘੂਰੀ ਜਾਂਦੀ ਸੀ। ਉਸ ਨੇ ਜ਼ਿੰਦਗੀ ਦਾ ਕਿੰਨਾ ਸੋਹਣਾ ਪ੍ਰੋਗਰਾਮ ਬਣਾਇਆ ਸੀ। ਜਦ ਉਹ ਬਲਗਰਾਮੀ ਦੀ ਪਤਨੀ ਬਣ ਕੇ ਬੰਜਾਰਾ ਹਿਲਜ਼ ਦੀਆਂ ਤੀਵੀਂਆਂ ਨੂੰ ਅੰਗਾਰਿਆਂ ਤੇ ਸੁਆ ਦੇਵੇਗੀ, ਜਦ ਉਹ ਬਲਗਰਾਮੀ ਦੇ ਸੁਨਹਿਰੀ ਵਾਲਾਂ ਤੇ ਨੀਲੀਆਂ ਅੱਖਾਂ ਵਾਲੇ ਬਾਲਾਂ ਵਿਚ ਘਿਰੀ ਡਰਾਮੇ ਤੇ ਅਦਾਕਾਰੀ ਸਭ ਕੁਝ ਭੁੱਲ ਜਾਵੇਗੀ। ਸਾਰਾ ਦਿਨ ਮੁਮਾਨੀ ਬੇਗਮ ਵਾਂਗ ਪਲੰਘ ਉਤੇ ਬੈਠਿਆ ਕਰੂਗੀ। ਬੱਚਿਆਂ ਦੀ ਖ਼ਾਤਰ ਬਲਗਰਾਮੀ ਨਾਲ ਲੜਾਈਆਂ ਹੋਇਆ ਕਰਨਗੀਆਂ, ਕਿਉਂਕਿ ਉਹ ਅੱਬਾ ਵਾਂਗ ਗੱਲ ਗੱਲ ਉਤੇ ਬੱਚਿਆਂ ਨੂੰ ਕੁੱਟਿਆ ਕਰੇਗਾ—ਗ਼ਜ਼ਲ ਕੰਬ ਜਾਂਦੀ। ਆਪਣੀ ਰੂਹ ਦੇ ਸਾਰੇ ਫੱਟ ਚੇਤੇ ਆ ਜਾਂਦੇ ਤੇ ਉਹ ਘਬਰਾ ਕੇ ਬਲਗਰਾਮੀ ਨੂੰ ਹਾਕਾਂ ਮਾਰਦੀ। ਕਦੀ ਬੱਚਿਆਂ ਤੇ ਹੱਥ ਨਾ ਚੁੱਕਣ ਦਾ ਬਚਨ ਲੈਂਦੀ। ਉਹਨੇ ਜਦੋਂ ਵੀ ਆਪਣੇ ਆਪ ਨੂੰ ਇਕ ਵਿਆਹੁਤਾ ਦੇ ਰੂਪ ਵਿਚ ਦੇਖਿਆ ਤਾਂ ਰਜ਼ੀਆ ਮੁਮਾਨੀ ਸਾਹਮਣੇ ਆ ਜਾਂਦੀ ਸੀ—ਸੱਸ ਦੀਆਂ ਅੱਖਾਂ ਦਾ ਤਾਰਾ—ਸੌਹਰੇ ਦੀ ਰਾਜ-ਦੁਲਾਰੀ ਬਹੂ—ਜਦ ਦੇਖੋ ਰਾਸ਼ਦ ਮਾਮੇ ਨਾਲ ਚੁਹਲ ਹੋ ਰਹੇ ਨੇ ਬੱਚੇ ਘੜੀ ਮੁੜੀ ਆਣ ਕੇ ਉਹਨੂੰ ਜੱਫੀਆਂ ਪਾ ਲੈਂਦੇ ਸਨ।

ਫੇਰ ਇਕ ਦਿਨ ਥੱਕ ਹਾਰ ਕੇ ਉਹ ਵੀ ਬੀਬੀ ਵਾਂਗ ਕਾਲੀਨ ਵਿਛੇ ਦੀਵਾਨ ਉਤੇ ਲੇਟ ਜਾਵੇਗੀ ਤੇ ਬਲਗਰਾਮੀ ਪੈਨਸ਼ਨ ਲੈ ਕੇ ਨਾਨਾ ਹਜ਼ਰਤ ਵਾਂਗ ਗਾਜਰ ਦਾ ਮੁਰੱਬਾ ਬਣਾਇਆ ਕਰੇਗਾ। ਉਹਨੂੰ ਕੀ? ਭਾਵੇਂ ਉਹ ਮੁਰੱਬੇ ਵਿਚ ਦਾਖਾਂ ਪਾਵੇ ਜਾਂ ਖੋਪਰਾ—ਉਹ ਤਾਂ ਬੀਬੀ ਵਾਂਗ ਹਰ ਗੱਲੋਂ ਬੇਪਰਵਾਹ ਪਈ ਰਹੇਗੀ।

ਜੇ ਉਸ ਨੇ ਬਲਗਰਾਮੀ ਨਾਲ ਵਿਆਹ ਦੇ ਸੁਪਨੇ ਨਾ ਲਏ ਹੁੰਦੇ ਤਾਂ ਭਾਨ ਸਾਹਿਬ ਵਾਂਗ ਉਸ ਨੂੰ ਵੀ ਭੁੱਲ ਜਾਂਦੀ। ਪਰ ਹੁਣ ਤਾਂ ਬਾਕਾਇਦਾ ਰੰਡੇਪੇ ਦਾ ਸੋਗ ਮਨਾਉਣ ਲਈ ਉਹਨੇ ਸੰਸਾਰ ਨੂੰ ਤਿਆਗ ਦੇਣ ਦਾ ਇਰਾਦਾ ਕਰ ਲਿਆ ਸੀ, ਕਿਉਂਕਿ ਅੱਜ—ਸਿਰਫ਼ ਚੌਦਾਂ ਵਰ੍ਹਿਆਂ ਦੀ ਉਮਰ ਵਿਚ ਉਸ ਦਾ ਸੁਹਾਗ ਉੱਜੜ ਗਿਆ ਸੀ।

ਸ਼ੀਸ਼ੇ ਵਿਚ ਉਸ ਨੇ ਆਪਣੀ ਸ਼ਕਲ ਬੜੇ ਗੌਰ ਨਾਲ ਦੇਖੀ। ਰੋਣ ਕਾਰਨ ਗਲ੍ਹਾਂ ਸੁਰਖ਼ ਅੰਗਾਰੇ ਬਣ ਗਈਆਂ ਸਨ। ਵਾਲ ਚੁੜੇਲਾਂ ਵਾਂਗ ਖਿਲਰੇ ਹੋਏ ਸੀ। ਗ਼ਜ਼ਲ

ਨੂੰ ਐਂਝ ਲੱਗਾ ਜਿਵੇਂ ਉਹਦੇ ਦੰਦ ਵੀ ਟੁੱਟ ਗਏ ਹਨ ਤੇ ਵਾਲ ਸਫ਼ੇਦ ਹੋ ਗਏ ਹਨ। ਵਿਧਵਾਵਾਂ ਦੀ ਸ਼ਕਲ ਤਾਂ ਇਸੇ ਤਰ੍ਹਾਂ ਦੀ ਹੁੰਦੀ ਏ। ਫੇਰ ਉਹਦੇ ਹੱਥਾਂ ਦੀਆਂ ਚੂੜੀਆਂ ਛਣਕ ਪਈਆਂ—ਉਸ ਨੇ ਪੱਥਰ ਨਾਲ ਆਪਣੀਆਂ ਵੰਗਾਂ ਤੋੜ ਸੁੱਟੀਆਂ ਤੇ ਕਾਫ਼ੀ ਚਿਰ ਲੱਭਣ ਤੋਂ ਬਾਅਦ ਅੰਮਾਂ ਦੇ ਸੰਦੂਕ ਵਿਚੋਂ ਇਕ ਚਿੱਟੀ ਸਾੜ੍ਹੀ ਤੇ ਕਾਲਾ ਬਲਾਊਜ਼ ਮਿਲ ਗਿਆ।

ਇਸ ਰੂਪ ਵਿਚ ਜਦੋਂ ਉਸ ਨੇ ਸ਼ੀਸ਼ਾ ਦੇਖਿਆ ਤਾਂ ਰੋ ਪਈ। ਹਾਏ ਅੱਲ੍ਹਾ, ਕੋਈ ਬੇਦਰਦ ਉਸ ਕੋਲ ਅਫ਼ਸੋਸ ਕਰਨ ਵੀ ਤਾਂ ਨਹੀਂ ਆਇਆ। ਉਸ ਤੇ ਹੱਸਣ ਵਾਲੇ ਸਾਰੇ ਕਿਥੇ ਚਲੇ ਗਏ—ਅੰਮਾਂ—ਅੰਮਾਂ ਹੁੰਦੀ ਤਾਂ ਉਸ ਦੀ ਹਾਲਤ ਤੇ ਛਾਤੀ ਪਿੱਟ ਲੈਂਦੀ। ਸਿਰਫ਼ ਚੌਦਾਂ ਵਰ੍ਹਿਆਂ ਵਿਚ ਵਿਧਵਾ ਹੋ ਗਈ।

ਪਤਾ ਨਹੀਂ ਉਹਦੇ ਰੋਣ ਵਿਚ ਕਿੰਨਾ ਕੁ ਦਰਦ ਸੀ ਕਿ ਸਾਇਆ ਅੰਦਰ ਆਈ ਤੇ ਉਹਨੂੰ ਗਲ ਨਾਲ ਲਾ ਕੇ ਸਮਝਾਉਣ ਲੱਗੀ—"ਹੁਣ ਰੋ ਰੋ ਕੇ ਮਰ ਜਾਣਾ ਏ ਤੂੰ, ਤੇਰਾ ਅੱਬਾ ਤਾਂ ਪਹਿਲਾਂ ਵੀ ਮਾਰਦਾ ਈ ਹੁੰਦਾ ਸੀ।"

ਸਾਇਆ ਦੇ ਪਿਆਰ ਭਰੇ ਬੋਲਾਂ ਨੇ ਉਸ ਦੇ ਸੀਨੇ ਤੇ ਠੰਡਾ ਪਾਣੀ ਪਾ ਦਿੱਤਾ। ਉਹ ਬੜਾ ਚਿਰ ਸਾਇਆ ਦੀ ਛਾਤੀ ਨਾਲ ਲੱਗੀ ਬੈਠੀ ਰਹੀ। ਪਤਾ ਨਹੀਂ ਕਦੋਂ ਉਸ ਦੇ ਹੱਥ ਪੈਰ ਠੰਡੇ ਹੋਣ ਲੱਗ ਪਏ ਤੇ ਉਹ ਲਾਸ਼ ਵਾਂਗ ਪਲੰਘ ਤੋਂ ਹੇਠਾਂ ਡਿੱਗ ਪਈ।

ਬੀਬੀ ਦੇ ਘਰ ਖਬਰ ਪਹੁੰਚੀ ਤਾਂ ਵਾਹਿਦ ਹੁਸੈਨ ਘਬਰਾਇਆ ਹੋਇਆ ਆਇਆ।

ਉਸ ਨੂੰ ਗ਼ਜ਼ਲ ਨਾਲ ਅੰਤਾਂ ਦੀ ਘ੍ਰਿਣਾ ਹੋ ਚੁੱਕੀ ਸੀ, ਪਰ ਉਸ ਨੂੰ ਮਰਦੀ ਨੂੰ ਵੀ ਨਾ ਦੇਖ ਸਕਿਆ। ਡਾਕਟਰ ਆਇਆ—ਸਾਇਆ ਨੇ ਦਵਾ ਪਿਲਾਈ। ਉਹ ਹੋਸ਼ ਵਿਚ ਆ ਗਈ ਤਾਂ ਬੀਬੀ ਤੇ ਫੌਜ਼ੀਆ ਉਹਨੂੰ ਦੇਖਣ ਆਈ।

ਦੁਨੀਆ ਮੂੰਹ ਮੋੜ ਲਵੇ। ਪਰ ਬੀਬੀ ਦੇ ਤਾਂ ਢਿੱਡ ਦੀ ਅੱਗ ਸੀ, ਮਰੀ ਹੋਈ ਧੀ ਦੀ ਨਿਸ਼ਾਨੀ। ਉਹਦੀਆਂ ਦੋਵੇਂ ਧੀਆਂ ਇਕ ਇਕ ਸੱਪ ਜਣ ਕੇ ਉਸ ਲਈ ਛੱਡ ਮਰੀਆਂ ਸਨ। ਗ਼ਜ਼ਲ ਨੂੰ ਇਦਾਂ ਦੇਖਿਆ ਜਿੱਦਾਂ ਪਹਿਲੀ ਵਾਰੀ ਕਬਰ ਉਤੇ ਫੁੱਲ ਚੜ੍ਹਾਉਣ ਆਈ ਹੋਵੇ।

ਫੌਜ਼ੀਆ ਜਿੰਨੀ ਦੇਰ ਬੈਠੀ ਰਹੀ, ਠਹਾਕੇ ਲਾਉਂਦੀ ਰਹੀ।

ਉਹਦੀਆਂ ਖ਼ੂਬਸੂਰਤ ਅੱਖਾਂ, ਸਿਹਤਮੰਦ ਸਰੀਰ ਤੇ ਬੇਚੈਨ ਹੱਥ ਹਾਸੇ ਦੇ ਮਾਰੇ ਖਿੜੇ ਜਾ ਰਹੇ ਸਨ, ਜਿਵੇਂ ਉਹ ਕਦੀ ਰੋਈ ਹੀ ਨਾ ਹੋਵੇ।

ਬੀਬੀ ਉਸ ਔਂਤਰੀ ਘੜੀ ਨੂੰ 'ਕੋਸਣ ਲੱਗੀ 'ਜਦੋਂ ਇਹ ਨੀਲੇ ਪੈਰਾਂ ਵਾਲਾ ਜੁਆਈ ਉਨ੍ਹਾਂ ਦੇ ਘਰ ਵੜਿਆ ਸੀ। ਅੱਲ੍ਹਾ ਜਾਣੇ ਕਿਸ ਰੰਡੀ ਦੀ ਕੁੱਖੋਂ ਪੈਦਾ ਹੋਇਆ ਸੀ ਕਿ ਧੀ ਦੀ ਕਮਾਈ ਖਾਂਦਾ ਸੀ। ਉਸ ਦਿਨ ਫੇਰ ਬੀਬੀ ਤੇ ਹਮਾਯੂੰ ਵਿਚਕਾਰ ਤਕੜੀ ਜੰਗ ਹੋਈ। ਬੀਬੀ ਨੇ ਉਸ ਨੂੰ ਧੀ ਦੀ ਕਮਾਈ ਖਾਣ ਦੇ ਤਾਹਨੇ ਦਿੱਤੇ ਤੇ ਉਸ ਨੇ ਬੇਟੀ ਦੇ ਦਹੇਜ ਵਿਚ ਧੋਖਾ ਦੇਣ ਦਾ ਦੋਸ਼ ਲਾਇਆ ਤੇ ਫੇਰ ਵਾਹਿਦ ਹੁਸੈਨ ਤੇ ਅਹਿਮਦ ਹੁਸੈਨ ਦੀਆਂ ਅੱਯਾਸ਼ੀਆਂ ਦੇ ਕਿੱਸੇ ਬਖਾਨ ਕੀਤੇ ਕਿ ਕਿਸ ਤਰ੍ਹਾਂ ਐਵਾਨ-ਇ-ਗ਼ਜ਼ਲ ਦੇ ਜਿੰਨੇ ਸ਼ਾਇਰ ਹੋਏ ਹਨ, ਸਾਰੇ ਰੰਡੀਆਂ ਦੀ

ਔਲਾਦ ਸਨ, ਜਿਨ੍ਹਾਂ ਨੇ ਸਿਵਾਏ ਇਸ਼ਕਬਾਜ਼ੀ ਦੇ ਹੋਰ ਕੋਈ ਕੰਮ ਨਹੀਂ ਕੀਤਾ ।

ਇਸ ਤੂੰ ਤੂੰ ਮੈਂ ਮੈਂ ਪਿਛੋਂ ਗ਼ਜ਼ਲ ਵਾਸਤੇ ਐਵਾਨ-ਇ-ਗ਼ਜ਼ਲ ਦੇ ਬੂਹੇ ਖੁੱਲ੍ਹ ਗਏ ਕਿਉਂਕਿ ਉਸ ਵੇਲੇ ਉਹ ਨਾਨੀ ਨੂੰ ਲਿਪਟ ਕੇ ਖ਼ੂਬ ਰੋਈ ਸੀ ਤੇ ਬਾਅਦ ਵਿਚ ਮੁਮਾਨੀ ਬੇਗਮ ਤੇ ਲੰਗੜੀ ਫੂਪੋ ਦੇ ਸਾਹਮਣੇ ਰੋ ਰੋ ਕੇ ਆਪਣੀ ਮਜ਼ਲੂਮੀ ਦੀ ਕਹਾਣੀ ਸੁਣਾਈ ਕਿ ਸਾਰਾ ਕਸੂਰ ਅੱਬਾ ਦਾ ਹੈ, ਜੋ ਉਸ ਨੂੰ ਹਰ ਥਾਂ ਜ਼ਬਰਦਸਤੀ ਭੇਜਦਾ ਸੀ । ਫੇਰ ਉਹਨੇ ਬਲਗਰਾਮੀ ਦਾ ਕਿੱਸਾ ਸੁਣਾਇਆ, ਜਿਸ ਤੇ ਲੰਗੜੀ ਫੂਪੋ ਨੇ ਉਹਨੂੰ ਇਕ ਇਕ ਧਮੁੱਕ ਮਾਰਿਆ ਤੇ ਚੁਪ ਕਰਾਇਆ । ਮੁਮਾਨੀ ਬੇਗਮ ਨੇ ਰੋ ਰੋ ਕੇ ਬੀਬੀ ਨੂੰ ਆਖਿਆ—"ਬੀਬੀ, ਖ਼ੁਦਾ ਦੇ ਵਾਸਤੇ ਗ਼ਜ਼ਲ ਦੀ ਜ਼ਬਾਨ ਬੰਦ ਕਰਾਓ, ਅਜੇ ਫੋਜ਼ੀਆ ਨੂੰ ਤੋਰਨਾ ਏ ।"

ਤੇ ਉਸ ਦਿਨ ਤੋਂ ਬੀਬੀ ਦੇ ਕਹਿਣ ਤੇ ਨਾ ਕੇਵਲ ਉਹ ਇਨ੍ਹਾਂ ਕਿੱਸਿਆਂ ਨੂੰ ਜ਼ਬਾਨ ਤੇ ਹੀ ਲਿਆਈ, ਸਗੋਂ ਭੁਲਾਉਣ ਦਾ ਜਤਨ ਵੀ ਕਰਦੀ ਰਹੀ ।

ਫੇਰ ਜਦ ਬਾਅਦ ਵਿਚ ਫੋਜ਼ੀਆ ਨੇ ਮੈਟ੍ਰਿਕ ਪਾਸ ਕੀਤਾ, ਤਦ ਬੀਬੀ ਦੇ ਘਰ ਬੜੀ ਸ਼ਾਨਦਾਰ ਪਾਰਟੀ ਹੋਈ । ਗ਼ਜ਼ਲ ਤਾਂ ਬਲਗਰਾਮੀ ਦੇ ਸੋਗ ਵਿਚ ਪਈ ਸੀ, ਪਰ ਲੋਕਾਂ ਨੂੰ ਇਹ ਗੱਲ ਥੋਹੜਾ ਈ ਦੱਸਣੀ ਸੀ ।

ਮਜ਼ਬੂਰ ਹੋ ਕੇ ਉਹਨੇ ਇਕ ਸਾਦੀ ਸਾੜ੍ਹੀ ਪਹਿਨੀ ਤੇ ਲੰਡੋਰੇ ਹੱਥ ਕੰਨ ਲੈ ਕੇ ਚਲੀ ਗਈ । ਬਹੁਤ ਸਾਰੀਆਂ ਜ਼ਨਾਨੀਆਂ ਦੀ ਭੀੜ ਵਿਚ ਉਹਦਾ ਦਿਲ ਘਬਰਾਉਂਦਾ ਸੀ । ਚੀਕ-ਚਿਹਾੜਾ, ਲੜਾਈਆਂ, ਇਕ ਦੂਜੀ ਨਾਲ ਸਾੜੇ ਦੇ ਤਰੀਕੇ ਤੇ ਬਦਖੋਈ । ਉਹ ਮਰਦਾਂ ਦੀ ਮਹਿਫ਼ਲ ਵਾਲੀ ਖੁਸ਼ਦਿਲੀ ਤੇ ਖ਼ਲੂਸ ਬਿਲਕੁਲ ਨਹੀਂ ਸੀ । ਉਥੇ ਕਿੱਦਾਂ ਗ਼ਜ਼ਲ ਨੂੰ ਹੱਥਾਂ ਉਪਰ ਚੁੱਕਿਆ ਜਾਂਦੀ ਸੀ । ਪਰ ਵਿਆਹ ਸ਼ਾਦੀਆਂ ਵਿਚ ਤੀਵੀਂਆਂ ਉਸ ਨੂੰ ਐਂਝ ਦੇਖਦੀਆਂ ਜਿਵੇਂ ਉਹ ਕੋਈ ਨੁਮਾਇਸ਼ ਵਿਚ ਰੱਖੇ ਬੱਚੇ ਵਾਂਗ ਦਸ ਸਿਰ ਤੇ ਬਾਰਾਂ ਹੱਥਾਂ ਪੈਰਾਂ ਵਾਲੀ ਪੈਦਾ ਹੋਈ ਹੋਵੇ ।

ਚਾਂਦ ਆਪਾ ਦੋ ਮਹੀਨੇ ਆਨੰਤ ਗੇਰੀ ਸੈਨੀਟੋਰੀਅਮ ਵਿਚ ਰਹਿ ਕੇ ਆਈ ਸੀ, ਪਰ ਉਸ ਨੇ ਅਜੇ ਤੀਕ ਸੰਜੀਵਾ ਦੀ ਉਡੀਕ ਨਹੀਂ ਛੱਡੀ ਸੀ । ਗ਼ਜ਼ਲ ਸੋਚਦੀ ਸੀ ਕਿ ਐਡੇ ਐਡੇ ਖ਼ੂਬਸੂਰਤ ਮਰਦਾਂ ਨੂੰ ਰੱਦ ਕਰ ਦੇਣ ਵਾਲੀ ਚਾਂਦ ਆਪਾ ਨੇ ਸੰਜੀਵਾ ਲਈ ਆਪੇ ਨੂੰ ਕਿੱਦਾਂ ਮਿਟਾ ਦਿੱਤਾ ?

ਇਹ ਕਿਹੜਾ ਜਜ਼ਬਾ ਹੁੰਦਾ ਏ ?

ਗ਼ਜ਼ਲ ਨੂੰ ਵੀ ਭਾਨ ਮਾਮਾ ਚੰਗੇ ਲਗਦੇ ਸਨ । ਬਲਗਰਾਮੀ ਨੂੰ ਉਸ ਨੇ ਆਪਣਾ ਸਭ ਕੁਝ ਦੇ ਦਿੱਤਾ । ਇਸ ਦੇ ਬਾਵਜੂਦ ਬਲਗਰਾਮੀ ਦੀ ਯਾਦ ਉਹਦੇ ਸੀਨੇ ਵਿਚ ਕਦੀ ਖੋਹ ਪੈਦਾ ਨਹੀਂ ਕਰਦੀ ਸੀ । ਸਗੋਂ ਹੁਣ ਤਾਂ ਉਹਦਾ ਦਿਲ ਕਰਦਾ ਸੀ ਕਿ ਬਲਗਰਾਮੀ ਆਵੇ ਤਾਂ ਉਹਦੇ ਮੂੰਹ ਤੇ ਥੁੱਕ ਦੇਵੇ ।

ਅਜੇ ਮਹਿਮਾਨ ਆਉਣੇ ਸ਼ੁਰੂ ਨਹੀਂ ਸੀ ਹੋਏ । ਚਾਂਦ ਆਪਾ ਆਪਣੇ ਕਮਰੇ ਵਿਚ ਆਰਾਮ ਕੁਰਸੀ ਤੇ ਲੇਟੀ ਹੋਈ ਕੋਈ ਅੰਗਰੇਜ਼ੀ ਨਾਵਲ ਪੜ੍ਹ ਰਹੀ ਸੀ । ਉਹਦੀ ਸ਼ਕਲ ਕਿੰਨੀ ਬਦਲ ਗਈ ਸੀ । ਉਹ ਛੋਟਾ ਜਿਹਾ ਤੰਗ ਬਲਾਊਜ਼, ਜਿਸ ਵਿਚੋਂ ਉਹਦਾ ਜੋਬਨ ਉੱਬਲ ਉੱਬਲ ਜਾਂਦਾ ਸੀ ਤੇ ਗੋਲਾਈਆਂ ਕਹਿਰ ਢਾਉਂਦੀਆਂ ਸਨ,

ਹੁਣ ਉਹਦੀਆਂ ਸੁੱਕੀਆਂ ਬਾਹਾਂ ਹੇਠਾਂ ਲਮਕ ਰਿਹਾ ਸੀ । ਉਹ ਆਪਣੇ ਹੁਸਨ ਦਾ ਇਕ ਭੁਲੇਖਾ ਬਣ ਕੇ ਰਹਿ ਗਈ ਸੀ । ਸੁੱਕੇ ਸਰਵਾੜ੍ਹ ਵਾਲਾਂ ਦੀ ਇਕ ਚੂਹੀ ਜਿਹੀ ਗੁਤਨੀ ਲਟਕ ਰਹੀ ਸੀ । ਗਲ੍ਹਾਂ ਪਿਚਕ ਗਈਆਂ ਸਨ ਤੇ ਸੁਨਹਿਰੀ ਸਿਓ ਜਿਹੀ ਰੰਗਤ ਪੀਲੀ ਪੈ ਚੁੱਕੀ ਸੀ ।

ਆਉਣ ਵਾਲੀਆਂ ਸੁਆਣੀਆਂ ਹੈਰਾਨੀ ਨਾਲ ਕਦੀ ਚਾਂਦ ਦਾ ਬਿਨਾ ਮੇਕਅੱਪ ਵਾਲਾ ਬੇਰੌਣਕ ਚਿਹਰਾ ਦੇਖਦੀਆਂ, ਕਦੀ ਰੰਗ ਤੇ ਸ਼ਾਦਾਬੀ ਵਿਚ ਡੁੱਬੀ ਹੋਈ ਗ਼ਜ਼ਲ ਨੂੰ ਦੇਖ ਕੇ ਨਾਲ ਦੀ ਦੇ ਕੰਨ ਵਲ ਝੁਕ ਜਾਂਦੀਆਂ—"ਲਓ ਜੀ, ਇਥੇ ਤਾਂ ਆਵੇ ਦਾ ਆਵਾ ਈ ਊਤਿਆ ਹੋਇਆ ਏ ।"

"ਐਵਾਨ-ਇ-ਗ਼ਜ਼ਲ ਵਿਚ ਸਦਾ ਇਹੋ ਕੁਝ ਹੋਇਆ ।"

"ਮੋਟੀ ਕਮਾਈ ਆਉਂਦੀ ਏ, ਤਾਂਹੀਓਂ ਤਾਂ ਐਡੀਆਂ ਸ਼ਾਨਦਾਰ ਪਾਰਟੀਆਂ ਹੁੰਦੀਆਂ ਨੇ ।"

ਚਾਂਦ ਆਪਾ ਤਾਂ ਥੱਕ ਕੇ ਇਕ ਥਾਂ ਬੈਠ ਗਈ ਸੀ, ਇਸ ਲਈ ਉਹਨੇ ਕੁਝ ਨਹੀਂ ਸੁਣਿਆ । ਪਰ ਗ਼ਜ਼ਲ ਨੂੰ ਤਾਂ ਕਈ ਕੰਮਾਂ ਲਈ ਇਧਰ ਉਧਰ ਆਉਣਾ ਜਾਣਾ ਪਿਆ । ਤੀਵੀਂਆਂ ਬੜੇ ਚਾਅ ਨਾਲ ਉਹਨੂੰ ਕੋਲ ਸੱਦ ਕੇ ਦੇਖਦੀਆਂ—"ਇਹੋ ਈ ਏ ਮਸਕੀਨ ਅਲੀ ਸ਼ਾਹ ਦੀ ਪੋਤੀ ਗ਼ਜ਼ਲ ?"

"ਹਾਂ ਇਹੋ ਈ ਏ ਮਸ਼ਹੂਰ ਸਟੇਜ ਅਭਿਨੇਤ੍ਰੀ ਬੇਬੀ ਗ਼ਜ਼ਾਲਾ ।"

"ਹੁਣ ਤਾਂ ਸ਼ਾਇਦ ਮਿੱਸ ਗ਼ਜ਼ਾਲਾ ਹੋ ਗਈ ਏ ?"

"ਹੋ ਸਕਦੈ ਮਿਸਿਜ਼ ਗ਼ਜ਼ਾਲਾ ਵੀ ਹੋਵੇ ।" ਫੇਰ ਸਭ ਹੱਸਣ ਡਹਿ ਪੈਂਦੇ ।

"ਓ ਬੀਬੀ ਜੀ, ਇਹ ਹੱਥ ਕੰਨ ਬੁੱਚੇ ਕਿਉਂ ਲੈ ਕੇ ਆਏ ਓ ਤੁਸੀਂ ?"

"ਇਹ ਵੀ ਕੋਈ ਫ਼ੈਸ਼ਨ ਨਿਕਲਿਆ ਏ ਕੀ ?"

"ਤਾਂ ਕੀ ਸ਼ਰੀਫ਼ ਬੀਬੀਆਂ ਵਿਚ ਵੀ ਮੂੰਹ ਉਤੇ ਚੂਨਾ ਮਲ ਕੇ ਮਟਕਣ ਦਾ ਇਰਾਦਾ ਏ ?"

ਗ਼ਜ਼ਲ ਦਾ ਜੀਅ ਕੀਤਾ ਕਿ ਉਹ ਵੀ ਚਾਂਦ ਆਪਾ ਵਾਂਗੂੰ, ਟੀ.ਬੀ. ਦੀਆਂ ਸਾਰੀਆਂ ਸਟੇਜਾਂ ਇਕੋ ਛਾਲ ਨਾਲ ਪਾਰ ਕਰ ਜਾਵੇ । ਛੱਤ ਡਿੱਗ ਪਵੇ ਜਾਂ ਪਰਲੋ ਆ ਜਾਏ—ਪਰ ਕੁਝ ਨਾ ਹੋਇਆ ।

ਉਕਤਾ ਕੇ ਉਹ ਆਪ ਚਾਂਦ ਆਪਾ ਦੀ ਸ਼ਰਨ ਵਿਚ ਨੱਸੀ । ਜੀਅ ਕੀਤਾ ਉਹਦੇ ਨਾਲ ਲਿਪਟ ਕੇ ਖ਼ੂਬ ਰੋਵੇ—ਜਿਵੇਂ ਸਾਰੇ ਖ਼ਾਨਦਾਨ ਦੇ ਜਨਾਜ਼ੇ (ਅਰਥੀਆਂ) ਸਾਹਮਣੇ ਪਈਆਂ ਹੋਣ ।

ਅੱਜ ਬਹੁਤ ਦਿਨਾਂ ਬਾਅਦ ਚਾਂਦ ਆਪਾ ਨੇ ਉਹਦੇ ਨਾਲ ਗੱਲਾਂ ਕੀਤੀਆਂ । ਭਾਰਤ ਕਲਾ ਮੰਡਲ ਦਾ ਹਾਲ ਪੁੱਛਦੀ ਰਹੀ । ਗ਼ਜ਼ਲ ਨੇ ਉਸ ਕੋਲੋਂ ਕੁਝ ਨਾ ਲੁਕਾਇਆ । ਭਾਨ ਸਾਹਿਬ ਦੀਆਂ ਗੱਲਾਂ ਤੋਂ ਲੈ ਕੇ ਬਲਗਰਾਮੀ ਦੀ ਬੇਵਫ਼ਾਈ ਤੀਕ ਸਾਰਾ ਹਾਲ ਸੁਣਾ ਦਿੱਤਾ ।

"ਜੀਅ ਕਰਦਾ ਏ ਚਾਂਦ ਆਪਾ, ਬਲਗਰਾਮੀ ਮਿਲ ਜਾਵੇ ਤਾਂ ਉਹਦੀਆਂ ਬੋਟੀਆਂ ਕਰ ਸੁੱਟਾਂ ।" ਉਸ ਨੇ ਬੇਹੱਦ ਗੁੱਸੇ ਵਿਚ ਆਖਿਆ ।

"ਹੂੰ ।" ਚਾਂਦ ਆਪਾ ਨੇ ਕਿਸੇ ਡੂੰਘੀ ਸੋਚ ਵਿਚ ਡੁੱਬੀ ਨੇ ਕਿਹਾ ।

"ਇਹ ਚੰਗਾ ਹੋਇਆ ਕਿ ਤੂੰ ਬਲਗਰਾਮੀ ਦੇ ਹਵਾਲੇ ਸਿਰਫ਼ ਆਪਣਾ ਸਰੀਰ ਹੀ ਕੀਤਾ ਸੀ—ਹੋਰ ਕੁਝ ਨਹੀਂ ਦਿੱਤਾ ।"

ਗ਼ਜ਼ਲ ਦੀ ਸਮਝ ਵਿਚ ਕੁਝ ਨਾ ਆਇਆ ਕਿ ਉਹ ਕੀ ਆਖ ਰਹੀ ਏ ।

"ਨਹੀਂ ਤਾਂ ਮੇਰੇ ਵਾਂਗ ਦੋਹਰੀ ਅੱਗ 'ਚ ਸੜਦੀ ।" ਉਹ ਕਹਿੰਦੀ ਗਈ ।

"ਮੈਂ ਕਿੰਨੀਆਂ ਬੇਨਤੀਆਂ ਕੀਤੀਆਂ, ਪਰ ਉਹਨੇ ਮੈਨੂੰ ਨਾ ਛੋਹਿਆ ਤੇ ਫੇਰ ਵੀ ਉਹ ਮੇਰਾ ਸਭ ਕੁਝ ਲੈ ਗਿਆ ।

"ਸੱਚਮੁੱਚ ?" ਗ਼ਜ਼ਲ ਹੈਰਾਨ ਸੀ ਕਿ ਕੀ ਕੋਈ ਅਜਿਹਾ ਮਰਦ ਵੀ ਹੋ ਸਕਦਾ ਏ ਜਿਹੜਾ ਚਾਂਦ ਆਪਾ ਜਿਹੀ ਸੁੰਦਰੀ ਨੂੰ ਬਿਨਾ ਛੋਹੇ ਚਲਾ ਗਿਆ ।

"ਹਾਂ ! ਪਤਾ ਨਹੀਂ ਕਿਹੋ ਜਿਹਾ ਸੀ—ਉਹਨੂੰ ਮੇਰੇ ਤੇ ਭਰੋਸਾ ਈ ਨਹੀਂ ਸੀ ।"

ਅੱਜ ਉਲਟੀ ਗੱਲ ਹੋਈ । ਚਾਂਦ ਆਪਾ ਖੁਸ਼ਕ ਅੱਖਾਂ ਲਈ ਬੈਠੀ ਸੀ ਤੇ ਗ਼ਜ਼ਲ ਹੌਕੇ ਭਰ ਭਰ ਕੇ ਰੋ ਰਹੀ ਸੀ । ਚਾਂਦ ਆਪਾ ਸਮਝੀ ਕਿ ਉਹ ਆਪਣੇ ਘਾਟਿਆਂ ਨੂੰ ਰੋਂਦੀ ਏ ।

"ਮੈਂ ਤਾਂ ਕੇਵਲ ਛੱਬੀਆਂ ਸਾਲਾਂ ਵਿਚ ਮੌਤ ਦੇ ਬੂਹੇ ਅੱਗੇ ਖਲੋਤੀ ਹਾਂ—ਪਰ ਗ਼ਜ਼ਲ, ਤੂੰ ਵੀ ਆਪ ਤੁਰਨਾ ਛੱਡ ਦੇ—ਆਪਣਾ ਨਸੀਬਾ ਬਨਾਉਣ ਦਾ ਹੌਂਸਲਾ ਹਰ ਤੀਵੀਂ ਵਿਚ ਨਹੀਂ ਹੁੰਦਾ । ਇਸ ਲਈ ਆਪਣੀਆਂ ਵਾਗਾਂ ਬੀਬੀ ਦੇ ਹੱਥਾਂ ਵਿਚ ਦੇ ਦੇ । ਨਹੀਂ ਤਾਂ ਰਾਸ਼ਦ ਮਾਮਾ ਤੇ ਖਾਲੂ ਪਾਸ਼ਾ ਤੇਰੇ ਵੱਟੇ ਆਪਣੀਆਂ ਸਫ਼ਲਤਾਵਾਂ ਦੇ ਜੰਦਰੇ ਖੋਲ੍ਹਣਗੇ, ਫੇਰ ਤੈਨੂੰ ਸੁੱਟ ਦੇਣਗੇ ।"

ਗ਼ਜ਼ਲ ਦੀ ਸਮਝ ਵਿਚ ਕੁਝ ਨਾ ਆਇਆ । ਉਹ ਚਾਂਦ ਦੇ ਕੰਬਦੇ ਬੁਲ੍ਹ ਤੱਕਦੀ ਰਹੀ । ਉਹਦਾ ਸਫ਼ੇਦ ਚਿਹਰਾ ਕੱਪੜੇ ਵਾਂਗ ਸਿਲਵਟਾਂ ਵਾਲਾ ਹੋ ਗਿਆ ਸੀ ਤੇ ਵੱਡੀਆਂ ਵੱਡੀਆਂ ਸੁਨਹਿਰੀ ਅੱਖਾਂ ਕਾਲੇ ਘੇਰਿਆਂ ਵਿਚ ਇੰਝ ਚਮਕਦੀਆਂ ਸਨ, ਜਿਵੇਂ ਡੁੱਬ ਰਹੀਆਂ ਹੋਣ ।

ਘਰ ਆਣ ਕੇ ਗ਼ਜ਼ਲ ਨੇ ਪਹਿਲਾ ਕੰਮ ਇਹ ਕੀਤਾ ਕਿ ਬਲਗਰਾਮੀ ਦਾ ਸੋਗ ਵਗਾਹ ਮਾਰਿਆ ਤੇ ਰੰਗਦਾਰ ਕੱਪੜੇ ਪਾ ਲਏ ।

ਬੀਬੀ ਦੇ ਘਰ ਬੜਾ ਹੰਗਾਮਾ ਮਚਿਆ ਹੋਇਆ ਸੀ । ਚਾਂਦ ਤੇ ਗ਼ਜ਼ਲ ਦਾ ਅੰਤ ਦੇਖਣ ਬਾਅਦ ਬੀਬੀ ਤੇ ਰਜ਼ੀਆ ਲਈ ਫੋਜ਼ੀਆ ਛਾਤੀ ਦਾ ਪੱਥਰ ਬਣ ਗਈ ਸੀ ਤੇ ਉਹ ਜਿਵੇਂ ਵੀ ਹੋਵੇ ਉਹਦਾ ਛੇਤੀ ਵਿਆਹ ਕਰਨਾ ਚਾਹੁੰਦੀਆਂ ਸਨ । ਜਦ ਦੇਖੋ ਰਜ਼ੀਆ, ਰਾਸ਼ਦ ਤੇ ਵਾਹਿਦ ਹੁਸੈਨ ਬੈਠੇ ਖੁਸਰ ਫੁਸਰ ਕਰ ਰਹੇ ਹਨ । ਇਕ ਤਾਂ ਵਾਤਾਵਰਣ ਬਹੁਤ ਖਰਾਬ ਹੋ ਰਿਹਾ ਸੀ । ਸੁਣਿਆ ਹੈ ਰਜ਼ਾਕਾਰਾਂ ਨਾਲ ਇੰਡੀਅਨ ਯੂਨੀਅਨ ਦੀਆਂ ਫ਼ੌਜਾਂ ਦੀਆਂ ਝੜਪਾਂ ਹੋਣ ਲਗੀਆਂ ਸਨ ।

ਤੇ ਕਾਸਮ ਰਿਜ਼ਵੀ ਨੇ ਐਲਾਨ ਕਰ ਦਿੱਤਾ ਸੀ ਕਿ ਉਹ ਮੈਦਾਨ ਵਿਚ ਲੜਨ ਲਈ ਤਿਆਰ ਹੈ । ਨਜ਼ਾਮ ਇਤਿਹਾਦੁਲ ਮੁਸਲਮੀਨ ਦੀ ਸ਼ਕਤੀ ਤੋਂ ਘਬਰਾ ਕੇ ਸੰਧੀ ਕਰਨਾ ਚਾਹੁੰਦਾ ਸੀ । ਉਧਰ ਤਾਂ ਰਾਸ਼ਦ ਨੂੰ ਬਾਹਰ ਦੀਆਂ ਅਣਗਿਣਤ ਪ੍ਰੇਸ਼ਾਨੀਆਂ ਨੇ ਘੇਰਿਆ ਹੋਇਆ ਸੀ ਤੇ ਇਧਰ ਮੁੰਡਿਆਂ ਦੇ ਰਿਸ਼ਤਿਆਂ ਵਾਲੇ ਲਾਲ ਲਫਾਫੇ

ਇਧਰੋਂ ਉਧਰ ਸਰਕਾਏ ਜਾ ਰਹੇ ਸਨ ਤੇ ਫੇਰ ਇਕ ਦਿਨ ਫੌਜ਼ੀਆ ਦੀ ਕਿਸਮਤ ਦਾ ਫ਼ੈਸਲਾ ਹੋ ਗਿਆ। ਸੁਣਿਆ ਸੀ ਕਿ ਲੜਕਾ ਲੰਦਨ ਤੋਂ ਡਾਕਟਰੀ ਦੀ ਡਿਗਰੀ ਲੈ ਕੇ ਬਸ ਹੁਣੇ ਹੁਣੇ ਪਲੇਨ ਤੋਂ ਉਤਰਿਆ ਸੀ—ਤੇ ਫੇਰ ਬਾਪ ਦੀ ਖ਼ਾਨਦਾਨੀ ਜਾਇਦਾਦ ਸੀ। ਬਹੁਤ ਵੱਡੇ ਲੋਕ ਸਨ। ਸਿਰਫ਼ ਘੋੜੇ ਜੋੜੇ ਦੇ ਪੰਜਾਹ ਹਜ਼ਾਰ ਰੁਪਏ, ਇਕ ਮਕਾਨ ਤੇ ਚਾਲੀ ਤੋਲੇ ਸੋਨਾ ਲੈਣ ਤੇ ਗੱਲ ਪੱਕੀ ਹੋ ਗਈ।

ਰਜ਼ੀਆ ਤੇ ਰਾਸ਼ਦ ਆਪ ਹੀ ਬੈਠੇ ਆਪਣੀ ਕਿਸਮਤ ਤੇ ਰਸ਼ਕ ਕਰ ਰਹੇ ਸਨ।

ਮੰਗਣੀ ਦੀ ਰਸਮ ਲਈ ਲੰਗੜੀ ਫੂਪੋ ਨੇ ਕਈ ਸੌ ਖ਼ਤ ਤਾਂ ਰਿਸ਼ਤੇਦਾਰਾਂ ਨੂੰ ਲਿਖਵਾਏ। ਇਹ ਸਾਰੇ ਉਹ ਲੋਕ ਸਨ ਜਿਹੜੇ ਇਸ ਖ਼ਾਨਦਾਨ ਦੀਆਂ ਕੁੜੀਆਂ ਨਾਲ ਰਿਸ਼ਤਾ ਕਰਨਾ ਚਾਹੁੰਦੇ ਸਨ। ਇਸ ਖ਼ਾਨਦਾਨ ਦੀ ਇਕ ਸਾਵਿਤਰੀ ਕਿੰਨੇ ਉੱਚੇ ਖ਼ਾਨਦਾਨ ਵਿਚ ਵਿਆਹੀ ਜਾ ਰਹੀ ਸੀ, ਲੰਗੜੀ ਫੂਪੋ ਇਹੋ ਦੱਸਣਾ ਚਾਹੁੰਦੀ ਸੀ।

ਵਾਹਿਦ ਹੁਸੈਨ ਆਪਣੀ ਸ਼ਾਇਰੀ ਛਡ ਛਡਾ ਕੇ ਇਹ ਚਿੱਠੀਆਂ ਲਿਖਦਾ ਤੇ ਫੇਰ ਉਹ ਸਾਰੀ ਘਰੋਗੀ ਸਲਾਹਕਾਰ ਮਜਲਸ ਨੂੰ ਪੜ੍ਹ ਕੇ ਸੁਣਾਉਂਦਾ ਜਾਂਦਾ। ਫੇਰ ਮਜਲਸ ਆਪ ਫ਼ੈਸਲਾ ਕਰਦੀ ਕਿ ਕਿਹੜਾ ਵਾਕ ਕਿਸ ਰਿਸ਼ਤੇਦਾਰ ਦੇ ਲਈ ਜ਼ਰੂਰੀ ਸੀ। ਕਿਸ ਤਰ੍ਹਾਂ ਕੀਤਾ ਜਾਣਾ ਚਾਹੀਦਾ। ਮੁਹੱਬਤ ਤੇ ਨਿਮੰਤ੍ਰਣ ਦਾ ਪ੍ਰਗਟਾਵਾ ਕਿਸ ਅੰਦਾਜ਼ ਵਿਚ ਹੋਵੇ।

ਲੰਗੜੀ ਫੂਪੋ ਚਾਹੁੰਦੀ ਸੀ ਕਿ ਇਸ ਮੌਕੇ ਉਤੇ ਉਜਾਲਾ ਬੇਗਮ ਵੀ ਅਹਿਮਦ ਹੁਸੈਨ ਤੇ ਨਸੀਰ ਦੇ ਨਾਲ ਆ ਜਾਵੇ, ਤਾਂ ਕਿ ਨਸੀਰ ਦੀ ਪੈਦਾਇਸ਼ ਤੋਂ ਜੋ ਵਿੱਥ ਪੈ ਗਈ ਸੀ, ਉਹ ਹੁਣ ਸਮਾਪਤ ਹੋ ਜਾਏ। ਸੁਣਿਆ ਸੀ ਕਿ ਉਹ ਹਰਾਮੀ ਲੌਂਡਾ ਤਾਂ ਹੁਣ ਬੀ.ਏ. ਪਾਸ ਜੁਆਨ ਮਰਦ ਬਣ ਚੁੱਕਾ ਹੈ। ਪਰ ਉਜਾਲਾ ਬੇਗਮ ਨੇ ਕਸਮ ਖਾਧੀ ਸੀ ਕਿ ਉਹ ਐਵਾਨ-ਇ-ਗ਼ਜ਼ਲ ਦੀ ਸਰਦਲ ਨਹੀਂ ਟੱਪੇਗੀ। ਕਿਉਂਕਿ ਉਥੇ ਉਹਦੇ ਦੁਸ਼ਮਣ ਵੱਸਦੇ ਸਨ। ਇਹ ਗੱਲ ਜਦੋਂ ਖੰਭ ਤੋਂ ਕਾਂ ਬਣ ਕੇ ਵਾਹਿਦ ਹੁਸੈਨ ਦੇ ਕੰਨਾਂ ਤੀਕ ਅੱਪੜੀ ਤਾਂ ਬਸ, ਉਹਨੇ ਵੀ ਮਨ ਬਣਾ ਲਿਆ ਕਿ ਅਹਿਮਦ ਹੁਸੈਨ ਦੇ ਘਰ ਨਹੀਂ ਜਾਣਾ। ਹੁਣ ਸਿਰਫ਼ ਬੀਮਾਰੀ, ਮੌਤ ਅਤੇ ਕਿਸੇ ਖੁਸ਼ੀ ਦੇ ਮੌਕੇ ਉਤੇ ਰਸਮੀ ਚਿੱਠੀ-ਪੱਤਰ ਬਾਕੀ ਰਹਿ ਗਿਆ ਸੀ। ਪਰ ਲੰਗੜੀ ਫੂਪੋ ਰਤੀ ਰਤੀ ਦੀ ਖਬਰ ਰੱਖਦੀ ਸੀ ਕਿ ਅਹਿਮਦ ਹੁਸੈਨ ਨੇ ਨਸੀਰ ਨੂੰ ਵੀ ਹਕੂਮਤ ਕਰਨ ਦੇ ਸਾਰੇ ਦਾਅ ਪੇਚ ਸਿਖਾਲ ਦਿੱਤੇ ਹਨ ਤੇ ਉਜਾਲਾ ਬੇਗਮ ਨੇ ਉਹਦੇ ਲਈ ਬਹੁਤ ਸਾਰੀਆਂ ਛੋਕਰੀਆਂ ਪਾਲੀਆਂ ਹੋਈਆਂ ਸਨ। ਇਨ੍ਹਾਂ ਛੋਕਰੀਆਂ ਦੀ ਫ਼ੌਜ ਵਿਚ ਉਹ ਸਾਨ੍ਹ ਬਣਿਆ ਸ਼ਿਅਰ ਲਿਖਦਾ ਸੀ। ਉਜਾਲਾ ਬੇਗਮ ਨੇ ਉਸ ਨੂੰ ਖ਼ਾਸ ਤੌਰ ਤੇ ਸ਼ਿਅਰ ਲਿਖਣ ਦਾ ਸ਼ੌਕ ਲਾਇਆ ਸੀ, ਤਾਂ ਕਿ ਉਹ ਖ਼ਾਨਦਾਨੀ ਜਾਪੇ ਅਤੇ ਰਾਸ਼ਦ ਵਾਂਗ ਖ਼ਾਨਦਾਨੀ ਰਵਾਇਤਾਂ ਨੂੰ ਤੋੜ ਕੇ ਹਰਾਮੀ ਨਾ ਸਦਾਏ।

ਤੇ ਜਦੋਂ ਇਹ ਚਿੱਠੀ ਔਰੰਗਾਬਾਦ ਪੁੱਜੀ ਤਾਂ ਉਜਾਲਾ ਬੇਗਮ ਨੇ ਪਤਾ ਨਹੀਂ ਕਿਹੜੀ ਗੋਂਦ ਅਧੀਨ ਨਸੀਰ ਨੂੰ ਭੇਜ ਦਿੱਤਾ।

ਹੁਣ ਫੌਜ਼ੀਆ ਦੀ ਰਸਮ ਵਿਚ ਕੋਈ ਹੋਰ ਰਿਸ਼ਤੇਦਾਰ ਆਵੇ ਭਾਵੇਂ ਨਾ ਆਵੇ, ਪਰ ਸਾਰਾ ਘਰ ਨਸੀਰ ਦੀ ਆਉਭਗਤ ਵਿਚ ਲੱਗ ਗਿਆ। ਕਿਉਂਕਿ ਉਹ ਪਹਿਲੀ

ਵਾਰੀ ਆਪਣੇ ਤਾਇਆ ਜੀ ਨੂੰ ਮਿਲਣ ਆਪਣੇ ਖ਼ਾਨਦਾਨੀ ਘਰ ਵਿਚ ਆਇਆ ਸੀ।
ਰਜ਼ੀਆ ਦਾ ਵੱਸ ਚਲਦਾ ਤਾਂ ਉਹਦਾ ਗਲਾ ਘੁੱਟ ਛੱਡਦੀ, ਪਰ ਉਪਰੋਂ ਲੱਲੋ-ਪੱਪੋ ਕਰਨੀ ਪਈ। ਇਸੇ ਲਈ ਜਦ ਹਮਾਯੂੰ ਨੇ ਗ਼ਜ਼ਲ ਨੂੰ ਘਰ ਬੁਲਾਇਆ ਤਾਂ ਬੀਬੀ ਨੇ ਮਨ੍ਹਾ ਕਰ ਦਿੱਤਾ—"ਐਨਾ ਕੰਮ ਪਿਆ, ਉਹ ਕਿਨ ਕਰਨੈਂ ? ਘੱਟੋ ਘਟ ਗ਼ਜ਼ਲ ਹੀ ਘਰ ਰਹੇ।"

ਦਿਮਾਗ਼ ਵਿਚ ਕੋਈ ਚਾਨਣ ਧੱਕ ਕਰਕੇ ਲਿਸ਼ਕਿਆ ਤੇ ਫੈਲਣ ਲੱਗਾ—ਫੇਰ ਲਾਲ ਰੰਗ ਦਾ ਇਕ ਦਰਿਆ ਜਿਹਾ ਫੱਟ ਪਿਆ।
ਉਹਦੇ ਮੁੜੇ ਹੋਏ ਰਸੀਲੇ ਬੁਲ੍ਹਾਂ ਨੂੰ ਇਕ ਥਾਂ ਟਿਕਣਾ ਹੀ ਨਹੀਂ ਆਉਂਦਾ ਸੀ।
ਪ੍ਰਿਸ਼ਟ-ਭੂਮੀ ਵਿਚ ਪਾਊਡਰ ਲੱਗੇ ਚਿਹਰੇ ਦੀ ਖਿੱਚ ਤੇ ਉਸ ਪਿਛੇ ਕਾਲੇ ਵਾਲਾਂ ਦੀਆਂ ਪਹਾੜੀਆਂ—ਜਿਨ੍ਹਾਂ ਦੇ ਸੁਨਹਿਰੇ ਮੋਤੀਆਂ ਦੇ ਟਾਪਸ ਝਰਨਿਆਂ ਵਾਂਗ ਰੌਸ਼ਨੀ ਦੀਆਂ ਧਾਰੀਆਂ ਡੇਗ ਰਹੇ ਸਨ ਤੇ ਅੱਖਾਂ—ਅੱਖਾਂ—ਵਹਿਸ਼ੀ ਹਿਰਨੋਟੀਆਂ ਅੱਖਾਂ—ਜਾਦੂ ਭਰੀਆਂ ਭੋਲੀਆਂ—ਬੇਰਹਿਮ ਤੇ ਬੇਪਰਵਾਹ ਅੱਖਾਂ—ਸਿਰਫ਼ ਅੱਖਾਂ ਹੀ ਨਸੀਰ ਦੀ ਕਲਪਨਾ ਵਿਚ ਨਹੀਂ ਆਉਂਦੀਆਂ ਸਨ—ਉਹ ਅੱਤ ਦੀ ਸੁੰਦਰ ਤਾਂ ਨਹੀਂ ਸੀ ਪਰ ਉਹਦੇ ਬਦਾਮੀ ਰੰਗ ਵਿਚ ਆਕ੍ਰਸ਼ਣ ਸੀ ਤਾਂ ਤਣੀਆਂ ਹੋਈਆਂ ਭਵਾਂ ਵਿਚ—ਅੱਖਾਂ ਤਾਂ ਕਟੇ ਹੋਏ ਚੰਦ ਵਾਂਗ ਅੱਧਖੁਲ੍ਹੀਆਂ ਰਹਿੰਦੀਆਂ ਸੀ—ਉੱਭਰੇ ਹੋਏ ਪੋਟਿਆਂ ਹੇਠਾਂ ਦੱਬੀਆਂ ਦੱਬੀਆਂ—ਪਹਿਲੀ ਨਜ਼ਰ ਵਿਚ ਐਂਝ ਜਾਪਦਾ ਜਿਵੇਂ ਉਹ ਅੱਥਰੂ ਪੂੰਝ ਕੇ ਆਈ ਹੋਵੇ। ਪਰ ਉਹਦੇ ਹੱਸਦੇ ਬੁਲ੍ਹਾਂ ਨੇ ਹਮੇਸ਼ਾਂ ਉਹਦੀਆਂ ਅੱਖੀਆਂ ਨੂੰ ਝੂਠੀਆਂ ਸਿੱਧ ਕੀਤਾ।
ਅੰਦਰ ਕਮਰੇ ਵਿਚ ਜਿਵੇਂ ਚੀਨੀ ਦੇ ਬਰਤਨ ਟੁੱਟ ਰਹੇ ਸਨ।
ਕਾਲੀਨ ਉਪਰ ਬੈਠੇ ਉਹ ਸਾਰੇ ਪਤਾ ਨਹੀਂ ਕੀ ਕੀ ਗੱਲਾਂ ਕਰਕੇ ਹੱਸ ਰਹੇ ਸੀ—ਉਹ ਵਿਸ਼ਾ ਹੋਣਾ—?
ਜਿਸ ਦਿਨ ਉਹ ਇਥੇ ਆਇਆ ਸੀ ਤਦੇ ਸ਼ਾਹੀਨ ਨੇ ਖ਼ਬਰਦਾਰ ਕਰ ਦਿੱਤਾ ਸੀ ਕਿ ਸ਼ਹਿਰ ਦੀਆਂ ਸੜਕਾਂ 'ਤੇ ਸਾਈਕਲ ਨਾ ਚਲਾਈਂ ਤੇ ਗ਼ਜ਼ਲ ਨਾਲ ਦੋਸਤੀ ਨਾ ਕਰੀਂ। ਕਿਉਂਕਿ ਸੜਕ 'ਤੇ ਸਾਈਕਲ ਚਲਾਉਣ ਤੇ ਗ਼ਜ਼ਲ ਨਾਲ ਦੋਸਤੀ ਪਾਉਣ ਦੀ ਕੁਝ ਸੀਮਾ ਹੈ। ਉਸ ਸੀਮਾ ਨੂੰ ਨਾ ਜਾਨਣ ਵਾਲੇ ਦੀ ਖ਼ੈਰ ਨਹੀਂ।
ਨਸੀਰ ਭਰਾ ਤਾਂ ਰਾਸ਼ਦ ਦਾ ਸੀ, ਪਰ ਉਹ ਇਕੋ ਈ ਦਿਨ ਵਿਚ ਨਾ ਸਿਰਫ਼ ਸ਼ਾਹੀਨ ਦਾ ਭਾਈ ਬਣ ਗਿਆ, ਬਲਕਿ ਦੋਹਾਂ ਵਿਚਕਾਰ ਪੱਕੀ ਦੋਸਤੀ ਵੀ ਹੋ ਗਈ—ਨੋਕ ਝੋਕ ਤੇ ਜੁਆਨ ਮੁੰਡਿਆਂ ਦੇ ਗੁਪਤ ਮਖੌਲ—ਸਾਰੇ ਹੀ ਪੜਾਅ ਉਨ੍ਹਾਂ ਨੇ ਪਾਰ ਕਰ ਸੁੱਟੇ। ਸ਼ਾਹੀਨ ਨੇ ਦੋ-ਤਿੰਨ ਦਿਨਾਂ ਵਿਚ ਹੀ ਉਹਨੂੰ ਉਸਮਾਨੀਆ ਯੂਨੀਵਰਸਿਟੀ ਤੋਂ ਲੈ ਕੇ "ਗੰਡੀਪੇਟ" ਤੀਕ ਵਿਖਾਲ ਛੱਡਿਆ ਸੀ ਤੇ ਹੁਣ ਇਹ ਬੰਬਈ ਟਾਕੀਜ਼ ਦੀ "ਕਿਸਮਤ" ਵਾਲੀ ਬੁੱਢੀ ਮੁਮਤਾਜ਼ ਸ਼ਾਂਤੀ ਨੂੰ ਦੇਖਦੇ ਦੇਖਦੇ ਅੱਕ ਗਏ ਸਨ। ਇਸ ਲਈ ਨਸੀਰ ਨੇ "ਵਰਜਿਤ ਵਸਤੂਆਂ" ਨੂੰ ਸੇਵਨ ਕਰਨ ਦਾ ਫ਼ੈਸਲਾ ਕਰ ਲਿਆ ਸੀ। ਉਂਝ ਵੀ ਉਹਨੂੰ ਯਕੀਨ ਸੀ ਕਿ ਇਨ੍ਹਾਂ ਗੱਲਾਂ ਦੀ ਕੋਈ ਵਿਸ਼ੇਸ਼ਤਾ ਨਹੀਂ। ਸ਼ਾਹੀਨ

ਉਸ ਨੂੰ ਬਿਲਕੁਲ ਪੇਂਡੂ ਗਵਾਰ ਸਮਝ ਕੇ ਬੁੱਧੂ ਬਨਾਉਣ ਦਾ ਜਤਨ ਕਰਦਾ ਹੈ। ਉਹ ਵਿਚਾਰਾ ਸਮਝਦਾ ਹੋਣਾ ਕਿ ਨਸੀਰ ਨੇ ਕਦੀ ਹੈਦਰਾਬਾਦ ਨਹੀਂ ਦੇਖਿਆ ਤਾਂ ਦੁਨੀਆ ਹੀ ਨਹੀਂ ਦੇਖੀ। ਹੁਣ ਉਹ ਸ਼ਾਹੀਨ ਨੂੰ ਕੀ ਦੱਸਦਾ ਕਿ ਉਸ ਨੇ ਦੁਨੀਆ ਵਿਚ ਕੀ ਕੀ ਦੇਖਿਆ ਹੋਇਆ ਹੈ, ਦੁਨੀਆ ਦਾ ਹਰ ਮਜ਼ਾ ਚੱਖ ਚੁੱਕਾ ਹੈ। ਉਹ ਤਾਂ ਹਰ ਛੁੱਟੀ ਵਿਚ ਬੰਬਈ ਜਾਂਦਾ ਸੀ ਮੌਜ-ਮੇਲੇ ਲਈ, ਕਿਉਂਕਿ ਅੱਬਾ ਜਾਨ ਇਹ ਚਾਹੁੰਦੇ ਸਨ ਕਿ ਉਹ ਐਸ਼ ਕਰਨੀ ਸਿਖੇ। ਅੰਮਾਂ ਜਾਨ ਆਪ ਵੀ ਉਸਦੀਆਂ ਰੰਗ-ਰਲੀਆਂ ਤੇ ਖੁਸ਼ੀ ਦੀ ਮਾਰੀ ਖਿੜ ਜਾਂਦੀ ਸੀ ਤੇ ਫੇਰ ਬਨਾਵਟੀ ਗੁੱਸੇ ਨਾਲ ਭਵਾਂ ਚਾੜ੍ਹ ਕੇ ਆਖਦੀ—

"ਉੱਜੜ ਜਾਣਾ ਅੰਤ ਗਿਆ ਨਾ ਪਿਓ ਦੀਆਂ ਚਾਲਾਂ ਤੇ।"

ਪਰ ਅੰਮਾਂ ਜਾਨ ਨੂੰ ਉਹਦਾ ਬਾਹਰ ਘੁੰਮਣਾ ਪਸੰਦ ਨਹੀਂ ਸੀ, ਕਿਉਂਕਿ ਉਨ੍ਹਾਂ ਨੂੰ ਆਪਣੀਆਂ ਖ਼ਾਨਦਾਨੀ ਰਵਾਇਤਾਂ ਨਾਲ ਮੋਹ ਸੀ। ਉਨ੍ਹਾਂ ਨੂੰ ਮਰਦ ਹਵੇਲੀ ਵਿਚ ਰੌਲਾ, ਨਾਚ ਰੰਗ ਦੀਆਂ ਮਹਿਫ਼ਲਾਂ ਨਾਲ ਆਬਾਦ ਚੰਗੀ ਲੱਗਦੀ ਸੀ। ਇਸ ਲਈ ਉਨ੍ਹਾਂ ਨੇ ਲੌਂਡੀਆਂ ਛੋਕਰੀਆਂ ਦੀਆਂ ਪਲਟਣਾਂ ਡਿਉਢੀ ਵਿਚ ਖੜੀਆਂ ਕਰ ਦਿੱਤੀਆਂ ਸਨ ਨਸੀਰ ਵਾਸਤੇ।

ਇਹ ਡਿਉਢੀ ਔਰੰਗਾਬਾਦ ਦੇ ਇਕ ਕਸਬੇ ਅੰਦਰ ਸੀ, ਜਿਥੇ ਰੇਲ ਦਾ ਇਕ ਛੋਟਾ ਜਿਹਾ ਸਟੇਸ਼ਨ ਸੀ। ਉਥੋਂ ਪਟੜੀਆਂ ਗ਼ਜ਼ਲ ਦੇ ਸ਼ਹਿਰ ਤੀਕ ਜਾਂਦੀਆਂ ਸਨ। ਪਰ ਨਸੀਰ ਉਨ੍ਹਾਂ ਤੇ ਕਦੀ ਨਹੀਂ ਤੁਰਿਆ ਸੀ—ਪਰ ਹੁਣ ਉਸ ਨੇ ਬੀ.ਏ. ਪਾਸ ਕਰ ਲਿਆ ਸੀ। ਆਪਣੇ ਅੱਬਾ ਦੇ ਨਾਲ ਸ਼ਹਿਰ ਦੇ ਮੁਸ਼ਾਇਰਿਆਂ ਵਿਚ ਜਾਂਦਾ ਸੀ। ਆਪਣੀ ਜਗੀਰ ਦਾ ਦੌਰਾ ਕਰਦਾ ਸੀ। ਕਣਕ ਦੀ ਬੱਲੀ ਤੋਂ ਲੈ ਕੇ ਤੀਵੀਂ ਤਕ ਦੀ ਅਸਲੀਅਤ ਤੋਂ ਜਾਣੂੰ ਸੀ। ਇਥੋਂ ਤੀਕ ਕਿ ਅੱਜ ਅੰਮਾਂ ਜਾਨ ਤੇ ਅੱਬਾ ਜਾਨ ਨੂੰ ਭਰਮਾ ਕੇ ਉਹ ਹੈਦਰਾਬਾਦ ਵੀ ਆ ਗਿਆ ਸੀ। ਪ੍ਰਸਿੱਧ ਸ਼ਾਇਰਾਂ ਦੇ ਸ਼ੇਅਰਾਂ ਨੂੰ ਗੰਢ ਤੁੱਪ ਕਰਕੇ ਉਹਨੇ ਆਪਣੇ ਸ਼ਹਿਰ ਵਿਚ ਕਾਫ਼ੀ ਮਸ਼ਹੂਰੀ ਪ੍ਰਾਪਤ ਕਰ ਲਈ ਸੀ। ਉਸ ਦੇ ਅੱਬਾ ਇਸ ਗੱਲ ਤੇ ਨਿਹਾਲ ਸਨ, ਸਗੋਂ ਦੇਰ ਦਾ ਉਨ੍ਹਾਂ ਦਾ ਇਹ ਡਰ ਕਿ ਨਸੀਰ ਕਿਤੇ ਉਨ੍ਹਾਂ ਦੀ ਬਜਾਏ ਗ਼ੁਲਾਮ ਰਸੂਲ ਦਾ ਪੁੱਤਰ ਨਾ ਜਾਪੇ, ਨਸੀਰ ਦੇ ਸ਼ਾਇਰੀ ਦੇ ਸ਼ੌਕ ਨੇ ਦੂਰ ਕਰਕੇ ਰੱਖ ਦਿੱਤਾ ਸੀ। ਕਿਉਂਕਿ ਸ਼ਾਇਰੀ ਵਿਚੋਂ ਅਹਿਮਦ ਹੁਸੈਨ ਦੀਆਂ ਨਸਲਾਂ ਦਾ ਖ਼ਮੀਰ ਜਾਗਿਆ ਸੀ—ਹੁਣ ਕੀ ਸ਼ੱਕ ਹੈ ਕਿ ਨਸੀਰ ਉਨ੍ਹਾਂ ਦੀ ਔਲਾਦ ਨਹੀਂ ਹੈ।

ਤੇ ਅੱਜ ਉਹਦਾ ਸ਼ਾਇਰਾਨਾ ਮੂਡ ਜ਼ੋਰਾਂ 'ਤੇ ਸੀ—ਉਹ ਗ਼ਜ਼ਲ ਦੇ ਰਸੀਲੇ ਤੇ ਥੋਹੜੇ ਵਲਦਾਰ ਬੁਲ੍ਹਾਂ ਦੀ ਪ੍ਰਸੰਸਾ ਕਰਨੀ ਚਾਹੁੰਦਾ ਸੀ—ਉਹਨੇ ਦਰਜਨਾਂ ਕੁੜੀਆਂ ਦੇਖੀਆਂ ਸਨ—ਪਰ ਇਹ ਕੁੜੀ ਉਨ੍ਹਾਂ ਸਾਰੀਆਂ ਨਾਲੋਂ ਵੱਖਰੀ ਸੀ, ਜਿਹੜੀਆਂ ਉਜਾਲਾ ਬੇਗਮ ਉਹਦੇ ਲਈ ਘੇਰ ਘਾਰ ਕੇ 'ਕੱਠੀਆਂ ਕਰਦੀ ਸੀ। ਪਤਾ ਨਹੀਂ ਕਿਉਂ ਬਿਜਲੀ ਵਾਂਗ ਪੈਣ ਵਾਲੀ ਇਸ ਕੁੜੀ ਕੋਲੋਂ ਉਹਨੂੰ ਡਰ ਵੀ ਲੱਗ ਰਿਹਾ ਸੀ ਤੇ ਕੋਈ ਕਸ਼ਸ਼ ਉਸ ਵਲ ਖਿੱਚੀ ਵੀ ਲਈ ਜਾ ਰਹੀ ਸੀ।

ਅੱਜ ਰਾਸ਼ਦ ਉਸ ਨਾਲ ਖੁੱਲ੍ਹਣ ਤੇ ਤੁਲਿਆ ਹੋਇਆ ਸੀ। ਬੜੇ ਬਜ਼ੁਰਗਾਂ ਦੇ

ਅੰਦਾਜ਼ ਵਿਚ ਉਸ ਨਾਲ ਭਵਿੱਸ਼ ਬਾਰੇ ਗੱਲਾਂ ਕੀਤੀਆਂ। ਫੇਰ ਕੁਝ ਹਾਸਾ-ਮਖ਼ੌਲ ਵੀ ਹੋਇਆ। ਇਕ ਵਾਰੀ ਉਹਦੀ ਬਾਂਹ ਫੜ ਕੇ ਉਹਨੂੰ ਹਲਕੀ ਜਿਹੀ ਧੌਲ ਵੀ ਮਾਰੀ। ਉਪਰੋਂ ਤਾਂ ਉਹ ਵੀ ਰਾਸ਼ਦ ਭਾਈ ਨਾਲ ਹੱਥੋਪਾਈ ਜਿਹੀ ਵਿਚ ਲੱਗਾ ਹੋਇਆ ਸੀ, ਪਰ ਉਸ ਨੇ ਤੈਅ ਕਰ ਲਿਆ ਸੀ ਕਿ ਉਹ ਅੱਜ ਜ਼ਰੂਰ ਗ਼ਜ਼ਲ ਨਾਲ ਵੀ ਖੁਲ੍ਹ ਜਾਵੇਗਾ।

ਵਰਾਂਡੇ ਵਿਚ ਬੈਠਾ ਰਾਸ਼ਦ ਭਾਈ ਆਪਣੀਆਂ ਮਾਰੀ ਜਾ ਰਿਹਾ ਸੀ ਤੇ ਲਗਾਤਾਰ ਦੋ ਘੰਟੇ ਬੈਠਾ ਡੂੰਘੀ ਰੌਚਕਤਾ ਨਾਲ ਕਦੀ ਸੀਮੈਂਟ ਦੇ ਮੁਨਾਫ਼ੇ ਦਾ ਹਾਲ ਸੁਣਾ ਰਿਹਾ ਸੀ ਤੇ ਕਦੀ ਪੈਟਰੋਲ ਦੇ ਘਾਟੇ ਦਾ।

ਤੇ ਫੇਰ ਇਕਦਮ ਮੁਸਕਰਾ ਪਿਆ—ਜਿਵੇਂ ਦਵਾਈਆਂ ਦੇ ਕਾਰੋਬਾਰ ਵਿਚ ਪੌਂ-ਬਾਰਾਂ ਹੋ ਗਏ ਹੋਣ। ਸਾਹਮਣੇ ਖੜੀ ਗ਼ਜ਼ਲ ਨੂੰ ਦੇਖ ਕੇ ਉਹਦਾ ਜੀਅ ਚਾਹੁੰਦਾ ਸੀ ਕਿ ਹੱਥ ਫੜ ਕੇ ਆਖ ਦੇਵੇ—"ਅੱਜ ਤੂੰ ਮੈਨੂੰ ਬਹੁਤ ਸੋਹਣੀ ਲੱਗ ਰਹੀ ਏਂ।"

ਤੇ ਉਹ ਸੱਚਮੁੱਚ ਘਬਰਾ ਕੇ ਖੜਾ ਹੋ ਗਿਆ।

"ਕੀ ਹੋਇਆ ?" ਦਵਾਈਆਂ ਦੇ ਢੇਰ ਹੇਠੋਂ ਹਫਦੇ ਹੋਏ ਰਾਸ਼ਦ ਭਾਈ ਨੇ ਘਬਰਾ ਕੇ ਪੁੱਛਿਆ।

"ਕੁਝ ਨਹੀਂ—" ਇਸ ਤਰ੍ਹਾਂ ਅਚਾਨਕ ਖੜੇ ਹੋ ਜਾਣ ਨਾਲ ਉਹ ਸ਼ਰਮਿੰਦਾ ਜਿਹਾ ਹੋ ਗਿਆ ਤੇ ਕੱਪੜੇ ਝਾੜਨ ਲੱਗਾ।

"ਸ਼ਾਇਦ ਕਿਸੇ ਕੀੜੇ ਮਕੌੜੇ ਨੇ ਕੱਟ ਲਿਆ।"

"ਕੀ ਹੋਇਆ ? ਕੀ ਹੋਇਆ ?" ਇਕਦਮ ਪਤਾ ਨਹੀਂ ਕਿਥੋਂ ਲੋਕ 'ਕੱਠੇ ਹੋ ਗਏ। ਹੱਸਦੀਆਂ ਮੁਸਕਰਾਉਂਦੀਆਂ ਕੁੜੀਆਂ ਦਾ ਹਜੂਮ ਦਲਾਨ ਵਿਚ ਜਮ੍ਹਾ ਹੋ ਗਿਆ। ਇਕ ਦੂਜੀ ਨੂੰ ਧੱਕੇ ਦਿੰਦੀਆਂ ਉਹ ਸਾਰੀਆਂ ਕੱਪੜੇ ਝਾੜਦੇ ਨਸੀਰ ਨੂੰ ਦੇਖ ਰਹੀਆਂ ਸੀ, ਜਿਵੇਂ ਉਹਦੀ ਆਸਤੀਨ ਵਿਚੋਂ ਸੱਪ ਨਿਕਲਣ ਵਾਲਾ ਹੋਵੇ। ਫੇਰ ਉਨ੍ਹਾਂ ਸਭ ਦੇ ਸਾਹਮਣੇ ਉਹ ਜ਼ਰਾ ਕੁ ਵਿੰਗੇ ਬੁਲ੍ਹ ਖੁੱਲ੍ਹ ਗਏ—"ਕੀ ਹੋਇਆ ?"

"ਅੱਜ ਤੂੰ ਬਹੁਤ ਚੰਗੀ ਲੱਗਦੀ ਏਂ।" ਪਰ ਉਹ ਇਹ ਗੱਲ ਫੇਰ ਨਾ ਕਹਿ ਸਕਿਆ।

"ਚਲੋ ਖ਼ੈਰ ! ਸਾਡਾ ਭਾਈਚਾਰਕ ਬਾਈਕਾਟ ਨਾ ਹੋਵੇ, ਤਦ ਵੀ ਮੈਂ ਇਕ ਸਾਲ ਤਕ ਸੀਮਿੰਟ ਦਾ ਘਾਟਾ ਝੱਲ ਸਕਦਾ ਹਾਂ।" ਰਾਸ਼ਦ ਭਾਈ ਨੇ ਨਵਾਂ ਸਿਗਰਟ ਸੁਲਗਾ ਕੇ ਫੇਰ ਤੋਂ ਗੱਲਾਂ ਦੀ ਲੜੀ ਛੋਹੀ।

"ਪਰ ਮੈਂ ਹੁਣ ਇਕ ਮਿੰਟ ਵਾਸਤੇ ਵੀ ਕੋਈ ਘਾਟਾ ਬਰਦਾਸ਼ਤ ਨਹੀਂ ਕਰ ਸਕਦਾ।" ਨਸੀਰ ਨੇ ਸੋਚਿਆ।

ਹੁਣੇ ਹੁਣੇ ਜਿਥੇ ਕੁੜੀਆਂ ਖੜੀਆਂ ਸੀ, ਉਥੇ ਰੰਗੀਨ ਭੁਚੱਕ ਜਿਹੇ ਨੱਚ ਰਹੇ ਸਨ ਤੇ ਨੀਲੇ ਫੁੱਲਾਂ ਵਾਲੇ ਪਰਦੇ ਨੂੰ ਚੈਨ ਹੀ ਨਹੀਂ ਸੀ। ਕਦੀ ਕਦੀ ਜਦ ਹਵਾ ਦਾ ਬੁੱਲਾ ਪਰਦੇ ਨੂੰ ਜ਼ਰਾ ਕੁ ਹਿਲਾ ਜਾਂਦਾ ਸੀ ਤਾਂ ਗੋਰੇ ਗੋਰੇ ਨਰਮ ਕੋਮਲ ਪੈਰ ਇਧਰ ਉਧਰ ਆਉਂਦੇ ਜਾਂਦੇ ਦਿੱਸਦੇ।

ਜਿਹਨੂੰ ਦੇਖੋ, ਇਸੇ ਕਮਰੇ ਵਲ ਖਿੱਚਿਆ ਆ ਰਿਹਾ ਹੈ। ਕਿਸੇ ਨੌਕਰ ਹੱਥ

ਫੁੱਲਾਂ ਦੀਆਂ ਟੋਕਰੀਆਂ ਹਨ, ਕਿਤੇ ਕੱਪੜਿਆਂ ਨੂੰ ਇਸਤ੍ਰੀ ਹੋ ਕੇ ਆ ਰਹੀ ਏ । ਬੀਬੀ ਇਕ ਪਾਸੇ ਬੈਠੀ ਨਾਰੀਅਲ, ਮਿਹਰੀ ਤੇ ਪਾਨਾਂ ਦੇ ਬੀੜੇ ਪਲੇਟਾਂ ਵਿਚ ਸਜਾ ਰਹੀ ਏ । ਲੰਗੜੀ ਫੂਪੋ ਮਰਦਾਨੇ ਵਲ ਲਾਠੀ ਫੜੀ ਬਾਵਰਚੀਆਂ ਦੀ ਨਿਗਰਾਨੀ ਵਿਚ ਲੱਗੀ ਹੋਈ ਸੀ । ਅਜੇ ਮਹਿਮਾਨਾਂ ਦੇ ਆਉਣ ਵਿਚ ਬਹੁਤ ਦੇਰ ਸੀ । ਇਸ ਦੇ ਬਾਵਜੂਦ ਮਹੱਲੇ ਦੇ ਬੱਚੇ ਗੇਟ ਉਤੇ ਵੱਜਦੀ ਨੌਬਤ ਸੁਣਨ ਲਈ 'ਕੱਠੇ ਹੋ ਚੁੱਕੇ ਸਨ ਤੇ ਬੂਹਿਆਂ, ਖਿੜਕੀਆਂ ਵਿਚ ਖੜੇ ਬੜੀ ਦਿਲਚਸਪੀ ਨਾਲ ਅੰਦਰ ਦਾ ਤਮਾਸ਼ਾ ਦੇਖ ਰਹੇ ਸਨ ।

ਨਸੀਰ ਦਾ ਦਿਲ ਚਾਹੁੰਦਾ ਸੀ ਕਿ ਨਾਲ ਦੇ ਕਮਰੇ ਵਿਚ ਨੱਸਦੀ ਉਸ ਛੋਟੀ ਜਿਹੀ ਬੱਚੀ ਨੂੰ ਕੁੱਛੜ ਚੁੱਕ ਲਵੇ, ਜਿਹਦੀ ਨਲੀ ਵਗ ਰਹੀ ਸੀ ਤੇ ਜਿਹਦੇ ਕੱਪੜੇ ਮੈਲੇ ਤੇ ਚਿੱਕੜ ਵਿਚ ਸਨੇ ਹੋਏ ਸੀ । ਫੇਰ ਜਦ ਉਹ ਉਸ ਬਾਲੜੀ ਨੂੰ ਫੜਨ ਲੱਗਾ ਤਾਂ ਪਤਾ ਨਹੀਂ ਕਿੱਦਾਂ, ਪਰ ਉਹ ਉਸ ਦੇ ਸਿਰ ਨਾਲ ਟਕਰਾ ਗਿਆ ਤੇ ਉਸ ਦੀ ਨਿਗਾਹ ਆਪੇ ਉਧਰ ਚਲੀ ਗਈ ਜਿਥੇ ਉਹ ਭੁੰਜੇ ਈ ਦੋ ਕੁੜੀਆਂ ਵਿਚਕਾਰ ਬੈਠੀ ਹੋਈ ਸੀ ਤੇ ਕੰਨ ਕੋਲ ਇਕ ਝੁਮਕਾ ਰੱਖ ਕੇ ਪੁੱਛ ਰਹੀ ਸੀ—"ਮੈਂ ਕਿੱਦਾਂ ਲੱਗਦੀ ਆਂ ?"

"ਅੱਜ ਤੂੰ ਬਹੁਤ ਚੰਗੀ ਲੱਗਦੀ ਏਂ ।" ਪਰ ਇੱਦਾਂ ਸਭ ਦੇ ਸਾਹਮਣੇ ਕਿੱਦਾਂ ਕਹਿ ਦਿੰਦਾ ?

"ਓ ਜੀ ਬੀਬੀ ! ਫੌਜ਼ੀਆ ਨੂੰ ਸੁਰਖ਼ ਕਤਾਨ ਦੀ ਸਾੜ੍ਹੀ ਪੁਆ ਦੇਵਾਂ ?"

ਰਜ਼ੀਆ ਹੈਰਾਨ ਪ੍ਰੇਸ਼ਾਨ ਜਿਹੀ ਸੱਸ ਕੋਲ ਖੜੀ ਪੁੱਛ ਰਹੀ ਸੀ ।

"ਗ਼ਜ਼ਲ ਕਹਿੰਦੀ ਏ ਗੁਲਾਬੀ ਜਾਰਜਟ ਦੀ ਸਾੜ੍ਹੀ ਬੰਨ੍ਹਾਂ ।"

ਫੌਜ਼ੀਆ ਨੂੰ ਦੇਖਣ ਕੁੜਮਣੀਆਂ ਆ ਰਹੀਆਂ ਸਨ, ਇਸ ਲਈ ਉਹਨੂੰ ਸਜਾਂਣ ਸੁਆਰਨ ਦੀ ਸਮੱਸਿਆ ਗੰਭੀਰ ਸੀ । ਗ਼ਜ਼ਲ ਨੇ ਉਹਨੂੰ ਤਿਆਰ ਕਰਨ ਦਾ ਜ਼ੁੰਮਾ ਲਿਆ ਸੀ । ਉਹ ਹਰ ਕੋਣ ਤੋਂ ਫੌਜ਼ੀਆ ਨੂੰ ਸਜਾ ਰਹੀ ਸੀ ਤੇ ਨਾਲੇ ਕੁੜੀਆਂ ਵਿਚ ਹਾਸੇ ਵੰਡੀ ਜਾਂਦੀ ਸੀ ।

ਕੁੜੀਆਂ ਨੂੰ ਸਜਾਉਣਾ ਵੀ ਖ਼ਾਸੀ ਮੂਰਖਤਾ ਹੈ, ਜਿਵੇਂ ਬਲਦੀ ਸ਼ਮ੍ਹਾ ਉਪਰ ਗਲਾਫ਼ ਚੜ੍ਹਾ ਦਿੱਤਾ ਜਾਵੇ । ਨਾਲੇ ਫੌਜ਼ੀਆ ਦੇ ਐਨੇ ਬਣਾ ਸ਼ਿੰਗਾਰ ਦੇ ਬਾਵਜੂਦ ਗ਼ਜ਼ਲ ਦੇ ਸਾਹਮਣੇ ਇੰਝ ਟਿਮਟਿਮਾ ਰਹੀ ਸੀ, ਜਿਵੇਂ ਦੁਪਹਿਰ ਵੇਲੇ ਦੀਵਾ ਜਗਦਾ ਹੋਵੇ— ਕਿਤੇ ਉਹ ਲੋਕ ਫੌਜ਼ੀਆ ਦੀ ਥਾਂ ਗ਼ਜ਼ਲ ਦੀ ਚੋਣ ਨਾ ਕਰ ਲੈਣ । ਨਸੀਰ ਨੇ ਇਸ ਖ਼ਤਰੇ ਤੋਂ ਗ਼ਜ਼ਲ ਨੂੰ ਜਾਣੂੰ ਕਰਾਉਣਾ ਚਾਹਿਆ ।

ਇਕ ਇਕ ਛਿਣ ਵਿਚ ਉਹ ਕਿੰਨੀ ਜ਼ੋਰ ਜ਼ੋਰ ਨਾਲ ਚੀਕਿਆ—ਹੈਲੋ ! ਹੈਲੋ ! ਤੇ ਫੇਰ ਉਸ ਨੇ ਸਾਰੇ ਸੰਸਾਰ ਦੇ ਟੈਲੀਗ੍ਰਾਫ ਆਫ਼ਿਸ ਖੜਕਾ ਸੁੱਟੇ—ਸਭ ਰੇਡੀਓ ਸਟੇਸ਼ਨਾਂ ਨੇ ਇਹ ਖ਼ਬਰ ਬ੍ਰਾਡਕਾਸਟ ਕੀਤੀ—ਪਰ ਗ਼ਜ਼ਲ ਨੇ ਤਾਂ ਵੀ ਨਾ ਸੁਣੀ ।

ਜਦ ਕੁੜੀਆਂ ਹੱਸ ਰਹੀਆਂ ਹੋਣ ਤਾਂ ਰੌਸ਼ਨੀ ਦੀ ਕੀ ਲੋੜ ਹੈ ? ਇਸ ਦੇ ਬਾਵਜੂਦ ਰਜ਼ੀਆ ਨੇ ਐਨ ਉਨ੍ਹਾਂ ਦੇ ਸਿਰਾਂ ਉਪਰ ਅੱਜ ਫ਼ਾਨੂਸ ਜਲਾਇਆ ਸੀ, ਜਿਹੜਾ ਉਹ ਦਹੇਜ ਵਿਚ ਲਿਆਈ ਸੀ । ਹੇਠਾਂ ਕਾਲੀਨ ਉਤੇ ਗਹਿਣਿਆਂ ਦੇ ਡੱਬੇ, ਚੂੜੀਆਂ ਤੇ

ਤਰ੍ਹਾਂ ਤਰ੍ਹਾਂ ਦੀਆਂ ਸਾੜ੍ਹੀਆਂ ਖੁੱਲ੍ਹੀਆਂ ਪਈਆਂ ਸਨ। ਇਨ੍ਹਾਂ ਰੰਗੀਨੀਆਂ ਵਿਚ ਬੈਠੀ ਉਹ ਹੱਸੀ ਜਾ ਰਹੀ ਸੀ। ਕਿੰਨੇ ਦਿਨਾਂ ਪਿਛੋਂ ਅੱਜ ਗ਼ਜ਼ਲ ਨੂੰ ਹੱਸਣ ਦਾ ਮੌਕਾ ਮਿਲਿਆ ਸੀ। ਉਹ ਚਾਹੁੰਦੀ ਸੀ, ਅੱਜ ਆਪਣੇ ਆਪ ਨੂੰ ਭੁੱਲ ਜਾਵੇ। ਬਸ, ਫੋਜ਼ੀਆ ਨੂੰ ਹੀ ਦੇਖੀ ਜਾਵੇ।

ਨਸੀਰ ਨੇ ਸੋਚਿਆ ਕਿ ਕਿਸ ਜਾਹਲ ਨੇ ਇਸ ਦਾ ਨਾਂ ਗ਼ਜ਼ਲ ਰੱਖ ਦਿੱਤਾ ਹੈ। ਇਹ ਤਾਂ "ਖ਼ਿਆਮ" ਦੇ ਪੂਰੇ ਦੀਵਾਨ ਵਿਚ ਵੀ ਨਹੀਂ ਸਮਾ ਸਕਦੀ। ਇਸ ਦੇ ਸਰੀਰ ਦਾ ਹਰ ਇਕ ਅੰਗ ਇਕ ਅਲਹਿਦਾ ਵਿਸ਼ਾ ਹੈ।

ਤੇ ਫੇਰ ਉਹ ਸੋਚਣ ਲੱਗਾ ਕਿ ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਜਦ ਕਿਸੇ ਸ਼ਾਇਰ ਨੇ ਪਹਿਲਾ ਸ਼ੇਅਰ ਕਿਹਾ ਹੋਵੇਗਾ ਤਾਂ ਉਸ ਨੇ ਗ਼ਜ਼ਲ ਦੀ ਹੀ ਕਲਪਨਾ ਕੀਤੀ ਹੋਵੇਗੀ। "ਐਵਾਨ-ਇ-ਗਜ਼ਲ" ਦੀਆਂ ਕੰਧਾਂ ਨਾਲ ਲੱਗੇ ਸਾਰੇ ਬੁੱਢੇ ਸ਼ਾਇਰ ਜਿਵੇਂ ਗ਼ਜ਼ਲ ਦੀ ਹੀ ਉਡੀਕ ਕਰਦੇ ਕਰਦੇ ਮਰ ਗਏ ਸਨ। ਅੱਜ ਤੀਕ ਸ਼ਾਇਰੀ ਸਿਰਫ਼ ਇਸੇ ਦੇ ਨਾਮ ਨੂੰ ਆਖਿਆ ਗਿਆ ਹੈ। ਉਹ ਬੈਠਾ ਬੈਠਾ ਥੱਕ ਗਿਆ। ਉਸ ਲੰਮੀ ਯਾਤ੍ਰਾ ਨੂੰ ਚੇਤੇ ਕਰਕੇ ਉਹਦੇ ਹੱਥ ਪੈਰ ਦੁੱਖਣ ਲੱਗ ਪਏ। ਅਣਗਿਣਤ ਸ਼ਾਇਰਾਂ ਦੇ ਦੀਵਾਨ ਉਹਦੇ ਅੱਗੇ ਖੁੱਲ੍ਹੇ ਪਏ ਸਨ। ਆਪਣੀ ਖ਼ਾਕ ਛਾਨਣ ਦੀ ਸ਼ਕਤੀ ਤੇ ਉਹਨੂੰ ਆਪ ਵੀ ਅਚੰਭਾ ਹੋ ਰਿਹਾ ਸੀ। ਜਿਵੇਂ ਉਹ ਆਪ ਹੀ ਸੀ ਜਿਸ ਨੇ ਸਦੀਆਂ ਦੀ ਯਾਤਰਾ ਇਨ੍ਹਾਂ ਜ਼ੁਲਫਾਂ ਦੀ ਠੰਡੀ ਛਾਂ ਦੀ ਉਡੀਕ ਵਿਚ ਲੰਘਾ ਦਿੱਤੀ ਸੀ—ਗਜ਼ਲ ਦੀ ਇਕ ਨਿਗਾਹ ਦੀ ਖ਼ਾਤਰ ਸੈਂਕੜੇ ਜੂਨਾਂ ਭੋਗੀਆਂ। ਆਸ ਦਾ ਦੀਵਾ ਫੜੀ ਨਗਰ ਨਗਰ ਲੱਭਦਾ ਫਿਰਿਆ ਤੇ ਹੁਣ ਸਦੀਆਂ ਦਾ ਸਫ਼ਰ ਤੈਅ ਕਰਕੇ ਇਸ ਕਮਰੇ ਦੇ ਸਾਹਮਣੇ ਆ ਬੈਠਾ ਹੈ ਜੋ ਗ਼ਜ਼ਲ ਤੋਂ ਕੇਵਲ ਤਿੰਨ ਗਜ਼ਾਂ ਦੀ ਵਿੱਥ ਤੇ ਸੀ।

ਸੋ, ਇਨੇ ਚਿਰ ਵਿਚ ਇਕ ਜ਼ੋਰਦਾਰ ਗ਼ਜ਼ਲ ਤਿਆਰ ਹੋ ਗਈ ਜੋ ਪੈਨਸਿਲ ਨਾਲ ਸਿਗਰਟ ਦੀ ਡੱਬੀ ਉਪਰ ਲਿਖ ਕੇ ਉਹ ਰਾਸ਼ਦ ਭਾਈ ਨੂੰ ਸੁਨਾਉਣ ਤੇ ਤੁੱਲ ਗਿਆ। ਉਹਨੇ ਵੀ ਤਾਂ ਇੱਟਾਂ ਪੱਥਰਾਂ ਦੇ ਵਪਾਰ ਵਿਚ ਇਸ ਤੋਂ ਹਮਦਰਦੀਆਂ ਬਟੋਰੀਆਂ ਸਨ—ਪਰ ਇਹਦੇ ਨਾਲ ਕੀ ਹੁੰਦਾ? ਉਹ ਲੱਖ ਚੀਕ ਚੀਕ ਕੇ ਉਹਦੀ ਤਾਰੀਫ਼ ਕਰਦਾ ਰਿਹਾ। ਰਾਸ਼ਦ ਭਾਈ ਨੇ ਵੀ ਕੜਕ ਕੜਕ ਕੇ ਦਾਦ ਦਿੱਤੀ—ਇਸ ਦੇ ਬਾਵਜੂਦ ਅੰਦਰ ਕਮਰੇ ਵਿਚ ਕਿਸੇ ਨੂੰ ਵਿਹਲ ਨਾ ਮਿਲੀ ਕਿ ਉਹਦੇ ਸ਼ੇਅਰਾਂ ਤੇ ਦਾਦ ਦਿੰਦਾ। ਉਹ ਤਾਂ ਇਕ ਇਕ ਗਹਿਣਾ ਆਪਣੇ ਚਿਹਰੇ ਉਤੇ ਲਾ ਲਾ ਕੇ ਦੇਖਦੀ ਤੇ ਫੇਰ ਫੋਜ਼ੀਆ ਨੂੰ ਪਹਿਨਾਂਦੀ।

ਕੁੜੀਆਂ ਇਸ ਲਈ ਖ਼ੂਬਸੂਰਤ ਹੁੰਦੀਆਂ ਨੇ ਕਿ ਉਹ ਹੱਸਦੀਆਂ ਰਹਿੰਦੀਆਂ ਹਨ। ਇਸ ਦੇ ਉਲਟ ਮਰਦਾਂ ਨੂੰ ਹੱਸਣ ਵਾਸਤੇ ਕਿੰਨੀ ਜੁਸਤਜੂ ਕਰਨੀ ਪੈਂਦੀ ਹੈ। ਲਤੀਫ਼ਿਆਂ ਤੇ ਵਚਿੱਤਰ ਖਬਰਾਂ ਦਾ ਖੂਹ ਪੁੱਟਣਾ ਪੈਂਦਾ ਹੈ, ਤਾਂ ਜਾ ਕੇ ਕਦੀ ਕਿਤੇ ਕੋਈ ਕਹਿਕਹਾ ਉਬਲਦਾ ਹੈ। ਪਰ ਕੁੜੀਆਂ ਇਕ ਅੰਗੂਠੀ ਦੀ ਡੱਬੀ ਖੋਹਲ ਕੇ ਇਨਾ ਜ਼ੋਰ ਜ਼ੋਰ ਨਾਲ ਹੱਸਦੀਆਂ ਹਨ ਕਿ ਸ਼ਾਇਰ ਆਪਣੀ ਗ਼ਜ਼ਲ ਸੁਨਾਉਣੀ ਭੁੱਲ ਜਾਏ।

ਰਾਸ਼ਦ ਭਾਈ ਬਲੈਕ ਵਿਚ ਖਰੀਦੀਆਂ ਦਵਾਈਆ ਦੀਆਂ ਵੈਗਨਾਂ ਲਈ ਖੜਾ ਸੀ,

ਪਰ ਨਸੀਰ ਨੂੰ ਇਹ ਹੋਸ਼ ਈ ਕਿਥੇ ਸੀ ਕਿ ਉਹਦੇ ਸਿਰੋਂ ਇਹ ਭਾਰ ਉਤਾਰਦਾ। ਉਹਦੇ ਤਾਂ ਆਪਣੇ ਹੀ ਸਿਰ ਉਪਰ ਸੈਂਕੜੇ ਮਣਾਂ ਦਾ ਪੱਥਰ ਆਣ ਟਿਕਿਆ ਸੀ।

ਕੁੜੀਆਂ ਦਾ ਹਾਸਾ ਹੋਰ ਵਧ ਗਿਆ—ਜਿਵੇਂ ਧੀਮੀ ਧੀਮੀ ਵਰ੍ਹਦੀ ਬਾਰਸ਼ ਮੋਹਲੇਧਾਰ ਬਣ ਜਾਵੇ। ਆਦਮੀ ਚਾਹੇ ਤਾਂ ਇਕ ਅੰਗੂਠੀ ਨੂੰ ਦੇਖ ਕੇ ਕਲਪਨਾ ਰਾਹੀਂ ਜੰਞ ਲੈ ਆਵੇ। ਇਸ ਵੇਲੇ ਫੋਜ਼ੀਆ ਦੇ ਦੁਆਲੇ ਬੈਠੀਆਂ ਕੁੜੀਆਂ ਵੀ ਉਨ੍ਹਾਂ ਛਿਣਾਂ ਵਿਚ ਗੁਆਚ ਗਈਆਂ ਸਨ, ਜਦ ਕੋਈ ਅੰਗੂਠੀ ਲੈ ਕੇ ਉਨ੍ਹਾਂ ਦਾ ਹੱਥ ਫੜ ਲਵੇਗਾ ਤੇ ਬਚਣ ਦੇ ਸਾਰੇ ਰਸਤੇ ਬੰਦ ਹੋ ਜਾਣਗੇ।

ਨਸੀਰ ਨੇ ਇਕ ਵਾਰੀ ਫੇਰ ਸੀਮਿੰਟ ਦੀਆਂ ਬੋਰੀਆਂ ਤੇ ਦਵਾਈਆਂ ਦੀਆਂ ਪੇਟੀਆਂ ਹਟਾ ਕੇ ਪਿਛੇ ਦੇਖਣਾ ਚਾਹਿਆ।

ਹੁਣ ਤੀਕ ਉਹ ਜ਼ਰੂਰ ਝੁਮਕੇ ਪਹਿਨ ਚੁੱਕੀ ਹੋਵੇਗੀ।

ਤੇ ਜਦੋਂ ਉਹ ਸੁਰਾਹੀਆਂ ਲਾਗੇ ਅੱਖਾਂ ਪਾੜੀ ਉਹਨੂੰ ਦੇਖ ਰਿਹਾ ਸੀ, ਤਾਂ ਉਹ ਜਾਂਦੀ ਜਾਂਦੀ ਰੁਕ ਗਈ—"ਤੁਹਾਨੂੰ ਕੀ ਚਾਹੀਦੈ ?"

ਉਹਨੇ ਨਸੀਰ ਨੂੰ ਇਨਾ ਪ੍ਰੇਸ਼ਾਨ ਤੱਕ ਕੇ ਪੁੱਛਿਆ। ਪਤਾ ਨਹੀਂ ਉਹ ਕਿਉਂ ਘਬਰਾ ਗਿਆ। ਉਹਦੇ ਬੌਂਦਲ ਜਾਣ ਤੇ ਗ਼ਜ਼ਲ ਨੂੰ ਐਨਾ ਜ਼ੋਰ ਦਾ ਹਾਸਾ ਆਇਆ ਕਿ ਆਉਣ ਜਾਣ ਵਾਲੇ ਲੋਕ ਰੁਕ ਗਏ। ਉਹ ਹੋਰ ਘਬਰਾ ਕੇ ਸ਼ਾਹੀਨ ਦਾ ਕਮਰਾ ਲੱਭਣ ਲੱਗਾ।

ਅੱਧੀ ਰਾਤ ਨੂੰ ਉਹ ਸ਼ਾਹੀਨ ਦੇ ਕਮਰੇ ਵਿਚ ਸੁੱਤਾ ਸੁੱਤਾ ਉਠਿਆ ਤੇ ਬਾਗ਼ ਦੀਆਂ ਪੌੜੀਆਂ ਵਿਚ ਬਹਿ ਕੇ ਸਿਗਰਟ ਪੀਣ ਲੱਗਾ।

ਅੱਧੀ ਰਾਤ ਦਾ ਚੰਦ ਅਸਮਾਨ ਦੇ ਵਿਚਕਾਰ ਚਮਕ ਰਿਹਾ ਸੀ— ਹਵਾ ਬਿਲਕੁਲ ਬੰਦ ਸੀ। ਗਰਮੀ ਨਾਲ ਸਾਹ ਘੁਟੀਂਦਾ ਸੀ। ਵਿਹੜਾ ਸੁੰਨਾ ਪਿਆ ਸੀ। ਬੱਚੇ ਸੌਂ ਗਏ ਸੀ। ਬਰਿਆਨੀ, ਭੁੱਜੇ ਹੋਏ ਬੈਂਗਣ ਤੇ ਮੁਰਗਿਆਂ ਦੇ ਡੋਂਗੇ ਫ਼ਰਸ਼ ਤੋਂ ਚੁੱਕੇ ਗਏ ਸਨ। ਸਾਰੇ ਘਰ ਦੀਆਂ ਤੀਵੀਂਆਂ ਉਸ ਕਮਰੇ ਵਿਚ ਵੜੀਆਂ ਹੋਈਆਂ ਸਨ ਜਿਥੇ ਫੋਜ਼ੀਆ ਦੀ ਹੋਣ ਵਾਲੀ ਸੱਸ ਤੇ ਨਣਾਨਾਂ ਉਹਦੀ ਰਗ ਰਗ ਟੋਹ ਕੇ ਦੇਖ ਰਹੀਆਂ ਸਨ। ਲੈਣ ਦੇਣ ਤੇ ਭਾਅ-ਭੱਤਾ ਹੋ ਰਿਹਾ ਸੀ। ਰਾਸ਼ਦ, ਵਾਹਿਦ ਹੁਸੈਨ ਤੇ ਸ਼ਾਹੀਨ ਸ਼ਾਇਦ ਸੌਂ ਗਏ ਸਨ।

"ਤੁਸੀਂ ਜਾਗ ਪਏ—ਮੈਂ ਉਦੋਂ ਤੋਂ ਤਿੰਨ ਵਾਰੀ ਕਮਰੇ ਵਿਚ ਆ ਚੁੱਕੀ ਹਾਂ।" ਨਸੀਰ ਨੇ ਚੌਂਕ ਕੇ ਦੇਖਿਆ—ਸਾਹਮਣੇ ਗ਼ਜ਼ਲ ਖੜੀ ਸੀ—ਬਣੀ ਸੰਵਰੀ—ਅੱਖੀਆਂ ਵਿਚ ਨੀਂਦਰ ਦਾ ਲੋਰ।

"ਤੁਸੀਂ—ਤੁਸੀਂ ਮੇਰੇ ਕਮਰੇ ਵਿਚ ਆਏ ਸੀ ? ਸੱਚ ?"

"ਹਾਂ। ਤੁਸੀਂ ਰੋਟੀ ਜੁ ਨਹੀਂ ਖਾਧੀ। ਮੁਮਾਨੀ ਬੇਗਮ ਨੇ ਕਿਹਾ ਸੀ ਕਿ ਜਦੋਂ ਤੀਕ ਤੁਸੀਂ ਖਾਣਾ ਨਾ ਲਵੋ, ਮੈਂ ਅੱਜ ਨਾ ਸੌਂਵਾਂ।"

"ਤਾਂ ਫੇਰ ਆਓ। ਇਥੇ ਬੈਠ ਕੇ ਜਾਗਦੇ ਆਂ ਸਾਰੀ ਰਾਤ ?" ਉਹਨੂੰ ਹਾਸਾ ਆ ਗਿਆ।

"ਕਿਉਂ ? ਤੁਸੀਂ ਖਾਣਾ ਨਹੀਂ ਖਾਓਗੇ ?" ਗ਼ਜ਼ਲ ਘਬਰਾ ਗਈ।

"ਕਿਉਂ ਖਾਵਾਂ ਮੈਂ ਖਾਣਾ ? ਇਥੇ ਕਿਹਨੂੰ ਪਰਵਾਹ ਹੈ ਮੇਰੀ ?" ਉਸ ਨੇ ਬਨਾ-ਵਟੀ ਗੁੱਸੇ ਨਾਲ ਆਖਿਆ ।

"ਕਿਉਂ ? ਕੀ ਹੋਇਆ ?" ਗ਼ਜ਼ਲ ਅਚੰਭਤ ਸੀ । ਉਹ ਉਜਾਲਾ ਬੇਗਮ ਤੇ ਵਾਹਿਦ ਹੁਸੈਨ ਦੇ ਸਾਰੇ ਵਿਰੋਧਾਂ ਤੋਂ ਜਾਣੂੰ ਸੀ । ਨਸੀਰ ਦੇ ਆਉਣ ਤੋਂ ਪਹਿਲਾਂ ਘਰ ਵਿਚ ਇਕ ਬਾਕਾਇਦਾ ਮੀਟਿੰਗ ਹੋਈ ਸੀ, ਜਿਸ ਵਿਚ ਫ਼ੈਸਲਾ ਕੀਤਾ ਗਿਆ ਸੀ ਕਿ ਨਸੀਰ ਦੀ ਬੇਹੱਦ ਸੇਵਾ ਹੋਵੇਗੀ ਤੇ ਬਹੁਤ ਇੱਜ਼ਤ ਤੇ ਸ਼ਾਨ-ਸ਼ੌਕਤ ਨਾਲ ਰੱਖਿਆ ਜਾਵੇਗਾ ।

"ਹੁਣ ਇਹੋ ਦੇਖੋ ਕਿ ਅੱਜ ਮੈਨੂੰ ਆਏ ਨੂੰ ਚਾਰ ਦਿਨ ਹੋ ਗਏ, ਪਰ ਤੁਸੀਂ ਮੇਰੇ ਨਾਲ ਗੱਲ ਤੀਕ ਨਹੀਂ ਕੀਤੀ ।"

"ਹਾਂ, ਇਹ ਤਾਂ ਸਹੀ ਏ । ਗ਼ਜ਼ਲ ਨੇ ਸੋਚਿਆ । ਉਸ ਨੇ ਜਾਣ ਬੁੱਝ ਕੇ ਨਸੀਰ ਵਲ ਧਿਆਨ ਨਹੀਂ ਦਿੱਤਾ ਸੀ, ਕਿਉਂਕਿ ਉਹ ਆਪਣੀ ਸਮਾਜਿਕ ਹੈਸੀਅਤ ਤੋਂ ਜਾਣੂੰ ਹੋ ਚੁੱਕੀ ਸੀ । ਇਸ ਲਈ ਖ਼ਾਨਦਾਨ ਵਾਲਿਆਂ ਦੇ ਸਾਹਮਣੇ ਉਹ ਜਿੰਨੀ ਘੱਟ ਆਵੇ ਓਨਾ ਹੀ ਚੰਗਾ ਹੈ । ਸੁਣਿਆ ਏ ਉਜਾਲਾ ਬੇਗਮ ਬਾਤ ਦਾ ਬਤੰਗੜ ਬਨਾਉਣ ਵਿਚ ਉਸਤਾਦ ਏ ।

"ਮੈਂ ?" ਉਹਨੇ ਅਚੰਭੇ ਵਿਚ ਕਿਹਾ ।

"ਮੇਰਾ ਕੀ ਏ ? ਤੁਹਾਡੀ ਖ਼ਾਤਰਦਾਰੀ ਕਰਨ ਵਾਲੇ ਤਾਂ ਰਾਸ਼ਦ ਮਾਮਾ ਹਨ, ਮੁਮਾਨੀ ਬੇਗਮ ਹੈ, ਸ਼ਾਹੀਨ ਹੈ—ਅਸੀਂ ਗ਼ਰੀਬ ਲੋਕ ਆਪਣੇ ਘਰ ਤੁਹਾਨੂੰ ਕੀ ਬੁਲਾਈਏ ? ਕੀ ਵਿਖਾਈਏ ?" ਉਹਨੇ ਬੜੀ ਉਦਾਸੀਨਤਾ ਨਾਲ ਕਿਹਾ ।

"ਤੁਸੀਂ ਗ਼ਰੀਬ ਹੋ ?" ਨਸੀਰ ਨੇ ਹੈਰਾਨੀ ਨਾਲ ਪੁੱਛਿਆ । "ਮੈਂ ਤਾਂ ਤੁਹਾਡੇ ਜਿਹੀ ਅਮੀਰ ਸੁੰਦਰੀ ਪਹਿਲਾਂ ਕਦੀ ਨਹੀਂ ਦੇਖੀ । ਜਿਹਦੇ ਕੋਲ ਐਨਾ ਰੂਪ ਹੋਵੇ—ਐਨਾ ਹੁਸਨ ਹੋਵੇ—ਐਨੀ ਅਸੀਮ ਖਿੱਚ—।" ਉਹ ਸੱਚੀਂ ਮੁੱਚੀਂ ਕਹਿੰਦਾ ਕਹਿੰਦਾ ਸਰਸ਼ਾਰ ਹੋ ਗਿਆ ।

ਕੰਧ ਨੂੰ ਫੜੀ ਖਲੋਤੀ ਗ਼ਜ਼ਲ ਦੇ ਹੱਥ ਆਪਣੇ ਆਪ ਹੇਠਾਂ ਡਿੱਗ ਪਏ ਤੇ ਉਹ ਜਿਵੇਂ ਕਿਸੇ ਜਾਦੂ ਨਾਲ ਬੇਸੁੱਧ ਹੋ ਕੇ ਬੋਲੀ—"ਮੇਰੇ ਨਾਲ ਸ਼ਾਇਰੀ ਨਾ ਕਰੋ—ਅੱਜ ਪਤਾ ਨਹੀਂ ਕਿੰਨੀ ਨੀਂਦਰ ਜਿਹੀ ਆ ਰਹੀ ਏ ।"

"ਐਸੀ ਕੀ ਤੈਸੀ ਸ਼ਾਇਰੀ ਦੀ !" ਨਸੀਰ ਨੇ ਚਿੜ ਕੇ ਆਖਿਆ । "ਜਾਓ, ਤੁਸੀਂ ਸੌਂ ਜਾਓ—ਜਦ ਤੁਸੀਂ ਹੋਸ਼ ਵਿਚ ਹੋਵੋਗੇ, ਤਦ ਮੇਰੀ ਗੱਲ ਸੁਣ ਲੈਣਾ ।"

ਉਹਦੇ ਪੈਰ ਪੱਥਰ ਬਣ ਗਏ ਸਨ । ਪਤਾ ਨਹੀਂ ਉਹ ਕਿੱਦਾਂ ਤੁਰ ਕੇ ਇਕ ਹਨੇਰੇ ਕਮਰੇ ਤੀਕ ਆਈ । ਜਿਥੇ ਬਚੇ ਹੋਏ ਖਾਣੇ ਦੀਆਂ ਦੇਗਾਂ, ਮਿੱਠੇ ਦੀਆਂ ਜੂਠੀਆਂ ਪਲੇਟਾਂ ਤੇ ਪੂਰੀਆਂ ਵਾਲੇ ਟੋਕਰੇ ਰੱਖੇ ਹੋਏ ਸਨ । ਉਥੇ ਈ ਜੂਠੇ ਦਸਤਰਖਾਨਾਂ ਦੇ ਢੇਰ ਉਪਰ ਉਹ ਡਿੱਗ ਪਈ ਤੇ ਛਾਤੀ ਪਾੜ ਕੇ ਰੋਣ ਲੱਗੀ ।

ਪਤਾ ਨਹੀਂ ਕਿਉਂ ਆਪਣੀ ਪ੍ਰਸ਼ੰਸਾ ਸੁਣਦਿਆਂ ਈ ਉਹਦੇ ਉਪਰ ਇਕ ਜਾਦੂ ਜਿਹਾ ਛਾ ਜਾਂਦਾ ਸੀ । ਬੋਲਣ ਵਾਲੇ ਦੀ ਆਵਾਜ਼ ਪਹਿਲਾਂ ਤਾਂ ਉਹਦੇ ਦਿਲ ਵਿਚ ਸ਼ਹਿਦ ਘੋਲਦੀ ਤੇ ਫੇਰ ਅੱਜ ਤਕ ਦੀਆਂ ਪਿਆਸੀਆਂ ਅਕਾਂਕਸ਼ਾਵਾਂ ਦਾ ਜ਼ਹਿਰ

ਉਸ ਦੀ ਰਗ ਰਗ ਨੂੰ ਸਾੜਨ ਡਹਿ ਪੈਂਦਾ । ਪਿਛਲੀਆਂ ਘਿਰਣਾਵਾਂ ਤੇ ਨਫ਼ਰਤਾਂ ਦੀ ਇਕ ਕਤਾਰ ਜਿਹੀ ਲੱਗ ਜਾਂਦੀ ਤੇ ਐਨੀ ਹਿਕਾਰਤ ਤੇ ਨਫ਼ਰਤ ਨੂੰ ਦੇਖ ਕੇ ਉਹ ਰੋ ਪੈਂਦੀ ਸੀ—ਹੁਣ ਕੀ ਹੋਵੇਗਾ ? ਹੁਣ ਉਹ ਮੈਨੂੰ ਕੀ ਆਖੇਗਾ ?

ਦੂਜੀ ਰਾਤ ਨਸੀਰ ਫੇਰ ਬਾਗ਼ ਦੀਆਂ ਪੌੜੀਆਂ ਉਪਰ ਆਣ ਬੈਠਾ । ਪਰ ਅੱਜ ਚੰਦ ਉਹਦੇ ਬਹੁਤ ਨਿਕਟ ਸਰਕ ਆਇਆ ਸੀ ਤੇ ਉਹਦੇ ਕੰਨਾਂ ਵਿਚ ਝੁਕ ਕੇ ਪੁੱਛ ਰਿਹਾ ਸੀ—ਹੁਣ ਕੀ ਇਰਾਦਾ ਏ ਨਸੀਰ ਮੀਆਂ ?"

ਹੁਣੇ ਹੁਣੇ ਗ਼ਜ਼ਲ ਉਹਦੇ ਕੋਲੋਂ ਉਠ ਕੇ ਗਈ ਸੀ ਤੇ ਨਸੀਰ ਨੂੰ ਯਕੀਨ ਹੋ ਗਿਆ ਕਿ ਬਾਗ਼ ਵਲੋਂ ਆਉਣ ਵਾਲੀ ਭਿੰਨੀ ਭਿੰਨੀ ਇਹ ਮੋਤੀਏ ਦੀ ਸੁਗੰਧ ਅਸਲ ਵਿਚ ਗ਼ਜ਼ਲ ਦੀ ਕਲਪਨਾ ਕਾਰਨ ਆ ਰਹੀ ਏ—ਇਨ੍ਹਾਂ ਤਿੰਨਾਂ ਘੰਟਿਆਂ ਵਿਚ ਉਹਨੇ ਗ਼ਜ਼ਲ ਨਾਲ ਕਿੰਨੀਆ ਗੱਲਾਂ ਕੀਤੀਆਂ ਸਨ । ਗ਼ਜ਼ਲ ਨੇ ਆਪਣੀ ਮਾਂ ਦੀ ਬੇ-ਵਕਤੀ ਮੌਤ ਤੇ ਅੱਬਾ ਦੀ ਬੇਰੁਖ਼ੀ ਤੋਂ ਲੈ ਕੇ ਉਨ੍ਹਾਂ ਮਰਦਾਂ ਤੀਕ ਦਾ ਹਾਲ ਸੁਣਾਇਆ ਸੀ, ਜੋ ਉਸ ਨੂੰ ਧੋਖਾ ਦੇ ਗਏ ਸਨ । ਇਸ ਦੇ ਬਾਵਜੂਦ ਨਸੀਰ ਨੇ ਉਹਦਾ ਹੱਥ ਨਾ ਛੱਡਿਆ ਤੇ ਉਹਦੇ ਨਾਲ ਆਪਣੀ ਸਾਰੀ ਜ਼ਿੰਦਗੀ ਦਾ ਪ੍ਰੋਗਰਾਮ ਬਣਾ ਲਿਆ । ਉਹਨੇ ਗ਼ਜ਼ਲ ਨੂੰ ਸਾਰਿਆਂ ਰੂਪਾਂ ਵਿਚ ਦੇਖ ਲਿਆ—ਉਜਾਲਾ ਬੇਗਮ ਦੀ ਬਹੂ ਦੇ ਰੂਪ ਵਿਚ—ਆਪਣੀ ਪ੍ਰੇਮਕਾ ਦੇ ਰੂਪ ਵਿਚ ਦੇਖਿਆ—ਆਪਣੇ ਬੱਚਿਆਂ ਨੂੰ ਕੁੱਛੜ ਚੁੱਕੀ—ਤੇ ਫੇਰ ਉਸ ਨੇ ਇਹ ਮੁੰਦਰੀ ਉਂਗਲੀ ਵਿਚੋਂ ਉਤਾਰ ਕੇ ਗ਼ਜ਼ਲ ਨੂੰ ਪਾ ਦਿੱਤੀ, ਜਿਹੜੀ ਉਜਾਲਾ ਬੇਗਮ ਦੇ ਘਰ ਖ਼ਾਨਦਾਨ ਦੀ ਬਹੂ ਦੇ ਹੱਥਾਂ ਵਿਚ ਪਾਈ ਜਾਂਦੀ ਸੀ ।

ਇਹ ਹੀਰੇ ਦੀ ਅੰਗੂਠੀ ਉਨ੍ਹਾਂ ਦੇ ਖ਼ਾਨਦਾਨ ਵਿਚ ਪਿਛਲੀਆਂ ਸੱਤਾਂ ਪੁਸ਼ਤਾਂ ਤੋਂ ਦੂਲ੍ਹੇ ਵਹੁਟੀ ਦੀ ਮੂੰਹ ਵਿਖਾਈ ਵਜੋਂ ਆਪਣੀ ਵਹੁਟੀ ਨੂੰ ਪਹਿਨਾਉਂਦੇ ਆਏ ਸੀ । ਪਰ ਉਹ ਇਕ ਵਾਰੀ ਵੀ ਆਪਣੀ ਕਾਹਲੀ ਤੇ ਨਾ ਘਬਰਾਇਆ—ਪਰ ਹਾਂ, ਜਦ ਉਹਨੇ ਅੰਗੂਠੀ ਵਾਲੇ ਹੱਥ ਨੂੰ ਚੁੰਮਣਾ ਚਾਹਿਆ ਤਾਂ ਗ਼ਜ਼ਲ ਨੇ ਘਬਰਾ ਕੇ ਹੱਥ ਖਿੱਚ ਲਿਆ ।

"ਮੇਰੇ ਕੋਲ ਨਾ ਆਉਣਾ ।"

"ਕਿਉਂ ?" ਉਹਨੇ ਜ਼ਬਰਦਸਤੀ ਹੱਥ ਫੜ ਲਿਆ ।

"ਕਿਉਂਕਿ ਤੂੰ ਅੱਗ ਏਂ ਅੱਗ—ਮੈਂ ਜਲ ਜਾਵਾਂਗੀ ।" ਉਹਨੇ ਸੱਚ ਹੀ ਘਬਰਾ ਕੇ ਕਿਹਾ ।

"ਤੈਨੂੰ ਇਸ ਅੱਗ ਵਿਚ ਜਲਣਾ ਚੰਗਾ ਨਹੀਂ ਲੱਗਦਾ ?" ਉਸ ਨੇ ਗ਼ਜ਼ਲ ਦੀਆਂ ਅੱਖਾਂ 'ਚ ਝਾਕ ਕੇ ਪੁੱਛਿਆ ।

"ਤੂੰ ਕਦੀ ਤੜਫਿਆ ਹੋਵੇਂ ਤਾਂ ਤੈਨੂੰ ਪਤਾ ਲੱਗੇ ਕਿ ਜਲਣਾ ਕਿਹਨੂੰ ਆਖਦੇ ਨੇ ।" ਉਸ ਨੇ ਘਬਰਾ ਕੇ ਮੂੰਹ ਦੂਜੇ ਪਾਸੇ ਫੇਰ ਲਿਆ ।

ਦੂਜੇ ਦਿਨ ਸਵੇਰੇ ਸਵੇਰੇ ਅਜ਼ਾਨ ਤੋਂ ਪਹਿਲਾਂ ਉਹ ਨਸੀਰ ਦੇ ਕਮਰੇ ਵਿਚ ਆਈ । ਨਸੀਰ ਖ਼ੁਸ਼ੀ ਦਾ ਮਾਰਿਆ ਉੱਠ ਬੈਠਾ । ਸ਼ਾਇਦ ਰਾਤੀਂ ਹੱਥ ਛੁਡਾ ਕੇ

ਚਲੀ ਜਾਣ ਤੇ ਉਹ ਪਛਤਾਈ ਹੋਵੇ ਤੇ ਸਾਰੀ ਰਾਤ ਸੌਂ ਨਾ ਸਕੀ ਹੋਵੇ !

"ਨਸੀਰ, ਮੈਂ ਸਾਰੀ ਰਾਤ ਸੋਚਿਆ, ਬਹੁਤ ਗੌਰ ਕੀਤਾ । ਐਂਝ ਲੱਗਾ ਕਿ ਇਹ ਅੰਗੂਠੀ ਮੈਨੂੰ ਸੱਚਮੁੱਚ ਤੇਰੀ ਕਰ ਦੇਵੇਗੀ—ਉਹ ਜਿਵੇਂ ਕਹਾਣੀਆਂ ਵਿਚ ਲਿਖਿਆ ਏ ਨਾ ? ਨਸੀਰ ਨੂੰ ਐਂਝ ਜਾਪਿਆ, ਜਿਵੇਂ ਉਹ ਸੁਪਨੇ ਵਿਚ ਬੁੜਬੁੜਾ ਰਹੀ ਹੋਵੇ ।

"ਕੀ ਲਿਖਿਆ ਏ ਕਹਾਣੀਆਂ ਵਿਚ ?"

"ਕਿ ਅੰਗੂਠੀਆਂ ਵਿਚ ਕਿਸੇ ਸ਼ਹਿਜ਼ਾਦੀ ਦੀ ਜਿੰਦ ਹੁੰਦੀ ਸੀ ਤੇ ਉਹ ਅੰਗੂਠੀ ਕਿਸੇ ਦੂਜੇ ਕੋਲ ਚਲੀ ਜਾਂਦੀ ਤਾਂ ਸ਼ਹਿਜ਼ਾਦੀ ਮਰ ਜਾਂਦੀ ਸੀ ।"

"ਤਾਂ ਕੀ ਹੋਇਆ ?" ਉਹਨੇ ਗ਼ਜ਼ਲ ਦੀ ਕਮਰ ਦੁਆਲੇ ਬਾਂਹ ਵਲ ਕੇ ਉਹਨੂੰ ਕੋਲ ਬਹਾ ਲਿਆ । "ਤੂੰ ਕਿਉਂ ਘਬਰਾਉਂਦੀ ਏਂ ।"

"ਨਹੀਂ, ਇਹ ਅੰਗੂਠੀ ਤੂੰ ਵਾਪਸ ਲੈ ਲੈ, ਨਹੀਂ ਤਾਂ ਗੱਲ ਬਹੁਤ ਅੱਗੇ ਵਧ ਜਾਣੀ ਏ ।" ਉਹ ਅੰਗੂਠੀ ਲਾਹੁਣ ਲੱਗੀ ।

"ਗੱਲ ਤਾਂ ਅਗਾਂਹ ਵੱਧ ਚੁੱਕੀ ਏ । ਇਸ ਮੁੰਦਰੀ ਦੀ ਕੀ ਰਹਿ ਗਈ ? ਮੇਰੀ ਤਾਂ ਜਾਨ ਤੇ ਬਣ ਗਈ ਏ ।"

ਗ਼ਜ਼ਲ ਘਬਰਾ ਗਈ । ਨਸੀਰ ਨੇ ਉਹਦੇ ਮੋਢੇ ਨਾਲ ਆਪਣਾ ਚਿਹਰਾ ਰਗੜਦੇ ਨੇ ਕਿਹਾ—"ਜੇ ਤੂੰ ਮੈਨੂੰ ਨਾ ਮਿਲੀ ਤਾਂ ਮੈਂ ਮਰ ਜਾਵਾਂਗਾ । ਤੂੰ ਮੈਨੂੰ ਧੋਖਾ ਤਾਂ ਨਹੀਂ ਦੇਵੇਂਗੀ ਨਾ ?"

"ਤੇ ਗ਼ਜ਼ਲ, ਜਿਹੜੀ ਪਿਆਰ ਦੀ ਰਤਾ ਜਿੰਨੀ ਸਿੱਲ੍ਹ ਦੇਖ ਕੇ ਮਿਸਰੀ ਦੀ ਡਲੀ ਵਾਂਗ ਪਿਘਲ ਜਾਂਦੀ ਸੀ, ਪਿਘਲਣ ਲੱਗੀ—ਖੁਰਨ ਲੱਗੀ । ਉਹਦੀ ਆਪਣੀ ਹੋਂਦ ਹੌਲੀ ਹੌਲੀ ਮਿਟਦੀ ਗਈ ਤੇ ਨਸੀਰ ਵਿਚ ਸਮਾ ਗਈ ।

ਨਸੀਰ ਦੀ ਅੱਖ ਖੁੱਲ੍ਹੀ ਤਾਂ ਜੀਵਨ ਦੀ ਇਕ ਸੁੰਦਰ ਸਵੇਰ ਸਵਾਗਤ ਕਰ ਰਹੀ ਸੀ । ਪਤਾ ਨਹੀਂ ਕਦੋਂ ਗ਼ਜ਼ਲ ਉਸ ਕੋਲੋਂ ਉਠ ਕੇ ਜਾ ਚੁੱਕੀ ਸੀ, ਪਰ ਤਕੀਏ ਉਤੇ ਉਹਦੇ ਵਜੂਦ ਦਾ ਨਿੱਘ ਅਜੇ ਬਾਕੀ ਸੀ । ਉਸ ਦੀ ਸੁਗੰਧ ਨਾਲ ਬਿਸਤਰਾ ਮਹਿਕ ਰਿਹਾ ਸੀ ਤੇ ਇਸ ਸੁਗੰਧ ਨੇ ਨਸੀਰ ਦੇ ਅੰਗ ਅੰਗ ਵਿਚ ਪਤਾ ਨਹੀਂ ਕਹੀ ਮਸਤੀ ਭਰ ਦਿੱਤੀ ਸੀ । ਉਹ ਇਸ ਅਨੋਖੀ ਮਸਤੀ ਤੋਂ ਅਜੇ ਤੀਕ ਜਾਣੂ ਨਹੀਂ ਸੀ । ਉਹਨੂੰ ਆਪਣੇ ਉਪਰ ਈਰਖਾ ਵੀ ਹੋ ਰਹੀ ਸੀ ਤੇ ਸ਼ੱਕ ਵੀ । ਚੁੱਲ੍ਹੇ ਕੋਲ ਕੰਧ ਨੂੰ ਫੜੀ ਖੜੀ ਸੀ—ਬੇਹੱਦ ਥੱਕੀ ਥੱਕੀ, ਗੁਆਚੀ ਗੁਆਚੀ । ਉਹਦੇ ਪਰੇਸ਼ਾਨ ਵਾਲ ਮੂੰਹ ਉਤੇ ਉੱਡ ਰਹੇ ਸਨ । ਅੱਖਾਂ ਸੁੱਜੀਆਂ ਹੋਈਆਂ ਸਨ, ਜਿਵੇਂ ਉਹ ਸਾਰੀ ਰਾਤ ਰੋਂਦੀ ਰਹੀ ਹੋਵੇ । ਉਹ ਉੱਬਲਦੀ ਹਾਂਡੀ ਤੇ ਨਜ਼ਰਾਂ ਟਿਕਾਈ ਪਤਾ ਨਹੀਂ ਕੀ ਸੋਚ ਰਹੀ ਸੀ—ਉਫ, ਕੇਹੀ ਬੇਹਿਸਾਬ ਕਸ਼ਿਸ਼ ਸੀ ਇਸ ਕੁੜੀ ਵਿਚ—ਮਲਗਜੇ, ਬਦਰੰਗੇ ਕੱਪੜਿਆਂ ਵਿਚ ਵੀ ਉਹ ਸੋਨੇ ਦੀ ਮੂਰਤੀ ਬਣੀ ਦਮਕ ਰਹੀ ਸੀ । ਉਹਦੀ ਵਲ ਨਜ਼ਰ ਭਰ ਕੇ ਦੇਖਦਿਆਂ ਹੀ ਪਤਾ ਨਹੀਂ ਨਸੀਰ ਨੂੰ ਕੀ ਹੋ ਜਾਂਦਾ ਸੀ—ਉਹ ਸੁਰਤ ਸੰਭਾਲ ਕੇ ਸੰਭਲਿਆ । ਕਿਤੇ ਇੱਦਾਂ ਨਾ ਹੋਵੇ ਉਹ ਸਾਰੇ ਘਰ ਦੀ ਹੋਂਦ ਨੂੰ ਭੁਲਾ ਕੇ ਗ਼ਜ਼ਲ ਦੀਆਂ ਸਾਰੀਆ ਉਦਾਸੀਆਂ ਸਮੇਟਣ ਤੁਰ ਪਏ ।

ਅੱਜ ਘਰ ਵਿਚ ਸਾਰੇ ਈ ਚੁੱਪ ਚੁੱਪ ਸਨ । ਰਾਤ ਦੀ ਚਾਂਦ ਦੀ ਤਬੀਅਤ ਬਹੁਤ

ਖਰਾਬ ਸੀ । ਫੌਜ਼ੀਆ ਤੋਂ ਲੈ ਕੇ ਵਾਹਿਦ ਹੁਸੈਨ ਤਕ ਉਹਦੇ ਕਮਰੇ ਵਿਚ ਡਾਕਟਰ ਦੇ ਨਾਲ ਬੈਠੇ ਸਨ । ਨਸੀਰ ਵੀ ਥੋਹੜਾ ਚਿਰ ਉਥੇ ਬੈਠਿਆ । ਪਰ ਅੱਜ ਉਹਦੇ ਦਿਲ ਵਿਚ ਖੁਸ਼ੀਆਂ ਦੇ ਸੋਤੇ ਫੁੱਟ ਰਹੇ ਸਨ । ਇਸ ਲਈ ਕਮਰੇ ਦੇ ਬੋਝਲ ਵਾਤਾਵਰਣ ਵਿਚ ਉਹ ਬਹੁਤਾ ਚਿਰ ਨਾ ਬੈਠ ਸਕਿਆ ।

ਫੇਰ ਆਪਣੇ ਕਮਰੇ ਵਿਚ ਆਣ ਕੇ ਉਸ ਤਕੀਏ ਨੂੰ ਸੀਨੇ ਨਾਲ ਲਾ ਕੇ ਲੇਟ ਗਿਆ, ਜਿਸ ਉਪਰ ਰਾਤੀਂ ਗ਼ਜ਼ਲ ਨੇ ਸਿਰ ਰੱਖਿਆ ਸੀ । ਕਿਸਮਤ ਉਹਦੇ ਲਈ ਕੈਸਾ ਅਨਮੋਲ ਹੀਰਾ ਲਈ ਬੈਠੀ ਸੀ । ਇਸ ਦੀ ਖਬਰ ਕੱਲ੍ਹ ਸ਼ਾਮ ਤੀਕ ਉਸ ਨੂੰ ਵੀ ਨਹੀਂ ਸੀ । ਪਰ ਹੁਣ ਇਸ ਭੇਤ ਨੂੰ ਕਿਵੇਂ ਲੁਕਾਇਆ ਜਾਵੇ ? ਗ਼ਜ਼ਲ ਤਾਂ ਹੀਰੇ ਦੀ ਉਹ ਅੰਗੂਠੀ ਆਪਣੀ ਉਂਗਲੀ ਵਿਚ ਨਚਾਉਂਦੀ ਫਿਰ ਰਹੀ ਸੀ, ਜਿਵੇਂ ਉਹਨੂੰ ਕਿਸੇ ਦਾ ਵੀ ਡਰ ਨਾ ਹੋਵੇ ।

ਦੁਪਹਿਰੇ ਹਮਾਯੂੰ ਨੇ ਆ ਕੇ ਕਿਹਾ ਕਿ ਅੱਜ ਸ਼ਾਮੀਂ ਗ਼ਜ਼ਲ ਨੇ ਇਕ ਡਰਾਮੇ ਦੀ ਰੀਹਰਸਲ ਵਾਸਤੇ ਜਾਣਾ ਹੈ, ਤਾਂ ਗ਼ਜ਼ਲ ਨੇ ਹਮਾਯੂੰ ਦੇ ਸਾਹਮਣੇ ਹੀ ਨਸੀਰ ਨੂੰ ਕਿਹਾ ਕਿ ਉਹ ਵੀ ਰੀਹਰਸਲ ਦੇਖਣ ਜ਼ਰੂਰ ਆਵੇ । ਸ਼ਾਮ ਨੂੰ ਉਸ ਨੇ ਨਸੀਰ ਲਈ ਆਪ ਪਸੰਦ ਕਰਕੇ ਸ਼ੇਰਵਾਨੀ ਸੰਦੂਕ ਵਿਚੋਂ ਕੱਢੀ, ਉਹਦੇ ਬੂਟਾਂ ਨੂੰ ਪਾਲਿਸ਼ ਕੀਤੀ, ਤੇ ਬਹੁਤ ਜ਼ੋਰ ਲਾਇਆ ਕਿ ਉਹ ਗ਼ਜ਼ਲ ਦਾ ਘਰ ਦੇਖ ਲਵੇ, ਜਿਥੇ ਉਹ ਕੱਪ ਤੇ ਸ਼ੀਲਡਾਂ ਰੱਖੀਆਂ ਹੋਈਆਂ ਸਨ ਜੋ ਉਹਨੇ ਅਦਾਕਾਰੀ ਵਿਚ ਜਿੱਤੀਆਂ ਸਨ ।

ਦੂਜਾ ਦਿਨ ਨਸੀਰ ਨੇ ਗ਼ਜ਼ਲ ਦੇ ਘਰ ਬਿਤਾਇਆ । ਉਹ ਦੋਵੇਂ ਸਾਰਾ ਦਿਨ ਪਤਾ ਨਹੀਂ ਕਿਸ ਕਿਸ ਗੱਲ ਉਤੇ ਹੱਸਦੇ ਰਹੇ ਤੇ ਦੁਪਹਿਰ ਨੂੰ "ਨਜ਼ਮਾ" ਫਿਲਮ ਦੇਖਣ ਗਏ ।

ਜ਼ਮੁੱਰਦ ਮਹੱਲ ਦੀ ਬਾਲਕਨੀ ਵਿਚ ਬੈਠੇ ਬੈਠੇ ਗ਼ਜ਼ਲ ਨੂੰ ਐਂਝ ਲੱਗਾ ਜਿਵੇਂ ਨਸੀਰ ਨਾਲ ਰਹਿੰਦੀ ਨੂੰ ਜ਼ਮਾਨਾ ਬੀਤ ਗਿਆ ਹੋਵੇ । ਨਸੀਰ ਦੇ ਪਿਆਰ ਦਾ ਨਿੱਘ ਉਹਦੇ ਲਈ ਬਹੁਤ ਪੁਰਾਣੀ ਗੱਲ ਹੋ ਚੁੱਕੀ ਸੀ । ਉਹ ਬਿਲਕੁਲ ਗ੍ਰਿਹਸਤਣ ਪਤਨੀਆਂ ਵਾਂਗ ਆਪਣਾ ਆਪ ਉਹਦੇ ਹਵਾਲੇ ਕਰ ਦਿੰਦੀ ਸੀ—ਇਸ ਸਰੀਰ ਵਿਚ ਕੀ ਸੀ ਜਿਸ ਨੂੰ ਬਚਾ ਬਚਾ ਰੱਖਦੀ ? ਉਹਨੇ ਤਾਂ ਆਪਣੀ ਰੂਹ ਪਹਿਲੀ ਵਾਰ ਇਕ ਮਰਦ ਦੇ ਹਵਾਲੇ ਕੀਤੀ ਸੀ ਤੇ ਇਸ ਦੇ ਬਾਅਦ ਹਰ ਚੀਜ਼ ਨੂੰ ਭੁੱਲ ਜਾਣਾ ਚਾਹੁੰਦੀ ਸੀ ।

ਉਹ ਘਰ ਆਏ ਤਾਂ ਨਸੀਰ ਪਰੇਸ਼ਾਨ ਜਿਹਾ ਸੀ ਕਿ ਪਤਾ ਨਹੀਂ ਹਮਾਯੂੰ ਉਸ ਤੇ ਕਿੰਨਾ ਸ਼ੱਕ ਕਰੇਗਾ । ਪਰ ਕੁਝ ਨਾ ਹੋਇਆ—ਗ਼ਜ਼ਲ ਦੀ ਉਂਗਲੀ ਵਿਚ ਇਕ ਨਵੀਂ ਅੰਗੂਠੀ ਸਭਨਾਂ ਨੇ ਇੰਝ ਬੇਧਿਆਨੀ ਕਰ ਦਿੱਤੀ ਜਿਵੇਂ ਇਹ ਕੋਈ ਨਵੀਂ ਗੱਲ ਨਾ ਹੋਵੇ ।

ਦੂਜੇ ਦਿਨ ਜਦ ਉਹ ਸਵੇਰੇ ਉਠ ਕੇ ਦਲਾਨ ਵਿਚ ਆਇਆ ਤਾਂ ਸ਼ਾਹੀਨ ਨੇ ਸ਼ੇਵ ਕਰਦੇ ਕਰਦੇ ਮੁੜ ਕੇ ਉਹਨੂੰ ਕਿਹਾ—"ਹੁਣ ਤਾਂ ਸ਼ਾਇਦ ਤੂੰ ਇਕ ਅੱਧ ਮਹੀਨਾ ਹੋਰ ਇਥੇ ਰਹੇਂਗਾ ?"

ਉਹ ਖਿਸਿਆ ਕੇ ਹੱਸਣ ਡਹਿ ਪਿਆ, ਕਿਉਂਕਿ ਪਰਸੋਂ ਸ਼ਾਮੀਂ ਜਦ ਸ਼ਾਹੀਨ ਨੇ ਬੜਾ ਜ਼ੋਰ ਪਾ ਕੇ ਇਕ ਹਫ਼ਤਾ ਹੋਰ ਰੁਕਣ ਲਈ ਕਿਹਾ ਸੀ ਤਾਂ ਉਸ ਨੇ ਇਨਕਾਰ ਕਰ

ਦਿੱਤਾ ਸੀ ਕਿ ਜਾਣਾ ਬਹੁਤ ਜ਼ਰੂਰੀ ਹੈ। ਪਰ ਅੱਜ ਸ਼ਾਮ ਸ਼ਾਹੀਨ ਜਾਣ ਗਿਆ ਸੀ ਕਿ ਉਹ ਕਿਹੜੇ ਚੱਕਰ ਵਿਚ ਫਸ ਚੁੱਕਿਆ ਸੀ।

ਉਸ ਨੂੰ ਸ਼ਾਹੀਨ ਦੀ ਚਲਾਕੀ ਉਤੇ ਈਰਖਾ ਹੋ ਰਹੀ ਸੀ। ਸ਼ਾਹੀਨ ਉਸੇ ਦੀ ਉਮਰ ਦਾ ਹੋਵੇਗਾ। ਪਰ ਇਹ ਸ਼ਹਿਰੀ ਮੁੰਡੇ ਉੱਡਦੀ ਚਿੜੀ ਦੇ ਖੰਭ ਗਿਣ ਲੈਂਦੇ ਨੇ।

"ਕਿਉਂ, ਪੱਕੀ ਹੈ ਨਾ ਗੱਲ ? ਮਿਲਾ ਹੱਥ ਯਾਰ।" ਸ਼ਾਹੀਨ ਨੇ ਹੱਸ ਕੇ ਹੱਥ ਵਧਾਇਆ ਤਾਂ ਉਹ ਦੋਵੇਂ ਉੱਚੀ ਉੱਚੀ ਹੱਸਣ ਲੱਗੇ।

ਰਾਸ਼ਦ ਤੇ ਰਜ਼ੀਆ ਦੋਵੇਂ ਫੌਜ਼ੀਆ ਦਾ ਦਹੇਜ ਖਰੀਦਣ ਗਏ ਸਨ। ਚਾਂਦ ਆਪਣੇ ਕਮਰੇ ਵਿਚ ਪਈ ਤੜਫ ਰਹੀ ਸੀ। ਦਲਾਨ ਦੇ ਦੀਵਾਨ ਉਪਰ ਫੌਜ਼ੀਆ ਤੇ ਲੰਗੜੀ ਫੂਪੋ ਬੈਠੀਆਂ ਕੱਪੜੇ ਕੱਟ ਰਹੀਆਂ ਸਨ। ਨਸੀਰ ਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਉਹ ਉਥੇ ਕਿੱਦਾਂ ਬੈਠੇ ? ਆਪਣੇ ਲਾਗੇ ਖੜਾ ਦੇਖ ਕੇ ਲੰਗੜੀ ਫੂਪੋ ਨੇ ਆਪਣੀ ਐਨਕ ਠੀਕ ਕੀਤੀ। ਉਹ ਘਬਰਾ ਗਿਆ।

ਹੁਣ ਉਹਦੇ ਇਸ਼ਕ ਦੀ ਮਸਤੀ ਲਾਹੀ ਜਾਵੇਗੀ। ਲੰਗੜੀ ਫੂਪੋ ਆਪਣੀਆਂ ਨਸੀਹਤਾਂ ਦਾ ਪਿਟਾਰਾ ਖੋਲ੍ਹਣ ਹੀ ਵਾਲੀ ਹੈ।

"ਓ ਜੀ ਨਸੀਰ, ਤੁਸੀਂ ਕੀ ਖਾ ਰਹੇ ਓ ? ਤੁਹਾਨੂੰ ਇਥੇ ਕੁਝ ਵੀ ਆਰਾਮ ਨਹੀਂ ਮਿਲ ਰਿਹਾ।"

"ਜੀ ਨਹੀਂ ਫੂਪੋ, ਮੈਂ ਬੜੇ ਮਜ਼ੇ ਵਿਚ ਹਾਂ।"

"ਓ ਜੀ ਫੂਪੋ, ਇਹ ਤਾਂ ਲੋੜ ਨਾਲੋਂ ਵੀ ਵੱਧ ਮਜ਼ੇ ਵਿਚ ਹੈ।" ਸ਼ਾਹੀਨ ਨੇ ਸ਼ੇਵ ਕਰਦੇ ਨੇ ਮੁੜ ਕੇ ਆਖਿਆ ਤੇ ਉਹਨੂੰ ਫੇਰ ਹਾਸਾ ਆ ਗਿਆ। ਉਹ ਸ਼ਾਹੀਨ ਨੂੰ ਮਾਰਨ ਦੌੜਿਆ।

"ਕੀ ਹੈ ਕਿ ਮੀਆਂ ! ਅਸੀਂ ਲੋਕ ਤਾਂ ਚਾਂਦ ਦੇ ਕਾਰਨ ਇੰਨੇ ਪਰੇਸ਼ਾਨ ਹਾਂ। ਮੈਂ ਗ਼ਜ਼ਲ ਨੂੰ ਕਿਹਾ ਸੀ ਕਿ ਜ਼ਰਾ ਨਸੀਰ ਬਾਬਾ ਦੇ ਖਾਣ ਪੀਣ ਦਾ ਧਿਆਨ ਰੱਖੀਂ।" ਲੰਗੜੀ ਫੂਪੋ ਨੇ ਕੱਪੜਾ ਦੀਵਾਨ ਤੇ ਫੈਲਾ ਕੇ ਆਖਿਆ।

"ਬਸ, ਇਹੋ ਈ ਤੁਸੀਂ ਬਹੁਤ ਵਧੀਆ ਕੀਤਾ।" ਸ਼ਾਹੀਨ ਨੇ ਨਸੀਰ ਵਲ ਝਾਕ ਕੇ ਕਿਹਾ। ਗ਼ਜ਼ਲ ਨੇ ਇਹਦੀ ਬਹੁਤ ਖ਼ਾਤਰ ਸੇਵਾ ਕੀਤੀ ਏ। ਕੀ ਕੀ ਖੁਆਇਆ ਏ, ਓ ਜੀ, ਜ਼ਰਾ ਫੂਪੋ ਨੂੰ ਵੀ ਦੱਸੋ ਨਾ ਹਜ਼ਰਤ।" ਤੇ ਆਪਣੀ ਗੱਲ ਤੇ ਸ਼ਾਹੀਨ ਨਸੀਰ ਨਾਲ ਆਪ ਵੀ ਹੱਸਣ ਲੱਗਾ।

"ਚਲ ! ਇਹ ਇਕ ਛਛੋਰਾ ਬੱਚਾ ਏ।" ਲੰਗੜੀ ਫੂਪੋ ਨੇ ਹੱਸ ਕੇ ਆਖਿਆ।

"ਤੈਨੂੰ ਕੀ ਪਸੰਦ ਏ ਦੱਸ, ਮੈਂ ਉਹੋ ਪਕਵਾਵਾਂਗੀ।" ਲੰਗੜੀ ਫੂਪੋ ਨੇ ਫੇਰ ਕੈਂਚੀ ਚੁੱਕ ਲਈ।

"ਆਹਾ ਆਹਾ ! ਕੈਸੀ ਚੰਗੀ ਗੱਲ ਪੁੱਛੀ ਏ ਫੂਪੋ ਤੁਸੀਂ।" ਸ਼ਾਹੀਨ ਉੱਛਲ ਪਿਆ—"ਦੇਖ ਭਈ ਨਸੀਰ, ਐਸਾ ਮੌਕਾ ਫੇਰ ਨਹੀਂ ਮਿਲਣਾ। ਹਾਂ, ਛੇਤੀ ਦੇ ਕੇ ਦੱਸ, ਤੈਨੂੰ ਕੀ ਪਸੰਦ ਏ ?"

"ਤੂੰ ਚੁੱਪ ਕਰਦਾ ਏਂ ਕਿ ਮੈਂ ਆਵਾਂ।" ਨਸੀਰ ਸ਼ਾਹੀਨ ਨੂੰ ਮਾਰਨ ਭੱਜਿਆ ਤੇ ਉਹ ਦੋਵੇਂ ਲੜਦੇ ਹੱਸਦੇ ਬਾਹਰ ਵਲ ਤੁਰ ਗਏ।

ਫੇਰ ਨਸੀਰ ਨੇ ਹੈਦਰਾਬਾਦ ਵਿਚ ਇਕ ਮਹੀਨਾ ਇੱਦਾਂ ਬਿਤਾਇਆ ਕਿ ਦਿਨ ਖੰਭ ਲਾ ਕੇ ਉੱਡ ਗਏ । ਉਸ ਨੇ ਪਿਓ ਤੋਂ ਚੋਰੀ ਛੁਪੇ ਅੰਮਾਂ ਜਾਨ ਕੋਲੋਂ ਇਕ ਹਜ਼ਾਰ ਰੁਪਏ ਮੰਗਾ ਲਏ । ਉਂਝ ਤਾਂ ਉਜਾਲਾ ਬੇਗਮ ਦਮੜੀ ਦਮੜੀ ਤੇ ਜਾਨ ਦਿੰਦੀ ਸੀ— ਪਰ ਉਹਦਾ ਪੁੱਤਰ ਪਹਿਲੀ ਵਾਰੀ ਹੈਦਰਾਬਾਦ ਗਿਆ ਸੀ ਤੇ ਉਹ ਚਾਹੁੰਦੀ ਸੀ ਕਿ ਵਾਹਿਦ ਹੁਸੈਨ ਸਾਹਮਣੇ ਆਪਣਾ ਖ਼ੂਬ ਠਾਠ ਬਾਠ ਵਿਖਾਲੇ । ਉਹਨੇ ਗ਼ਜ਼ਲ ਦੇ ਨਾਲ ਟੈਕਸੀਆਂ ਵਿਚ ਖ਼ੂਬ ਸੈਰਾਂ ਕੀਤੀਆਂ । ਉਹਦੇ ਲਈ ਤੋਹਫ਼ੇ ਖਰੀਦੇ । ਹਮਾਯੂੰ ਕਦੀ ਕਦੀ ਬਹੁਤੇ ਦਿਨ ਗ਼ਜ਼ਲ ਨੂੰ ਬੀਬੀ ਦੇ ਘਰ ਛੱਡਣ ਨੂੰ ਰਾਜ਼ੀ ਨਹੀਂ ਹੁੰਦਾ ਸੀ, ਪਰ ਨਸੀਰ ਰੋਜ਼ ਸ਼ਾਮ ਨੂੰ ਹਮਾਯੂੰ ਦੇ ਘਰ ਐਸੇ ਤੋਹਫ਼ੇ ਲੈ ਕੇ ਜਾਣ ਲੱਗਾ ਕਿ ਹਮਾਯੂੰ ਨੇ ਗ਼ਜ਼ਲ ਉਪਰ ਸਖਤਾਈ ਕਰਨੀ ਛੱਡ ਦਿੱਤੀ ।

ਹੁਣ ਗ਼ਜ਼ਲ ਨੂੰ ਅਹਿਸਾਸ ਹੋਣ ਲੱਗਾ ਕਿ ਉਹ ਨਸੀਰ ਨਾਲ ਹੈਦਰਾਬਾਦ ਵਿਚ ਨਹੀਂ ਰਹਿ ਸਕਦੀ । ਹਰ ਪਾਸੇ ਉਹਨੂੰ ਜਾਣਕਾਰ ਨਜ਼ਰਾਂ ਦਿਸਦੀਆਂ । ਲੋਕ ਉਹਨੂੰ ਨਸੀਰ ਨਾਲ ਵੇਖਦੇ ਤਾਂ ਮੁਸਕਰਾਉਣ ਡਹਿ ਪੈਂਦੇ । ਇਸ ਲਈ ਉਹਨੇ ਨਸੀਰ ਨੂੰ ਆਖ ਦਿੱਤਾ ਕਿ ਕਦੀ ਹੈਦਰਾਬਾਦ ਨਹੀਂ ਆਇਆ ਕਰਾਂਗੀ । ਬਸ, ਉਥੇ ਈ ਕਿਤੇ ਅਜੰਤਾ ਦੀਆਂ ਕੰਦਰਾਂ ਵਾਂਗ ਉਹ ਵੀ ਕੁਟੀਆ ਬਣਾ ਕੇ ਰਿਹਾ ਕਰਨਗੇ—ਪਰ ਨਸੀਰ ਨੇ ਆਪਣਾ ਹਾਲ ਸੁਣਾਉਣਾ ਸ਼ੁਰੂ ਕਰ ਦਿੰਦਾ—ਇਕ ਛੋਟੇ ਜਿਹੇ ਕਸਬੇ ਦਾ ਹਾਲ, ਜਿਥੇ ਪੁਰਾਣੇ ਸਮੇਂ ਦੀ ਇਕ ਆਲੀਸ਼ਾਨ ਡਿਓਢੀ ਹੈ । ਉਹਦੇ ਵਿਚ ਨਸੀਰ ਦੀ ਕਰੜੇ ਸੁਭਾਅ ਦੀ ਅੰਮਾਂ ਜਾਨ ਰਹਿੰਦੀ ਏ । ਉਹਦੀ ਆਗਿਆ ਬਗੈਰ ਨਸੀਰ ਇਕ ਡੱਕਾ ਵੀ ਨਹੀਂ ਤੋੜ ਸਕਦਾ । ਉਥੇ ਨਸੀਰ ਦੇ ਖੇਤ ਹਨ, ਜਿਨ੍ਹਾਂ ਵਿਚ ਉਹ ਗ਼ਜ਼ਲ ਨਾਲ ਟ੍ਰੈਕਟਰ ਚਲਾਇਆ ਕਰੇਗਾ । ਉਥੋਂ ਦੇ ਲੋਕਾਂ ਨੇ ਕਦੀ ਪੇਸਟਰੀ ਨਹੀਂ ਖਾਧੀ, ਸਟੇਜ ਡਰਾਮੇ ਨਹੀਂ ਦੇਖੇ, ਉਥੇ ਬੋਟ ਕਲੱਬ ਨਹੀਂ ਏ ਤੇ ਨਾ ਬਲਗਰਾਮੀ ਤੇ ਭਾਨ ਸਾਹਿਬ ਜਿਹੇ ਸੋਸ਼ਲ ਵਰਕਰ ਹਨ ।

ਗ਼ਜ਼ਲ ਨੇ ਇਹ ਗੱਲਾਂ ਸੁਣੀਆਂ ਤਾਂ ਖੁਸ਼ੀ ਨਾਲ ਝੂਮ ਪਈ, ਐਨਾ ਸੁੰਦਰ ਵਾਤਾ-ਵਰਣ, ਐਨੇ ਸਾਦਾ ਸੁਭਾਅ ਲੋਕ । ਬੋਟ ਕਲੱਬ ਤੇ ਭਾਰਤ ਕਲਾ ਮੰਦਰ ਦੇ ਗੰਦੇ ਵਾਤਾਵਰਣ ਤੋਂ ਉਹ ਥਾਂ ਕਿੰਨੀ ਵੱਖਰੀ ਹੋਵੇਗੀ । ਉਥੇ ਉਹ ਕਿਸੇ ਤੇ ਬੋਝ ਬਣ ਕੇ ਨਹੀਂ ਰਹੇਗੀ । ਉਸ ਘਰ ਵਿਚ ਸਾਰੇ ਉਹਦਾ ਮਾਣ ਕਰਨਗੇ । ਉਹ ਵੀ ਫੌਜ਼ੀਆ ਵਾਂਗ ਦੁਲਹਨ ਬਣ ਕੇ ਉਥੇ ਚਲੀ ਜਾਵੇਗੀ ।

ਇਕ ਦਿਨ ਨਸੀਰ ਨੇ ਗ਼ਜ਼ਲ ਨੂੰ ਲੰਮਿਆਂ ਨੌਂਹਾਂ ਤੇ ਪਾਲਿਸ਼ ਲਾਉਂਦੀ ਦੇਖ ਕੇ ਕਿਹਾ—''ਔਰੰਗਾਬਾਦ ਜਾਣ ਤੋਂ ਪਹਿਲਾਂ ਤੈਨੂੰ ਇਹ ਨੌਂਹ ਕੱਟਣੇ ਪੈਣਗੇ । ਅੰਮਾਂ ਜਾਨ ਨੂੰ ਬੜੀ ਕਰਿਆਣ ਆਉਂਦੀ ਏ ਲੰਮਿਆਂ ਨੌਂਹਾਂ ਤੋਂ ।''

ਇਹ ਸੁਣ ਕੇ ਗ਼ਜ਼ਲ ਨੂੰ ਬੜਾ ਹਾਸਾ ਆਇਆ । ਨਾਨਾ ਹਜ਼ਰਤ ਤੇ ਬੀਬੀ ਨੂੰ ਵੀ ਉਹਦੇ ਤੇ ਫੌਜ਼ੀਆ ਦੇ ਲੰਮੇ ਨੌਂਹਾਂ ਤੋਂ ਬੜੀ ਚਿੜ ਸੀ ।

''ਤੇ ਉਥੇ ਔਰਤਾਂ ਬਿਨਾਂ ਪਰਦੇ ਦੇ ਨਹੀਂ ਘੁੰਮਦੀਆਂ, ਨਾ ਲਿਪਸਟਿਕ ਲਾਉਂਦੀਆਂ ਹਨ ।''

ਫੇਰ ਇਕ ਦਿਨ ਰੋਟੀ ਖਾਂਦਿਆਂ ਨਸੀਰ ਨੇ ਪੁੱਛਿਆ—''ਤੈਨੂੰ ਬਰਿਆਨੀ

ਪਕਾਉਣੀ ਆਉਂਦੀ ਏ ?" ਉਸ ਵੇਲੇ ਨਸੀਰ ਨੂੰ ਉਹ ਖ਼ੂਬਸੂਰਤ ਜਿਹੀ ਦੁਬਲੀ-ਪਤਲੀ ਕੁੜੀ ਚੇਤੇ ਆ ਰਹੀ ਸੀ, ਜਿਹਨੂੰ ਬਹੂ ਬਨਾਉਣ ਦਾ ਐਲਾਨ ਕਰਨ ਵੇਲੇ ਅੰਮਾਂ ਜਾਨ ਵਾਰ ਵਾਰ ਇਹੋ ਕਹਿੰਦੀ ਸੀ ਕਿ ਓ ਜੀ ਮੇਰਾ ਤਾਂ ਦਿਲ ਨਫ਼ੀਸ ਦੀ ਸੁੱਘੜਤਾ ਤੇ ਆ ਗਿਆ ਏ । ਕੀ ਦੱਸਾਂ, ਚਾਚੀ ਮਾਂ ਉਸ ਦਿਨ ਮੁਰਗੇ ਦੀ ਬਰਿਆਨੀ ਅਜਿਹੀ ਵਧੀਆ ਬਣਾਈ ਸੀ ਕਿ ਉੱਜੜ ਜਾਣੇ ਬਾਵਰਚੀ ਵੀ ਸ਼ਰਮਾ ਜਾਣ । ਨਸੀਰ ਨੂੰ ਵੀ ਉਹ ਗੋਰੀ ਗੋਰੀ ਬੇਵਕੂਫ਼ ਜਿਹੀ ਕੁੜੀ ਖਾਸੀ ਪਸੰਦ ਸੀ । ਪਰ ਚੰਗਾ ਈ ਹੋਇਆ ਕਿ ਅੰਮਾਂ ਜਾਨ ਨੇ ਅਜੇ ਉਥੇ ਪੂਰੀ ਹਾਂ ਨਹੀਂ ਕੀਤੀ ।

"ਮੈਨੂੰ ਤਾਂ ਕੁਝ ਵੀ ਪਕਾਉਣਾ ਨਹੀਂ ਆਉਂਦਾ ।" ਗ਼ਜ਼ਲ ਨੇ ਬੜੀ ਸ਼ਾਨ ਨਾਲ ਆਖਿਆ । ਚਾਂਦ ਆਪਾ ਦੀ ਸੁਹਬਤ ਵਿਚ ਉਹ ਇਸ ਗੱਲ ਨੂੰ ਜਾਣ ਚੁੱਕੀ ਸੀ ਕਿ ਉਹਦੇ ਖ਼ੂਬਸੂਰਤ ਹੱਥ ਰੋਟੀਆਂ ਪਕਾਉਣ ਤੇ ਚੁੱਲ੍ਹਾ ਬਾਲਣ ਲਈ ਨਹੀਂ ਬਣੇ ।

"ਤਦ ਤਾਂ ਮੇਰੀ ਅੰਮਾਂ ਜਾਨ ਤੇਰੇ ਔਰਤ ਹੋਣ ਤੇ ਸ਼ੱਕ ਕਰੇਗੀ ।"

ਇਸ ਉਤੇ ਗ਼ਜ਼ਲ ਨੂੰ ਹਾਸਾ ਆ ਗਿਆ ।

ਨਸੀਰ ਦੇ ਤੁਰਨ ਵੇਲੇ ਉਹ ਦੋਵੇਂ ਬੜਾ ਰੋਏ । ਗ਼ਜ਼ਲ ਨੇ ਉਸ ਤੋਂ ਬੇਸ਼ੁਮਾਰ ਬਚਨ ਲੀਤੇ ਅਤੇ ਉਸ ਨੇ ਵੀ ਗ਼ਜ਼ਲ ਨੂੰ ਤਾਕੀਦ ਕਰ ਦਿੱਤੀ ਕਿ ਉਹ ਅੱਗੋਂ ਤੋਂ ਕਿਸੇ ਡਰਾਮੇ ਵਿਚ ਕੰਮ ਨਾ ਕਰੇ ਅਤੇ ਬਾਕਾਇਦਾ ਪਰਦਾ ਕਰਨ ਦੀ ਆਦਤ ਪਾਵੇ, ਕਿਉਂਕਿ ਉਹਦੀ ਅੰਮੀ ਜਾਨ ਬੇਪਰਦਾ ਤੀਵੀਂ ਨੂੰ ਰੰਡੀ ਸਮਝਦੀ ਹੈ ।

ਜਾਣ ਤੋਂ ਪਹਿਲਾਂ ਨਸੀਰ ਥੋਹੜਾ ਚਿਰ ਬੀਬੀ ਕੋਲ ਆ ਬੈਠਾ ਤੇ ਉਹਨੂੰ ਸੁਣਾ ਦਿੱਤਾ ਕਿ ਛੇਤੀ ਹੀ ਉਜਾਲਾ ਬੇਗਮ ਗ਼ਜ਼ਲ ਦੇ ਰਿਸ਼ਤੇ ਲਈ ਇਥੇ ਸੁਨੇਹਾ ਭੇਜਣ ਵਾਲੀ ਹੈ । ਬੀਬੀ ਹੈਰਾਨੀ ਨਾਲ ਉੱਛਲ ਪਈ । ਰਜ਼ੀਆ ਤੇ ਰਾਸ਼ਦ ਦਾ ਸਾੜੇ ਨਾਲ ਬੁਰਾ ਹਾਲ ਹੋ ਗਿਆ ।

ਬਿੱਲੀ ਦੇ ਭਾਗਾਂ ਨੂੰ ਛਿੱਕਾ ਟੁੱਟਾ । ਇਥੇ ਤਾਂ ਕਿਸੇ ਨੇ ਸੁਪਨੇ ਵਿਚ ਵੀ ਇਹ ਗੱਲ ਨਹੀਂ ਸੋਚੀ ਸੀ ਕਿ ਇਹ ਅਵਾਰਾ ਛੋਕਰੀ ਉਜਾਲਾ ਬੇਗਮ ਦੀ ਬਹੂ ਬਣ ਕੇ ਰਾਜ ਕਰੇਗੀ । ਇਸ ਗੱਲ ਲਈ ਸਭ ਤੋਂ ਪਹਿਲਾਂ ਹਾਂ ਕਰਨ ਵਾਲਾ ਵਾਹਿਦ ਹੁਸੈਨ ਸੀ ਤੇ ਸਭ ਤੋਂ ਬਾਅਦ ਵਿਚ ਰਜ਼ੀਆ ਰਾਜ਼ੀ ਹੋਈ । ਉਹਦਾ ਜੀਅ ਚਾਹੁੰਦਾ ਸੀ ਕਿ ਇਕ ਵਾਰੀ ਫੇਰ ਨਵੇਂ ਸਿਰਿਓਂ ਨਸੀਰ ਆਵੇ ਤੇ ਉਹ ਗ਼ਜ਼ਲ ਨੂੰ ਧੱਕਾ ਦੇ ਕੇ ਫੌਜ਼ੀਆ ਨੂੰ ਉਹਦੇ ਕਮਰੇ ਵਿਚ ਭੇਜ ਦੇਵੇ । ਹੱਦ ਹੋ ਗਈ ! ਫੌਜ਼ੀਆ ਵਾਸਤੇ ਕਿਥੇ ਕਿਥੇ ਵੱਡਾ ਘਰ ਲੱਭਿਆ ਤੇ ਜੇ ਮਿਲਿਆ ਵੀ ਤਾਂ ਬੁੱਢੜਾ ਡਾਕਟਰ, ਜਿਸਦੀਆਂ ਮੰਗਾਂ ਮੁਕਦੀਆਂ ਹੀ ਨਹੀਂ ਸਨ । ਐਧਰ ਇਹ ਦੁਨੀਆ ਭਰ ਦੀ ਖਰਾਬ ਖੁਆਰ ਛੋਕਰੀ ! ਜਿਹਨੇ ਰਜ਼ੀਆ ਦੇ ਘਰ ਬਹਿ ਕੇ ਨਸੀਰ ਨੂੰ ਖੋਹ ਲਿਆ !

ਦੂਜੇ ਦਿਨ ਗ਼ਜ਼ਲ ਅੰਦਰ ਬੈਠੀ ਨਸੀਰ ਨੂੰ ਯਾਦ ਕਰਕੇ ਰੋ ਰਹੀ ਸੀ ਤਾਂ ਪਤਾ ਨਹੀਂ ਕਿੱਦਾਂ ਡਗਮਗਾਂਦੇ ਪੈਰੀਂ ਤੁਰਦੀ ਚਾਂਦ ਉਹਦੇ ਕੋਲ ਆ ਬੈਠੀ ਤੇ ਆਪਣਾ ਸੋਕੇ ਮਾਰਿਆ ਹੱਥ ਉਹਦੇ ਮੋਢੇ ਤੇ ਰੱਖ ਦਿੱਤਾ—"ਨਸੀਰ ਨੂੰ ਯਾਦ ਕਰਨਾ ਛੱਡ ਦੇ ਗੱਜੋ, ਬੱਚਿਆਂ ਨੂੰ ਚੰਦ ਕਿਹਨੇ ਲਿਆ ਕੇ ਦਿੱਤਾ ਏ ?"

ਗ਼ਜ਼ਲ ਚਾਂਦ ਦੀ ਗੱਲ ਸੁਣ ਕੇ ਚੌਂਕ ਪਈ ਤੇ ਉਹਨੇ ਬੜੇ ਗੌਰ ਨਾਲ ਚਾਂਦ ਵਲ ਤੱਕਿਆ।

"ਤੂੰ ਮੈਨੂੰ ਪਾਗਲ ਸਮਝਦੀ ਏਂ। ਪਰ ਮੇਰਾ ਕਾਲਜਾ ਦਹਿਲ ਜਾਂਦਾ ਹੈ ਜਦੋਂ ਸੋਚਦੀ ਹਾਂ ਕਿ ਤੂੰ ਐਨੀਆਂ ਯਾਦਾਂ ਲਈ ਕਿਵੇਂ ਜੀਵੇਂਗੀ ?"

ਉਹਨੇ ਥੱਕੇ ਹੋਏ ਢੰਗ ਨਾਲ ਕਿਹਾ ਤੇ ਉਹਦੇ ਕੋਲ ਦੀਵਾਨ ਉਪਰ ਅੱਖਾਂ ਬੰਦ ਕਰਕੇ ਲੇਟ ਗਈ।

ਇਹ ਚਾਂਦ ਆਪਾ ਕਿੱਦਾਂ ਦੀਆਂ ਬਦਸ਼ਗਨੀ ਦੀਆਂ ਗੱਲਾਂ ਕਰਦੀ ਏ ? ਗ਼ਜ਼ਲ ਨੂੰ ਹੁਣ ਚਾਂਦ ਆਪਾ ਨਾਲ ਕੋਈ ਹਮਦਰਦੀ ਨਹੀਂ ਰਹੀ ਸੀ। ਇਹ ਵੀ ਸ਼ਾਇਦ ਮੁਮਾਨੀ ਬੇਗਮ ਵਾਂਗੂ ਉਹਦੇ ਭਾਗ ਜਾਗਣ ਤੇ ਸੜ ਰਹੀ ਏ।

"ਚਾਂਦ ਆਪਾ, ਉਹਨੇ ਮੇਰੇ ਨਾਲ ਇਕਰਾਰ ਕੀਤਾ ਹੈ ਕਿ ਉਹ ਆਪਣਾ ਕੋਈ ਵੀ ਸ਼ਿਅਰ ਮੇਰੇ ਜ਼ਿਕਰ ਤੋਂ ਬਿਨਾਂ ਪੂਰਾ ਨਹੀਂ ਕਰੇਗਾ।"

"ਹੋ ਗਈ ਦੀਵਾਨੀ ?" ਚਾਂਦ ਆਪਾ ਦੀ ਮੁਸਕਰਾਹਟ ਵਿਚ ਨਿੰਮ ਦੇ ਪੱਤੇ ਘੁਲੇ ਹੋਏ ਸਨ। "ਉਹਦੇ ਸ਼ਿਅਰਾਂ ਨਾਲ ਕੀ ਤੇਰੀ ਜ਼ਿੰਦਗੀ ਸੌਰ ਜਾਵੇਗੀ ?" ਉਹ ਆਪਣਾ ਸਾਹ ਦਰੁਸਤ ਕਰਨ ਲਈ ਰੁਕੀ।

"ਇਹ ਆਰਟਿਸਟ ਇਹੋ ਜਿਹੇ ਈ ਲੋਕ ਹੁੰਦੇ ਨੇ ਗੱਜੋ। ਉਨ੍ਹਾਂ ਨੂੰ ਕਿਸੇ ਦੀ ਵਫ਼ਾਦਾਰੀ ਨਹੀਂ ਕਰਨੀ ਚਾਹੀਦੀ। ਜ਼ਿੰਦਗੀ ਨੂੰ ਖ਼ੂਬਸੂਰਤ ਬਨਾਉਣ ਵਾਲੀਆਂ ਯਾਦਾਂ ਚਾਹੀਦੀਆਂ ਹਨ।"

ਖ਼ੈਰ ! ਚਾਂਦ ਆਪਾ ਕੁਝ ਵੀ ਬਕਦੀ ਰਹੇ—ਪਰ ਨੱਸੀਰ ਦੀ ਮੂਰਤ ਤਾਂ ਉਸ ਦੀ ਰੂਹ ਵਿਚ ਰਚ ਗਈ ਸੀ ਤੇ ਉਹਨੂੰ ਯਕੀਨ ਸੀ ਕਿ ਨਸੀਰ ਬਲਗਰਾਮੀ ਨਹੀਂ ਹੈ। ਇਹ ਤਾਂ ਉਸ ਦੀ ਕਿਸਮਤ ਸੀ ਕਿ ਦੂਲ੍ਹਾ ਇਨੀ ਵੱਡੀ ਜਾਇਦਾਦ ਦਾ ਮਾਲਕ ਹੈ—ਨਹੀਂ, ਉਹ ਤਾਂ ਗ਼ਰੀਬ ਨਸੀਰ ਨੂੰ ਵੀ ਉਸੇ ਤਰ੍ਹਾਂ ਕਬੂਲ ਕਰ ਲੈਂਦੀ। ਨਸੀਰ ਨੇ ਕਹਿ ਦਿੱਤਾ ਸੀ ਕਿ ਉਸ ਨੂੰ ਦਹੇਜ ਨਹੀਂ ਚਾਹੀਦਾ। ਇਕ ਫੋਜ਼ੀਆ ਸੀ ਕਿ ਉਹਦਾ ਪਤੀ ਛੇ-ਸੱਤ ਸੌ ਰੁਪਏ ਕਮਾਉਣ ਵਾਲਾ ਡਾਕਟਰ ਸੀ, ਤਾਂ ਵੀ ਸੌਹਰਿਆਂ ਦਾ ਨੱਕ ਸਿੱਧਾ ਨਹੀਂ ਹੁੰਦਾ ਸੀ। ਮੁਮਾਨੀ ਬੇਗਮ ਦਹੇਜ ਦੀ ਸੂਚੀ ਵਧਾਉਂਦੀ ਵਧਾਉਂਦੀ ਥੱਕ ਗਈ ਸੀ। ਅਜੇ ਉਸ ਨੇ ਡਾਕਟਰੀ ਦੀ ਉੱਚੀ ਵਿਦਿਆ ਲਈ ਸ਼ਾਹੀਨ ਨੂੰ ਵੀ ਯੂਰਪ ਭੇਜਿਆ ਸੀ। ਹੁਣ ਉਹ ਧੀ ਦੇ ਵਿਆਹ ਉਪਰ ਬਹੁਤਾ ਪੈਸਾ ਖਰਚਣ ਨੂੰ ਤਿਆਰ ਨਹੀਂ ਸੀ। ਫੋਜ਼ੀਆ ਦੀ ਸੱਸ ਕਹਿ ਗਈ ਸੀ ਕਿ ਜ਼ੇਵਰ ਚੜ੍ਹਾਉਣਾ ਤੇ ਪਾਰਟੀ ਦੇਣੀ ਉਨ੍ਹਾਂ ਨੂੰ ਰਾਸ ਨਹੀਂ ਹੈ। ਇਸ ਲਈ ਉਹ ਕੇਵਲ ਵਹੁਟੀ ਦੇ ਤਿੰਨ ਕੱਪੜੇ ਹੀ ਲਿਆਵੇਗੀ।

ਫੋਜ਼ੀਆ ਨੇ ਹੁਣ ਤੀਕ ਆਪਣੇ ਹੋਣ ਵਾਲੇ ਪਤੀ ਦੀ ਸ਼ਕਲ ਨਹੀਂ ਦੇਖੀ ਸੀ। ਇਸ ਦੇ ਬਾਵਜੂਦ ਉਹਨੇ ਸੁਣੀਆਂ ਸੁਣਾਈਆਂ ਗੱਲਾਂ ਉਪਰ ਨਾ ਕੇਵਲ ਆਪਣੇ ਦੂਲ੍ਹੇ ਦੀ ਕਲਪਨਾ ਕਰ ਲਈ ਸੀ, ਸਗੋਂ ਉਹਦੀਆਂ ਆਦਤਾਂ ਤੇ ਸਿਫ਼ਤਾਂ ਤੋਂ ਵੀ ਜਾਣੂ ਹੋ ਚੁੱਕੀ ਸੀ।

"ਉਹਨੂੰ ਮਿੱਸੀ ਪਸੰਦ ਨਹੀਂ। ਕਹਿ ਦਿੱਤਾ ਨਾ ਕਿ ਕੁੜਮਾਈ ਤੇ ਮੈਨੂੰ ਮਿੱਸ

ਨਾ ਲਾਇਓ।"

"ਸੁਣਿਆ ਏ ਗੋਸ਼ਤ ਬੜੇ ਸ਼ੌਕ ਨਾਲ ਖਾਂਦਾ ਏ। ਫਜ਼ੂਲਖਰਚੀ ਤੋਂ ਬੜੀ ਚਿੜ ਏ। ਬੜਾ ਸਫਾਈ ਪਸੰਦ ਏ।"

ਉਹ ਹੌਲੀ ਹੌਲੀ ਗ਼ਜ਼ਲ ਨੂੰ ਦੱਸਦੀ ਤੇ ਫੇਰ ਆਪ ਹੱਸਦੀ।

ਫੌਜ਼ੀਆ ਦੀਆਂ ਗੱਲਾਂ ਸੁਣ ਸੁਣ ਕੇ ਗ਼ਜ਼ਲ ਆਪਣੇ ਖ਼ਿਆਲਾਂ ਵਿਚ ਡੁੱਬ ਜਾਂਦੀ— ਖਾਣ ਪੀਣ ਦਾ ਤਾਂ ਕੋਈ ਸ਼ੌਕ ਈ ਨਹੀਂ ਏ। ਬਸ, ਮੈਂ ਸਾਹਮਣੇ ਬੈਠੀ ਰਹਾਂ ਤੇ ਉਹ ਸ਼ਾਇਰੀ ਕਰਦਾ ਰਹੇ।"

"ਕਹਿੰਦੇ ਹਨ ਮੇਰੀਆਂ ਅੱਖਾਂ ਬਾਰੇ ਉਹ ਇਕ ਹਜ਼ਾਰ ਸਾਲ ਤੀਕ ਸ਼ਿਅਰ ਲਿਖਦਾ ਰਹੇਗਾ। ਉਹਨੂੰ ਕੰਜੂਸੀ ਤੋਂ ਬਹੁਤ ਚਿੜ ਹੈ। ਉਹ ਕਹਿ ਗਿਆ ਏ ਕਿ ਮੈਂ ਹੁਣ ਕਦੀ ਡਰਾਮੇ ਵਿਚ ਕੰਮ ਨਾ ਕਰਾਂ।"

ਪਰ ਹਮਾਯੂੰ ਕਿਉਂ ਮੰਨਦਾ! ਤੇ ਸੱਚੀ ਗੱਲ ਤਾਂ ਇਹ ਸੀ ਕਿ ਹਮਾਯੂੰ ਵੀ ਕੋਸ਼ਿਸ਼ ਨਹੀਂ ਕਰਦਾ ਸੀ–ਲੋਕ ਆਪੇ ਈ ਤੁਰੇ ਆਉਂਦੇ ਸਨ। ਹਮਾਯੂੰ ਦੀ ਖੁਸ਼ਾਮਦ ਕਰਕੇ ਉਹ ਲੋਕ ਆਪਣੀਆਂ ਮਜਬੂਰੀਆਂ ਇੰਦਾਂ ਦੱਸਦੇ ਕਿ ਗ਼ਜ਼ਲ ਦਾ ਦਿਲ ਵੀ ਪਸੀਜ ਜਾਂਦਾ।

ਬਰਸਾਤ ਦਾ ਮਹੀਨਾ ਆ ਗਿਆ ਸੀ।

ਹਲਕੀਆਂ ਹਲਕੀਆਂ ਬਦਲੀਆਂ ਛਾਈਆਂ ਰਹਿੰਦੀਆਂ ਸਨ ਤੇ ਬਦਲਦੇ ਮੌਸਮ ਦਾ ਦ੍ਰਿਸ਼ ਦਿਲਾਂ ਅੰਦਰ ਖਲਬਲੀ ਮਚਾਈ ਰੱਖਦਾ ਸੀ।

ਹੈਦਰਾਬਾਦ ਦੀ ਸੀਮਾ ਉਪਰ ਇੰਡੀਅਨ ਯੂਨੀਅਨ ਦੀ ਸੈਨਾ ਆ ਚੁੱਕੀ ਸੀ। ਹਰ ਪਾਸੇ ਸਹਿਮ ਸੀ। ਕਿਉਂਕਿ ਨਿਜ਼ਾਮ ਨੇ ਸਰ ਵਾਲਟਰ ਮਾਂਕਟਨ ਰਾਹੀਂ ਜੋ ਤਜਵੀਜ਼ਾਂ ਦਿੱਲੀ ਭੇਜੀਆਂ ਸਨ, ਉਹ ਅਪਰਵਾਨ ਹੋ ਚੁੱਕੀਆਂ ਸਨ। ਉਧਰ ਕਾਸਮ ਰਿਜ਼ਵੀ ਜਨਾਹ ਕੋਲੋਂ ਬੜੀਆਂ ਆਸਾਂ ਲਾਈ ਬੈਠਾ ਸੀ, ਪਰ ਇਸ ਗੱਲ ਤੋਂ ਅਣਜਾਣ ਸੀ ਕਿ ਹੈਦਰਾਬਾਦ ਤੋਂ ਜਾਣ ਵਾਲੀਆਂ ਚਿੱਠੀਆਂ, ਟੈਲੀਗ੍ਰਾਮਾਂ ਤੇ ਸੂਚਨਾਵਾਂ ਦਾ ਸਾਰਾ ਵੇਰਵਾ ਇੰਡੀਆ ਦੇ ਏਜੰਟ ਕੇ.ਐਮ. ਮੁਨਸ਼ੀ ਦੇ ਕੋਲ ਸੀ। ਪਰ ਕਾਸਮ ਰਿਜ਼ਵੀ ਨੇ ਲੋਕਾਂ ਨੂੰ ਇਹ ਭਰੋਸਾ ਦਿੱਤਾ ਹੋਇਆ ਸੀ ਕਿ ਪਾਕਿਸਤਾਨੀ ਹਵਾਈ ਜਹਾਜ ਫ਼ੌਜੀ ਕੁਮਕ ਲੈ ਕੇ ਬੇਗਮਪੀਠ ਦੇ ਹਵਾਈ ਅੱਡੇ ਉਪਰ ਉਤਰਨ ਵਾਲੇ ਹਨ। ਪਰ ਮਿਸਟਰ ਜਨਾਹ ਜਾਣਦਾ ਸੀ ਕਿ ਹੈਦਰਾਬਾਦ ਦੇ ਭਵਿੱਖ ਦਾ ਹੱਲ ਫ਼ੌਜੀ ਕਾਰਵਾਈ ਨਾਲ ਨਹੀਂ ਹੈ। ਇਸ ਲਈ ਉਹ ਕਿਸੇ ਵੀ ਜ਼ਬਰਦਸਤੀ ਵਾਲੇ ਐਕਸ਼ਨ ਦੇ ਵਿਰੁੱਧ ਸੀ। ਪਰ ਇਸ ਨਾਜ਼ਕ ਸਮੇਂ ਵੀ ਕਾਸਮ ਰਿਜ਼ਵੀ ਆਪਣਾ ਐਕਸ਼ਨ ਵਾਪਸ ਲੈਣ ਨੂੰ ਤਿਆਰ ਨਾ ਹੋਇਆ।

ਕਿਉਂਕਿ ਲੋਕਾਂ ਵਿਚ ਅਸਫ਼ੀਆ ਸਾਮਰਾਜ ਨੂੰ ਬਚਾਉਣ ਲਈ ਬੜਾ ਜੋਸ਼-ਖਰੋਸ਼ ਸੀ, ਇਸ ਲਈ ਕਾਸਮ ਰਿਜ਼ਵੀ ਨੇ ਆਪਣੇ ਤੌਰ ਤੇ ਰਜ਼ਾਕਾਰਾਂ ਨੂੰ ਸੀਮਾ ਉਪਰ ਲੜਨ ਦਾ ਹੁਕਮ ਦੇ ਦਿੱਤਾ।

"ਕਿੰਗ ਕੋਠੀ" ਵਿਚ ਬੈਠਾ ਨਿਜ਼ਾਮ "ਦਿੱਲੀ ਦੇ ਬਦਮਾਸ਼ਾਂ" ਤੇ ਰਜ਼ਾਕਾਰ ਗੁੰਡਿਆਂ ਦਾ ਮੂੰਹ ਭੰਨਣ ਦਾ ਹੁਕਮ ਦਿੰਦਾ ਰਿਹਾ। ਪਰ ਉਸ ਵੇਲੇ ਤੀਕ ਨਿਹੱਥੇ

ਨੌਜਵਾਨ ਇੰਡੀਅਨ ਯੂਨੀਅਨ ਦੀ ਫ਼ੌਜ ਦਾ ਮੁਕਾਬਲਾ ਕਰਨ ਲਈ ਪਹੁੰਚ ਗਏ ਤੇ ਟੈਂਕਾਂ ਹੇਠਾਂ ਤਿਣਕਿਆਂ ਵਾਂਗੂ ਫਿਸਣ ਲੱਗੇ।

ਉਸ ਵੇਲੇ ਰਾਸ਼ਦ ਬੜੀ ਬਾਰੀਕੀ ਨਾਲ ਹਾਲਾਤ ਦੀ ਘੋਖ ਕਰ ਰਿਹਾ ਸੀ। ਉਹ ਚਾਹੁੰਦਾ ਸੀ ਕਿ ਵੱਖ ਵੱਖ ਵਸਤਾਂ ਦੇ ਵਪਾਰ ਵਿਚ ਐਨਾ ਕਮਾ ਲਵੇ ਕਿ "ਐਵਾਨ-ਇ-ਗ਼ਜ਼ਲ" ਦਾ ਸਾਰਾ ਕਰਜ਼ਾ ਉਤਰ ਜਾਵੇ। ਇਸ ਵੇਲੇ ਹੈਦਰਾਬਾਦ ਦਾ ਹਰ ਵਪਾਰੀ ਨਫ਼ੇ ਨੁਕਸਾਨ ਦੀ ਤੱਕੜੀ ਫੜੀ ਬੈਠਾ ਸੀ ਤੇ ਸੋਚ ਰਿਹਾ ਸੀ ਕਿ ਉਹਦਾ ਪਲੜਾ ਕਿਸ ਪਾਸੇ ਝੁਕਣਾ ਚਾਹੀਦਾ ?

ਹਰ ਪਾਸੇ ਭੱਜ ਨੱਸ ਸੀ। ਸਾਰੇ ਬਚਾਓ ਦੇ ਰਸਤੇ ਲੱਭ ਰਹੇ ਸਨ। ਖ਼ੁਦਗ਼ਰਜ਼ ਤੇ ਆਪੇ ਬਣੇ ਲੀਡਰ ਮਾਸੂਮ ਤੇ ਨਿਹੱਥੇ ਨੌਜਵਾਨਾਂ ਨੂੰ ਔਝੜ ਪਾ ਰਹੇ ਸਨ। ਵਾਤਾਵਰਣ ਨਾਹਰਿਆਂ ਤੇ ਤਕਬੀਰਾਂ ਨਾਲ ਗੂੰਜ ਰਿਹਾ ਸੀ।

"ਅੱਗੇ ਵਧੋ, ਵਤਨ ਵਾਸਤੇ ਖ਼ੂਨ ਦਾ ਅੰਤਮ ਕਤਰਾ ਵੀ ਬਹਾ ਦਿਉ।"

ਕਾਸਮ ਰਿਜ਼ਵੀ ਚੀਕ ਰਿਹਾ ਸੀ।

"ਗੁੰਡੇ, ਬਦਮਾਸ਼—ਇਨ੍ਹਾਂ ਸਾਰਿਆਂ ਨੂੰ ਗ੍ਰਿਫ਼ਤਾਰ ਕਰਵਾ ਦਿਉ।" ਨਿਜ਼ਾਮ ਗੁੱਸੇ ਤੇ ਗ਼ਮ ਦਾ ਮਾਰਿਆ ਹੁਕਮ ਦਿੰਦਾ ਰਿਹਾ। ਉਸ ਨੂੰ ਅੱਤ ਦੀ ਹੈਰਾਨੀ ਸੀ ਕਿ ਅੱਜ ਉਹਦੇ ਕਹਿਰ ਤੋਂ ਬੂਹੇ, ਕੰਧਾਂ ਕਿਉਂ ਨਹੀਂ ਕੰਬ ਰਹੇ।

ਹਰ ਘਰ ਦਾ ਇਕ ਨਾ ਇਕ ਨੌਜਵਾਨ ਜੰਗਲ ਦੀ ਕਿਸੇ ਝਾੜੀ ਵਿਚ ਫਸਿਆ ਸਦਾ ਦੀ ਨੀਂਦ ਸੁੱਤਾ ਪਿਆ ਸੀ—ਜਨੂੰਨ ਵਿਚ ਉਨ੍ਹਾਂ ਨੇ ਵਧਦੇ ਟੈਂਕਾਂ ਨੂੰ ਰੋਕਣ ਲਈ ਹੱਥ ਪੈਰ ਅੜਾ ਦਿੱਤੇ ਸਨ, ਕਿਉਂਕਿ ਉਨ੍ਹਾਂ ਕੋਲ ਹਥਿਆਰ ਨਹੀਂ ਸਨ। ਉਨ੍ਹਾਂ ਨੇ ਆਪਣੀ ਰੱਖਿਆ ਲਈ ਕੋਈ ਤਿਆਰੀ ਨਹੀਂ ਕੀਤੀ ਸੀ। ਉਹ ਤਾਂ ਇਕ ਸੁਤੰਤਰ ਤੇ ਸਵੈ-ਚਾਲਕ ਰਿਆਸਤ ਦੇ ਵਸਨੀਕ ਸਨ, ਜੋ ਰਿਆਸਤ ਤੋਂ ਬਾਹਰ ਦੇ ਹਰ ਬੰਦੇ ਨੂੰ ਘ੍ਰਿਣਾ ਨਾਲ ਦੇਖਦੇ ਸਨ। ਉਨ੍ਹਾਂ ਦੀ ਬਖਸ਼ਿਸ਼ ਤੇ ਦਯਾ ਦੇ ਦੂਰ ਦੂਰ ਤਕ ਚਰਚੇ ਸਨ। ਜਿਹਨੂੰ ਇਥੇ ਸ਼ਰਨ ਮਿਲੀ, ਉਹਦੀਆਂ ਸੱਤ ਪੁਸ਼ਤਾਂ ਤਰ ਗਈਆਂ। ਜੋ ਇਥੋਂ ਦੁਰਕਾਰਿਆ ਗਿਆ, ਉਹਨੂੰ ਕਿਤੇ ਆਸਰਾ ਨਾ ਲੱਭਾ। ਸਾਡਾ ਸਭਿਆਚਾਰ, ਸਾਡਾ ਦੇਸ਼, ਸਾਡਾ ਵਤਨ, ਸਾਡੇ ਹਜ਼ੂਰ ਹਾਕਮ ਤੇ ਹਜ਼ੂਰ ਤੇ ਜਾਨ ਵਾਰਨ ਵਾਲੀ ਉਹਦੀ ਵਫ਼ਾਦਾਰ ਜਨਤਾ—ਜੋ ਤੋਪਾਂ ਦੇ ਮੂੰਹ ਅੱਗੇ ਛਾਤੀਆਂ ਤਾਣੀ ਖੜੀ ਸੀ। ਕਿਉਂਕਿ ਉਹ ਹਜ਼ੂਰ, ਪੁਰਨੂਰ ਦੀ ਹੋਂਦ ਤੋਂ ਬਿਨਾ ਜੀਉਣ ਦੀ ਕਲਪਨਾ ਹੀ ਨਹੀਂ ਕਰ ਸਕਦੇ ਸਨ। ਇਹ ਬੜੀ ਵਚਿੱਤਰ ਸ਼ਹਿਨਸ਼ਾਹੀ ਸੀ, ਅਨੋਖੀ ਇਕਪੁਰਖੀ ਰਾਜ ਪ੍ਰਣਾਲੀ ਸੀ, ਜਿਥੇ ਬਾਦਸ਼ਾਹ ਦੇ ਆਦਰ ਤੇ ਪਿਆਰ ਦਾ ਜਜ਼ਬਾ ਹਰ ਜਜ਼ਬੇ ਤੋਂ ਉੱਤਮ ਸੀ ਤੇ ਇਹਦਾ ਸਬੂਤ ਇੰਡੀਅਨ ਯੂਨੀਅਨ ਦੀਆਂ ਫ਼ੌਜਾਂ ਨੂੰ ਪੰਜਾਂ ਦਿਨਾਂ ਵਿਚ ਪੈਰ ਪੈਰ ਤੇ ਮਿਲਿਆ।

ਹੁਣ ਸੜਕਾਂ ਸੁੰਨੀਆਂ ਪਈਆਂ ਸਨ ਉਨ੍ਹਾਂ ਮਾਵਾਂ ਦੇ ਦਿਲਾਂ ਵਾਂਗ ਜਿਨ੍ਹਾਂ ਨੇ ਆਪਣੀਆਂ ਅੱਖਾਂ ਦੀ ਜੋਤ ਗੁਆ ਲਈ ਸੀ।

ਬਗ਼ਾਵਤ ਦਾ ਜੋਸ਼ ਗੁਆਉਣ ਵਾਲੇ ਕੁਝ ਲੋਕ ਤਾਂ ਰਾਤੋ ਰਾਤ ਪਾਕਿਸਤਾਨ ਨੱਸ ਗਏ ਸਨ। ਜੋ ਬਾਕੀ ਰਹਿ ਗਏ ਸਨ, ਉਹ ਵੀ ਕਿਤੇ ਨਾ ਕਿਤੇ ਰੂਪੋਸ਼ ਸਨ।

"ਐਵਾਨ-ਇ-ਗ਼ਜ਼ਲ" ਦੇ ਬਾਗ਼ ਵਿਚ ਅੰਗਰੇਜ਼ੀ ਬੋਲਣ ਵਾਲੀ ਚਿੜੀ ਹੈਰਾਨ ਸੀ ਕਿ ਵਾਹਿਦ ਹੁਸੈਨ ਕਈ ਦਿਨਾਂ ਤੋਂ ਬਾਗ਼ ਵਿਚ ਕਿਉਂ ਨਹੀਂ ਆਉਂਦਾ।

ਉਹ ਉਸ ਦੀ ਕੁਰਸੀ ਦੇ ਆਸੇ ਪਾਸੇ ਚੂੰ ਸ਼ੂੰ ਸ਼ੂੰ ਕਰਦੀ ਫੁਦਕਦੀ ਫਿਰਦੀ।

ਬਾਗ਼ ਦੀ ਰਬਸ਼ ਤੇ ਲੱਗੇ ਹੋਏ ਫੁੱਲ ਸਿਰ ਚੁੱਕੀ ਉਹਦੀ ਉਡੀਕ ਵਿਚ ਸਨ, ਪਰ ਉਨ੍ਹਾਂ ਦੇ ਸਿਰ ਕਲਮ ਕਰਨ ਦਾ ਹੁਕਮ ਦੇਣ ਵਾਲਾ ਹਾਰਟ ਅਟੈਕ ਨਾਲ ਨਿਢਾਲ ਆਪਣੇ ਕਮਰੇ ਵਿਚ ਗੁੰਮਸੁੰਮ ਪਿਆ ਸੀ ਤੇ ਉਹਦੀਆਂ ਸਾਰੀਆਂ ਕਾਵਿ-ਸੈਂਚੀਆਂ ਅਲਮਾਰੀ ਵਿਚ ਚੁੱਪਚਾਪ ਪਈਆਂ ਸਨ।

"ਐਵਾਨ-ਇ-ਗ਼ਜ਼ਲ" ਦੇ ਵਾਸੀ ਇੰਨੇ ਅਕਲਮੰਦ ਸਨ ਕਿ ਨਾ ਕੇਵਲ ਉਨ੍ਹਾਂ ਨੇ ਆਉਣ ਵਾਲੇ ਖ਼ਤਰੇ ਨੂੰ ਭਾਂਪ ਲਿਆ ਕੀ, ਬਲਕਿ ਆਪਣੇ ਲਈ ਸ਼ਰਨ-ਸਥਾਨ ਵੀ ਤਿਆਰ ਕਰ ਲਏ ਸਨ। ਰਾਸ਼ਦ ਦੀਆਂ ਪੰਜੇ ਉਂਗਲਾਂ ਘਿਓ ਵਿਚ ਸਨ।

ਕਿਉਂਕਿ ਉਹ ਇਕ ਅੱਧ ਮਹੀਨਾ ਪਹਿਲਾਂ ਇਤਿਹਾਦੁਲ ਮੁਸਲਮੀਨ ਦਾ ਸਰਗਰਮ ਕਾਰਕੁਨ ਬਣ ਗਿਆ ਸੀ। ਉਹਨੇ ਵੱਡੇ ਵੱਡੇ ਸਰਮਾਏਦਾਰਾਂ ਤੇ ਵਪਾਰੀਆਂ ਕੋਲੋਂ ਚੰਦੇ 'ਕੱਠੇ ਕੀਤੇ ਅਤੇ ਕਾਸਮ ਰਿਜ਼ਵੀ ਦੇ ਅੱਗੇ ਲਿਆ ਰੱਖਦਾ ਰਿਹਾ। ਕਿਉਂਕਿ ਉਹ ਚਾਹੁੰਦਾ ਸੀ ਕਿ ਗੱਲ ਕੇਵਲ ਸਮਝੌਤੇ ਉਤੇ ਖਤਮ ਨਾ ਹੋ ਜਾਵੇ। ਇਸ ਤਰ੍ਹਾਂ ਉਹਨੂੰ ਕਈ ਲੱਖ ਦਾ ਘਾਟਾ ਪੈਣਾ ਸੀ।

ਤੇ ਜਦ ਪਤਾ ਲੱਗਾ ਕਿ ਭਾਰਤੀ ਫ਼ੌਜਾਂ ਆ ਰਹੀਆਂ ਹਨ ਤਾਂ ਉਹ ਸੜੀ ਸਿਆਸਤ ਛੱਡ ਕੇ ਸਿਰਫ਼ ਬਿਜ਼ਨਸਮੈਨ ਬਣ ਗਿਆ।

"ਅਸੀਂ ਸਿਆਸਤ ਦੇ ਚੱਕਰਾਂ ਵਿਚ ਨਹੀਂ ਪੈਣਾ।" ਉਹਨੇ ਆਪਣੇ ਦੋਸਤਾਂ ਨੂੰ ਕਿਹਾ—"ਅਸੀਂ ਤਾਂ ਬਿਜ਼ਨਸਮੈਨ ਹਾਂ—ਅਸਾਂ ਕੀ ਲੈਣਾ ਦੇਣਾ?"

ਉਹ ਸ਼ੋਲਾਪੁਰ ਤੇ ਅਹਿਮਦਾਬਾਦ ਦੇ ਰਸਤੇ ਚੀਜ਼ਾਂ ਸਮਗਲ ਕਰਦਾ ਰਿਹਾ।

ਪਰ ਪੁੱਤਰ ਦੀਆਂ ਇਨ੍ਹਾਂ ਗਤੀਵਿਧੀਆਂ ਨਾਲ ਵਾਹਿਦ ਹੁਸੈਨ ਦੇ ਦਿਲ ਵਿਚ ਕੋਈ ਉਮੰਗ ਨਾ ਜਾਗੀ ਤੇ ਉਸ ਦਾ ਦਿਲ ਬੁਝਦਾ ਹੀ ਗਿਆ। ਉਹ ਜਿਹੜੀ ਪਹਿਲੀ ਬਾਦਸ਼ਾਹੀ ਦੇ ਪਰਤ ਆਉਣ ਦੀ ਹਲਕੀ ਜਿਹੀ ਆਸ ਸੀ, ਪੂਰੀ ਤਰ੍ਹਾਂ ਡੁੱਬਦੀ ਜਾ ਰਹੀ ਸੀ। ਇਸ ਤਰ੍ਹਾਂ ਹਰ ਜਾਗੀਰਦਾਰ ਘਰਾਣੇ ਵਿਚ ਮਾਤਮ ਛਾਇਆ ਹੋਇਆ ਸੀ।

ਇਹ ਉਹ ਲੋਕ ਸਨ ਜਿਹੜੇ ਬਿਲਕੁਲ ਨਹੀਂ ਜਾਣਦੇ ਸੀ ਕਿ ਐਸ਼-ਆਰਾਮ ਦਾ ਜੀਵਨ ਬਿਤਾਉਣ ਲਈ ਮੌਕਾਪ੍ਰਸਤ ਦਿਮਾਗ਼, ਹਰ ਗੱਲ ਸਹਿਣ ਕਰਨ ਵਾਲਾ ਦਿਲ ਤੇ ਹਰ ਕਿਸੇ ਦੀ ਪ੍ਰਸੰਸਾ ਕਰਨ ਵਾਲੀ ਜੀਭ ਦੀ ਵੀ ਲੋੜ ਹੁੰਦੀ ਹੈ। ਉਹ ਤਾਂ ਇਹ ਜਾਣਦੇ ਸਨ ਕਿ ਜਾਗੀਰਦਾਰ ਦਾ ਪੁੱਤ ਵੀ ਜਾਗੀਰਦਾਰ ਹੋਵੇਗਾ। ਅਮੀਰ ਆਦਮੀਆਂ ਦਾ ਨਸੀਬਾ ਇਕ ਵਾਰੀ ਅੱਲ੍ਹਾ ਮੀਆਂ ਸੋਨੇ ਦੀ ਕਲਮ ਨਾਲ ਲਿਖ ਦੇਵੇ ਤਾਂ ਫੇਰ ਉਸ ਨੂੰ ਕੋਈ ਨਹੀਂ ਮਿਟਾ ਸਕਦਾ।

ਵਾਹਿਦ ਹੁਸੈਨ ਦੇ ਦਾਦਾ ਘੋੜਿਆਂ ਦੇ ਤਬੇਲੇ ਨਾਲ ਸੰਬੰਧਤ ਸਨ ਤੇ ਉਨ੍ਹਾਂ ਔਹਦੇਦਾਰਾਂ ਵਿਚੋਂ ਸਨ ਜਿਨ੍ਹਾਂ ਦੀ ਆਪਣੀ ਫ਼ੌਜ ਤੇ ਪੋਲੀਸ ਸੀ।

ਇਹੋ ਈ ਉਹ ਲੋਕ ਸਨ ਜੋ ਆਸਫ਼ੀਆ ਸਲਤਨਤ ਦੇ ਅਸਲ ਰਖਵਾਲੇ ਸਦਾਉਂਦੇ ਸਨ। ਉਦੋਂ ਤਕ ਨਾ ਤਾਂ ਰੈਜ਼ੀਡੈਂਟ ਦਾ ਡੰਡਾ ਸਿਰ 'ਤੇ ਸੀ ਤੇ ਨਾ ਨਿਜ਼ਾਮ

ਹਜ਼ੂਰ ਕੋਲ ਇੰਨੇ ਅਧਿਕਾਰ ਸਨ ਕਿ ਅਸਤਬਲ ਵਾਲਿਆਂ ਕੋਲੋਂ ਕੋਈ ਪੁੱਛ ਪੜਤਾਲ ਹੁੰਦੀ। ਅਜਿਹੀ ਹਾਲਤ ਵਿਚ ਮੌਜ ਉਡਾਉਣੀ ਸਿਰਫ਼ ਵਾਹਿਦ ਹੁਸੈਨ ਦੇ ਪਿਤਾ ਪੁਰਖਿਆਂ ਦਾ ਹੀ ਹੱਕ ਸੀ। ਇਸੇ ਲਈ ਉਨ੍ਹਾਂ ਨੇ "ਐਵਾਨ-ਇ-ਗ਼ਜ਼ਲ" ਬਣਾਇਆ ਤੇ ਇਸ ਵਿਚ ਉਸ ਸਮੇਂ ਮੁਤਾਬਕ ਇਕ ਨਾ ਇਕ ਨਵਾਂ ਮਾਸ਼ੂਕ ਚਮਕਦਾ ਰਿਹਾ। ਇਨ੍ਹਾਂ ਹਸੀਨਾਂ ਦੀ ਕਲਪਣਾ ਮਾਤਰ ਹੀ ਵੱਡੇ ਵੱਡੇ ਜਾਗੀਰਦਾਰਾਂ ਨੂੰ ਬੇਚੈਨ ਕਰੀ ਰੱਖਦੀ ਸੀ। ਨਿਜ਼ਾਮ ਦੀਆਂ ਆਪਣੀਆਂ ਨਜਰਾਂ ਵੀ ਸਦਾ ਐਵਾਨ-ਇ-ਗ਼ਜ਼ਲ ਦੀਆਂ ਰੰਗੀਨੀਆਂ ਤੇ ਲੱਗੀਆਂ ਰਹਿੰਦੀਆਂ ਸਨ। ਕਿਉਂਕਿ ਅੰਬਰੀ ਬਾਗ਼ ਵਿਚ ਭਾਵੇਂ ਸਾਰੇ ਹਿੰਦੋਸਤਾਨ ਦੇ ਹੀਰੇ ਜਵਾਹਰ ਇਕੱਤਰ ਕੀਤੇ ਜਾਂਦੇ ਸਨ, ਪਰ ਐਵਾਨ-ਇ-ਗ਼ਜ਼ਲ ਵਿਚ ਚਮਕਣ ਵਾਲੇ ਚੰਦ ਅੱਗੇ ਉਨ੍ਹਾਂ ਦੀ ਕੋਈ ਕੀਮਤ ਨਹੀਂ ਸੀ ਹੁੰਦੀ। ਇਹਦੀ ਕਸ਼ਿਸ਼ ਦੂਰੋਂ ਦੂਰੋਂ ਲੋਕਾਂ ਨੂੰ ਖਿੱਚ ਲਿਆਉਂਦੀ ਸੀ। ਨਸੀਰ ਵੀ ਕਿਸੇ ਐਸੇ ਹੀ ਮਾਸ਼ੂਕ ਦੀ ਕਲਪਣਾ ਕਰਕੇ ਐਵਾਨ-ਇ-ਗ਼ਜ਼ਲ ਆਇਆ ਸੀ ਤੇ ਜਾਣ ਵੇਲੇ ਉਹ ਹੁਸਨ ਦੇ ਜਾਦੂ ਨਾਲ ਪੱਥਰ ਦੀ ਮੂਰਤ ਬਣ ਗਿਆ ਸੀ। ਇਸੇ ਸਰਮਸਤੀ ਵਿਚ ਆ ਕੇ ਵਾਹਿਦ ਹੁਸੈਨ ਦੇ ਪਿਓ ਦਾਦੇ ਨੇ ਖੇਤਾਂ ਦੇ ਖੇਤ ਚੱਬ ਸੁੱਟੇ, ਡਿਓਢੀਆਂ ਨਿਗਲ ਲਈਆਂ, ਪਤਨੀਆਂ ਦੇ ਗਹਿਣੇ ਫੱਕ ਲਏ ਤੇ ਚਿੱਤੜਾਂ ਨਾਲ ਹੱਥ ਪੂੰਝ ਕੇ ਕਬਰੀਂ ਜਾ ਸੁੱਤੇ। ਰਹਿ ਗਈ ਔਲਾਦ, ਉਹ ਸਜ਼ਾ ਭੁਗਤ ਰਹੀ ਸੀ।

ਦਿਨ ਵਿਚ ਦੋ ਦੋ ਵਾਰੀ ਡਾਕਟਰ ਆਉਂਦਾ ਸੀ—ਪਰ ਵਾਹਿਦ ਹੁਸੈਨ ਨੂੰ ਦਵਾ ਪਿਲਾਉਣ ਦੀ ਬਜਾਏ ਦੋ ਚਾਰ ਖੁਸ਼ਖਬਰੀਆਂ ਦੇ ਟੀਕੇ ਲਾ ਕੇ ਤੁਰ ਜਾਂਦਾ। ਤ੍ਰਕਾਲਾਂ ਨੂੰ ਰਾਸ਼ਦ ਅਖ਼ਬਾਰ ਮੂਹਰੇ ਰੱਖ ਕੇ ਬਹਿ ਜਾਂਦਾ ਸੀ ਤੇ ਇਕ ਨਿੱਕਾ ਜਿਹਾ ਕਾਗ਼ਜ਼ ਦਾ ਟੁਕੜਾ ਉਹਦੇ ਉਪਰ ਰੱਖਦਾ, ਜਿਸ ਵਿਚੋਂ ਵਾਹਿਦ ਹੁਸੈਨ ਨੂੰ ਚੰਗੀਆਂ ਚੰਗੀਆਂ ਖ਼ਬਰਾਂ ਪੜ੍ਹ ਕੇ ਸੁਣਾਈਆਂ ਜਾਂਦੀਆਂ। ਹੁਣ ਰਹਿ ਗਏ ਲੰਗੜੀ ਫੂਪੋ ਤੇ ਸ਼ੇਖੂ ਮੀਆਂ, ਤਾਂ ਰਾਸ਼ਦ ਦੇ ਕਹਿਣ ਅਨੁਸਾਰ ਇਹ ਦੋਵੇਂ ਬੜੇ ਝੂਠੇ ਤੇ ਗੱਪੀ ਸਨ। ਰੇਡੀਉ ਦੀਆਂ ਖ਼ਬਰਾਂ ਵੀ ਉਹ ਬਹੁਤ ਵਧਾ ਚੜ੍ਹਾ ਕੇ ਮਿਰਚ ਮਸਾਲਾ ਲਾ ਲਾ ਕੇ ਸੁਣਾਉਂਦੇ ਤਾਂ ਕਿ ਲੋਕਾਂ ਵਿਚ ਡਰ ਤੇ ਦਹਿਸ਼ਤ ਵਧੇ।

ਪਰ ਲੰਗੜੀ ਫੂਪੋ ਉਸ ਜ਼ਮਾਨੇ ਵਿਚ ਅਖ਼ਬਾਰਾਂ ਉਪਰ ਉੱਕਾ ਈ ਇਤਬਾਰ ਨਹੀਂ ਕਰਦੀ ਸੀ। ਬਲਕਿ ਉਹਦੇ ਸੰਵਾਦਦਾਤਾ ਵਿਸ਼ੇਸ਼ ਧੋਬੀ, ਮਾਮਾ, ਭੋਈ ਤੇ ਸਭ ਤੋਂ ਵੱਧ ਕੇ ਸ਼ੇਖੂ ਮੀਆਂ ਸੀ। ਸ਼ੇਖੂ ਮੀਆਂ ਰਜ਼ਾਕਾਰਾਂ ਵਿਚ ਸ਼ਾਮਲ ਹੋ ਗਿਆ ਸੀ। ਪਰ ਡਰਦਾ ਮਾਰਾ ਘਰੋਂ ਬਾਹਰ ਨਹੀਂ ਸੀ ਨਿਕਲਦਾ। ਪਰ ਭੋਈ ਤੇ ਕਰੀਮ ਦੀਆਂ ਸੁਣੀਆਂ ਸੁਣਾਈਆਂ ਖ਼ਬਰਾਂ ਦੀ ਬੁਨਿਆਦ ਉਤੇ ਰਜ਼ਾਕਾਰਾਂ ਦੀਆਂ ਜਿੱਤਾਂ ਦੀ ਜਿਹੜੀ ਕਹਾਣੀ ਉਹ ਘੜਦੇ ਸਨ, ਉਹਦਾ ਹੀਰੋ ਉਹ ਆਪ ਬਣਦਾ ਸੀ ਤੇ ਉਹ ਕਹਾਣੀ ਉਹਦੀ ਬਹਾਦਰੀ ਦੇ ਕਾਰਨਾਮਿਆਂ ਨਾਲ ਭਰੀ ਹੋਈ ਹੁੰਦੀ।

ਇਸ ਲਈ ਰਾਸ਼ਦ ਨੇ ਵਾਹਿਦ ਹੁਸੈਨ ਦੇ ਕਮਰੇ ਤੇ ਸਖ਼ਤ ਪਹਿਰਾ ਲਾ ਦਿੱਤਾ ਸੀ ਕਿ ਸਿਵਾਏ ਬੀਬੀ ਤੇ ਡਾਕਟਰ ਦੇ ਕੋਈ ਨਾ ਜਾਵੇ। ਪਰ ਵਾਹਿਦ ਹੁਸੈਨ ਦੀ ਬੀਮਾਰੀ ਨੇ ਬੀਬੀ ਨੂੰ ਐਸੀ ਚੁੱਪ ਲਾਈ ਕਿ ਉਹ ਨਾ ਵਾਹਿਦ ਹੁਸੈਨ ਨਾਲ ਗੱਲਾਂ ਕਰਦੀ, ਨਾ ਕਿਸੇ ਹੋਰ ਨਾਲ। ਦਿਨ ਰਾਤ ਬੈਠੀ ਚੁੱਪਚਾਪ ਕੰਧਾਂ ਨੂੰ ਘੂਰਦੀ ਰਹਿੰਦੀ।

ਇਹ ਵਕਤ ਹੀ ਅਜਿਹਾ ਸੀ। ਸਾਰੇ ਹੀ ਚਿੰਤਾ ਵਿਚ ਡੁੱਬੇ ਹੋਏ ਸੀ। ਕੋਈ ਕਿਸੇ ਨਾਲ ਗੱਲ ਨਾ ਕਰਦਾ। ਰਾਤ ਦਿਨ ਸਿਜਦੇ ਵਿਚ ਝੁਕੇ ਮਿੰਨਤਾਂ ਕਰਦੇ।

ਵਾਹਿਦ ਹੁਸੈਨ ਆਪਣੇ ਕਮਰੇ ਵਿਚ ਪਿਆ ਕੌੜੀਆਂ ਕੁਸੈਲੀਆਂ ਦਵਾਈਆਂ ਪੀਵੀ ਜਾਂਦਾ। ਪਰ ਉਸ ਦਾ ਮਨ ਤਾਂ ਔਰੰਗਾਬਾਦ ਵਿਚ ਸੀ, ਜਿਥੇ ਉਹਦਾ ਭਰਾ ਪਤਾ ਨਹੀਂ ਕਿੰਨੀਆਂ ਪ੍ਰੇਸ਼ਾਨੀਆਂ ਵਿਚ ਘਿਰਿਆ ਹੋਵੇਗਾ—ਉਂਝ ਤਾਂ ਰਾਸ਼ਦ ਨੇ ਉਸ ਨੂੰ ਤਸੱਲੀ ਦੁਆ ਦਿੱਤੀ ਸੀ ਕਿ ਉਸ ਨੇ ਆਪਣੇ ਦੋਸਤ ਰਾਹੀਂ ਖ਼ਬਰਸਾਰ ਮੰਗਾ ਲਈ ਹੈ ਤੇ ਉਹ ਲੋਕ ਬਿਲਕੁਲ ਸੁਰੱਖਸ਼ਤ ਹਨ। ਪਰ ਅਸਲ ਵਿਚ ਔਰੰਗਾਬਾਦ ਸੰਬੰਧੀ ਬੜੀਆਂ ਚਿੰਤਾਜਨਕ ਖ਼ਬਰਾਂ ਆਈਆਂ ਸਨ। ਖ਼ਾਸ ਕਰਕੇ ਅਹਿਮਦ ਹੁਸੈਨ ਦੀ ਜਾਗੀਰ ਬਾਰੇ ਤਾਂ ਸੂਚਨਾ ਮਿਲੀ ਸੀ ਕਿ ਬੰਬਾਰੀ ਨਾਲ ਤਹਿਸ ਨਹਿਸ ਹੋ ਚੁੱਕੀ ਹੈ—ਪਤਾ ਨਹੀਂ ਉਜਾਲਾ ਬੇਗਮ, ਅਹਿਮਦ ਹੁਸੈਨ ਤੇ ਨਸੀਰ ਕਿਥੇ ਹੋਣਗੇ ? ਹੋਣਗੇ ਵੀ ਕਿ ਨਹੀਂ ? ਕਈ ਵਾਰ ਤਾਂ ਬੀਬੀ ਨੂੰ ਉਜਾਲਾ ਬੇਗਮ ਦੀਆਂ ਗੱਲਾਂ ਤੇ ਮੁਹੱਬਤਾਂ ਚੇਤੇ ਆਉਂਦੀਆਂ ਤਾਂ ਉਹ ਹੌਲੀ ਹੌਲੀ ਰੋਣ ਡਹਿ ਪੈਂਦੀ—ਉਹ ਦੁਨੀਆ ਦੀ ਪਹਿਲੀ ਜਠਾਣੀ ਸੀ ਜੋ ਆਪਣੀ ਦੇਵਰਾਣੀ ਦੀ ਤਬਾਹੀ ਉਤੇ ਰੋਂਦੀ ਸੀ। ਉਹਦੇ ਅੱਥਰੂ ਦੇਖ ਕੇ ਰਜ਼ੀਆ ਨੂੰ ਬੜਾ ਗੁੱਸਾ ਆਇਆ। ਇਹ ਕੈਸੀ ਔਰਤ ਹੈ ਕਿ ਆਪਣੇ ਪੁੱਤ ਦੇ ਨਸੀਬ ਜਾਗਣ ਤੇ ਖੁਸ਼ ਹੋਣ ਦੀ ਥਾਂ ਰੋ ਰਹੀ ਏ ? ਭਈ ਜੁੱਤੀ ਨੂੰ ਗੁੰਡੇ ਡਿਓਢੀ ਲੁੱਟ ਕੇ ਲੈ ਜਾਣ, ਪਰ ਢਾਈ ਲੱਖ ਦੀ ਜਾਇਦਾਦ ਨੂੰ ਤਾਂ ਚੁੱਕ ਕੇ ਨਹੀਂ ਲੈ ਗਏ ਹੋਣੇ ? ਅੱਜ ਨਹੀਂ ਤਾਂ ਕੱਲ੍ਹ ਨੂੰ, ਅੰਤ ਉਹ ਚੀਜ਼ਾਂ ਸਾਡੀਆਂ ਈ ਤਾਂ ਹੋ ਜਾਣੀਆਂ ਹਨ।

ਤੇ ਇਕ ਗ਼ਜ਼ਲ ਸੀ, ਉਹ ਰੋ ਰੋ ਕੇ ਪਾਗ਼ਲ ਹੋਈ ਜਾ ਰਹੀ ਸੀ। ਜਦੋਂ ਦਾ ਨਸੀਰ ਗਿਆ ਸੀ, ਉਹਨੇ ਮੁੜ ਕੇ ਕੋਈ ਖ਼ਬਰ ਨਹੀਂ ਸੀ ਲਈ। ਹਾਲਾਂਕਿ ਗ਼ਜ਼ਲ ਨੇ ਇਕ ਇਕ ਦਿਨ ਵਿਚ ਚਾਰ ਚਾਰ ਖ਼ਤ ਲਿਖੇ ਸਨ। ਫੌਜ਼ੀਆ ਕਹਿੰਦੀ ਸੀ ਕਿ ਨਸੀਰ ਦੀ ਅੰਮਾਂ ਜਾਨ ਬੜੀ ਜੱਲਾਦ ਏ। ਉਹ ਜ਼ਰੂਰ ਗ਼ਜ਼ਲ ਦੀਆਂ ਚਿੱਠੀਆਂ ਲੈ ਕੇ ਸਾੜ ਦਿੰਦੀ ਹੋਣੀ ਏਂ। ਦੇਖ ਲਿਉ, ਉਹ ਇਕ ਦਿਨ ਬਰਾਤ ਲੈ ਕੇ ਈ ਆਉਣ ਵਾਲਾ ਏ ਤੇ ਗ਼ਜ਼ਲ ਵਿਚਾਰੀ ਹਰ ਵੇਲੇ ਬੂਹੇ ਵਲ ਕੰਨ ਲਾਈ ਬੈਠੀ ਰਹਿੰਦੀ। ਅੱਜਕੱਲ੍ਹ ਨਾਟਕਾਂ ਦੀ ਵੀ ਕਿਸੇ ਨੂੰ ਹੋਸ਼ ਨਹੀਂ ਸੀ। ਥਾਂ ਥਾਂ ਅਮਨ ਕਮੇਟੀਆਂ ਬਣ ਗਈਆਂ ਸਨ। ਮਸਜਿਦਾਂ ਵਿਚ ਜਾ ਕੇ ਲੋਕ ਦੁਆਵਾਂ ਮੰਗਦੇ ਤੇ ਦਰਗਾਹਾਂ ਵਿਚ ਤੀਵੀਂਆਂ ਮਨੌਤਾਂ ਲੈ ਕੇ ਜਾਂਦੀਆਂ ਕਿ ਉਨ੍ਹਾਂ ਦੇ ਪਤੀ ਤੇ ਭਰਾ ਸੁੱਖ ਸਾਂਦ ਨਾਲ ਵਾਪਸ ਮੁੜ ਆਉਣ ਤਾਂ ਫੁੱਲਾਂ ਦੀਆਂ ਚਾਦਰਾਂ ਚੜ੍ਹਾਉਣਗੀਆਂ। ਪਰ ਉਨ੍ਹਾਂ ਦਰਗਾਹ ਵਾਲਿਆਂ ਨੂੰ ਸ਼ਾਇਦ ਹਜ਼ਾਰਾਂ ਇਨਸਾਨਾਂ ਉਪਰੋਂ ਕੱਪੜੇ ਉਤਰਦੇ ਦੇਖ ਕੇ ਹੁਣ ਫੁੱਲਾਂ ਦੀਆਂ ਚਾਦਰਾ ਨਾਲ ਕੋਈ ਦਿਲਚਸਪੀ ਨਹੀਂ ਰਹੀ ਸੀ।

ਇਕ ਦਿਨ ਸੜਕ ਤੇ ਰੌਲਾ ਸੁਣ ਕੇ ਗ਼ਜ਼ਲ ਖਿੜਕੀ ਕੋਲ ਨੱਸ ਕੇ ਗਈ। ਉਹਦੇ ਪਿਛੇ ਪਿਛੇ ਰਜ਼ੀਆ, ਬੀਬੀ ਤੇ ਫੂਪੋ ਵੀ ਆ ਗਈਆਂ।

ਸੜਕ ਉਤੋਂ ਰਜ਼ਾਕਾਰਾਂ ਦੇ ਦਸਤੇ ਲੜਾਈ ਨੂੰ ਜਾ ਰਹੇ ਸਨ। ਪੈਦਲ ਮਾਰਚ ਕਰਦੇ ਪੰਝੀ ਤੀਹ ਸਾਲਾਂ ਤੋਂ ਲੈ ਕੇ ਸੋਲਾਂ ਸਤਾਰਾਂ ਸਾਲਾਂ ਦੇ ਅਨਦਾੜ੍ਹੀਏ ਮੁੰਡੇ

ਵੀ ਸਨ, ਜਿਨ੍ਹਾਂ ਦੇ ਅੱਗੇ ਅੱਗੇ ਮੌਤ ਤੁਰ ਰਹੀ ਸੀ। ਉਹ ਨਹੀਂ ਸੀ ਜਾਣਦੇ ਕਿ ਉਨ੍ਹਾਂ ਦਾ ਰਾਹ ਕਿਹੜਾ ਹੈ। ਪਰ ਇਸ ਦੇ ਬਾਵਜੂਦ ਇੱਜ਼ਤ ਤੇ ਦੇਸ਼-ਪਿਆਰ ਦੇ ਨਾਂ ਉਤੇ ਕੱਟ ਮਰਨ ਨੂੰ ਤਿਆਰ ਸਨ। ਸਾਰੇ ਮਹੱਲੇ ਦੇ ਲੋਕ ਉਨ੍ਹਾਂ ਉਪਰ ਫੁੱਲ ਵਰਸਾ ਰਹੇ ਸਨ। ਨਾਹਰੇ ਲਾ ਰਹੇ ਸਨ—ਥਾਂ ਥਾਂ ਉਨ੍ਹਾਂ ਨੂੰ ਰੋਕ ਕੇ ਹਾਰ ਪਾ ਰਹੇ ਸਨ।

ਗ਼ਜ਼ਲ ਨੇ ਧਿਆਨ ਨਾਲ ਦੇਖਿਆ। ਇਸ ਦਸਤੇ ਦਾ ਕਮਾਂਡਰ ਸ਼ੇਖੂ ਮੀਆਂ ਸੀ। ਉਹਦੀ ਪਤਲੀ ਕਮਰ ਤੇ ਕਿਸੇ ਤਰ੍ਹਾਂ ਵੀ ਪਤਲੂਣ ਟਿਕਦੀ ਨਹੀਂ ਸੀ। ਉਹ ਸਿਰਫ਼ ਅੱਧਾ ਮੀਲ ਤੁਰ ਕੇ ਬੁਰੀ ਤਰ੍ਹਾਂ ਹੌਂਕ ਰਿਹਾ ਸੀ।

"ਉਈ! ਸ਼ੇਖੂ ਭਾਈ ਐਨੇ ਸਾਰੇ ਜੁਆਨ ਮੁੰਡਿਆਂ ਨੂੰ ਕਿਥੇ ਲੈ ਕੇ ਜਾ ਰਿਹੈ?" ਲੰਗੜੀ ਫੂਪੋ ਨੇ ਘਬਰਾ ਕੇ ਪੁੱਛਿਆ।

"ਫੂਪੋ! ਫੂਪੋ! ਉਹਨੂੰ ਰੋਕੋ।" ਗ਼ਜ਼ਲ ਨੇ ਰੋ ਕੇ ਲੰਗੜੀ ਫੂਪੋ ਨੂੰ ਝੰਜੋੜ ਕੇ ਆਖਿਆ।

ਫੇਰ ਰਾਸ਼ਦ ਵੀ ਫਾਟਕ ਤੋਂ ਬਾਹਰ ਆਇਆ ਤੇ ਉਨ੍ਹਾਂ ਲੋਕਾਂ ਨੂੰ ਰੋਕ ਕੇ ਸਾਰਿਆਂ ਨਾਲ ਹੱਥ ਮਿਲਾਏ। ਮੁਬਾਰਕਬਾਦ ਦਿੱਤੀ ਤੇ ਉਨ੍ਹਾਂ ਦੇ ਗਲੇ ਵਿਚ ਪਾਉਣ ਲਈ ਹਾਰ ਮੰਗਾਏ—ਅਚਾਨਕ ਫੌਜ਼ੀਆ ਚੀਕੀ—"ਅੱਯਾਜ਼ ਭਾਈ। ਗ਼ਜ਼ਲ ਦੇਖ, ਅੱਯਾਜ਼ ਭਾਈ ਵੀ ਜਾ ਰਿਹਾ ਏ।"

ਗ਼ਜ਼ਲ ਨੇ ਘਬਰਾ ਕੇ ਦੇਖਿਆ। ਸੱਚਮੁੱਚ ਅੱਯਾਜ਼ ਹੀ ਸੀ—ਖਾਕੀ ਵਰਦੀ ਪਾਈ, ਮੋਢੇ ਉਪਰ ਬੰਦੂਕ ਰੱਖੀ, ਸਾਰਿਆਂ ਦੇ ਨਾਲ ਨਾਲ ਤੁਰ ਰਿਹਾ ਸੀ। ਉਹ ਚਾਹੁੰਦਾ ਸੀ ਕਿ ਐਵਾਨ-ਇ-ਗ਼ਜ਼ਲ ਦੇ ਸਾਮ੍ਹਣਿਓਂ ਛੇਤੀ ਛੇਤੀ ਨਿਕਲ ਜਾਵੇ। ਉਸ ਉਪਰ ਕਿਸੇ ਦੀ ਨਜ਼ਰ ਨਾ ਪਵੇ।

"ਅੱਯਾਜ਼ ਭਾਈ! ਮੇਰਾ ਭਾਈ।" ਗ਼ਜ਼ਲ ਚੀਕੀ ਤਾਂ ਉਹ ਕਤਾਰ ਤੋੜ ਕੇ ਆ ਗਿਆ ਤੇ ਬੀਬੀ ਦੇ ਪੈਰੀਂ ਹੱਥ ਲਾਉਣ ਨੂੰ ਝੁਕਿਆ। ਸਾਰੇ ਉੱਚੀ ਉੱਚੀ ਰੋ ਰਹੇ ਸਨ।

"ਗੱਜੋ, ਮੈਂ ਵੀ ਜੰਗ ਦੇ ਮੈਦਾਨ ਵਿਚ ਜਾ ਰਿਹਾ ਹਾਂ। ਤੂੰ ਘਬਰਾਈਂ ਨਾ— ਮੈਂ ਛੇਤੀ ਪਰਤ ਆਵਾਂਗਾ।" ਅੱਯਾਜ਼ ਸਾਰਿਆਂ ਨੂੰ ਰੋਂਦੇ ਦੇਖ ਕੇ ਆਪ ਵੀ ਭੈਭੀਤ ਜਿਹਾ ਹੋ ਗਿਆ ਸੀ।

"ਨਹੀਂ ਨਹੀਂ—ਬਿਲਕੁਲ ਨਹੀਂ—ਮੈਂ ਨਹੀਂ ਜਾਣ ਦਿਆਂਗੀ।" ਗ਼ਜ਼ਲ ਉਸ ਨੂੰ ਦੋਹਾਂ ਹੱਥਾਂ ਨਾਲ ਫੜ ਕੇ ਰੋਣ ਲੱਗੀ।

ਬੀਬੀ ਤੇ ਲੰਗੜੀ ਫੂਪੋ ਨੇ ਵੀ ਮਨ੍ਹਾ ਕੀਤਾ।

"ਦੇਖ ਗੱਜੋ, ਮੈਨੂੰ ਮੈਟ੍ਰਿਕ ਪਾਸ ਕਰਨ ਤੇ ਵੀ ਕਿਤੇ ਨੌਕਰੀ ਨਹੀਂ ਮਿਲਦੀ। ਮੈਂ ਉਥੋਂ ਵਾਪਸ ਆਵਾਂਗਾ ਤਾਂ ਮੈਨੂੰ ਫ਼ੌਜ ਵਿਚ ਬਹੁਤ ਵੱਡੀ ਪੋਸਟ ਮਿਲ ਜਾਵੇਗੀ, ਕਾਸਮ ਰਿਜ਼ਵੀ ਨੇ ਸਾਡੇ ਨਾਲ ਵਾਇਦਾ ਕੀਤਾ ਹੈ। ਫੇਰ ਸਾਡੇ ਘਰ ਦੀਆਂ ਸਾਰੀਆਂ ਮੁਸੀਬਤਾਂ ਕੱਟੀਆਂ ਜਾਣਗੀਆਂ। ਤੇਰਾ ਰੋਣਾ ਮੁੱਕ ਜਾਵੇਗਾ। ਮੈਨੂੰ ਜਾਣ ਦਿਉ ਬੀਬੀ।"

ਅੱਯਾਜ਼ ਨੇ ਸਾਰਿਆਂ ਨੂੰ ਰੋ ਰੋ ਕੇ ਆਖਿਆ ਤੇ ਸਾਰਿਆਂ ਦੇ ਸਾਹਮਣੇ ਅੱਯਾਜ਼ ਦਾ ਭਵਿੱਖ ਆ ਗਿਆ। ਸੱਚਮੁੱਚ, ਇਨ੍ਹਾਂ ਬੱਚਿਆਂ ਨੂੰ ਕੁਝ ਨਾ ਕੁਝ ਤਾਂ ਕਰਨਾ ਹੀ ਪਵੇਗਾ।

"ਪਰ ਅੱਯਾਜ਼ ਭਾਈ, ਤੈਨੂੰ ਲੜਨਾ ਕਿਥੇ ਆਉਂਦੈ ? ਇਕ ਬੰਦੂਕ ਨਾਲ ਕਿੱਦਾਂ ਲੜੇਂਗਾ ?" ਫੌਜ਼ੀਆ ਨੇ ਪੁੱਛਿਆ।

ਫੇਰ ਰਾਸ਼ਦ ਅੰਦਰ ਆਇਆ ਤੇ ਸਾਰਿਆਂ ਨੂੰ ਡਾਂਟਣ ਲੱਗਾ।

"ਇਹ ਕੀ ਹਾਏ ਵਾਵੇਲਾ ਮਚਾਇਆ ਹੋਇਆ ਤੁਸੀਂ ! ਖਾਹਮਖਾਹ ਅੱਯਾਜ਼ ਨੂੰ ਵੀ ਤੁਸੀਂ ਪ੍ਰੇਸ਼ਾਨ ਕੀਤਾ ਹੋਇਆ। ਆਖਰ ਸਾਡੇ ਖ਼ਾਨਦਾਨ ਵਿਚੋਂ ਇਕ ਬੰਦਾ ਵੀ ਲੜਨ ਨਹੀਂ ਜਾਵੇਗਾ ਤਾਂ ਬਦਨਾਮੀ ਨਹੀਂ ਹੋਵੇਗੀ—ਜਾਓ ਬਾਬਾ, ਅੱਲ੍ਹਾ ਨੂੰ ਸੰਭਾਲਿਆ ਤੈਨੂੰ। ਸੁੱਖਾਂ ਨਾਲ ਘਰ ਆਵੀਂ।"

ਓਧਰ ਲੰਗੜੀ ਫੂਪੋ ਸ਼ੇਖੂ ਭਾਈ ਨੂੰ ਕਿਸੇ ਤਰ੍ਹਾਂ ਨਹੀਂ ਜਾਣ ਦੇ ਰਹੀ ਸੀ ਤੇ ਰੋਂਦੀ ਦਾ ਬੁਰਾ ਹਾਲ ਸੀ। ਅੰਤ ਰਾਸ਼ਦ ਨੇ ਸਾਰਿਆਂ ਨੂੰ ਮੱਲੋ ਮੱਲੀ ਅੰਦਰ ਧੱਕਿਆ ਤੇ ਫੇਰ ਸਾਰੇ ਵਾਹਿਦ ਹੁਸੈਨ ਦੇ ਡਰ ਕਾਰਨ ਚੁੱਪ ਹੋ ਗਏ ਕਿ ਅੱਯਾਜ਼ ਦੇ ਜਾਣ ਦੀ ਖਬਰ ਨਾਲ ਕਿਤੇ ਉਹਦੀ ਤਬੀਅਤ ਹੋਰ ਖਰਾਬ ਨਾ ਹੋ ਜਾਵੇ।

ਉਸ ਦਿਨ ਕਿਸੇ ਨੇ ਰੋਟੀ ਨਾ ਖਾਧੀ। ਸਾਰੇ ਘਰ ਉਪਰ ਮੌਤ ਜਿਹੀ ਚੁੱਪ ਛਾਈ ਹੋਈ ਸੀ। ਸਿਵਾਏ ਉਸ ਚਿੜੀ ਦੇ, ਜੋ ਦਲਾਨ ਦੀ ਅਲਗਨੀ ਉਤੇ ਬੈਠੀ ਵਾਰ ਵਾਰ ਘਰ ਵਾਲਿਆਂ ਨੂੰ ਪੁੱਛਦੀ ਸੀ—ਸ੍ਰੂ ਸ੍ਰੂ...ਸ਼ੋ ਸ਼ੋ...ਦੁ ਦੁ...।"

ਸੜਕਾਂ ਉਤੇ ਜੀਪ ਕਾਰਾਂ ਤੇ ਟੈਂਕ ਚੀਕਦੇ ਫਿਰਦੇ। ਰਾਤ ਨੂੰ ਬਲੈਕ ਆਊਟ ਵਿਚ ਸਾਰਾ ਸ਼ਹਿਰ ਕਬਰਸਤਾਨ ਜਾਪਦਾ ਸੀ।

ਲੰਗੜੀ ਫੂਪੋ ਤੇ ਗ਼ਜ਼ਲ ਸਾਰੀ ਸਾਰੀ ਰਾਤ ਸਫ਼ ਵਿਛਾ ਕੇ ਬੈਠੀਆਂ ਰਹਿੰਦੀਆਂ ਤੇ ਮੈਦਾਨ ਵਿਚ ਜਾਣ ਵਾਲਿਆਂ ਦੀ ਸੁੱਖ ਦੀਆਂ ਦੁਆਵਾਂ ਮੰਗਦੀਆਂ।

ਇਸ ਦੇ ਨਾਲ ਈ ਲੰਗੜੀ ਫੂਪੋ ਅੱਜ ਕੱਲ੍ਹ ਐਡੇ ਘੁਮੰਡ ਨਾਲ ਗੱਲ ਕਰਦੀ ਸੀ ਜਿਵੇਂ ਉਹ ਸ਼ਹੀਦ ਭਗਤ ਸਿੰਘ ਦੀ ਭੈਣ ਹੋਵੇ।

"ਭੈਣੋ, ਮੈਂ ਤਾਂ ਸ਼ੇਖੂ ਭਾਈ ਨੂੰ ਕਹਿ ਦਿੱਤਾ ਕਿ ਦੁਸ਼ਮਣਾਂ ਨੂੰ ਪਿੱਠ ਨਾ ਵਿਖਾਵੀਂ, ਫੇਰ ਵੀ ਪਠਾਣ ਦਾ ਖ਼ੂਨ ਏਂ—ਮੇਰਾ ਭਰਾ ਤਾਂ ਰਣ ਵਿਚ ਬਿਜਲੀ ਵਾਂਗੂ ਚਮਕੇਗਾ।"

ਪਰ ਦੂਜੇ ਦਿਨ ਦੇਖਿਆ ਤਾਂ ਸ਼ੇਖੂ ਮੀਆਂ ਲਾਅਨ ਦੀਆਂ ਪੌੜੀਆਂ ਉਪਰ ਬੈਠਾ ਤਾੜੀ ਦੇ ਨਸ਼ੇ ਵਿਚ ਮਸਤ ਬੀੜੀ ਪੀ ਰਿਹਾ ਸੀ। ਪੁੱਛਣ ਤੇ ਬੜੀ ਸ਼ਾਨ ਨਾਲ ਬੋਲਿਆ ਕਿ ਅਜੇ ਤਾਂ ਛੋਕਰਿਆਂ ਨੂੰ ਭੇਜ ਦਿੱਤਾ ਹੈ, ਮੈਂ ਕੁਝ ਦਿਨ ਪਿਛੋਂ ਜਾਵਾਂਗਾ।

ਉਸੇ ਦਿਨ ਦੁਪਹਿਰੇ ਜਦ ਸਾਰੇ ਨੌਕਰ ਚਲੇ ਗਏ ਤਾਂ ਰਜ਼ੀਆ ਤੇ ਬੀਬੀ ਨੇ ਮਿਲ ਕੇ ਵਿਹੜੇ ਵਿਚ ਇਕ ਟੋਇਆ ਪੁੱਟਿਆ ਤੇ ਉਸ ਵਿਚ ਸਾਰਾ ਜ਼ੇਵਰ ਤੇ ਰੁਪਿਆ ਰੱਖ ਦਿੱਤਾ। ਕਿਉਂਕਿ ਰਾਸ਼ਦ ਆਖਦਾ ਸੀ ਕਿ ਜੇ ਲੁੱਟਮਾਰ ਹੋਈ ਤਾਂ ਸਭ ਤੋਂ ਪਹਿਲਾਂ ਸਾਡੀ ਵਾਰੀ ਆਵੇਗੀ। ਲੰਗੜੀ ਫੂਪੋ ਨੇ ਟੋਏ ਦੀ ਮਿੱਟੀ ਪੱਧਰੀ ਕਰਕੇ ਇਕ ਪੌਦੇ ਦਾ ਗਮਲਾ ਲਿਆਇਆ ਤੇ ਉਸ ਤੇ ਰੱਖ ਦਿੱਤਾ। ਫੇਰ ਉਹਨੇ ਉੱਠਣ ਲਈ ਸੋਟੀ ਚੁੱਕੀ ਤਾਂ ਕੰਬ ਗਈ।

ਸਾਹਮਣੇ ਇਕ ਅਜਨਬੀ ਔਰਤ ਖੜੀ ਸੀ—ਲੰਮੀ, ਪਤਲੀ, ਸੁੰਦਰ ਜਿਹੀ—ਵੱਡੀਆਂ ਵੱਡੀਆਂ ਅੱਖਾਂ ਵਾਲੀ। ਸਫ਼ੇਦ ਸਾੜ੍ਹੀ ਤੇ ਕਾਲਾ ਬੁਰਕਾ ਪਾਈ। ਉਹਦੇ ਨਾਲ ਦੋ ਤਿੰਨ ਸਾਲਾਂ ਦੀ ਇਕ ਬੱਚੀ ਸੀ।

"ਕੌਣ ਏਂ ਤੂੰ ?" ਰਜ਼ੀਆ ਨੇ ਘਬਰਾ ਕੇ ਪੁੱਛਿਆ। ਕਿਉਂਕਿ ਸਭ ਨੌਕਰ ਚਲੇ ਗਏ ਸਨ। ਰਾਸ਼ਦ ਵੀ ਘਰ ਵਿਚ ਨਹੀਂ ਸੀ ਤੇ ਸੁਣਿਆ ਸੀ ਕਿ ਸੀ.ਆਈ.ਡੀ. ਵਾਲੇ ਅੱਜ ਕੱਲ੍ਹ ਸਭ ਦੀ ਨਿਗਰਾਨੀ ਕਰ ਰਹੇ ਹਨ।

"ਮੈਂ ਕੇਸਰ ਆਂ। ਪੈਰੀਂ ਪੈਂਦੀ ਆਂ ਮੁਮਾਨੀ ਜਾਨ ! ਆਦਾਬ ਅਰਜ਼ ਗੌਹਰ ਫੂਪੋ !"

"ਕੇਸਰ ?" ਸਾਰੇ ਚੌਂਕ ਪਏ। ਬੀਬੀ ਵੀ ਕਮਰਿਓਂ ਬਾਹਰ ਨਿਕਲ ਆਈ। ਗ਼ਜ਼ਲ ਗੌਰ ਨਾਲ ਉਸ ਨੂੰ ਦੇਖਣ ਲੱਗੀ।

ਇਹ ਕੇਸਰ ਸੀ। ਉਹੀ ਲੰਮੇ ਵਾਲਾਂ ਵਾਲੀ ਕੁੜੀ। ਜਿਹਦੀ ਲੰਮੀ ਗੁੱਤ ਕੱਟ ਕੇ ਬਸ਼ੀਰ ਬੇਗਮ ਨੇ ਵਿਹੜੇ ਵਿਚ ਸੁੱਟ ਦਿੱਤੀ ਸੀ। ਰਜ਼ੀਆ ਤਾਂ ਉਹਨੂੰ ਦੇਖ ਕੇ ਹੀ ਕੰਬ ਗਈ। ਇਲਾਹੀ ਖ਼ੈਰ ! ਸੁਣਿਆ ਏ ਇਹ ਤਾਂ ਕਮਿਊਨਿਸਟਾਂ ਦੀ ਮੋਹਰਨ ਹੈ। ਕੀ ਪਤਾ ਇਥੇ ਕਿਹੜੀ ਲੁੱਟਮਾਰ ਕਰਨ ਆਈ ਏ। ਪਤਾ ਨਹੀਂ ਇਹਦੇ ਨਾਲ ਕਿੰਨੇ ਗੁੰਡੇ ਬਾਹਰ ਖੜੇ ਹੋਣਗੇ। ਲੰਗੜੀ ਫੂਪੋ ਨੇ ਵੀ ਸ਼ਾਇਦ ਇਹੋ ਗੱਲ ਸੋਚੀ। ਇਸ ਲਈ ਝੱਟ ਅੱਗੇ ਹੋ ਕੇ ਛਾਤੀ ਨਾਲ ਲਾ ਲਿਆ।

"ਨੀ ਕੇਸਰ ਏਂ ? ਐਨੀ ਵੱਡੀ ਹੋ ਗਈ ਤੂੰ ? ਰੰਗ ਕਿਉਂ ਐਨਾ ਕਾਲਾ ਹੋ ਗਿਆ ? ਨੀ ਤੂੰ ਬੜੀ ਨਿਰਮੋਹੀ ਏਂ—ਅਸੀਂ ਸਾਰੇ ਤੈਨੂੰ ਯਾਦ ਕਰਦੇ ਆਂ।"

"ਰਾਜ਼ੀ ਏਂ ਕੇਸਰ ?" ਬੀਬੀ ਨੇ ਵੀ ਧੜਕਦੇ ਦਿਲ ਨਾਲ ਕਿਹਾ—"ਫਾਤਮਾ ਬੇਗਮ ਕਿਥੇ ਆ ?"

"ਜੀ, ਮੈਂ ਜ਼ਰਾ ਚਾਂਦ ਨੂੰ ਮਿਲਣ ਆਈ ਆਂ—ਕੋਈ ਜ਼ਰੂਰੀ ਕੰਮ ਏ।" ਉਸ ਨੇ ਸਾਰਿਆਂ ਵਲੋਂ ਬੇਪਰਵਾਹ ਹੋ ਕੇ ਕਿਹਾ।

"ਚਾਂਦ ਨੂੰ ?" ਹੁਣ ਤਾਂ ਸਾਰੇ ਹੋਰ ਵੀ ਘਬਰਾਏ। ਚਾਂਦ ਨਾਲ ਤਾਂ ਇਸ ਦਾ ਸਦਾ ਵੈਰ ਰਿਹਾ ਏ। ਪਤਾ ਨਹੀਂ ਅੱਜ ਕਿਉਂ ਮਿਲਣਾ ਚਾਹੁੰਦੀ ਏ।

"ਅਸੀਂ ਤਾਂ ਸੁਣਿਆ ਸੀ, ਤੂੰ ਕਿਸੇ ਹਿੰਦੂ ਨਾਲ ਸ਼ਾਦੀ ਕਰ ਲਈ ਏ। ਜੰਗਲਾਂ ਵਿਚ ਬੰਦੂਕ ਫੜੀ ਘੁੰਮਦੀ ਏਂ—ਕਮਿਊਨਿਸਟਾਂ ਵਿਚ ਰਲ ਗਈ ਏਂ।" ਰਜ਼ੀਆ ਨੇ ਜ਼ਰਾ ਤਕੜੀ ਹੋ ਕੇ ਕਿਹਾ।

"ਜੀ ਹਾਂ, ਤੁਸੀਂ ਠੀਕ ਸੁਣਿਆ ਏ।" ਉਹ ਆ ਕੇ ਦਲਾਨ ਵਿਚ ਦੀਵਾਨ ਉਤੇ ਬਹਿ ਗਈ। ਬੱਚੀ ਨੂੰ ਆਪਣੇ ਕੋਲ ਬਹਾ ਲਿਆ।

"ਤੁਸੀਂ ਚਾਹੋ ਤਾਂ ਮੈਨੂੰ ਹੁਣੇ ਗ੍ਰਿਫ਼ਤਾਰ ਕਰਵਾ ਸਕਦੀਆਂ ਹੋ।" ਉਸ ਨੇ ਮੁਸਕਰਾ ਕੇ ਆਖਿਆ।

"ਤੁਹਾਡੇ ਚਾਚੇ ਨੇ ਤਾਂ ਮੇਰੇ ਸਿਰ ਦੀ ਕੀਮਤ ਇਕ ਹਜ਼ਾਰ ਮੁਕੱਰਰ ਕੀਤੀ ਏ।"

ਇਹ ਸੁਣ ਕੇ ਸਭ ਥਰਥਰ ਕੰਬਣ ਲੱਗੇ ਕਿ ਇਹ ਚੁੜੇਲ ਉਨ੍ਹਾਂ ਦੇ ਘਰ ਉਤੇ ਕੋਈ ਮੁਸੀਬਤ ਨਾ ਛੱਡ ਜਾਵੇ।

"ਤਾਂ ਫੇਰ ਕਿਉਂ ਆਈ ਏਂ ਇਥੇ ? ਸਾਡੇ ਨਾਲ ਤੇਰਾ ਕੀ ਰਿਸ਼ਤਾ ਏ ?"

"ਹਾਂ, ਮੈਂ ਜਾ ਰਹੀ ਆਂ। ਆਪਣੀ ਬੱਚੀ ਚਾਂਦ ਕੋਲ ਛੱਡਣ ਆਈ ਹਾਂ। ਕਿਉਂਕਿ ਮੇਰਾ ਕੋਈ ਟਿਕਾਣਾ ਨਹੀਂ। "ਕ੍ਰਾਂਤੀ" ਦੇ ਪਿਤਾ ਨੇ ਆਖਿਆ ਏ ਕਿ ਮੈਂ

ਇਹਨੂੰ ਚਾਂਦ ਨੂੰ ਸੰਭਾਲ ਆਵਾਂ।"

"ਕੌਣ ਏ ਇਹਦਾ ਪਿਤਾ ?" ਲੰਗੜੀ ਫੂਪੋ ਨੇ ਗੁੱਸੇ ਵਿਚ ਪੁੱਛਿਆ।

"ਸੰਜੀਵਾ।"

"ਸੰਜੀਵਾ ?" ਜਿਵੇਂ ਸਾਰੇ ਅੱਗ ਵਿਚ ਜਾ ਡਿੱਗੇ।

ਲੰਗੜੀ ਫੂਪੋ ਨੂੰ ਐਂਝ ਲੱਗਾ ਜਿਵੇਂ ਬਸ਼ੀਰ ਬੇਗਮ ਨੇ ਹੁਣੇ ਹੁਣੇ ਕੈਸਰ ਦੀ ਗੁੱਤ ਵੱਢ ਕੇ ਵਿਹੜੇ ਵਿਚ ਸੁੱਟੀ ਹੋਵੇ ਤੇ ਕੈਸਰ ਨੇ ਭਬਕ ਕੇ ਚਾਂਦ ਦਾ ਕਾਲਜਾ ਚੱਬ ਸੁੱਟਿਆ ਹੈ।

"ਹੂੰਹ ! ਨਵਾਬ ਵਾਹਿਦ ਹੁਸੈਨ ਨੇ ਆਪਣੀਆਂ ਚਲਾਕ ਦੋਹਤ੍ਰੀਆਂ ਨੂੰ ਸ਼ਰਨ ਦੇ ਕੇ ਇਸ ਘਰ ਨੂੰ ਬਦਨਾਮ ਕੀਤਾ ਹੋਇਆ ਏ। ਪਰ ਹੁਣ ਮੈਂ ਇਥੇ ਹਰਾਮੀ ਬੱਚੇ ਨੂੰ ਪਾਲ ਕੇ ਐਵਾਨ-ਇ-ਗ਼ਜ਼ਲ ਨੂੰ ਵੇਸਵਾਘਰ ਨਹੀਂ ਬਣਨ ਦੇਣਾ।"

ਲੰਗੜੀ ਫੂਪੋ ਦੀ ਆਵਾਜ਼ ਵਿਚ ਉਸ ਵੇਲੇ ਬੜਾ ਦਬਦਬਾ ਸੀ। ਉਹ ਬੜੀ ਉਚਾਈ ਤੋਂ ਬੋਲ ਰਹੀ ਸੀ।

"ਕਿਥੇ ਹੈ ਸੰਜੀਵਾ ਦੀ ਧੀ ? ਐਧਰ ਲਿਆਓ। ਇਧਰ ਆ ਕੈਸਰ।" ਆਪਣੇ ਕਮਰੇ ਵਿਚ ਖੜੀ ਚਾਂਦ ਪਰਛਾਵੇਂ ਵਾਂਗ ਕੰਬ ਰਹੀ ਸੀ।

ਕੈਸਰ ਅੰਦਰ ਗਈ ਤਾਂ ਚਾਂਦ ਨੇ ਦੋਹਾਂ ਬਾਹਵਾਂ ਵਿਚ ਉਸ ਨੂੰ ਲੈ ਕੇ ਬਹੁਤ ਪਿਆਰ ਕੀਤਾ। ਜਿਵੇਂ ਉਹ ਅੱਜ ਪੁਰਾਣੀ ਦੁਸ਼ਮਣੀ ਭੁੱਲ ਕੇ ਕੈਸਰ ਨਾਲ ਨਵੇਂ ਰਿਸ਼ਤੇ ਜੋੜ ਰਹੀ ਹੋਵੇ। ਤੇ ਜਦ ਉਹਨੇ ਦੋਹਾਂ ਹੱਥਾਂ ਨਾਲ ਚੁੱਕ ਕੇ ਬੱਚੀ ਨੂੰ ਛਾਤੀ ਨਾਲ ਲਾਇਆ ਤਾਂ ਕਿਸੇ ਤਰ੍ਹਾਂ ਆਪਣੇ ਹੰਝੂ ਨਾ ਰੋਕ ਸਕੀ। ਚਾਂਦ ਦੀ ਹਾਲਤ ਦੇਖ ਕੇ ਕੈਸਰ ਵੀ ਰੋ ਪਈ ਤੇ ਉਹਦੇ ਬੱਗੇ ਹੱਥਾਂ ਨੂੰ ਆਪਣੇ ਹੱਥਾਂ ਵਿਚ ਫੜੀ ਚੁੱਪਚਾਪ ਬੈਠੀ ਰਹੀ।

ਜਦ ਚਾਂਦ ਨੇ ਬੱਚੀ ਨੂੰ ਚੁੱਕ ਕੇ ਛਾਤੀ ਨਾਲ ਲਾਇਆ ਤਾਂ ਕੈਸਰ ਉਠ ਕੇ ਖੜੀ ਹੋ ਗਈ।

"ਤਾਂ ਮੈਂ ਜਾਵਾਂ ਚਾਂਦ ? ਸਾਨੂੰ ਦੋਹਾਂ ਨੂੰ ਕ੍ਰਾਂਤੀ ਦੀ ਬੜੀ ਚਿੰਤਾ ਸੀ। ਪਰ ਸੰਜੀਵਾ ਨੇ ਕਿਹਾ ਕਿ ਇਹਨੂੰ ਕੇਵਲ ਤੂੰ ਬਚਾ ਸਕਦੀ ਏਂ।" ਕੈਸਰ ਆਪਣੇ ਅੱਥਰੂ ਪੂੰਝਣ ਲੱਗੀ।

"ਹਾਂ, ਸਿਰਫ਼ ਮੈਂ ਇਸ ਨੂੰ ਬਚਾ ਸਕਾਂਗੀ।" ਚਾਂਦ ਨੇ ਅੱਖਾਂ ਮੀਚ ਕੇ ਕਿਹਾ—"ਕਿਉਂਕਿ ਇਹੋ ਈ ਤਾਂ ਉਹ ਸੁਪਨਾ ਹੈ ਜਿਹੜਾ ਮੈਂ ਵੇਖਿਆ ਸੀ।"

ਕੈਸਰ ਜਾਣ ਲੱਗੀ। ਚਾਂਦ ਨੇ ਅੱਖਾਂ ਮੀਚੀ ਉਹਦੇ ਪੈਰਾਂ ਦੀ ਚਾਪ ਸੁਣ-ਕੇ ਕਿਹਾ—"ਫੇਰ ਕਦ ਆਵੇਂਗੀ ?"

"ਕਦੀ ਵੀ ਨਹੀਂ।" ਕੈਸਰ ਨੇ ਧੀਮੀ ਆਵਾਜ਼ ਵਿਚ ਕਿਹਾ। "ਮੈਂ ਅੰਡਰ-ਗਰਾਊਂਡ ਹਾਂ। ਗ੍ਰਿਫ਼ਤਾਰ ਹੋਣ ਤੇ ਮੈਨੂੰ ਫਾਂਸੀ ਦਿੱਤੀ ਜਾਣੀ ਏ। ਕ੍ਰਾਂਤੀ ਨੂੰ ਵਾਰ ਵਾਰ ਸਰਦੀ ਲੱਗ ਜਾਂਦੀ ਏ, ਇਹਨੂੰ ਥੋਹੜੀ ਜਿਹੀ ਚਾਹ—।"

ਤੇ ਫੇਰ ਕੈਸਰ ਛੇਤੀ ਨਾਲ ਬਾਹਰ ਆਈ ਤਾਂ ਉਸ ਨੇ ਬੀਬੀ, ਲੰਗੜੀ ਫੂਪੋ ਤੇ ਰਜ਼ੀਆ ਦੇ ਉਡੀਕਦੇ ਮੂੰਹਾਂ ਵਲ ਬਿਲਕੁਲ ਨਾ ਤੱਕਿਆ।

ਪਰ ਫਾਟਕ ਕੋਲ ਉਹਨੂੰ ਗ਼ਜ਼ਲ ਨੇ ਰੋਕ ਲਿਆ ।

"ਤੁਹਾਡੀ ਧੀ ਇਸ ਘਰ ਵਿਚ ਕਿਵੇਂ ਰਹੇਗੀ ?"

"ਹਾਂ, ਮੈਂ ਜਾਣਦੀ ਆਂ । ਚਾਂਦ ਵਿਚਾਰੀ ਤਾਂ ਬੱਸ ਹੁਣ ਮਰਨ ਹੀ ਵਾਲੀ ਏ । ਪਰ ਕ੍ਰਾਂਤੀ ਨੂੰ ਮੈਂ ਤੇਰੇ ਹਵਾਲੇ ਕਰ ਰਹੀ ਆਂ—ਤੂੰ ਗ਼ਜ਼ਲ ਏਂ ਨਾ ?"

ਗ਼ਜ਼ਲ ਘਬਰਾ ਗਈ । ਉਹ ਕ੍ਰਾਂਤੀ ਨੂੰ ਕਿੱਦਾਂ ਸੰਭਾਲੇਗੀ ?

"ਤੂੰ ਵੀ ਇਸ ਖ਼ਾਨਦਾਨ ਦੀਆਂ ਰੀਤਾਂ ਵਿਚ ਰੰਗੀ ਗਈ ਏਂ ।" ਕੈਸਰ ਨੇ ਗ਼ਜ਼ਲ ਨੂੰ ਗੌਰ ਨਾਲ ਦੇਖਿਆ ।

"ਮੇਰਾ ਭਰਾ ਰਣ ਵਿਚ ਚਲਾ ਗਿਆ ਏ ।" ਗ਼ਜ਼ਲ ਫੁੱਟ ਫੁੱਟ ਕੇ ਰੋਣ ਲੱਗੀ । "ਤੁਸੀਂ ਉਹਨੂੰ ਕਿਸੇ ਤਰ੍ਹਾਂ ਬਚਾ ਕੇ ਲੈ ਆਓ ।"

"ਨਹੀਂ । ਅਸੀਂ ਕੁਝ ਨਹੀਂ ਕਰ ਸਕਦੇ ਗ਼ਜ਼ਲ ਬੀਬੀ ।" ਉਹਨੇ ਬੜੀ ਬੇਰਹਿਮੀ ਨਾਲ ਕਿਹਾ ।

"ਖ਼ੁਦਗ਼ਰਜ਼ਾਂ ਨੇ ਆਪਣੇ ਫ਼ਾਇਦੇ ਲਈ ਤੇਰੇ ਭਰਾ ਨੂੰ ਮੌਤ ਦੀ ਅੱਗ ਵਿਚ ਝੋਕ ਦਿੱਤਾ ਹੈ, ਹੁਣ ਤੂੰ ਉਹਦੇ ਲਈ ਸਬਰ ਕਰੀਂ ।"

"ਨਹੀਂ ਨਹੀਂ ।" ਗ਼ਜ਼ਲ ਹੋਰ ਜ਼ੋਰ ਜ਼ੋਰ ਨਾਲ ਰੋਣ ਲੱਗੀ ।

"ਰੋਣਾ ਛੱਡ ਗ਼ਜ਼ਲ—ਬਲਕਿ ਆਪਣਾ ਇਹ ਵਤੀਰਾ ਵੀ ਬਦਲ ।" ਕੈਸਰ ਨੇ ਉਹਨੂੰ ਗਲੇ ਲਾ ਕੇ ਆਖਿਆ । "ਚਾਂਦ ਵਾਂਗ ਮਰਦਾਂ ਨਾਲ ਖੇਡਣਾ ਛੱਡ ਦੇ । ਜਿਸਮ ਤੋਂ ਇਲਾਵਾ ਦਿਮਾਗ਼ ਵੀ ਤਾਂ ਹੈ ਤੇਰੇ ਕੋਲ । ਉਹ ਕਿਉਂ ਨਹੀਂ ਵੇਚਦੀ ?"

ਕੈਸਰ ਕੋਲੋਂ ਐਨੀਆਂ ਸਾਫ ਸਾਫ ਗੱਲਾਂ ਸੁਣ ਕੇ ਗ਼ਜ਼ਲ ਨੂੰ ਬਹੁਤ ਗੁੱਸਾ ਆਇਆ । ਪਰ ਉਹ ਰੋਣ ਤੋਂ ਛੁੱਟ ਹੋਰ ਕੋਈ ਉੱਤਰ ਨਾ ਦੇ ਸਕੀ ।

"ਚੰਗਾ ਗ਼ਜ਼ਲ, ਮੈਂ ਜਾਂਦੀ ਆਂ । ਮੇਰੀ ਬੱਚੀ ਨੂੰ ਐਵਾਨ-ਇ-ਗ਼ਜ਼ਲ ਦੀਆਂ ਰਵਾਇਤਾਂ ਤੋਂ ਬਚਾ ਕੇ ਰੱਖੀਂ ਤੇ ਉਹਨੂੰ ਇਹ ਜ਼ਰੂਰ ਦੱਸ ਦੇਵੀਂ ਕਿ ਉਹਦੀ ਮਾਂ ਕੌਣ ਸੀਗੀ—ਪਿਉ ਕੌਣ ਸੀ । ਕੈਸਰ ਨੇ ਝੱਟ ਦੇ ਕੇ ਚਿਹਰੇ ਉਤੇ ਨਕਾਬ ਸੁੱਟੀ ਤੇ ਬਾਹਰ ਚਲੀ ਗਈ ।

"ਤੂੰ ਉਹਦੇ ਨਾਲ ਕੀ ਗੱਲਾਂ ਕਰ ਰਹੀ ਸੀ ?" ਰਜ਼ੀਆ ਨੇ ਗ਼ਜ਼ਲ ਕੋਲ ਆ ਕੇ ਪੁੱਛਿਆ ।

"ਅੱਯਾਜ਼ ਭਾਈ ਨੂੰ ਵਾਪਸ ਲਿਆਉਣ ਲਈ ਕਿਹਾ—ਪਰ ਉਹ ਕੁਝ ਨਹੀਂ ਕਰ ਸਕਦੀ ।" ਗ਼ਜ਼ਲ ਅਜੇ ਵੀ ਸਿਸਕੀਆਂ ਲੈ ਰਹੀ ਸੀ ।

ਚਾਂਦ ਆਪਾ ਦੇ ਕਮਰੇ ਵਿਚ ਗਈ ਤਾਂ ਕ੍ਰਾਂਤੀ ਉਹਦੇ ਮੋਢੇ ਨਾਲ ਲੱਗੀ ਲੱਗੀ ਸੌਂ ਗਈ ਸੀ । "ਕੈਸਰ ਤੈਨੂੰ ਕੀ ਕਹਿੰਦੀ ਸੀ ?" ਚਾਂਦ ਨੇ ਬੜੇ ਚਾਅ ਨਾਲ ਪੁੱਛਿਆ ਸ਼ਾਇਦ ਉਹਨੂੰ ਆਸ ਸੀ ਕਿ ਕੈਸਰ ਨੇ ਸੰਜੀਵਾ ਦੀਆਂ ਗੱਲਾਂ ਕੀਤੀਆਂ ਹੋਣਗੀਆਂ ।

"ਸੰਜੀਵਾ ਮਾਮਾ ਤੁਹਾਨੂੰ ਬਹੁਤ ਯਾਦ ਕਰਦੇ ਨੇ । ਉਨ੍ਹਾਂ ਨੇ ਕ੍ਰਾਂਤੀ ਨੂੰ ਭੇਜਿਆ ਹੈ । ਉਹ ਵੀ ਛੇਤੀ ਆਉਣਗੇ ।" ਆਪਣੇ ਝੂਠ ਉਪਰ ਗ਼ਜ਼ਲ ਨੂੰ ਆਪ ਅਚੰਭਾ ਹੋ ਰਿਹਾ ਸੀ ।

"ਨਹੀਂ, ਹੁਣ ਉਹ ਨਹੀਂ ਆਵੇਗਾ ।" ਚਾਂਦ ਨੇ ਬਿਸਤਰੇ ਉਪਰ ਲੇਟ ਕੇ ਕ੍ਰਾਂਤੀ

ਨੂੰ ਆਪਣੇ ਨਾਲ ਲਾ ਲਿਆ । "ਤੇ ਮੈਂ ਹੁਣ ਉਹਦਾ ਇੰਤਜ਼ਾਰ ਨਹੀਂ ਕਰਾਂਗੀ ।"

ਫੇਰ ਉਸ ਨੇ ਬੜੇ ਗੌਰ ਨਾਲ ਸੁੱਤੀ ਬੱਚੀ ਵਲ ਦੇਖਿਆ । ਉਹਦੇ ਸਾਂਵਲੇ ਹੱਥ ਆਪਣੇ ਹੱਥਾਂ ਵਿਚ ਲੈ ਲਏ । ਉਹਦੇ ਸੰਘਣੇ ਘੁੰਗਰਾਲੇ ਵਾਲਾਂ ਨੂੰ ਸਮੇਟ ਕੇ ਚੁੰਮਿਆ ਤੇ ਅੱਖਾਂ ਬੰਦ ਕਰ ਲਈਆਂ ।

"ਚਾਂਦ ਆਪਾ ।" ਗ਼ਜ਼ਲ ਉੱਚੀ ਦੇ ਕੇ ਬੋਲੀ ।

ਉਂਝ ਜੀਉਂਦਿਆਂ ਵਿਚ ਗਿਣਤੀ ਤਾਂ ਚਾਂਦ ਦੀ ਦੋ ਵਰ੍ਹਿਆਂ ਤੋਂ ਨਹੀਂ ਸੀ, ਪਰ ਉਹਦੀ ਮੌਤ ਉਤੇ ਬੀਬੀ ਏਦਾਂ ਰੋਈ ਜਿਵੇਂ ਅੱਜ ਫੇਰ ਉਹਦੀ ਜੁਆਨ ਧੀ ਮਰ ਗਈ ਹੋਵੇ । ਉਹਨੂੰ ਵਾਰ ਵਾਰ ਗਸ਼ੀ ਦੇ ਦੌਰੇ ਪੈ ਰਹੇ ਸਨ ਤੇ ਉਹ ਪੱਥਰ ਦੀ ਮੂਰਤ ਬਣ ਗਈ ਸੀ ।

"ਕਿਥੇ ਹੈ ਚਾਂਦ ? ਚਾਂਦ ਕਿਥੇ ਹੈ ?" ਵਾਹਿਦ ਹੁਸੈਨ ਆਪਣੇ ਕਮਰੇ ਵਿਚੋਂ ਡੱਕੋਡੋਲੇ ਖਾਂਦਾ ਆਇਆ ਤੇ ਉਹਨੂੰ ਕਿਤੇ ਚਾਂਦ ਦੀ ਚਿੱਟੀ ਚਾਦਰ ਨਾਲ ਢੱਕੀ ਹੋਈ ਲਾਸ਼ ਨਾ ਦਿਸੀ ।

"ਕਿਥੇ ਗਈ ਉਹ ? ਮੇਰਾ ਚਾਂਦ—ਮੇਰਾ ਪੁੱਤਰ—" ਉਹ ਸਿਰ ਵਿਚ ਦੋਹੱਥੜ ਮਾਰ ਮਾਰ ਕੇ ਰੋ ਰਿਹਾ ਸੀ—ਸਾਰਾ ਘਰ ਗੁੰਮ ਸੁੰਮ ਸੀ ।

ਰਜ਼ੀਆ ਨੇ ਛੱਬੀਆਂ ਵਰ੍ਹਿਆਂ ਦੀ ਚਾਂਦ ਨੂੰ ਦੇਖਿਆ ਤਾਂ ਰੋਣ ਦੀ ਥਾਂ ਸਿਰ ਉਪਰ ਪੱਲਾ ਲੈ ਕੇ ਤੌਬਾ ਕਰਨ ਲੱਗੀ । ਲੰਗੜੀ ਫੂਪੋ ਆਈਆਂ ਤੀਵੀਂਆਂ ਵਿਚ ਬੈਠੀ ਵੈਣ ਪਾ ਰਹੀ ਸੀ ਕਿ ਉਹਦੀ ਦੋਹਤ੍ਰੀ ਸਤੀ ਸਵਿਤ੍ਰੀ ਤੇ ਕੁਆਰੀ ਤੁਰ ਗਈ—ਲੋਕਾਂ ਨੇ ਉਹਨੂੰ ਬਦਨਾਮ ਕਰਕੇ ਕਾਲਜਾ ਛਾਨਣੀ ਕਰ ਦਿੱਤਾ ਸੀ ।

ਫੌਜ਼ੀਆ ਗਸ਼ੀਆਂ ਖਾਣ ਵਾਲੀ ਗ਼ਜ਼ਲ ਨੂੰ ਸੰਭਾਲਦੀ ਸੀ । ਗ਼ਜ਼ਲ ਨੂੰ ਐਂਝ ਜਾਪਿਆ ਜਿਵੇਂ ਅੱਜ ਉਹਦੀ ਮਾਂ ਮਰੀ ਹੋਵੇ । ਚਾਂਦ ਆਪਾ ਨੂੰ ਉਸ ਨੇ ਸਭ ਨਾਲੋਂ ਵੱਧ ਪਿਆਰ ਕੀਤਾ ਸੀ । ਉਹ ਉਸ ਦਾ ਸੂਰਜ ਸੀ—ਉਹਦੀ ਜ਼ਿੰਦਗੀ—ਉਸ ਵੇਲੇ ਚਾਂਦ ਦੇ ਚਿਹਰੇ ਉਪਰ ਉਹਦੀ ਉਹ ਪ੍ਰਸਿੱਧ ਸੁੰਦਰਤਾ ਪਰਤ ਆਈ ਸੀ ਜਿਸ ਨੇ ਉਹਨੂੰ ਸਾਰੇ ਹੈਦਰਾਬਾਦ ਵਿਚ ਪ੍ਰਸਿੱਧ ਕਰ ਦਿੱਤਾ ਸੀ । ਉਹਦੇ ਚਮਕਦੇ ਚਿਹਰੇ ਉਪਰ ਪੰਦਰਾਂ ਸੋਲਾਂ ਵਰ੍ਹਿਆਂ ਦੀਆਂ ਕੁੜੀਆਂ ਜਿਹੀ ਕੋਮਲਤਾ ਤੇ ਖੇੜਾ ਸੀ । ਉਹਦੇ ਗੁਲਾਬੀ ਬੁਲ੍ਹ ਕੇਵਲ ਕੱਚੀਆਂ ਕਲੀਆਂ ਵਾਂਗ ਪਵਿੱਤਰ ਜਾਪਦੇ ਸਨ ਤੇ ਉਹਦੇ ਕੋਮਲ ਸਰੀਰ ਉਤੇ ਕੁਆਰਪੁਣੇ ਦਾ ਨਿਖਾਰ ਸੀ । ਚਿੱਟੇ ਕੱਫ਼ਨ ਵਿਚ ਕਾਲੇ ਵਾਲਾਂ ਦੀਆਂ ਲਹਿਰੀਏਦਾਰ ਲਿਟਾਂ ਕੰਬ ਕੰਬ ਕੇ ਉਹਦੇ ਸਜੀਵ ਹੋਣ ਦਾ ਵਿਸ਼ਵਾਸ ਦੁਆਉਂਦੀਆਂ ਸਨ । ਗ਼ਜ਼ਲ ਸੋਚ ਰਹੀ ਸੀ—ਮੋਹਣੀਆਂ ਸੂਰਤਾਂ ਨੂੰ ਲੋਕ ਕਿੱਦਾਂ ਮਿੱਟੀ ਵਿਚ ਮਿਲਾਉਂਦੇ ਹਨ ?

ਅੰਤਮ ਦਰਸ਼ਨ ਲਈ ਜਦੋਂ ਚਾਂਦ ਦੀ ਅਰਥੀ (ਜਨਾਜ਼ਾ) ਐਵਾਨ-ਇ-ਗ਼ਜ਼ਲ ਦੇ ਵੱਡੇ ਹਾਲ ਵਿਚ ਰੱਖੀ ਗਈ ਤਾਂ ਕੰਧਾਂ ਨਾਲ ਫਰੇਮਾਂ ਵਿਚ ਜੜੇ ਹੋਏ ਸਾਰੇ ਸ਼ਾਇਰ ਬਹੁਤ ਬੇਚੈਨ ਦਿਸਣ ਲੱਗੇ । ਜਿਵੇਂ ਪਿਆਰ ਦਾ ਇਹ ਅੰਤ ਉਨ੍ਹਾਂ ਦੀ ਸ਼ਾਇਰੀ ਵਿਚ ਕਦੀ ਅੰਕਤ ਨਹੀਂ ਸੀ ਹੋਇਆ ।

ਦੋ ਘੰਟਿਆਂ ਦੇ ਅੰਦਰ ਅੰਦਰ ਰਾਸ਼ਦ ਚਾਂਦ ਨੂੰ ਐਂਝ ਦਫਨਾ ਕੇ ਆ ਗਿਆ

ਜਿਵੇਂ ਸਾਰਾ ਪ੍ਰਬੰਧ ਪਹਿਲਾਂ ਹੀ ਕੀਤਾ ਹੋਇਆ ਹੋਵੇ ਤੇ ਰਜ਼ੀਆ ਨੇ ਫਿਨਾਈਲ ਛਿੜਕ ਕੇ ਚਾਂਦ ਦਾ ਕਮਰਾ ਚੰਗੀ ਤਰ੍ਹਾਂ ਧੁਆਇਆ। ਉਹਦੇ ਸਾਰੇ ਕੱਪੜੇ, ਮੇਕਅੱਪ ਦਾ ਸਾਮਾਨ, ਵਾਇਲਨ ਤੇ ਫੋਟੋਆਂ ਦਾ ਐਲਬਮ ਕੱਢ ਕੇ ਕਬਾੜੀਏ ਨੂੰ ਦੇ ਦਿੱਤਾ—ਇਸ ਸਾਮਾਨ ਕੋਲੋਂ ਸਾਰਾ ਘਰ ਐਂਝ ਨੱਕਾਂ ਤੇ ਕੱਪੜੇ ਰੱਖ ਕੇ ਬਚਦਾ ਫਿਰਿਆ ਜਿਵੇਂ ਚਾਂਦ ਪਲੇਗ ਦੀ ਚੂਹੀ ਸੀ।

ਕ੍ਰਾਂਤੀ ਨੂੰ ਗ਼ਜ਼ਲ ਨੇ ਆਪਣੇ ਕਮਰੇ ਵਿਚ ਲਿਆ ਕੇ ਲਕੋ ਦਿੱਤਾ।

ਚਾਂਦ ਸੋਇਮ ਦੇ ਦਿਨ ਜਦੋਂ ਸਾਰਾ ਘਰ ਤੀਵੀਂਆਂ ਨਾਲ ਭਰਿਆ ਹੋਇਆ ਸੀ, ਰਾਸ਼ਦ ਨੇ ਅਹਿਮਦ ਹੁਸੈਨ ਦੀ ਚਿੱਠੀ ਲਿਆ ਕੇ ਸੁਣਾਈ। ਕੈਸਰ ਨੇ ਪਿੰਡਾਂ ਦੇ ਕਈ ਜਾਗੀਰਦਾਰਾਂ ਨੂੰ ਕਤਲ ਕਰ ਦਿੱਤਾ ਸੀ। ਉਹਨੇ ਅਹਿਮਦ ਹੁਸੈਨ ਦੀ ਦੌਲਤ ਤੇ ਡਿਉਢੀ ਵੀ ਵਿਚ ਗਿਣੀ ਸੀ। ਇਸ ਲਈ ਸਭ ਜਾਨ ਬਚਾ ਕੇ ਔਰੰਗਾਬਾਦ ਨੱਸ ਆਏ ਸਨ। ਹਾਲਾਤ ਠੀਕ ਹੁੰਦੇ ਹੀ ਨਸੀਰ ਦੀ ਮੰਗਣੀ ਦੀ ਰਸਮ ਕੀਤੀ ਜਾਵੇਗੀ, ਜਿਸ ਵਿਚ ਹੈਦਰਾਬਾਦੋਂ ਸਾਰਿਆਂ ਨੂੰ ਸ਼ਾਮਲ ਹੋਣਾ ਪਵੇਗਾ।

"ਹਰਾਮਜ਼ਾਦੀ—ਚੁੜੇਲ—" ਰਜ਼ੀਆ ਨੇ ਦੰਦ ਪੀਹ ਕੇ ਕਿਹਾ।

"ਹਾਏ, ਕਿੱਦਾਂ ਹੱਥੋਂ ਨਿਕਲ ਗਈ।" ਲੰਗੜੀ ਫੂਪੋ ਨੇ ਹੱਥ ਮਲਦਿਆਂ ਕਿਹਾ।

"ਭਈ ਉਹ ਤਾਂ ਆਪੇ ਆਖਦੀ ਸੀ ਕਿ ਮੈਂ ਗ੍ਰਿਫ਼ਤਾਰ ਹੋਣ ਵਾਲੀ ਹਾਂ।"

"ਅੱਛਾ, ਤਾਂ ਕੀ ਚਾਚੀ ਜਾਨ ਰਾਜ਼ੀ ਹੋ ਗਈ ਗ਼ਜ਼ਲ ਨਾਲ ਰਿਸ਼ਤਾ ਕਰਨ ਨੂੰ ?" ਫੌਜ਼ੀਆ ਨੇ ਪੁੱਛਿਆ।

"ਹਾਂ, ਪਰ ਰਿਸ਼ਤਾ ਉਹਦੀ ਭਤੀਜੀ ਨਫੀਸ ਨਾਲ ਹੋਣ ਵਾਲਾ ਏ।" ਰਾਸ਼ਦ ਨੇ ਚਿੱਠੀ ਤਹਿ ਕਰਦਿਆਂ ਦੱਸਿਆ।

ਅਜੇ ਚਿੱਠੀ ਰੱਖ ਕੇ ਰਾਸ਼ਦ ਬਾਹਰ ਗਿਆ ਹੀ ਸੀ ਕਿ ਖ਼ਬਰ ਆਈ ਕਿ ਔਰੰਗਾ-ਬਾਦ ਵਿਚ ਇੰਡੀਅਨ ਯੂਨੀਅਨ ਦੀਆਂ ਫ਼ੌਜਾਂ ਦਾਖਲ ਹੋ ਗਈਆਂ ਹਨ ਤੇ ਬਹੁਤ ਭਿਆਨਕ ਤਬਾਹੀ ਹੋ ਗਈ ਹੈ।

ਹੁਣ ਕਿਸੇ ਕੋਲੋਂ ਚੁੱਪ ਨਾ ਰਿਹਾ ਗਿਆ। ਲੰਗੜੀ ਫੂਪੋ ਤਾਂ ਛਾਤੀ ਪਿੱਟ ਪਿੱਟ ਕੇ ਚੀਕਣ ਲੱਗੀ—"ਹਾਏ ਮੇਰਾ ਭਾਈ। ਹਾਏ ਕਿੱਡਾ ਸ਼ਾਨਦਾਰ ਮਹੱਲ ਸੀ। ਹਾਏ ਮੈਂ ਲੁੱਟੀ ਗਈ ਲੋਕੋ।"

ਤੇ ਉਹਦੀ ਆਵਾਜ਼ ਵਿਚ ਆਵਾਜ਼ ਮਿਲਾ ਕੇ ਬੀਬੀ, ਰਜ਼ੀਆ, ਗ਼ਜ਼ਲ ਤੇ ਫੌਜ਼ੀਆ ਵੀ ਰੋ ਰਹੀਆਂ ਸਨ। ਗ਼ਜ਼ਲ ਤਾਂ ਗ਼ਮ ਦੀ ਮਾਰੀ ਸੁਦੈਣ ਹੁੰਦੀ ਜਾਂਦੀ ਸੀ—ਵਾਹਿਦ ਹੁਸੈਨ ਤਕੀਏ ਉਪਰ ਝੁਕਿਆ ਸਿਰ ਹੱਥਾਂ 'ਚ ਫੜੀ ਬੈਠਾ ਸੀ।

ਸ਼ਾਮ ਨੂੰ ਉਹਦਾ ਬਲੱਡ ਪ੍ਰੈਸ਼ਰ ਦੋ ਸੌ ਤੋਂ ਉਪਰ ਸੀ ਤੇ ਉਹਦੀਆਂ ਹਿਚਕੀਆਂ ਰੁਕਦੀਆਂ ਨਹੀਂ ਸਨ। ਡਾਕਟਰ ਪਰੇਸ਼ਾਨ ਸਨ। ਰਾਸ਼ਦ ਬੇਚੈਨੀ ਨਾਲ ਟਹਿਲ ਰਿਹਾ ਸੀ। ਸਾਰਾ ਘਰ ਉਸ ਨੂੰ ਤਸੱਲੀ ਦੇ ਰਿਹਾ ਸੀ ਤੇ ਆਖ ਰਹੇ ਸਨ ਕਿ ਇਹ ਖ਼ਬਰ ਉਸ ਨੂੰ ਕਿਉਂ ਸੁਣਾਈ।

ਫੇਰ ਰਾਸ਼ਦ ਉਸ ਦੇ ਕੋਲ ਆ ਬੈਠਾ ਤੇ ਇਧਰ ਉਧਰ ਦੀਆਂ ਗੱਲਾਂ ਕਰਕੇ ਦਿਲ ਪਰਚਾਉਣ ਲੱਗਾ—"ਜ਼ਰਾ ਤੁਹਾਡੀ ਤਬੀਅਤ ਠੀਕ ਹੋ ਜਾਵੇ ਤਾਂ ਮੈਂ ਔਰੰਗਾਬਾਦ

ਹੋ ਆਵਾਂ । ਤੁਸੀਂ ਮੈਨੂੰ ਸਾਰਾ ਵੇਰਵਾ ਦੱਸੋ ਕਿ ਚਾਚਾ ਜਾਨ ਦੀ ਜਾਇਦਾਦ ਕਿਥੇ-ਕਿਥੇ ਸੀ ਤੇ ਕਿੰਨੀ ਹੈ । ਡਿਉਢੀ ਵਿਚ ਕਿੰਨੇ ਕੁ ਮੁੱਲ ਦਾ ਸਾਮਾਨ ਸੀ । ਜਿਹੜਾ ਵੀ ਸਾਮਾਨ ਬਚਿਆ ਹੋਵੇ, ਜ਼ਰਾ ਅਮਨ ਹੋ ਜਾਏ ਤਾਂ ਹੈਦਰਾਬਾਦ ਲੈ ਆਵਾਂਗਾ ।"

ਵਾਹਿਦ ਹੁਸੈਨ ਦੀਆਂ ਹਿਚਕੀਆਂ ਰੁਕ ਗਈਆਂ ਤੇ ਉਹਨੇ ਸਿਰ ਚੁੱਕ ਕੇ ਰਾਸ਼ਦ ਨੂੰ ਦੇਖਿਆ ।

"ਚਾਚਾ ਜਾਨ ਦੀ ਜਾਇਦਾਦ ਤਾਂ ਬਹੁਤ ਏ, ਪਰ ਸੁਣਿਆ ਏ ਕੇਸਰ ਨੇ ਕਿਸਾਨਾਂ ਨੂੰ ਬਹੁਤ ਭੂਹੇ ਚੜ੍ਹਾ ਦਿੱਤਾ ਹੈ । ਮੈਥੋਂ ਤਾਂ ਇਹ ਝਗੜੇ ਨਹੀਂ ਨਬੇੜੇ ਜਾਣੇ, ਤੁਸੀਂ ਹੀ ਇਨ੍ਹਾਂ ਨੂੰ ਨਬੇੜ ਸਕਦੇ ਹੋ ।"

ਵਾਹਿਦ ਹੁਸੈਨ ਨੇ ਸਰ੍ਹਾਣਿਓਂ ਰੁਮਾਲ ਟੋਹ ਕੇ ਅੱਖਾਂ ਪੂੰਝ ਲਈਆਂ ਤੇ ਰਾਸ਼ਦ ਦਾ ਹੱਥ ਫੜ ਕੇ ਬੋਲਿਆ—"ਅਹਿਮਦ ਮੀਆਂ ਦੀ ਜਾਇਦਾਦ ਦਾ ਕੰਮ ਹੁਣ ਤੂੰ ਹੀ ਕਰਨਾ ਏ ।" ਤੇ ਫੇਰ ਉਹ ਉੱਠ ਕੇ ਬਹਿ ਗਿਆ ।

"ਉਹਦੀ ਤਾਂ ਲੱਖਾਂ ਦੀ ਜਾਇਦਾਦ ਏ । ਉਜਾਲਾ ਬੇਗਮ ਦੇ ਕੋਲ ਹਜ਼ਾਰਾਂ ਰੁਪਏ ਦੇ ਹੀਰੇ ਜਵਾਹਰਾਤ ਸਨ । ਅਮੀਨ ਗੜ੍ਹ ਦੀ ਜ਼ਮੀਨ ਤੇ ਦੌਲਤਾਬਾਦ ਦੇ ਬਾਗ਼—"

ਫੇਰ ਉਹ ਆਪ ਉੱਠ ਕੇ ਅਲਮਾਰੀ ਵਿਚੋਂ ਪੁਰਾਣੇ ਕਾਗ਼ਜ਼ ਕੱਢ ਲਿਆਇਆ ਤੇ ਰਾਸ਼ਦ ਮਲਕੜੇ ਜਿਹੇ ਉੱਠ ਕੇ ਕਮਰੇ ਤੋਂ ਬਾਹਰ ਚਲਾ ਗਿਆ ।

ਤ੍ਰਕਾਲਾਂ ਤੀਕ ਵਾਹਿਦ ਹੁਸੈਨ ਦਾ ਬਲੱਡ ਪ੍ਰੈਸ਼ਰ ਨਾਰਮਲ ਹੋ ਚੁੱਕਾ ਸੀ ।

"ਓਏ ਕੰਬਖ਼ਤੋ ! ਕਿਸੇ ਨੇ ਮੇਰੇ ਭਰਾ ਦੀ ਰੂਹ ਨੂੰ ਦੋ ਪੈਸਿਆਂ ਦੀ ਮਠਿਆਈ ਦਾ ਸਵਾਬ ਨਹੀਂ ਦਿੱਤਾ—" ਉਹ ਘਰ ਵਾਲਿਆਂ ਉਤੇ ਵਿਗੜਨ ਲੱਗਾ ਤੇ ਆਪ ਕੁਰਾਨ ਸ਼ਰੀਫ਼ ਲੈ ਕੇ ਬਹਿ ਗਿਆ ।

"ਅੱਲਾ ਖ਼ੈਰ ਕਰੇ । ਉਨ੍ਹਾਂ ਦੇ ਕਿਹੜੇ ਵਾਰਿਸ ਨਹੀਂ ? ਖ਼ੂਬ ਧੂਮਧਾਮ ਨਾਲ ਮ੍ਰਿਤੂ ਦੀਆਂ ਰਸਮਾਂ ਕਰਾਵਾਂਗੀ ।" ਰਜ਼ੀਆ ਨੇ ਬੜੀ ਸ਼ਾਨ ਨਾਲ ਕਿਹਾ ।

ਇਨ੍ਹਾਂ ਕੰਮਾਂ ਤੋਂ ਵਿਹਲੇ ਹੋ ਕੇ ਰਾਸ਼ਦ ਨੂੰ ਕ੍ਰਾਂਤੀ ਚੇਤੇ ਆਈ ।

"ਉਹ ਕੁੱਤੀ—ਹਰਾਮੀ ਔਲਾਦ—ਉਹਨੂੰ ਹੁਣੇ ਘਰੋਂ ਕੱਢੋ—ਨਹੀਂ ਜੇ ਹਕੂਮਤ ਨੂੰ ਪਤਾ ਲੱਗ ਗਿਆ ਤਾਂ ਸਾਰਿਆਂ ਨੂੰ ਫਾਂਸੀ ਤੇ ਚੜ੍ਹਾ ਦਿੱਤਾ ਜਾਵੇਗਾ ।"

ਸਾਰਿਆਂ ਨੇ ਉਹਨੂੰ ਲੱਭਿਆ—ਦੇਖਿਆ ਤਾਂ ਬੀਬੀ ਕ੍ਰਾਂਤੀ ਨੂੰ ਛਾਤੀ ਨਾਲ ਲਾਈ ਰੋ ਰਹੀ ਸੀ, ਜਿਵੇਂ ਉਹੀ ਚਾਂਦ ਦੀ ਨਿਸ਼ਾਨੀ ਹੋਵੇ । ਪਰ ਰਜ਼ੀਆ ਨੇ ਛੇਤੀ ਦੇ ਕੇ ਬੀਬੀ ਦੇ ਕੁੱਛੜੋਂ ਲੈ ਕੇ ਕਰੀਮ ਨੂੰ ਫੜਾਇਆ ਕਿ ਇਸ ਛੋਕਰੀ ਨੂੰ ਕਿਧਰੇ ਸੁੱਟ ਆਵੇ ।

ਗ਼ਜ਼ਲ ਰੋ ਪਈ—ਜਿਵੇਂ ਅੱਜ ਫੇਰ ਚਾਂਦ ਦਾ ਜਨਾਜ਼ਾ ਉੱਠਣ ਵਾਲਾ ਹੋਵੇ । ਉਹਨੇ ਮੁੜ ਕੇ ਵੇਖਿਆ, ਬੀਬੀ ਚੁੱਪ ਕੀਤੀ ਮੂੰਹ ਬੰਦ ਕਰੀ ਬੈਠੀ ਸੀ । ਗ਼ਜ਼ਲ ਨੂੰ ਗੁੱਸਾ ਆਉਣ ਲੱਗਾ । ਭਲਾ ਬੀਬੀ ਕਦ ਤੀਕ ਚੁੱਪ ਰਹੇਗੀ ? ਉਹ ਰਾਸ਼ਦ ਤੇ ਰਜ਼ੀਆ ਨੂੰ ਕਿਉਂ ਨਹੀਂ ਡਾਂਟਦੀ ? ਉਹ ਕਦ ਤਕ ਇਸ ਘਰ ਵਿਚ ਓਪਰੀ ਬਣੀ ਰਹੇਗੀ ?

ਫੇਰ ਉਹ ਗੇਟ ਵਲ ਨੱਸੀ । ਕ੍ਰਾਂਤੀ ਸੜਕ 'ਤੇ ਖੜੀ ਰੋ ਰਹੀ ਸੀ । ਉਸ ਨੇ ਝੱਟ ਕ੍ਰਾਂਤੀ ਨੂੰ ਚੁੱਕ ਲਿਆ । ਕੁਝ ਦੇਰ ਬਾਅਦ ਉਹ "ਰੰਗਮਾ" ਦੀ ਝੋਂਪੜੀ ਵਿਚ ਗਈ ।

"ਇਹ ਮੇਰੀ ਬੱਚੀ ਏ । ਤੁਸੀਂ ਇਹਨੂੰ ਅਪਣੇ ਕੋਲ ਰੱਖ ਲਓ । ਮੈਂ ਥੋਹੜੇ ਦਿਨਾਂ

ਪਿਛੋਂ ਆ ਕੇ ਲੈ ਜਾਊਂਗੀ।"

"ਤੇਰੀ ਬੱਚੀ ਏ ?" ਰੰਗਮਾ ਨੇ ਅਚੰਭੇ ਨਾਲ ਪੁੱਛਿਆ। ਰੰਗਮਾ ਉਨ੍ਹਾਂ ਦੇ ਘਰ ਦੀ ਨੇੜਤਾ ਵਾਲੀ ਨੌਕਰਾਣੀ ਸੀ, ਇਸ ਲਈ ਉਹ ਗ਼ਜ਼ਲ ਬਾਰੇ ਸਭ ਕੁਝ ਜਾਣਦੀ ਸੀ।

"ਪਰ ਮੈਂ ਇਹਨੂੰ ਕਿਥੋਂ ਖੁਆਵਾਂਗੀ ਬੀਬੀ ? ਇਹ ਤਾਂ ਦੁੱਧ ਪੀਂਦੀ ਹੋਣੀ ਏਂ ?"

"ਇਹਦਾ ਪ੍ਰਬੰਧ ਮੈਂ ਕਰ ਦੇਵਾਂਗੀ—ਤੂੰ ਫ਼ਿਕਰ ਨਾ ਕਰ—" ਉਹ ਛੇਤੀ ਨਾਲ ਬੱਚੀ ਨੂੰ ਉਥੇ ਬਿਠਾਲ ਕੇ ਘਰ ਵਲ ਪਰਤੀ।

ਬਾਹਰ ਮਲੀਸ਼ਮ ਰਾਸ਼ਦ ਦੀ ਖ਼ੁਸ਼ਾਮਦ ਕਰ ਰਿਹਾ ਸੀ—"ਰਾਤ ਲਈ ਮੇਰੀ ਭੈਣ ਤੇ ਪਤਨੀ ਨੂੰ ਆਪਣੇ ਘਰ ਰਹਿ ਲੈਣ ਦਿਓ। ਸਾਡੀਆਂ ਜਾਨਾਂ ਨੂੰ ਖ਼ਤਰਾ ਹੈ।"

"ਮੈਂ ਅੱਬਾਜਾਨ ਤੋਂ ਪੁੱਛਾਂਗਾ।" ਰਾਸ਼ਦ ਨੇ ਸਰਦ ਲਹਿਜੇ ਵਿਚ ਕਿਹਾ। "ਕਿਤੇ ਸਾਡੇ ਘਰ ਉਤੇ ਹੀ ਗੁੰਡੇ ਚੜ੍ਹਾਈ ਨਾ ਕਰ ਦੇਣ।"

ਫੇਰ ਅਚਾਨਕ ਰੇਡੀਉ ਇਕ ਸਿਸਕੀ ਲੈ ਕੇ ਚੁੱਪ ਹੋ ਗਿਆ।

ਜੰਗ ਦੀਆਂ ਅੱਗ ਜਿਹੀਆਂ ਖ਼ਬਰਾਂ ਵਿਚ ਇਹ ਧਮਾਕਾ ਗੂੰਜਣ ਲੱਗਾ ਕਿ ਇੰਡੀ-ਅਨ ਯੂਨੀਅਨ ਦੀਆਂ ਫ਼ੌਜਾਂ ਆ ਰਹੀਆਂ ਹਨ।

ਤੇ ਸਾਰਾ ਹੈਦਰਾਬਾਦ ਭੈਅ ਨਾਲ ਕੰਬਣ ਲੱਗਾ।

ਮੇਰਾ ਭਰਾ—ਮੇਰਾ ਪੁੱਤ—ਮੇਰਾ ਪਤੀ।

ਹਰ ਘਰੋਂ ਚੀਕਾਂ ਸੁਣਦੀਆਂ ਸਨ। ਤੀਵੀਂਆਂ ਆਪਣੀਆਂ ਛੱਤਾਂ ਉਪਰ ਖੜੀਆਂ ਉਨ੍ਹਾਂ ਅਭੋਲ ਸਿਪਾਹੀਆਂ ਨੂੰ ਵਾਜਾਂ ਮਾਰ ਰਹੀਆਂ ਸਨ, ਜਿਹੜੇ ਬੰਦੂਕਾਂ ਫੜਨੀਆਂ ਨਹੀਂ ਜਾਣਦੇ ਸੀ, ਪਰ ਕੁਝ ਖ਼ੁਦਗ਼ਰਜ਼ਾਂ ਨੇ ਉਨ੍ਹਾਂ ਦੇ ਹੱਥਾਂ ਵਿਚ ਜਨੂੰਨ ਦੀ ਲਾਠੀ ਫੜਾ ਦਿੱਤੀ ਸੀ। ਹਜ਼ਾਰਾਂ ਨੌਜਵਾਨਾਂ ਦੀਆਂ ਲਾਸ਼ਾਂ ਦਰਖਤਾਂ ਨਾਲ ਲਟਕ ਰਹੀਆਂ ਸਨ, ਪਹਾੜੀਆਂ ਉਪਰ ਖਿਲਰੀਆਂ ਪਈਆਂ ਸਨ, ਨਦੀਆਂ ਵਿਚ ਤੈਰ ਰਹੀਆਂ ਸਨ। ਉਨ੍ਹਾਂ ਦੀਆਂ ਖੁੱਲ੍ਹੀਆਂ ਹੋਈਆਂ ਅਹਿੱਲ ਅੱਖਾਂ ਪੁੱਛ ਰਹੀਆਂ ਸੀ—"ਅਸੀਂ ਕਿਹਦੇ ਲਈ ਲੜੇ ?"

ਹੋਟਲ ਤੇ ਬਾਜ਼ਾਰ ਸੁੰਨਸਾਨ ਸਨ। ਦੱਕਨ ਰੇਡੀਉ ਰੁਕ ਰੁਕ ਕੇ ਪੁੱਛ ਰਿਹਾ ਸੀ—"ਇਹ ਕੈਸਾ ਅਨਿਆਏ ਹੈ ਦਾਤਾ !"

ਰਜ਼ੀਆ ਨੇ ਛੱਤ ਉਪਰ ਚੜ੍ਹ ਕੇ ਦੇਖਿਆ। ਸਾਰੇ ਸ਼ਹਿਰ ਵਿਚ ਮੌਤ ਜਿਹੀ ਚੁੱਪ ਪੱਸਰੀ ਹੋਈ ਸੀ। ਫੇਰ ਸਾਹਮਣੇ ਖ਼ਾਦਮ ਅਲੀ ਬੇਗ ਦੇ ਬੰਗਲੇ ਤੇ ਇਕ ਟਰੱਕ ਆ ਕੇ ਰੁਕਿਆ ਤੇ ਉਸ ਵਿਚ ਕੀਮਤੀ ਸਾਮਾਨ ਲੱਦਿਆ ਜਾਣ ਲੱਗਾ।

ਲੋਕ ਆਖ ਰਹੇ ਸਨ ਕਿ ਖ਼ਾਦਮ ਅਲੀ ਬੇਗ ਨੇ ਬੰਬਈ ਤੋਂ ਇਕ ਡਕੋਟਾ ਹਵਾਈ ਜਹਾਜ਼ ਲੈ ਲਿਆ ਸੀ, ਜੋ ਉਨ੍ਹਾਂ ਨੂੰ ਸੁਰੱਖਸ਼ਤ ਪਾਕਿਸਤਾਨ ਲੈ ਜਾਵੇਗਾ।

ਇਹ ਉਹੀ ਖ਼ਾਦਮ ਅਲੀ ਬੇਗ ਸੀ, ਜਿਸ ਨੇ ਇਤਿਹਾਦੁਲ ਮੁਸਲਮੀਨ ਦੇ ਜਲਸਿਆਂ ਵਿਚ ਕੌਮ ਨੂੰ ਆਪਣੇ ਖ਼ੂਨ ਦਾ ਅੰਤਮ ਤੁਪਕਾ ਤਕ ਬਹਾ ਦੇਣ ਦੀ ਸਿਖਿਆ ਦਿੱਤੀ ਸੀ। ਮਾਵਾਂ ਤੇ ਪਤਨੀਆਂ ਮੋਹਰੇ ਗਿੜਗਿੜਾਇਆ ਸੀ ਕਿ ਦੇਸ਼ ਉਨ੍ਹਾਂ ਤੋਂ ਕੁਰਬਾਨੀ ਮੰਗਦਾ ਹੈ।

"ਅੱਜ ਤੁਸੀਂ ਸਾਰੇ ਸਾਡੇ ਘਰ ਆ ਜਾਓ ।" ਛੱਤ ਉਪਰੋਂ ਮਲੀਸ਼ਮ ਨੇ ਰਜ਼ੀਆ ਨੂੰ ਕਿਹਾ। "ਉਂਝ ਘਬਰਾਉਣ ਦੀ ਕੋਈ ਗੱਲ ਨਹੀਂ ਭਾਬੀ, ਅਸੀਂ ਤਾਂ ਤੁਹਾਡੇ ਗੁਆਂਢ ਵਿਚ ਆਂ ।" ਰਜ਼ੀਆ ਹੰਝੂ ਪੂੰਝਦੀ ਹੇਠਾਂ ਉਤਰ ਆਈ ।

ਸ਼ੁਕਰ ਹੈ ਅੱਜ ਕੱਲ੍ਹ ਸ਼ਾਹੀਨ ਲੰਡਨ ਵਿਚ ਸੀ । ਪਰ ਜੁਆਨ ਫੌਜ਼ੀਆ ਦੇ ਕਾਰਨ ਰਜ਼ੀਆ ਦੀ ਹੋਸ਼ ਉੱਡੀ ਹੋਈ ਸੀ ।

"ਸੁਣਿਆ ਏ ਘਰ ਵਾਲਿਆਂ ਦੀ ਖਾਨਾ ਤਲਾਸ਼ੀ ਵੀ ਹੋਵੇਗੀ ?" ਰਾਸ਼ਦ ਸਾਰੇ ਘਰ ਵਿਚ ਘਾਬਰਿਆ ਫਿਰਦਾ ਸੀ ।

"ਹਾਏ ਹਾਏ ! ਸੌ ਵਰ੍ਹਿਆਂ ਦੀ ਖ਼ੁਦਮੁਖਤਾਰੀ ਅੱਜ ਖਤਮ ਹੋ ਗਈ ।" ਲੰਗੜੀ ਫੂਪੋ ਏਦਾਂ ਮਾਤਮ ਕਰ ਰਹੀ ਸੀ ਜਿਵੇਂ ਅੱਜ ਉਹਦੇ ਸਿਰੋਂ ਤਾਜ ਉਤਰ ਗਿਆ ।

ਕੋਈ ਉਹਨੂੰ ਪੁੱਛੇ ਭਈ ਇਸ ਖ਼ੁਦਮੁਖਤਾਰੀ ਵਿਚ ਉਹਨੇ ਕਿੰਨੀ ਕੁ ਐਸ਼ ਕੀਤੀ ? ਗ਼ਜ਼ਲ ਨੇ ਸੋਚਿਆ । ਉਹ ਵਾਰ ਵਾਰ ਯਾਦ ਕਰਦੀ ਕਿ ਅੱਯਾਜ਼ ਇਸ ਵੇਲੇ ਕਿਥੇ ਹੋਵੇਗਾ ? ਉਹਨੂੰ ਪੱਕਾ ਯਕੀਨ ਸੀ ਕਿ ਇੰਨੇ ਬਾਲਪੁਣੇ ਵਿਚ ਅੱਯਾਜ਼ ਨਹੀਂ ਮਰ ਸਕਦਾ । ਉਹ ਜ਼ਰੂਰ ਕਿਸੇ ਪਹਾੜੀ ਓਹਲੇ ਲੁਕ ਗਿਆ ਹੋਣਾ ਏ ਜਾਂ ਫੇਰ ਕਿਸੇ ਕੈਂਪ ਵਿਚ ਆਪਣੇ ਸਾਥੀਆਂ ਨਾਲ ਬੈਠਾ ਹੋਣਾ । ਹੋ ਸਕਦਾ ਹੈ ਕਿਸੇ ਹਸਪਤਾਲ ਵਿਚ ਹੋਵੇ—ਜਾਂ ਫੇਰ—ਤੇ ਜਾਂ !

ਤੇ ਫੇਰ ਉਹ ਆਪੇ ਰੋਣ ਡਹਿ ਪੈਂਦੀ । ਅੱਜ ਕੱਲ੍ਹ ਹੰਝੂਆਂ ਦੀ ਇਨੀ ਭਰਮਾਰ ਸੀ ਕਿ ਕੋਈ ਕਿਸੇ ਨੂੰ ਤਸੱਲੀ ਦੇਣ ਜੋਗਾ ਨਹੀਂ ਸੀ । ਲੰਗੜੀ ਫੂਪੋ ਸ਼ੇਖੂ ਭਾਈ ਵਾਸਤੇ ਰੋ ਰਹੀ ਸੀ—ਰਜ਼ੀਆ ਆਪਣੇ ਭਰਾਵਾਂ ਲਈ । ਸੁਣਿਆ ਹੈ ਫੌਜ਼ੀਆ ਦਾ ਹੋਣ ਵਾਲਾ ਦੂਲ੍ਹਾ ਵੀ ਜੰਗ ਦੇ ਮੈਦਾਨ ਵਿਚ ਗਿਆ ਹੋਇਆ ਸੀ ।

ਬਾਕੀ ਰਿਹਾ ਰਾਸ਼ਦ—ਉਹਦਾ ਪ੍ਰੇਸ਼ਾਨੀ ਨਾਲ ਬੁਰਾ ਹਾਲ ਸੀ । ਜਿਵੇਂ ਅੱਜ ਉਸੇ ਦੇ ਸਿਰੋਂ ਤਾਜ ਲਹਿ ਰਿਹਾ ਹੋਵੇ । ਹੁਣ ਪਤਾ ਨਹੀਂ ਕੀ ਹੋਵੇਗਾ ? ਤੇ ਫੇਰ ਹਰੀਸ਼ ਚੰਦਰ, ਭਾਨ, ਮਲੀਸ਼ਮ ਤੇ ਬਰਵਾ । ਪਤਾ ਨਹੀਂ ਕਿਹੜਾ ਕਿਹੜਾ ਉਹਦੀ ਘਾੜ ਵਿਚ ਬੈਠਾ ਏ ! ਇਹ ਸਾਰੇ ਉਸ ਤੁੱਛ ਜਿਹੇ ਕੀੜੇ ਸਨ, ਜਿਨ੍ਹਾਂ ਨੂੰ ਉਹ ਪੈਰਾਂ ਹੇਠਾਂ ਮਿੱਧ ਦਿਆ ਕਰਦਾ ਸੀ । ਪਰ ਅੱਜ ਖ਼ੌਫ਼ਨਾਕ ਸਰਹਾਲਾਂ ਵਾਂਗ ਉਹਦੇ ਅੱਗੇ ਆਣ ਖਲੋਤੇ ਹਨ । ਹੁਣ ਉਹਨੂੰ ਕੀ ਕਰਨਾ ਚਾਹੀਦਾ ? ਆਤਮ ਹੱਤਿਆ ? ਜਾਂ ਕੁੱਤੇ ਦੀ ਮੌਤ ? ਉਹ ਪਾਗ਼ਲਾਂ ਵਾਂਗ ਸਿਰ ਫੜੀ ਸੋਚ ਰਿਹਾ ਸੀ ।

"ਕੀ ਸ਼ੇਖੂ ਮੀਆਂ ਨੇ ਕੋਈ ਖ਼ਬਰ ਭੇਜੀ ? ਉਹ ਮੇਰੇ ਪੁੱਤ ਨੂੰ ਵੀ ਲੈ ਗਏ ਸੀ ।" ਬਾਹਰ ਕੋਈ ਔਰਤ ਪੁੱਛ ਰਹੀ ਸੀ ।

"ਅੰਮਾਂ ਕਹਿੰਦੀ ਏ ਅੱਬਾ ਨੂੰ ਕਿਹੜੇ ਪਤੇ ਉਪਰ ਚਿੱਠੀ ਲਿਖੇ ?" ਇਕ ਛੋਟੀ ਜਿਹੀ ਕੁੜੀ ਬੂਹੇ ਵਿਚ ਖੜੀ ਰਾਸ਼ਦ ਨੂੰ ਪੁੱਛ ਰਹੀ ਸੀ ।

ਕਿਹੜੇ ਪਤੇ ਉਪਰ ? ਉਹ ਕੀ ਉੱਤਰ ਦੇਵੇ ? ਇਹ ਤੀਵੀਂਆਂ ਕਿੰਨੀਆਂ ਆਸ਼ਾਵਾਦੀ ਹੁੰਦੀਆਂ ਹਨ ! ਜਾਣਦੀਆਂ ਹਨ ਕਿ ਉਨ੍ਹਾਂ ਦੇ ਪਤੀ ਬੱਦਲਾਂ ਵਾਂਗ ਫ਼ਿਜ਼ਾਵਾਂ ਵਿਚ ਖਿਲਰ ਚੁੱਕੇ ਹਨ, ਪਰ ਚਿੱਠੀ ਲਿਖਣ ਦੀ ਆਸ ਨਹੀਂ ਤਿਆਗਦੀਆਂ ਤੇ ਫੇਰ ਬਹੁਤ ਸੋਚ ਕੇ ਰਾਸ਼ਦ ਫੁੱਲਾਂ ਦੇ ਹਾਰ ਲੈ ਕੇ ਸਿਕੰਦਰਾਬਾਦ ਵਲ ਦੌੜਿਆ

ਯੂਨੀਅਨ ਦੀਆਂ ਫ਼ੌਜਾਂ ਦਾ ਸਵਾਗਤ ਕਰਨ ਲਈ—ਤੇ ਉੱਥੇ ਜਾਣ ਤੋਂ ਪਹਿਲਾਂ ਉਹਨੇ ਆਦਰਯੋਗ ਸ੍ਰੀ ਜੇ. ਐਨ. ਚੌਧਰੀ ਦੇ ਨਾਂ ਇਕ ਬੇਨਤੀ ਪੱਤਰ ਲਿਖਿਆ, ਜਿਸ ਵਿਚ ਨਿਜ਼ਾਮ ਦੀ ਹਕੂਮਤ ਵਿਚ ਬਿਜ਼ਨਸ ਕਰਨ ਵਾਲਿਆਂ ਉਤੇ ਜ਼ੁਲਮ 'ਤੇ ਵਧੀਕੀਆਂ ਤੇ ਉਨ੍ਹਾਂ ਨੂੰ ਮੱਲੋਮੱਲੀ ਇਤਿਹਾਦੁਲ ਮੁਸਲਮੀਨ ਵਿਚ ਸ਼ਾਮਲ ਕਰਾਉਣ ਦਾ ਹਵਾਲਾ ਦੇ ਕੇ ਅਜੋਕੇ ਸਮੇਂ ਵਿਚ ਇਨਸਾਫ਼ ਕਰਨ ਦੀ ਬੇਨਤੀ ਕੀਤੀ ਗਈ ਸੀ।

ਸ਼ਾਮ ਨੂੰ ਥੱਕਿਆ ਹੋਇਆ ਪਸੀਨੇ ਵਿਚ ਭਿੱਜਿਆ ਘਰ ਮੁੜਿਆ ਤਾਂ ਨਿਜ਼ਾਮ ਸਾਹਿਬ ਰੇਡੀਓ ਤੋਂ ਭਾਸ਼ਣ ਦੇ ਰਹੇ ਸਨ—ਉਨ੍ਹਾਂ ਨੇ ਹੈਦਰਾਬਾਦ ਦੇ ਸ਼ਾਮਲ ਹੋ ਜਾਣ ਦੀ ਸੂਚਨਾ ਦਿੱਤੀ ਤੇ ਜਨਤਾ ਨੂੰ ਸਬਰ ਸ਼ੁਕਰ ਨਾਲ ਨਵੇਂ ਹਾਲਾਤ ਨਾਲ ਸਮਝੌਤਾ ਕਰਨ ਦੀ ਸਲਾਹ ਦਿੱਤੀ।

ਨਿਜ਼ਾਮ ਸਾਹਿਬ ਦੀ ਆਵਾਜ਼ ਪਹਿਲੀ ਵਾਰ ਐਵਾਨ-ਇ-ਗ਼ਜ਼ਲ ਵਿਚ ਗੂੰਜ ਰਹੀ ਸੀ, ਹੈਦਰਾਬਾਦ ਦੀਆਂ ਗਲੀਆਂ ਕੂਚਿਆਂ ਵਿਚ ਸੁਣਾਈ ਦੇ ਰਹੀ ਸੀ। ਲੋਕ ਜਾਂਦੇ-ਜਾਂਦੇ ਰੁਕ ਗਏ ਸਨ। ਵਾਹਿਦ ਹੁਸੈਨ ਸਿਰ ਝੁਕਾਈ ਆਦਰ ਸਹਿਤ ਖੜਾ ਸੀ ਤੇ ਸਾਰੇ ਘਰ ਵਾਲਿਆਂ ਦੇ ਨਾਲ ਉਸਦੀਆਂ ਅੱਖਾਂ ਵਿਚੋਂ ਵੀ ਅੱਥਰੂ ਵਗ ਰਹੇ ਸਨ।

ਪਰ ਅੱਜ ਜਦੋਂ ਦੱਕਨ ਰੇਡੀਓ ਚੁੱਪ ਹੋਇਆ ਤਾਂ ਐਮ. ਏ. ਰਾਊਫ਼ ਨੇ ਰਹਿੰਦੀ ਦੁਨੀਆ ਤੀਕ ਕਾਇਮ ਰੱਖਣ ਦੀ ਨਾ ਰੱਬ ਕੋਲੋਂ ਦੁਆ ਮੰਗੀ ਤੇ ਨਾ ਉਸਮਾਨ ਅਲੀ ਖਾਂ ਦੀ ਸਦੀਵੀ ਸਲਾਮਤੀ ਵਾਸਤੇ ਅੱਲਾ ਮੀਆਂ ਨੂੰ ਕੋਈ ਬੇਨਤੀ ਕੀਤੀ।

ਸਵੇਰ ਹੋਈ ਤਾਂ ਘਰ ਵਿਚ ਅਹਿਮਦ ਹੁਸੈਨ, ਉਜਾਲਾ ਬੇਗਮ ਤੇ ਨਸੀਰ ਦੀ "ਦਸਵੀਂ" ਦੀ ਫ਼ਾਤਿਹਾ ਕਰਾਈ ਗਈ। ਇਹ ਤਾਂ ਪੂਰੀ ਤਰ੍ਹਾਂ ਕੋਈ ਨਹੀਂ ਸੀ ਜਾਣਦਾ ਕਿ ਉਹ ਸਾਰੇ ਕਿਥੇ ਤੇ ਕਦੋਂ ਮਰੇ, ਪਰ ਵਾਹਿਦ ਹੁਸੈਨ ਕਿਸੇ ਗੱਲ ਵਿਚ ਕਮੀ ਕਰਨ ਨੂੰ ਤਿਆਰ ਨਹੀਂ ਸੀ।

ਅੱਜ ਗ਼ਜ਼ਲ ਸਵੇਰ ਤੋਂ ਰੋ ਰੋ ਝੱਲੀ ਹੋਈ ਜਾ ਰਹੀ ਸੀ। ਉਹ ਜਾਣਦੀ ਸੀ ਕਿ ਨਸੀਰ ਹੁਣ ਉਸ ਨਾਲ ਵਿਆਹ ਨਹੀਂ ਕਰੇਗਾ, ਪਰ ਇਸ ਦੇ ਬਾਵਜੂਦ ਨਸੀਰ ਦੀ ਮੌਤ ਉਹਨੂੰ ਕਿਸੇ ਤਰ੍ਹਾਂ ਵੀ ਨਹੀਂ ਵਿਸਰਦੀ ਸੀ।

"ਮੇਰਾ ਭਰਾ ਦਿਲ ਦਾ ਬਾਦਸ਼ਾਹ ਸੀ। ਉਸ ਦਾ ਹਰ ਕੰਮ ਸ਼ਾਨਦਾਰ ਹੁੰਦਾ ਸੀ।" ਲੰਗੜੀ ਫੂਪੋ ਅੱਥਰੂ ਪੂੰਝ ਕੇ ਬਾਵਰਚੀਆਂ ਨਾਲ ਨਿੱਬੜ ਰਹੀ ਸੀ। ਅੱਜ ਪੰਜ ਸੌ ਬੰਦਿਆਂ ਦਾ ਖਾਣਾ ਸੀ। ਆਖ਼ਰ ਅਹਿਮਦ ਹੁਸੈਨ ਐਡੀ ਜਾਇਦਾਦ ਛੱਡ ਗਿਆ, ਤਾਂ ਉਹਦੀ ਮੌਤ ਦਾ ਧਮਾਕਾ ਵੀ ਧੂਮਧਾਮ ਨਾਲ ਹੋਣਾ ਚਾਹੀਦਾ ਏ।

ਗ਼ਜ਼ਲ ਨੇ ਸੋਚ ਲਿਆ ਕਿ ਉਹ ਅੱਜ ਰਾਤੀਂ ਜ਼ਹਿਰ ਖਾ ਕੇ ਖ਼ਤਮ ਹੋ ਜਾਵੇਗੀ।

"ਹਾਏ ਮੇਰੀ ਉਜਾਲਾ ਭਾਬੀ, ਮੈਂ ਤੈਨੂੰ ਆਪਣੇ ਹੱਥੀਂ ਖੱਫਣ ਵੀ ਨਾ ਪਾ ਸਕੀ।" ਲੰਗੜੀ ਫੂਪੋ ਨੇ ਸਿਆਪੇ ਦਾ ਪਹਿਲਾ ਬੋਲ ਚੁੱਕਿਆ ਤੇ ਰਿਸ਼ਤੇਦਾਰ ਤੀਵੀਂਆਂ ਵਿਚ ਪਿੱਟਸ ਪੈ ਗਈ।

"ਓਏ ਜ਼ਾਲਮ ਨਾਮਰਦੋ, ਸਾਡੇ ਉੱਤੇ ਕੇਹਾ ਜ਼ੁਲਮ ਕਰ ਗਏ! ਹਾਏ ਹਾਏ, ਲੱਖਾਂ ਦਾ ਘਰ ਕੱਖ ਹੋ ਗਿਆ।"

ਲੰਗੜੀ ਫੂਪੋ ਸੀਨਾ ਕੁੱਟ ਰਹੀ ਸੀ ਤੇ ਉਸ ਨਾਲ ਫੌਜ਼ੀਆ, ਬੀਬੀ ਤੇ ਰਜ਼ੀਆ

ਡਾਡਾਂ ਮਾਰ ਕੇ ਰੋ ਰਹੀਆਂ ਸਨ ।

ਅੰਦਰ ਗ਼ਜ਼ਲ ਚੁੱਪਚਾਪ ਲੰਮੀ ਪਈ ਸੀ । ਨਸੀਰ ਨਾਲ ਹੁਣ ਉਸ ਦੀ ਸ਼ਾਦੀ ਨਹੀਂ ਹੋਣੀ । ਪਰ ਤਾਂ ਵੀ ਉਹ ਸਾਰਾ ਦਿਨ ਨਸੀਰ ਦੀ ਯਾਦ ਵਿਚ ਬਿਤਾਉਣ ਦਾ ਨਿਰਣਾ ਕਰ ਚੁੱਕੀ ਸੀ । ਪਰ ਕਿਸ ਨੂੰ ਪਤਾ ਸੀ ਕਿ ਐਨੀ ਛੇਤੀ ਅੱਜ ਉਹ ਨਸੀਰ ਦਾ ਦਸਵਾਂ ਕਰੇਗੀ ।

ਉਹ ਬਾਹਰ ਦੀ ਖਿੜਕੀ ਖੋਲ੍ਹ ਕੇ ਦੂਰ ਨਿਗਮਾ ਦੀ ਝੋਂਪੜੀ ਕੋਲ ਖੇਡਦੀ ਕ੍ਰਾਂਤੀ ਨੂੰ ਦੇਖਣ ਲੱਗੀ । ਅੱਜ ਕੱਲ੍ਹ ਸੜਕਾਂ ਸੁੰਨੀਆਂ ਸਨ । ਹਰ ਘਰੋਂ ਰੋਣ ਪਿੱਟਣ ਦੀਆਂ ਅਵਾਜ਼ਾਂ ਆਉਂਦੀਆਂ ਸਨ । ਗ਼ਜ਼ਲ ਨੂੰ ਕਈ ਵਾਰ ਏਦਾਂ ਲੱਗਦਾ ਜਿਵੇਂ ਉਹ ਇਕ ਲੰਮਾ ਭਿਆਨਕ ਸੁਫ਼ਨਾ ਦੇਖ ਰਹੀ ਹੋਵੇ, ਹੁਣੇ ਅੱਖ ਖੁੱਲ੍ਹੇਗੀ ਤਾਂ ਉਸੇ ਤਰ੍ਹਾਂ ਚਾਂਦ ਆਪਾ ਕਾਲੀ ਜਾਰਜਟ ਦੀ ਸਾੜ੍ਹੀ ਵਿਚ ਕਿਆਮਤ ਲੈ ਕੇ ਵਾਇਲਨ ਤੇ ਆਪਣੀਆਂ ਸਫ਼ੇਦ ਉਂਗਲੀਆਂ ਟਿਕਾਈ ਗੁਣਗੁਣਾ ਰਹੀ ਹੋਵੇਗੀ—

ਸ਼ਮ੍ਹਾ ਜਲਤੀ ਹੈ ਤੋ ਉਸ ਮੇਂ ਸੇ ਧੂਆਂ ਉਠਤਾ ਹੈ
ਸ਼ੋਅਲਾ-ਇ-ਇਸ਼ਕ ਸਿਆਹ ਪੋਸ਼ ਹੂਆ ਮੇਰੇ ਬਾਦ ।

ਅੰਮਾਂ ਨੱਕ ਨਾ ਸਾਫ ਕਰਨ ਤੇ ਉਹਦੀ ਪਿੱਠ ਉਪਰ ਇਕ ਮੁੱਕਾ ਮਾਰੇਗੀ ਤੇ ਉਹ ਆਪਣੀ ਨਿੱਕੀ ਜਿਹੀ ਪਜਾਮੀ ਉਤਾਂਹ ਖਿਸਕਾ ਕੇ ਫੌਜ਼ੀਆ ਨੂੰ ਪੁੱਛੇਗੀ—

"ਤੂੰ ਐਵੇਂ ਕਿਉਂ ਹੱਸਦੀ ਏਂ ?"

ਤਦ ਕਿਸੇ ਨੇ ਉਹਦਾ ਬੂਹਾ ਖੜਕਾਉਣਾ ਸ਼ੁਰੂ ਕੀਤਾ ।

"ਨੀ ਗ਼ਜ਼ਲ, ਲੋਹੜਾ ਆ ਗਿਆ, ਬਾਹਰ ਤਾਂ ਆ ।" ਫੌਜ਼ੀਆ ਘਬਰਾਈ ਹੋਈ ਅੰਦਰ ਆ ਕੇ ਗ਼ਜ਼ਲ ਉਤੇ ਡਿੱਗ ਪਈ ।

ਫੇਰ ਦੋਵੇਂ ਬਾਹਰ ਦਲਾਨ ਵਿਚ ਆਈਆਂ ।

ਰਾਸ਼ਦ ਮਾਮਾ ਬੇਹੋਸ਼ ਪਿਆ ਸੀ । ਬੀਬੀ ਉਸ ਤੇ ਪਾਣੀ ਤ੍ਰੌਂਕ ਰਹੀ ਸੀ । ਰਜ਼ੀਆ ਕੰਧ ਨਾਲ ਅਹਿੱਲ ਖੜੀ ਸੀ ਤੇ ਲੰਗੜੀ ਫੂਪੋ ਫਿਰਨੀ ਦੀਆਂ ਕਟੋਰੀਆਂ ਤੇ ਵਰਕ ਲਾਉਂਦੀ ਹੋਈ ਇਕ ਚਿੱਠੀ ਨੂੰ ਝੱਲਿਆਂ ਵਾਂਗ ਚੁੰਮੀ ਜਾਂਦੀ ਸੀ । ਬਾਹਰ ਕੋਈ ਬੋਲੀ ਜਾ ਰਿਹਾ ਸੀ—"ਜ਼ਰਾ ਵਾਹਿਦ ਹੁਸੈਨ ਲਈ ਠੰਡਾ ਪਾਣੀ ਭੇਜੋ ਤੇ ਡਾਕਟਰ ਸਾਹਿਬ ਨੂੰ ਫੋਨ ਤੇ ਕਹੋ ਕਿ ਵਾਹਿਦ ਨਵਾਬ ਦੀ ਤਕਲੀਫ਼ ਵਧ ਗਈ ।"

ਤੇ ਮਹਿਮਾਨ ਤੀਵੀਂਆਂ ਇੰਝ ਟੁਕਰ ਟੁਕਰ ਦੇਖ ਰਹੀਆਂ ਸਨ ਜਿਵੇਂ ਕਿਸੇ ਜਾਦੂ ਨਾਲ ਕੀਲੀਆਂ ਗਈਆਂ ਹੋਣ ।

"ਕੀ ਹੋਇਆ ਬੀਬੀ ?" ਗ਼ਜ਼ਲ ਡਰਦੀ ਮਾਰੀ ਬੀਬੀ ਨੂੰ ਚਿੰਬੜ ਗਈ । ਬੀਬੀ ਨੇ ਗੌਹ ਨਾਲ ਗ਼ਜ਼ਲ ਵਲ ਦੇਖਿਆ ਤੇ ਉਹ ਵੀ ਉਹਨੂੰ ਲਿਪਟ ਗਈ ।

ਫੇਰ ਉਹਨੇ ਲੰਗੜੀ ਫੂਪੋ ਕੋਲੋਂ ਉਹ ਚਿੱਠੀ ਖੋਹ ਕੇ ਗ਼ਜ਼ਲ ਨੂੰ ਫੜਾ ਦਿੱਤੀ ।

ਸਤਿਕਾਰਯੋਗ ਤੇ ਆਦਰਯੋਗ ਭਾਈ ਜਾਨ,

ਪੈਰੀਂ ਪੈਣ ਤੋਂ ਬਾਅਦ ਅਰਜ਼ ਹੈ ਕਿ ਅਸੀਂ ਖ਼ੁਦਾ ਦੇ ਫਜ਼ਲ ਨਾਲ ਸਾਰੇ ਠੀਕ-ਠਾਕ ਹਾਂ । ਤੁਹਾਡੀ ਖ਼ੈਰੀਅਤ ਖ਼ੁਦਾ ਤੋਂ ਚਾਹੁੰਦੇ ਹਾਂ ।

ਹੋਰ ਹਾਲ ਇਹ ਹੈ ਕਿ ਤੁਹਾਡੀ ਅਸ਼ੀਰਵਾਦ ਨਾਲ ਅਸੀਂ ਸਾਰੇ ਔਰੰਗਾਬਾਦ ਵਿਚ

ਬਿਲਕੁਲ ਸੁਰੱਖਸ਼ਤ ਹਾਂ। ਗੁੰਡਿਆਂ ਦੇ ਹਮਲੇ ਦੀ ਅਫਵਾਹ ਸੁਣ ਕੇ ਮੈਂ ਘਰ ਦਾ ਸਾਰਾ ਕੀਮਤੀ ਸਾਮਾਨ ਇਥੇ ਲੈ ਆਇਆ ਸੀ। ਅੱਜ ਹੀ ਸ਼ਾਮ ਨੂੰ ਨਸੀਰ ਦੀ ਮਾਂ, ਨਸੀਰ ਨਵਾਬ ਸਲਮਾ ਹਵਾਈ ਜਹਾਜ਼ ਦੁਆਰਾ ਪਾਕਿਸਤਾਨ ਜਾ ਰਹੇ ਹਾਂ। ਜਾਇਦਾਦ ਦਾ ਨਿਪਟਾਰਾ ਹਾਲਾਤ ਸ਼ਾਂਤ ਹੋਣ ਤੇ ਕਰ ਦਿੱਤਾ ਜਾਵੇਗਾ। ਤੁਹਾਥੋਂ ਦੂਰ ਚਲੇ ਜਾਣ ਦਾ ਬਹੁਤ ਦੁੱਖ ਹੈ, ਪਰ ਅੱਲਾ ਦਾ ਸ਼ੁਕਰ ਹੈ ਅਸੀਂ ਦਿਲੋਂ ਦੂਰ ਨਹੀਂ ਹੋਏ। ਭਾਬੀ ਜੀ ਦੀ ਸੇਵਾ ਵਿਚ ਪੈਰੀਂ ਪੈਣਾ ਤੇ ਸਾਰੇ ਵੱਡੇ ਛੋਟਿਆਂ ਨੂੰ ਸਾਡੀ ਵਲੋਂ ਦੁਆਵਾਂ। ਬਾਕੀ ਸਾਰਿਆਂ ਦੀ ਰਾਜ਼ੀ ਖੁਸ਼ੀ ਪਤਾ ਕਰਨੀ।

ਤੁਹਾਡਾ ਅਹਿਕਰ
ਨਵਾਬ ਅਹਿਮਦ ਹੁਸੈਨ ਖ਼ਾਂ

ਖ਼ਤ ਪੜ੍ਹ ਕੇ ਗ਼ਜ਼ਲ ਨੇ ਧੌਣ ਚੁੱਕੀ ਤਾਂ ਚਾਂਦੀ ਦੇ ਵਰਕ ਫੁੱਲਾਂ ਵਾਂਗੂ ਚੌਹੀਂ ਪਾਸੀਂ ਉੱਡ ਰਹੇ ਸਨ। ਉਹ ਛੇਤੀ ਨਾਲ ਕਮਰੇ ਵਿਚ ਗਈ ਤੇ ਸਫ ਵਿਛਾ ਕੇ ਸਿਜਦੇ ਵਿਚ ਡਿੱਗ ਪਈ। ਉਹਨੇ ਦੋਵੇਂ ਬਾਹਾਂ ਅੱਡ ਕੇ ਧਰਤੀ ਨੂੰ ਇਸ ਤਰ੍ਹਾਂ ਫੜ ਲਿਆ ਜਿਵੇਂ ਨਸੀਰ ਦੀਆਂ ਬਾਹਵਾਂ ਵਿਚ ਆ ਗਈ ਹੋਵੇ। ਹੰਝੂਆਂ ਨਾਲ ਧੁੰਦਲਾਈਆਂ ਹੋਈਆਂ ਨਿਗਾਹਾਂ ਨਾਲ ਉਸ ਨੇ ਦੇਖਿਆ। ਨਸੀਰ ਹਵਾਈ ਜਹਾਜ਼ ਦੇ ਦਰਵਾਜ਼ੇ ਵਿਚ ਖੜਾ ਸੀ। ਉਹ ਹਰ ਛਿਣ ਉਸ ਤੋਂ ਦੂਰ ਹੋ ਰਿਹਾ ਸੀ। ਤਾਂ ਵੀ ਪਤਾ ਨਹੀਂ ਕਿਉਂ ਗ਼ਜ਼ਲ ਦੇ ਦਿਲ ਵਿਚ ਸਕੂਨ ਦਾ ਇਕ ਦੀਵਾ ਜਲਣ ਲੱਗਾ, ਕਿਉਂਕਿ ਨਸੀਰ ਦੀ ਉਹ ਅੰਗੂਠੀ ਗ਼ਜ਼ਲ ਦੀ ਉਂਗਲੀ ਵਿਚ ਸੀ, ਜਿਸ ਵਿਚ ਉਹਦੀ ਜਾਨ ਹੈ। ਇਸ ਤੋਂ ਪਹਿਲਾਂ ਵੀ ਉਹਦੀ ਜ਼ਿੰਦਗੀ ਵਿਚ ਕਈ ਮਰਦ ਆਏ ਸਨ, ਪਰ ਨਸੀਰ ਵਾਂਗ ਦਿਲ ਦੀ ਧੜਕਣ ਕੋਈ ਨਹੀਂ ਬਣਿਆ। ਉਹ ਤਾਂ ਚੌਂਹ ਦਿਨਾਂ ਪਿਛੋਂ ਹਰ ਸ਼ਕਲ ਭੁੱਲ ਜਾਂਦੀ ਸੀ। ਹਾਸੇ ਵਿਚ ਕੀਤੇ ਵਾਇਦੇ ਭੁੱਲ ਜਾਂਦੀ ਸੀ। ਪਰ ਨਸੀਰ ਦੀ ਯਾਦ ਕੰਵਲ ਵਾਂਗੂ ਕਦੀ ਨਹੀਂ ਡੁੱਬਦੀ ਸੀ। ਹਾਲਾਂਕਿ ਉਹਨੂੰ ਮਿਲ ਸਕਣ ਦੀ ਹਰ ਆਸ ਟੁੱਟਦੀ ਜਾ ਰਹੀ ਸੀ।

ਫੇਰ ਵਾਹਿਦ ਹੁਸੈਨ ਨੂੰ ਦੇਖਣ ਵਾਲਾ ਡਾਕਟਰ ਰਾਸ਼ਦ ਦੀ ਨਬਜ਼ ਦੇਖਣ ਲੱਗਾ। ਪਰ ਉਹਨੇ ਕਸਮ ਖਾ ਲਈ ਸੀ ਕਿ ਉਹ ਦਵਾਈ ਨਹੀਂ ਪੀਵੇਗਾ। ਜਿਵੇਂ ਉਹ ਹੁਣ ਜਿਉਣ ਤੋਂ ਨਿਰਾਸ਼ ਹੋ ਚੁੱਕਿਆ ਹੋਵੇ। ਉਹਨੇ ਇਕੋ ਈ ਰਟ ਲਾਈ ਹੋਈ ਸੀ ਕਿ ਸ਼ਾਹੀਨ ਨੂੰ ਅਮਰੀਕਾ ਤੋਂ ਛੇਤੀ ਬੁਲਾਉਣਾ ਚਾਹੀਦਾ ਹੈ। ਫੇਰ ਉਸ ਨੇ ਰਜ਼ੀਆ ਨੂੰ ਆਖਿਆ—"ਸਾਨੂੰ ਵੀ ਆਪਣਾ ਪੈਸਾ ਪਾਕਿਸਤਾਨ ਭੇਜ ਦੇਣਾ ਚਾਹੀਦਾ, ਕੀ ਪਤਾ ਹਾਲਾਤ ਕਿਹੋ ਜਿਹੇ ਹੋ ਜਾਣ। ਸ਼ਾਹੀਨ ਵਾਪਸ ਆ ਜਾਵੇ ਤਾਂ ਸਾਰੀਆਂ ਗੱਲਾਂ ਦਾ ਫੈਸਲਾ ਕਰੀਏ।"

ਰਾਸ਼ਦ ਅਜੇ ਮੰਜੇ ਤੇ ਹੀ ਪਿਆ ਸੀ ਕਿ ਵਾਹਿਦ ਹੁਸੈਨ ਨੂੰ ਰਾਤ ਨੂੰ ਫੇਰ ਹਾਰਟ-ਅਟੈਕ ਹੋ ਗਿਆ। ਇਹ ਦੂਜਾ ਅਟੈਕ ਸੀ। ਰਾਸ਼ਦ ਨੇ ਡਾਕਟਰਾਂ ਦਾ ਪੂਰਾ ਬੋਰਡ ਬਿਠਾ ਲਿਆ, ਖੁਸ਼ਖਬਰੀਆਂ ਤੇ ਉਮੀਦਾਂ ਦੇ ਹਜ਼ਾਰਾਂ ਇੰਜੇਕਸ਼ਨ ਲਾਏ, ਪਰ ਸ਼ਾਮ ਹੁੰਦੇ ਹੁੰਦੇ ਉਨ੍ਹਾਂ ਗਿਆਰਾਂ ਕਾਵਿ-ਸੈਂਚੀਆਂ ਦੇ ਸ਼ਿਅਰ ਧੁੰਦਲੇ ਪੈਣ ਲੱਗ ਪਏ, ਜਿਨ੍ਹਾਂ ਵਿਚ ਵਾਹਿਦ ਹੁਸੈਨ ਦੀ ਦਨਦਨਾਉਂਦੀ ਇਸ਼ਕ ਤੇ ਹਵਸ ਵਿਚ ਡੁੱਬੀ ਝੂਮਦੀ ਗਾਉਂਦੀ

ਸ਼ਾਇਰੀ ਬੰਦ ਸੀ । ਉਹ ਇਨਾ ਚੁੱਪ ਚੁਪੀਤਾ ਮਰ ਗਿਆ ਕਿ ਰਾਸ਼ਦ ਨੂੰ ਯਕੀਨ ਹੀ ਨਾ ਆਵੇ । ਡਾਕਟਰ ਆਕਸੀਜਨ ਦੀ ਨਾਲੀ ਕੱਢ ਕੇ ਸਾਮਾਨ 'ਕੱਠਾ ਕਰਨ ਲੱਗ ਪਿਆ, ਪਰ ਰਾਸ਼ਦ ਅਜੇ ਤਕ ਉਹਦੇ ਉਪਰ ਝੁਕਿਆ ਕੰਨ ਲਾ ਕੇ ਦਿਲ ਦੀ ਧੜਕਣ ਸੁਣ ਰਿਹਾ ਸੀ । ਇਹ ਕਿਦਾਂ ਹੋ ਸਕਦਾ ਕਿ ਉਹ ਬੰਦਾ ਮਰ ਜਾਵੇ, ਜਿਸ ਨੇ ਜ਼ਿੰਦਗੀ ਨੂੰ ਆਪਣੇ ਪੈਰਾਂ ਹੇਠਾਂ ਮਿੱਧ ਸੁੱਟਿਆ ਸੀ । ਉਹਦਾ ਤਾਂ ਜ਼ਿੰਦਗੀ ਤੋਂ ਕਦੀ ਜੀ ਨਹੀਂ ਭਰਦਾ ਸੀ । ਉਸ ਨੇ ਫੁੱਲਾਂ ਨੂੰ ਹੱਸਣਾ ਸਿਖਾਲਿਆ ਸੀ, ਪੌਦਿਆਂ ਨੂੰ ਝੂੰਮਣਾ । ਉਹ ਸਾਰੀ ਜ਼ਿੰਦਗੀ ਆਪਣੀ ਜ਼ਾਤ ਵਿਚ ਗੁਆਚਾ ਰਿਹਾ । ਆਪਣੇ ਆਲੇ ਦੁਆਲੇ ਮੁਹੱਬਤ ਦੇ ਬ੍ਰਿਛ ਉਗਾਉਂਦਾ ਰਿਹਾ । ਉਹ, ਜੋ ਇਕ ਵਿਅਕਤੀ ਸੀ, ਐਵਾਨ-ਇ-ਗ਼ਜ਼ਲ ਦਾ ਰਖਵਾਲਾ ਸੀ—ਇਕ ਸਭਿਆਚਾਰ । ਇਕ ਅਜਿਹੇ ਦੌਰ ਨੂੰ ਆਪਣੇ ਨਾਲ ਹੂੰਝ ਕੇ ਲੈ ਗਿਆ, ਜਿਹਦੀਆਂ ਕਹਾਣੀਆਂ ਐਵਾਨ-ਇ-ਗ਼ਜ਼ਲ ਵਿਚ ਸੁਣਾਈਆਂ ਜਾਇਆ ਕਰਨਗੀਆਂ । ਉਹ ਯੁੱਗ, ਜਿਹੜਾ ਅੱਜ ਸਮਾਪਤ ਹੋ ਰਿਹਾ ਸੀ, ਆਪਣਾ ਫ਼ਰਜ਼ ਨਿਭਾ ਚੁੱਕਾ ਸੀ । ਸਾਰੇ ਘਰ ਵਿਚ ਕੁਹਰਾਮ ਮੱਚਿਆ ਹੋਇਆ ਸੀ । ਨੌਕਰ ਤੇ ਸੇਵਕਾਵਾਂ ਆਪਣੀ ਵਫ਼ਾਦਾਰੀ ਦੱਸਣ ਲਈ ਸਭ ਤੋਂ ਵੱਧ ਚੀਕ ਰਹੇ ਸਨ ।

ਬੀਬੀ ਸ਼ਾਮ ਦੀ ਨਮਾਜ਼ ਪੜ੍ਹ ਰਹੀ ਸੀ । ਉਹਨੇ ਵਾਹਿਦ ਹੁਸੈਨ ਦੇ ਕਮਰੇ ਵਿਚ ਰਾਸ਼ਦ ਤੇ ਫੌਜ਼ੀਆ ਦੀਆਂ ਚੀਕਾਂ ਸੁਣੀਆਂ । ਗ਼ਜ਼ਲ ਛੇਤੀ ਦੇ ਕੇ ਉਸ ਦੇ ਕੋਲ ਪੁੱਜੀ ਕਿ ਉਹਨੂੰ ਸਹਾਰਾ ਦੇਵੇ, ਪਰ ਬੀਬੀ ਨੇ ਬੜੀ ਸ਼ਾਂਤੀ ਨਾਲ ਮਸੱਲਾ ਤਹਿ ਕਰਕੇ ਰੱਖਿਆ ਤੇ ਹੌਲੀ ਹੌਲੀ ਲੋਕਾਂ ਨੂੰ ਹਟਾ ਕੇ ਵਾਹਿਦ ਹੁਸੈਨ ਦੇ ਸਰਹਾਣੇ ਆ ਗਈ ।

ਸਾਰੇ ਸਾਹ ਰੋਕੀ ਖੜੇ ਸਨ । ਚਾਲੀ ਸਾਲਾਂ ਦਾ ਸਾਥ ਸੀ । ਪਤਾ ਨਹੀਂ ਬੀਬੀ ਅੱਜ ਕਿਨਾ ਰੋਵੇਗੀ ।

ਪਰ ਉਹਨੇ ਸ਼ਾਂਤੀ ਨਾਲ ਮੁੜ ਕੇ ਰਾਸ਼ਦ ਨੂੰ ਸੰਭਾਲਿਆ ।

"ਕਿਉਂ ਰੋਂਦਾ ਏਂ ਤੂੰ ? ਉਹ ਨਹੀਂ ਮਰਨਗੇ । ਉਹ ਮੈਨੂੰ ਨਹੀਂ ਛੱਡ ਸਕਦੇ ।"

ਤੇ ਚੁੱਪਚਾਪ ਕੰਧ ਨਾਲ ਲੱਗ ਕੇ ਬੈਠ ਗਈ ।

ਸਵੇਰ ਤੀਕ ਉਹਨੂੰ ਰੁਆਉਣ ਦੇ ਬਥੇਰੇ ਜਤਨ ਕੀਤੇ ਗਏ, ਪਰ ਜਦੋਂ ਉਸ ਨੇ ਆਪਣੇ ਹੱਥ ਦੇਖੇ ਤਾਂ ਰੋਣ ਲੱਗੀ ।

"ਮੇਰੇ ਹੱਥ ਖਾਲੀ ਹੋ ਗਏ । ਮੈਂ ਹੁਣ ਇਥੋਂ ਨੱਸ ਜਾਵਾਂਗੀ । ਮੇਰੀ ਰੱਸੀ ਟੁੱਟ ਗਈ ।"

ਇਸ ਤੋਂ ਬਾਅਦ ਉਹ ਬਿਸਤਰ ਤੋਂ ਨਹੀਂ ਉੱਠੀ, ਨਾ ਕੋਈ ਗੱਲ ਕੀਤੀ ।

ਕਿਸੇ ਨੇ ਕਿਹਾ—ਪਾਗ਼ਲ ਹੋ ਗਈ ।"

ਕਿਸੇ ਡਾਕਟਰ ਨੇ ਦੱਸਿਆ—"ਬ੍ਰੇਨ ਹੈਮਰੇਜ ਹੈ ।"

ਦਿਨ ਬੀਤਦੇ ਰਹੇ—ਇਕ ਹਫ਼ਤਾ, ਦੋ ਹਫ਼ਤੇ, ਦੋ ਮਹੀਨੇ, ਬੀਬੀ ਮਰਦੀ ਵੀ ਨਹੀਂ ਸੀ ਤੇ ਜੀਉਂਦੀ ਵੀ ਨਹੀਂ ਸੀ । ਜ਼ਿੰਦਗੀ ਤੇ ਮੌਤ ਵਿਚਕਾਰ ਇਹ ਸਾਹ ਦੀ ਡੋਰ ਬਾਕੀ ਸੀ । ਕੋਈ ਕਿਥੋਂ ਤਕ ਡਾਕਟਰਾਂ ਨੂੰ ਬੁਲਾਵੇ ? ਕਿੰਨੀ ਕੁ ਆਕਸੀਜਨ ਦੇਵੇ ? ਕਦ ਤਕ ਨਾਲੀਆਂ ਰਾਹੀਂ ਖਾਣਾ ਪਹੁੰਚਾਵੇ ?

ਘਰ ਵਿਚ ਇਨ੍ਹਾਂ ਉਪਰਥੱਲੀ ਦੀਆਂ ਘਟਨਾਵਾਂ ਦੀ ਸੂਚਨਾ ਸੁਣ ਕੇ ਸ਼ਾਹੀਨ

ਵਾਪਸ ਆ ਗਿਆ । ਬੜੀਆਂ ਭਾਰੀਆਂ ਭਾਰੀਆਂ ਡਾਕਟਰੀ ਦੀਆਂ ਡਿਗਰੀਆਂ ਲੈ ਕੇ । ਇਕਦਮ ਉਹ ਛੇ ਫੁੱਟ ਦਾ ਅਜਿਹਾ ਜੁਆਨ ਬਣ ਚੁੱਕਾ ਸੀ ਕਿ ਰਜ਼ੀਆ ਉਹਨੂੰ ਦੇਖ ਕੇ ਘਬਰਾਈ ਜਾ ਰਹੀ ਸੀ ।

ਸ਼ਾਹੀਨ ਨੇ ਬੀਬੀ ਨੂੰ ਉਲਟਾ ਪਲਟਾ ਕੇ ਦੇਖਿਆ । ਉਹ ਚਾਰ ਸਾਲ ਤਕ ਅਮਰੀਕਾ ਵਿਚ ਮਨੁੱਖੀ ਦਿਲ ਉਤੇ ਤਜਰਬੇ ਕਰਦਾ ਰਿਹਾ ਸੀ । ਉਹਨੇ ਸੈਂਕੜੇ ਇਨਸਾਨਾਂ ਦੇ ਦਿਲ ਚੀਰ ਕੇ ਦੇਖੇ ਸਨ, ਪਰ ਆਪਣੀ ਦਾਦੀ ਦਾ ਕੇਸ ਉਸ ਨੂੰ ਅਜੀਬ ਜਿਹਾ ਲੱਗਾ । ਉਹਨੂੰ ਪ੍ਰੇਸ਼ਾਨ ਦੇਖ ਕੇ ਲੰਗੜੀ ਫੂਪੋ ਖੂੰਡੀ ਫੜੀ ਉਹਦੇ ਕੋਲ ਆਣ ਕੇ ਖੜੀ ਹੋ ਗਈ ।

"ਬੇਟਾ, ਇਹ ਕੋਈ ਨਵਾਂ ਰੋਗ ਥੋਹੜਾ ਈ ਏ । ਇਹ ਤੀਵੀਂ ਤਾਂ ਹਮੇਸ਼ਾ ਅੱਖਾਂ ਮੀਟੀ ਜੀਉਂਦੀ ਗਈ ।"

ਆਖਰਕਾਰ ਉਹ ਦਿਨ ਵੀ ਆ ਗਿਆ ਜਦੋਂ ਸ਼ਾਹੀਨ ਨੇ ਰਾਸ਼ਦ ਨੂੰ ਯਕੀਨ ਦੁਆ ਦਿੱਤਾ ਕਿ ਹੁਣ ਬੀਬੀ ਜੀਉਂਦੀ ਨਹੀਂ । ਰਾਤ ਸੁੱਤੀ ਹੋਈ ਦਾ ਹੀ ਕਿਸੇ ਵੇਲੇ ਚਲਾਣਾ ਹੋ ਗਿਆ ਸੀ ।

ਹੁਣ ਤਾਂ "ਐਵਾਨ-ਇ-ਗ਼ਜ਼ਲ" ਵਾਲੇ ਜਿਵੇਂ ਕਬਰ ਤੀਕ ਮੁਰਦੇ ਨੂੰ ਪਹੁੰਚਾਉਣ ਦੇ ਮਾਹਿਰ ਹੋ ਚੁੱਕੇ ਸਨ । ਤੀਜੇ ਪਹਿਰ ਦੀ ਨਮਾਜ਼ ਤੀਕ ਬੀਬੀ ਦਾ ਵਜੂਦ "ਐਵਾਨ-ਇ-ਗ਼ਜ਼ਲ" ਵਿਚੋਂ ਮਿਟ ਚੁੱਕਿਆ ਸੀ ਤੇ ਐਵਾਨ-ਇ-ਗ਼ਜ਼ਲ ਦੇ ਕੇਂਦਰੀ ਹਾਲ ਵਿਚ ਲੱਗੀ ਹੋਈ ਵਾਹਿਦ ਹੁਸੈਨ ਦੀ ਵੱਡੀ ਸਾਰੀ ਤਸਵੀਰ ਅੱਖਾਂ ਖੋਲ੍ਹੀ ਇਹ ਗੱਲ ਕਦੀ ਮੰਨਣ ਨੂੰ ਤਿਆਰ ਨਹੀਂ ਸੀ ।

ਬੀਬੀ ਦਾ ਜਨਾਜ਼ਾ ਲੈ ਗਏ ਤਾਂ ਗ਼ਜ਼ਲ ਨੂੰ ਅਹਿਸਾਸ ਹੋਇਆ ਕਿ ਉਹ ਕਿਨੀ ਬੇਕਾਰ ਏ । ਹਮਾਯੂੰ ਨੇ ਸਾਇਆ ਨੂੰ ਮੁਸਲਮਾਨ ਕਰਕੇ ਜਦੋਂ ਦਾ ਉਸ ਨਾਲ ਨਿਕਾਹ ਕੀਤਾ ਸੀ, ਆਪਣੇ ਘਰ ਨਾਲ ਗ਼ਜ਼ਲ ਦਾ ਨਾਤਾ ਟੁੱਟ ਚੁੱਕਿਆ ਸੀ । ਤਾਂ ਵੀ ਬੀਬੀ ਦੇ ਸਸਕਾਰ ਤੇ ਹਮਾਯੂੰ ਆਇਆ ਤਾਂ ਜ਼ਬਰਦਸਤੀ ਉਹਨੂੰ ਨਾਲ ਲੈ ਗਿਆ ।

ਅੱਜ ਤੀਜਾ ਦਿਨ ਸੀ ਸਟੇਜ ਤੇ "ਰਾਮ ਬਨਵਾਸ" ਦਾ ।

ਤਿੰਨਾਂ ਦਿਨਾਂ ਤੋਂ ਗ਼ਜ਼ਲ ਰੋਜ਼ਾਨਾ ਸਾਰਿਆਂ ਦੇ ਸਾਹਮਣੇ ਇਕ ਟੋਏ ਵਿਚ ਦਫਨ ਹੁੰਦੀ, ਫੇਰ ਸਟੇਜ ਦਾ ਪਰਦਾ ਖਿੱਚ ਕੇ ਲੋਕ ਉਹਨੂੰ ਬਾਹਰ ਲੈ ਆਏ । ਉਹਨੂੰ ਕੋਈ ਖ਼ਬਰ ਨਾ ਹੋਈ ਕਿ ਉਹ ਸਟੇਜ ਤੇ ਕੀ ਬਕ ਰਹੀ ਹੈ । ਉਹ ਤਾਂ ਬਸ ਇਸ ਉਡੀਕ ਵਿਚ ਰਹਿੰਦੀ ਸੀ ਕਿ ਉਹ ਧਰਤੀ ਵਿਚ ਸਮਾ ਜਾਵੇ ਤੇ ਉਹਨੂੰ ਕੋਈ ਬਾਹਰ ਨਾ ਕੱਢੇ । ਪਰ ਇਹ ਕਿਹੋ ਜਿਹੀ ਧਰਤੀ ਮਾਤਾ ਸੀ ਜਿਹੜੀ ਉਹਨੂੰ ਆਪਣੀ ਛਾਤੀ ਵਿਚ ਵੀ ਸ਼ਰਨ ਦੇਣ ਨੂੰ ਤਿਆਰ ਨਹੀਂ ਸੀ !

ਲੋਕ ਉਸ ਦੀ ਅਦਾਕਾਰੀ ਉਤੇ ਦੀਵਾਨੇ ਹੁੰਦੇ ਜਾ ਰਹੇ ਸਨ । ਤਾਲੀਆਂ ਵਜਾਉਂਦੇ ਵਜਾਉਂਦੇ ਰਾਸ਼ਦ ਦੇ ਹੱਥ ਦੁੱਖਣ ਲੱਗ ਪਏ ਸਨ ।

ਜਿਵੇਂ ਹੀ ਹਾਲਾਤ ਬਦਲੇ, ਰਾਸ਼ਦ ਨੇ ਵੀ ਆਪਣਾ ਚੋਲਾ ਬਦਲ ਲਿਆ ਸੀ। ਸ਼ਰਨਾਰਥੀਆਂ ਦੀ ਸਹਾਇਤਾ ਵਾਸਤੇ ਹਰ ਪਾਰਟੀ ਨੇ ਲੰਮੇ ਚੌੜੇ ਪ੍ਰੋਗਰਾਮ ਬਣਾਏ। ਕਮਿਊਨਿਸਟ ਪਾਰਟੀ ਵਲੋਂ ਵੀ ਕਈ ਸਹਾਇਤਾ ਸਕੀਮਾਂ ਆਰੰਭੀਆਂ ਗਈਆਂ। ਇਸ ਬਾਰੇ ਕੁਝ ਸਭਿਆਚਾਰਕ ਪ੍ਰੋਗਰਾਮ ਵੀ ਰੱਖੇ ਗਏ। ਪਰ ਸਰਵਰ ਨੂੰ ਕੀ ਪਤਾ ਸੀ ਕਿ ਉਹ ਸੌ ਰੁਪਏ ਲਾ ਕੇ ਜਿਹੜਾ "ਰਾਮ ਬਨਵਾਸ" ਪ੍ਰੋਗਰਾਮ ਕਰ ਰਿਹਾ ਹੈ, ਉਹ ਹਜ਼ਾਰਾਂ ਰੁਪਏ ਖਿੱਚ ਲਵੇਗਾ। ਸਾਰਾ ਕਮਾਲ ਤਾਂ ਗ਼ਜ਼ਲ ਦਾ ਸੀ ਜੋ ਸੀਤਾ ਦੇ ਰੋਲ ਵਿਚ ਗੁਆਚ ਗਈ ਸੀ। ਜਦੋਂ ਬੜੀ ਬੇਬਸੀ ਨਾਲ ਉਹ ਧਰਤੀ ਦੀ ਗੋਦੀ ਵਿਚ ਸਮਾ ਜਾਣ ਦੀ ਪ੍ਰਾਰਥਨਾ ਕਰਦੀ ਤਾਂ ਸਰਵਰ ਜਿਹਾ ਸਖ਼ਤ ਸੁਭਾਅ ਦਾ ਬੰਦਾ ਵੀ ਕੰਬ ਜਾਂਦਾ ਸੀ। ਹਾਲਾਂਕਿ ਉਹਨੂੰ ਧਾਰਮਿਕ ਕਹਾਣੀਆਂ, ਵਿਸ਼ੇਸ਼ ਕਰਕੇ ਤ੍ਰੀਮਤ ਦੇ ਅਬਲਾਪਨ ਦੀਆਂ ਕਹਾਣੀਆਂ ਤੋਂ ਸਖ਼ਤ ਨਫ਼ਰਤ ਸੀ। ਇਸ ਲਈ ਜਦ ਪਹਿਲੀ ਵਾਰੀ ਡਰਾਮੇ ਦੇ ਸਿਲਸਿਲੇ ਵਿਚ ਕੋਈ ਗ਼ਜ਼ਲ ਨੂੰ ਲਿਆਇਆ ਸੀ ਤਾਂ ਉਹਦੀ ਜਾਗਦੀ ਹੋਈ ਆਪਣੇ ਆਪ ਨੂੰ ਪਛਾਣਦੀ ਹੋਈ ਸੁੰਦਰਤਾ, ਖੁੱਲ੍ਹਾ ਸੁਭਾਅ ਤੇ ਹਰ ਕਿਸੇ ਨਾਲ ਬੇਤਕੱਲਫ਼ੀ ਸਰਵਰ ਨੂੰ ਜ਼ਰਾ ਵੀ ਚੰਗੀ ਨਹੀਂ ਲੱਗੀ ਸੀ। ਭਾਵੇਂ ਖ਼ੁਰਸ਼ੀਦ ਆਪਾ ਨੇ ਆਦਤ ਅਨੁਸਾਰ ਉਸ ਨੂੰ ਵੀ ਇਕ ਉੱਚੇ ਖ਼ਾਨਦਾਨ ਦੀ ਕੁੜੀ ਸਾਬਤ ਕੀਤਾ ਸੀ। ਪਰ ਜਦੋਂ ਇਕ ਵੱਡੀਆਂ ਵੱਡੀਆਂ ਮੁੱਛਾਂ ਵਾਲੇ ਪਤਲੇ ਪਤੰਗ ਬੰਟੇ ਨੇ ਗ਼ਜ਼ਲ ਦਾ ਪਿਤਾ ਬਣ ਕੇ ਉਹਦੀ ਐਕਟਿੰਗ ਦਾ ਭਾਅ ਭੱਤਾ ਕੀਤਾ ਤਾਂ ਸਰਵਰ ਨੂੰ ਯਕੀਨ ਹੋ ਗਿਆ ਕਿ ਉਹ ਕੁੜੀਆਂ ਸਪਲਾਈ ਕਰਨ ਵਾਲਾ ਕੋਈ ਦਲਾਲ ਹੈ। ਕਦੇ ਸ਼ਰੀਫ਼ ਪਿਉ ਧੀਆਂ ਦੇ ਪੈਸੇ ਵੱਟਦੇ ਹੁੰਦੇ ਨੇ। ਤੀਜੇ ਦਿਨ ਜਦ ਅੰਤਮ ਵਾਰ ਗ਼ਜ਼ਲ ਧਰਤੀ ਵਿਚ ਸਮਾਈ ਤਾਂ ਡਰਾਮੇ ਦਾ ਸਾਰਾ ਕਲਾਈਮਿਕਸ ਫਨਾਹ ਹੋ ਗਿਆ ਤੇ ਉਸ ਦੁਖਾਂਤ ਸੀਨ ਉਤੇ ਰੋਣ ਵਾਲੇ ਲੋਕ ਹੱਸਣ ਡਹਿ ਪਏ, ਜਦ ਗ਼ਜ਼ਲ ਨੇ ਧਰਤੀ ਵਿਚੋਂ ਮੂੰਹ ਕੱਢ ਕੇ ਚੀਕਣਾ ਸ਼ੁਰੂ ਕਰ ਦਿੱਤਾ।

"ਹੁਣ ਮੇਰੇ ਉਤੇ ਪੱਥਰ ਵਰ੍ਹਾਓ। ਅੱਲਾ ਵਾਸਤੇ ਹੁਣ ਮੈਨੂੰ ਕੋਈ ਨਾ ਕੱਢੇ। ਮੇਰੇ ਉਪਰ ਮਿੱਟੀ ਪਾਓ, ਮੈਨੂੰ ਸੰਗਸਾਰ ਕਰ ਦਿਓ।"

ਬੜੀ ਅਫਰਾਤਫਰੀ ਵਿਚ ਪਰਦਾ ਗਿਰਾਇਆ ਗਿਆ। ਰਮੇਸ਼ ਸਿਨਹਾ, ਜੋ ਇਸ ਨਾਟਕ ਦਾ ਡਾਇਰੈਕਟਰ ਸੀ, ਦੌੜਦਾ ਆਇਆ। ਸਰਵਰ ਵੀ ਆਪਣੇ ਦੋਸਤਾਂ ਵਿਚੋਂ ਉੱਠ ਕੇ ਡਾਇਸ ਤੇ ਦੌੜ ਕੇ ਪੁੱਜਾ।

"ਮੈਨੂੰ ਮਾਰ ਸੁੱਟੋ। ਮੇਰੇ ਉਪਰ ਪੱਥਰ ਟਿਕਾ ਦਿਓ। ਤੁਹਾਡੇ ਵਿਚੋਂ ਕੋਈ ਇਨਸਾਨ ਹੈ।" ਟੋਏ ਵਿਚੋਂ ਕੋਈ ਗ਼ਜ਼ਲ ਚੀਕੀ ਜਾ ਰਹੀ ਸੀ।

"ਕੀ ਗੱਲ ਏ, ਮੈਨੂੰ ਦੱਸ।" ਸਰਵਰ ਨੇ ਪਸੀਨੇ ਵਿਚ ਭਿੱਜੀ ਹੋਈ ਗ਼ਜ਼ਲ ਨੂੰ ਇਕ ਕੁਰਸੀ ਉਤੇ ਬਿਠਾਲ ਕੇ ਪੁੱਛਿਆ।

ਦੋ ਵਜੇ ਰਾਤ ਨੂੰ ਜਦ ਸਰਵਰ ਗ਼ਜ਼ਲ ਨੂੰ ਉਹਦੇ ਘਰ ਛੱਡਣ ਆਇਆ ਤਾਂ ਹਮਾਯੂੰ ਕਿਤੇ ਗਿਆ ਹੋਇਆ ਸੀ। ਸਾਇਆ ਨੇ ਬੜੇ ਭਾਰਾਂ ਤੇ ਪੈ ਕੇ ਦਰਵਾਜ਼ਾ ਖੋਲ੍ਹਿਆ ਤੇ ਬੁੜਬੁੜਾਈ—"ਲਓ, ਹੁਣ ਇਹ ਮਰਦ ਰਾਤਾਂ ਨੂੰ ਵੀ ਘਰ ਆਉਣ ਲੱਗ ਪਏ।"

ਗ਼ਜ਼ਲ ਹੋਸ਼ ਵਿਚ ਆ ਚੁੱਕੀ ਸੀ। ਪਰ ਅਜੇ ਤਕ ਉਹਦੀਆਂ ਅੱਖਾਂ ਬੰਦ ਸਨ, ਸਰੀਰ ਬਿਲਕੁਲ ਠੰਡਾ ਸੀ ਤੇ ਉਹ ਹਟਕੋਰਿਆਂ ਨਾਲ ਦਹਿਲ ਰਹੀ ਸੀ। ਸਰਵਰ ਨੂੰ ਰੋਣ ਵਾਲੀਆਂ ਤੀਵੀਆਂ ਨਾਲ ਬੜੀ ਚਿੜ ਸੀ, ਪਰ ਉਹ ਇਸ ਵੇਲੇ ਗ਼ਜ਼ਲ ਦੇ ਹਟਕੋਰਿਆਂ ਤੋਂ ਬੜਾ ਪ੍ਰੇਸ਼ਾਨ ਸੀ। ਖੱਡੇ ਵਿਚੋਂ ਉਹਨੂੰ ਕੱਢਦੇ ਸਮੇਂ ਉਸਨੇ ਅਚਾਨਕ ਅਨੁਭਵ ਕੀਤਾ ਸੀ ਕਿ ਇਸ ਕੁੜੀ ਵਿਚ ਕੋਈ ਵਿਸ਼ੇਸ਼ ਗੱਲ ਸੀ—ਕੋਈ ਅਨਾਮ ਖਿੱਚ। ਜੋ ਸੱਤ ਵਜੇ ਤੋਂ ਰਾਤ ਦੇ ਦੋ ਵਜੇ ਤੀਕ ਉਹਨੂੰ ਗ਼ਜ਼ਲ ਦੇ ਨਾਲ ਨਾਲ ਲਈ ਫਿਰ ਰਹੀ ਸੀ।

"ਹੁਣ ਮੈਨੂੰ ਦੱਸੋ, ਅਸਲ ਕਹਾਣੀ ਕੀ ਏ?" ਗ਼ਜ਼ਲ ਦੇ ਘਰ ਆਣ ਕੇ ਬੈਠ ਗਏ ਤਾਂ ਸਰਵਰ ਨੇ ਸਿਗਰਟ ਸੁਲਗਾ ਕੇ ਪੁੱਛਿਆ। ਉਹਨੂੰ ਯਕੀਨ ਸੀ ਕਿ ਇਹ ਕੁੜੀ ਕਿਤੋਂ ਉਧਾਲ ਕੇ ਲਿਆਂਦੀ ਗਈ ਹੈ ਤੇ ਉਹ ਭਿਆਨਕ ਮੁੱਛਾਂ ਵਾਲਾ ਬੰਦਾ ਇਸ ਕੋਲੋਂ ਜ਼ਬਰਦਸਤੀ ਪੇਸ਼ਾ ਕਰਵਾ ਰਿਹਾ ਏ।

"ਕਹਾਣੀ ਕੋਈ ਨਹੀਂ, ਮੈਨੂੰ ਇਹ ਦੱਸੋ ਕਿ ਧਰਤੀ ਵਿਚ ਸਮਾਉਣ ਦਾ ਅਧਿਕਾਰ ਸਿਰਫ਼ ਸੀਤਾ ਨੂੰ ਹੀ ਸੀ, ਮੈਂ ਕਿਉਂ ਨਹੀਂ ਮਰ ਸਕਦੀ?"

"ਤੁਸੀਂ ਅਜੇ ਛੋਟੇ ਹੋ। ਅਜੇ ਤੁਹਾਡੀ ਸ਼ਾਦੀ ਹੋਵੇਗੀ, ਬੱਚੇ ਹੋਣਗੇ। ਔਰਤ ਤਾਂ ਗ਼ਜ਼ਲ ਦਾ ਆਰੰਭ ਹੈ, ਇਹਦੇ ਉਪਰ ਦਰਜਣਾਂ ਸ਼ਿਅਰ ਲਿਖੇ ਜਾਂਦੇ ਹਨ, ਹਜ਼ਾਰਾਂ ਸੁੰਦਰ ਵਿਚਾਰਾਂ ਦਾ ਵਾਧਾ ਹੁੰਦਾ ਹੈ।"

ਸ਼ਾਇਰੀ ਦੇ ਨਾਂ ਤੇ ਗ਼ਜ਼ਲ ਨੂੰ ਨਸੀਰ ਯਾਦ ਆ ਗਿਆ ਤੇ ਉਹ ਫੁਟ ਫੁਟ ਕੇ ਰੋਣ ਲੱਗੀ।

"ਮੇਰਾ ਵਿਆਹ ਕਦੀ ਨਹੀਂ ਹੋਣਾ। ਮੈਂ ਜਦ ਤੀਕ ਜੀਉਂਦੀ ਰਹਾਂਗੀ, ਮੈਨੂੰ ਇਸੇ ਤਰ੍ਹਾਂ ਹਰ ਰੋਜ਼ ਕਬਰ ਵਿਚ ਸੌਣਾ ਪਵੇਗਾ।"

"ਤੇਰੀ ਫੀਸ ਲਈ ਉਸ ਦਿਨ ਜਿਹੜਾ ਆਦਮੀ ਝਗੜ ਰਿਹਾ ਸੀ, ਕੀ ਉਹ ਸੱਚਮੁੱਚ ਤੇਰਾ ਅੱਬਾ ਹੀ ਹੈ?" ਸਰਵਰ ਨੇ ਸਰਗੋਸ਼ੀ ਵਿਚ ਪੁੱਛਿਆ।

ਤੇ ਗ਼ਜ਼ਲ ਵੀ ਸੋਚਣ ਡਹਿ ਪਈ ਕਿ ਕੀ ਉਹ ਸੱਚਮੁੱਚ ਉਹਦਾ ਅੱਬਾ ਏ?

"ਤੂੰ ਏਨੀ ਨਿਰਾਸ਼ ਕਿਉਂ ਏਂ?" ਸਰਵਰ ਨੇ ਗ਼ਜ਼ਲ ਦੀਆਂ ਨਸ਼ੀਲੀਆਂ ਅੱਖਾਂ ਦੇ ਜਾਦੂ ਤੋਂ ਬਚਦਿਆਂ ਕਿਹਾ। ਉਹਨੇ ਉਠ ਕੇ ਗ਼ਜ਼ਲ ਦੇ ਅੱਥਰੂ ਆਪਣੇ ਰੁਮਾਲ ਨਾਲ ਪੂੰਝੇ।

"ਕਈ ਵਾਰ ਇਨਸਾਨ ਹਾਲਾਤ ਦੇ ਵੱਸ ਹੋ ਕੇ ਉਹ ਕਰ ਬਹਿੰਦਾ ਹੈ ਜੋ ਕਰਨਾ ਨਹੀਂ ਚਾਹੁੰਦਾ। ਪਰ ਅੱਗੋਂ ਅਜਿਹਾ ਨਹੀਂ ਹੋਵੇਗਾ। ਮੈਂ ਤੇਰੇ ਲਈ ਕੁਝ ਸੋਚਾਂਗਾ। ਜਦ ਕਦੀ ਤੇਰਾ ਦਿਲ ਕਰੇ, ਮੈਨੂੰ ਦਫ਼ਤਰ ਵਿਚ ਮਿਲ ਲਵੀਂ।"

ਉਹ ਗ਼ਜ਼ਲ ਦੇ ਸਾਰੇ ਹੰਝੂ, ਸਾਰੇ ਹੌਕੇ ਆਪਣੇ ਰੁਮਾਲ ਵਿਚ ਸਮੇਟ ਕੇ ਤੁਰ ਗਿਆ।

ਪਲੰਘ ਤੇ ਸੌਣ ਲਈ ਲੰਮੀ ਪਈ ਗ਼ਜ਼ਲ ਨੇ ਸੋਚਿਆ। ਉਹ ਬਾਈ ਤੇਈ ਸਾਲਾਂ ਦਾ ਹੋਵੇਗਾ। ਪਰ ਉਹਦਾ ਰੰਗ ਢੰਗ ਕਿਹੋ ਜਿਹਾ ਏ, ਜਿਵੇਂ ਉਹ ਵਡਿੱਤਣ ਦੇ ਕੁਤਬ ਮੀਨਾਰ ਉਤੇ ਖੜਾ ਹੋਵੇ ਤੇ ਗ਼ਜ਼ਲ ਬਾਲੜੀਆਂ ਵਾਂਗ ਉਹਦੇ ਅੱਗੇ ਬੇਵਕੂਫ਼ ਜਿਹੀ

ਲੱਗਦੀ ਸੀ । ਐਨੀ ਰਾਤ ਗਏ ਉਸ ਨੇ ਇਕ ਵਾਰੀ ਵੀ ਤਾਂ ਗ਼ਜ਼ਲ ਦੇ ਬੇਸੁਧ ਜਿਸਮ ਨੂੰ ਨਹੀਂ ਟੋਹਿਆ । ਇਕ ਵਾਰੀ ਵੀ ਤਾਂ ਉਹਦੀਆਂ ਦਮਕਦੀਆਂ ਗਲ੍ਹਾਂ ਨੂੰ ਨਹੀਂ ਛੋਹਿਆ । ਇਹ ਕੈਸਾ ਅਨੋਖਾ ਮਰਦ ਸੀ । ਗ਼ਜ਼ਲ ਨੇ ਅੱਜ ਪਹਿਲੀ ਵਾਰੀ ਇਕ ਓਪਰਾ ਅਜਿਹਾ ਮਰਦ ਦੇਖਿਆ ਸੀ, ਜੋ ਉਹਦੀ ਜਵਾਨੀ ਨੂੰ ਬਿਲਕੁਲ ਰਾਸ਼ਦ ਮਾਮੇ ਵਾਂਗ ਅੱਖੋਂ ਓਹਲੇ ਕਰ ਰਿਹਾ ਸੀ । ਹਾਲਾਂਕਿ ਉਹਨੂੰ ਤਾਂ ਦੇਖਦੇ ਹੀ ਮਰਦ ਆਪਣੀ ਅਕਲ ਤੇ ਸਬਰ ਦੋਵੇਂ ਗੁਆ ਬਹਿੰਦੇ ਸਨ ।

ਹੁਣ ਪਤਾ ਨਹੀਂ ਉਹ ਕੀ ਸੋਚਣ ਵਾਲਾ ਹੈ ? ਕੀ ਕਰਨ ਵਾਲਾ ਹੈ ?

ਸਵੇਰੇ ਉਹ ਉੱਠੀ ਤਾਂ ਸੰਭਾਵਨਾ ਅਨੁਸਾਰ ਪਹਿਲਾਂ ਤਾਂ ਅੱਬਾ ਨੇ ਡਰਾਮੇ ਦਾ ਨਾਸ ਕਰਨ ਤੇ ਡਾਂਟਿਆ ਤੇ ਫੇਰ ਦਫ਼ਤਰ ਜਾਂਦੇ ਜਾਂਦੇ ਹੁਕਮ ਦਿੱਤਾ—"ਕੱਲ੍ਹ ਮੈਂ ਖ਼ੁਰਸ਼ੀਦ ਆਪਾ ਨੂੰ ਕਿਹਾ ਸੀ, ਉਹ ਤੇਰੇ ਫਿਲਮ ਸਟਾਰ ਬਣਨ ਲਈ ਕੁਝ ਕਰੇਗੀ, ਅੱਜ ਉਹਦੇ ਕੋਲ ਜਾ ਆਵੀਂ ।"

ਸੋ, ਆਪਣੀ ਉਦਾਸੀ ਨੂੰ ਮੇਕਅੱਪ ਹੇਠ ਛੁਪਾ ਕੇ ਉਹ ਖ਼ੁਰਸ਼ੀਦ ਆਪਾ ਦੇ ਘਰ ਗਈ । ਖ਼ੁਰਸ਼ੀਦ ਆਪਾ ਭਾਰਤ ਕਲਾ ਮੰਡਲ ਦੀ ਕਰਤਾ ਧਰਤਾ ਸੀ । ਉਮਰ ਪੰਜਾਹ ਤੋਂ ਉਤੇ ਹੋਣੀ ਏ । ਪਰ ਉਹਦੀ ਬੇਪਰਵਾਹੀ ਦੀ ਸ਼ਾਨ ਤੇ ਮੋਟਾਪਾ ਦੇਖ ਕੇ ਉਸ ਦੀ ਵੀ ਹਿੰਮਤ ਨਾ ਪਈ ਕਿ ਉਹਦੇ ਉਪਰ ਵਾਰ ਕਰਦੀ । ਉਹ ਆਪਣੇ ਡਾਈ ਕੀਤੇ ਹੋਏ ਵਾਲਾਂ ਦੀਆਂ ਲਿਟਾਂ ਆਪਣੀਆਂ ਗਲ੍ਹਾਂ 'ਤੇ ਖਿਲਾਰੀ ਰੱਖਦੀ, ਸਿਗਰਟ ਪੀਣ ਕਾਰਨ ਕਾਲੇ ਬੁਲ੍ਹਾਂ ਨੂੰ ਲਿਪਸਟਿਕ ਨਾਲ ਚਮਕਾਈ ਰੱਖਦੀ । ਤੇਜ਼ ਨੋਕੀਲੀਆਂ ਪਤਲੀਆਂ ਭਵਾਂ ਦੀਆਂ ਕਮਾਨਾਂ ਖਿੱਚੀਆਂ ਹੋਈਆਂ ਤੇ ਬਨਾਵਟੀ ਪਲਕਾਂ ਦੇ ਤੀਰ ਚਾਰੇ ਪਾਸੇ ਸ਼ਿਕਾਰ ਲੱਭਦੇ ਹੋਏ, ਉਹਦੇ ਭਾਰੀ ਭਰਕਮ ਸਰੀਰ ਉਤੇ ਬਲਾਊਜ਼ ਕੇਵਲ ਇਨੀ ਥਾਂ ਢੱਕਦਾ ਸੀ ਕਿ ਪੋਲੀਸ ਉਹਨੂੰ ਨੰਗੇਜ਼ ਦਾ ਦੋਸ਼ ਲਾ ਕੇ ਫੜ ਨਾ ਲਵੇ, ਨਹੀਂ ਤਾਂ ਸਭ ਕੁਝ ਹਰ ਇਕ ਦੇ ਦੇਖਣ ਲਈ ਖੁੱਲ੍ਹਾ ਪਿਆ ਰਹਿੰਦਾ । ਜਵਾਨੀ ਪਤਾ ਨਹੀਂ ਕਿਸ ਜੰਗਲ ਦੇ ਹਨੇਰੇ ਵਿਚ ਲੁਟਾ ਚੁੱਕੀ ਸੀ । ਜਦ ਦੌੜਦੀ ਦੌੜਦੀ ਹਫ ਗਈ ਤਾਂ ਆਪਣੇ ਨਾਲੋਂ ਦਸ ਵਰ੍ਹੇ ਛੋਟੇ ਇਕ ਅਹਿਮਕ ਕਲਰਕ ਨਾਲ ਵਿਆਹ ਰਚਾ ਲਿਆ । ਲੋਕ ਇਸ ਘਟਨਾ ਦੇ ਬੜੇ ਰੋਚਕ ਲਤੀਫ਼ੇ ਬਣਾ ਕੇ ਸੁਣਾਉਂਦੇ ਸਨ ਕਿ ਕਿਸ ਤਰ੍ਹਾਂ ਇਕ ਦਿਨ ਅਚਾਨਕ ਖ਼ੁਰਸ਼ੀਦ ਆਪਾ ਨੇ ਰਿਕਸ਼ਾ ਰੋਕ ਕੇ ਲਤੀਫ਼ ਸਾਹਿਬ ਨੂੰ ਬੁਲਾਇਆ ਜੋ ਦਫ਼ਤਰ ਜਾ ਰਿਹਾ ਸੀ । ਤੇ ਉਹਨੂੰ ਹੁਕਮ ਦਿੱਤਾ ਕਿ ਤੁਰੰਤ ਮੇਰੇ ਨਾਲ ਨਿਕਾਹ ਕਰ ਲੈ ।

ਭਰੇ ਬਜ਼ਾਰ ਦਾ ਮਾਮਲਾ ਸੀ ਤੇ ਨਾਲੇ ਖ਼ੁਰਸ਼ੀਦ ਆਪਾ ਦੀ ਧੌਂਸ । ਵਿਚਾਰਾ ਸਿੱਧਾ ਦੌੜਿਆ ਕਾਜ਼ੀ ਲੱਭਣ । ਹੁਣ ਉਸ ਵਿਚਾਰੇ ਲਤੀਫ਼ ਸਾਹਿਬ ਦਾ ਕੇਵਲ ਇਕੋ ਕੰਮ ਸੀ ਕਿ ਖ਼ੁਰਸ਼ੀਦ ਆਪਾ ਦੇ ਘਰ ਸ਼ਾਮ ਨੂੰ 'ਕੱਠੇ ਹੋਣ ਵਾਲੇ ਦੋਸਤਾਂ ਲਈ ਸਿਗਰਟ, ਸ਼ਰਾਬ, ਪਾਨ ਆਦਿ ਦਾ ਪ੍ਰਬੰਧ ਕਰੇ ਤੇ ਜਦੋਂ ਖ਼ੁਰਸ਼ੀਦ ਆਪਾ ਨੇ ਕਿਤੇ ਜਾਣਾ ਹੋਵੇ ਤਾਂ ਰਿਕਸ਼ਾ ਲਿਆ ਦੇਵੇ । ਇਹਦੇ ਛੁੱਟ ਹੋਰ ਕੋਈ ਕੰਮ ਕਰਦਾ ਲਤੀਫ਼ ਸਾਹਿਬ ਨੂੰ ਕਿਸੇ ਨੇ ਕਦੀ ਨਹੀਂ ਦੇਖਿਆ ਸੀ ।

ਕਦੀ ਕਿਸੇ ਨਾਟਕ ਵਿਚ ਮਾਂ ਦਾ ਪਾਰਟ ਅਦਾ ਕਰਦਿਆਂ ਉਹਨੂੰ ਰਾਤ ਨੂੰ ਦੇਰ

ਹੋ ਜਾਂਦੀ ਤਾਂ ਉਹ ਉੱਠਣ ਵੇਲੇ ਕਹਿੰਦੀ—"ਵੇ ਉੱਜੜੇ ਮੂੰਹ ਵਾਲਿਓ, ਜ਼ਰਾ ਤਾਂ ਸ਼ਰਮ ਕਰੋ, ਮੇਰਾ ਮਰਦ ਮੇਰਾ ਇੰਤਜ਼ਾਰ ਕਰਦਾ ਹੋਵੇਗਾ।"

ਤਦ ਚੇਤਾ ਆਉਂਦਾ ਕਿ ਹਾਂ, ਖ਼ੁਰਸ਼ੀਦ ਆਪਾ ਤਾਂ "ਮਰਦ ਵਾਲੀ" ਏ!

ਸਟੇਜ ਦੇ ਇਲਾਵਾ ਰੇਡੀਓ ਡਰਾਮਿਆਂ ਵਿਚ ਵੀ ਲੜਾਕੀ ਸੱਸ ਤੇ ਮਾਂ ਦਾ ਪਾਰਟ ਇਸ ਪਰਬੀਨਤਾ ਨਾਲ ਕਰਦੀ ਕਿ ਲੋਕ ਹੱਸਦੇ ਹੱਸਦੇ ਥੱਕ ਜਾਂਦੇ ਪਰ ਰੇਡੀਓ ਡਰਾਮਿਆਂ ਵਿਚ ਬੜੇ ਗੁੱਸੇ ਨਾਲ ਕੰਮ ਕਰਦੀ ਸੀ। ਕੀ ਮਜਾਲ ਕਿ ਰੀਹਰਸਲ ਵੇਲੇ ਕੋਈ ਡਾਇਰੈਕਟਰ ਦਾ ਬੱਚਾ ਚੂੰ-ਚਰਾਂ ਬੋਲ ਜਾਵੇ। ਗਾਲ੍ਹੀਆਂ ਨਾਲ ਉਹਦਾ ਸਿਰ ਮੁੰਨ ਕੇ ਰੱਖ ਦਿੰਦੀ। ਅਜਿਹੀਆਂ ਅਸ਼ਲੀਲ ਗਾਲ੍ਹੀਆਂ ਦੀ ਬੁਛਾੜ ਕਰਦੀ ਕਿ ਢੀਠ ਤੋਂ ਢੀਠ ਮਰਦ ਵੀ ਸ਼ਰਮਾ ਜਾਵੇ। ਉਂਝ ਵੀ ਖ਼ੁਰਸ਼ੀਦ ਆਪਾ ਨੂੰ ਅਦਾਕਾਰੀ ਕੋਈ ਕੀ ਖਾ ਕੇ ਸਿਖਾਲੇਗਾ! ਬੜੇ ਬੜੇ ਬੁਝ ਬੁਝੱਕੜ ਉਹਦੇ ਅੱਗੇ ਝੱਖ ਮਾਰਦੇ ਸਨ। ਚੰਗਿਆਂ ਚੰਗਿਆਂ ਨੂੰ ਚੁਟਕੀ ਵਿਚ ਉਡਾਉਂਦੀ ਹੈ। ਇਕ ਦਿਨ ਦੇਖੋ ਤਾਂ ਹਾਸੇ ਨਾਲ ਲੋਟਪੋਟ ਹੁੰਦੀ ਜਾਂਦੀ ਹੈ। ਲੋਕ ਸੋਚਦੇ ਅੱਜ ਪਤਾ ਨਹੀਂ ਕਿਹੜਾ ਕੇਸਰ ਦਾ ਖੇਤ ਦੇਖ ਆਈ ਏ! ਪਰ ਪਤਾ ਲੱਗਦਾ ਭੈਣ ਦੇ ਚਲਾਣੇ ਦਾ ਟੈਲੀਗਰਾਮ ਮਿਲਿਆ ਏ, ਉਸ ਗ਼ਮ ਨੂੰ ਲੁਕਾ ਰਹੀ ਏ। ਇਹ ਸੁਣ ਕੇ ਖ਼ੁਰਸ਼ੀਦ ਆਪਾ ਦਾ ਸਤਿਕਾਰ ਹੋਰ ਵੱਧ ਜਾਂਦਾ।

ਉਹਦਾ ਬਹੁਤ ਵੱਡਾ ਤੇ ਬੇਹੱਦ ਖ਼ੂਬਸੂਰਤ ਸਜਿਆ ਬਣਿਆ ਘਰ ਅਸਲ ਵਿਚ ਇਕ ਛੋਟਾ ਜਿਹਾ ਕਲੱਬ ਸੀ। ਹਰ ਸ਼ਾਮ ਉੱਚੇ ਤਬਕੇ ਦੇ ਆਰਟਿਸਟ ਕਿਸਮ ਦੇ ਲੋਕ ਤੇ ਉਨ੍ਹਾਂ ਨਾਲ ਦਿਲਚਸਪੀ ਰੱਖਣ ਵਾਲੇ ਬੇਫ਼ਿਕਰੇ ਇਥੇ 'ਕੱਠੇ ਹੁੰਦੇ ਸਨ। ਜਿਸ ਦਾ ਜੀਅ ਚਾਹੇ ਸ਼ਰਾਬ ਪੀਵੇ, ਰੰਡੀਆਂ ਨਚਾਵੇ, ਕਤਲ ਕਰ ਦੇਵੇ ਜਾਂ ਕਤਲ ਹੋ ਜਾਵੇ, ਉਹ ਕਿਸੇ ਨੂੰ ਨਾ ਰੋਕਦੀ। ਪਰ ਰੋਂਦੂ ਸ਼ਕਲਾਂ ਉਹਨੂੰ ਰਤਾ ਨਾ ਭਾਉਂਦੀਆਂ— ਸੱਚੀਂ ਮੁੱਚੀਂ ਕੰਨੋਂ ਫੜ ਕੇ ਬਾਹਰ ਕੱਢ ਦਿੰਦੀ ਸੀ। ਮੁਹੱਬਤ ਕਰਨ ਵਾਲਿਆਂ ਲਈ ਸੁਵਿਧਾਵਾਂ ਪਰਦਾਨ ਕਰਨ ਦਾ ਤਾਂ ਉਹਨੇ ਠੇਕਾ ਲਿਆ ਹੋਇਆ ਸੀ। ਕੋਈ ਕਿੰਨਾਂ ਹੀ ਓਪਰਾ ਹੋਵੇ ਪਰ ਮੁਹੱਬਤ ਤੇ ਨਾਂ ਤੇ ਉਹਦੀ ਉਹ ਹਰ ਤਰ੍ਹਾਂ ਦੀ ਸਹਾਇਤਾ ਕਰਨ ਲਈ ਤਿਆਰ ਹੋ ਜਾਂਦੀ। ਉਹ ਕਹਿੰਦੀ ਸੀ ਕਿ ਔਰਤ ਦਾ ਪੜ੍ਹਾਇਆ ਹੋਇਆ ਨਿਕਾਹ ਕਾਨੂੰਨ ਨਹੀਂ ਮੰਨਦਾ, ਨਹੀਂ ਤਾਂ ਬਹੁਤ ਸਾਰੇ ਲੋਕ ਰੋਣੀਆਂ ਸ਼ਕਲਾਂ ਨਾ ਲਈ ਫਿਰਦੇ।

ਉਂਝ ਕਿਸੇ ਦਾ ਕਹਿਣਾ ਹੈ ਕਿ ਉਹਨੇ ਇਕ ਕਾਜ਼ੀ ਨੂੰ ਪੱਕੇ ਤੌਰ ਤੇ ਨੌਕਰ ਰੱਖਿਆ ਹੋਇਆ ਸੀ ਜੋ ਹੈਦਰਾਬਾਦ ਦੀ ਹਰ ਉਧਾਲੀ ਹੋਈ ਕੁੜੀ ਦਾ ਨਿਕਾਹ ਉਹਦੇ ਘਰ ਪੜ੍ਹਾਉਂਦਾ ਸੀ। ਉਂਝ ਖ਼ੁਰਸ਼ੀਦ ਆਪਾ ਨਰੜੇ ਨਿਕਾਹ ਵਿਚ ਵਿਸ਼ਵਾਸ ਨਹੀਂ ਸੀ ਰੱਖਦੀ ਤੇ ਉਹਨੂੰ ਸਾਰੀ ਉਮਰ ਲਈ ਗਲ ਪੈਣ ਵਾਲੀਆਂ ਤੀਵੀਂਆਂ ਤੋਂ ਚਿੜ ਸੀ। ਮੁਹੱਬਤ ਕਰਨ ਵਾਲਿਆਂ ਲਈ ਐਨੀ ਭੱਜ ਨੱਸ ਕਰਦੀ ਦੇਖ ਕੇ ਬਲਗਰਾਮੀ ਆਖਿਆ ਕਰਦਾ ਸੀ ਕਿ ਖ਼ੁਰਸ਼ੀਦ ਆਪਾ ਤਾਂ ਅੱਛੀ ਖਾਸੀ "ਹਕੀਮ ਅਜਮਲ ਖਾਂ" ਹੈ। ਜਿਥੇ ਦੋ ਹਜ਼ਾਰ ਦੇ ਕੁਸ਼ਤਿਆਂ ਨਾਲ ਕੰਮ ਨਾ ਬਣੇ, ਉਥੇ ਦੋ ਪੈਸੇ ਦਾ ਟੋਟਕਾ ਵੀ ਅਜ਼ਮਾਓ। ਇਲਾਜ ਬਾਰੇ ਉਹਨੇ ਕਦੀ ਪੱਖਪਾਤ ਤੋਂ ਕੰਮ

ਨਹੀਂ ਲਿਆ । ਇਹੋ ਕਾਰਨ ਹੈ ਕਿ ਜਦ ਕਦੀ ਕਿਸੇ ਸ਼ਾਮਤ ਦੇ ਮਾਰੇ ਪੋਲੀਸ ਵਾਲੇ ਨੇ ਉਸ ਦੇ ਮਕਾਨ ਉਪਰ ਬਦਕਾਰੀ ਦਾ ਦੋਸ਼ ਲਾ ਕੇ ਉਹਨੂੰ ਘੇਰਨਾ ਚਾਹਿਆ ਤਾਂ ਖੁਰਸ਼ੀਦ ਆਪਾ ਨੇ ਉਸ ਨੂੰ ਤੁਰੰਤ ਕਿਤੇ ਨਾ ਕਿਤੇ ਫਸਾ ਦਿੱਤਾ । ਇਸ ਤਰ੍ਹਾਂ ਕਿ ਉਹ ਆਪ ਵੀ ਉਨ੍ਹਾਂ ਮਸਤਾਂ ਵਿਚ ਬੈਠਾ ਹੁੰਦਾ ਤੇ ਖੁਰਸ਼ੀਦ ਆਪਾ ਦੀ ਖੁਸ਼ਾਮਦ ਕਰਦਾ ਦਿਸਦਾ । ਕੋਈ ਮਖ਼ੌਲ ਸੀ ਖੁਰਸ਼ੀਦ ਆਪਾ ਨੂੰ ਛੇੜਨਾ !

ਇਹ ਸਾਰੇ ਉੱਚੇ ਨੱਕਾਂ ਵਾਲੇ ਅਫਸਰ ਤੇ ਕਾਰਾਂ ਵਿਚ ਘੁੰਮਣ ਵਾਲੇ, ਆਕੜੇ ਹੋਏ ਬਿਜ਼ਨਸਮੈਨ ਉਹਨੂੰ ਦੇਖ ਕੇ ਖੜੇ ਹੋ ਜਾਂਦੇ ਸਨ, ਪਰ ਉਹ ਗਾਲ੍ਹ ਤੋਂ ਬਗੈਰ ਕਿਸੇ ਨਾਲ ਗੱਲ ਨਾ ਕਰਦੀ । ਜਿਧਰੋਂ ਲੰਘਦੀ ਹਾਸਿਆਂ ਦੇ ਫੁੱਲ ਖਿਲਰ ਜਾਂਦੇ ਸਨ ।

ਗ਼ਜ਼ਲ ਉਸ ਕੋਲ ਬੜਾ ਚੰਗਾ ਮੂਡ ਬਣਾ ਕੇ ਗਈ ਸੀ, ਪਰ ਜਾਂਦਿਆਂ ਹੀ ਖੁਰਸ਼ੀਦ ਆਪਾ ਨੇ ਉਹ ਪਰਦਾ ਨੋਚ ਸੁੱਟਿਆ । ਉਹਨੂੰ ਕਿਹੜੀ ਕੁੜੀ ਦੇ ਕਿਹੜੇ ਸਕੈਂਡਲ ਦਾ ਪਤਾ ਨਹੀਂ ਸੀ ਕਿ ਭਾਨ ਤੇ ਬਲਗਰਾਮੀ ਵਾਲੀ ਗੱਲ ਢੱਕੀ ਰਹਿੰਦੀ ।

"ਹੁਣ ਭਲਾ ਇਸੇ ਵਿਚ ਹੈ ਕਿ ਤੂੰ ਬੰਬਈ ਵਿਚ ਜਾ ਕੇ ਕਿਸੇ ਫ਼ਿਲਮ ਲਈ ਕੰਮ ਲੱਭ । ਨਹੀਂ ਤਾਂ ਤੈਨੂੰ ਇਹ ਮੋਏ ਦੋ ਕੌਡੀਆਂ ਦੀ ਕਰਕੇ ਸੁੱਟ ਦੇਣਗੇ ।"

"ਪਰ ਮੈਂ ਕਿੱਦਾਂ ਜਾਵਾਂਗੀ ਉਥੇ ?" ਗ਼ਜ਼ਲ ਚੌਂਕ ਪਈ ।

"ਮੈਂ ਭੇਜਾਂਗੀ ।" ਉਹਨੇ ਬੜੀ ਸ਼ਾਂਤੀ ਨਾਲ ਆਖਿਆ ਤੇ ਪਾਨ ਦੀ ਗਲੋਰੀ ਮੂੰਹ ਵਿਚ ਪਾ ਲਈ ।

ਗ਼ਜ਼ਲ ਚੁੱਪ ਹੋ ਗਈ । ਖੁਰਸ਼ੀਦ ਆਪਾ ਨਾਲ ਬਹੁਤੀਆਂ ਗੱਲਾਂ ਕਰਨ ਦੀ ਹਿੰਮਤ ਨਹੀਂ ਸੀ । ਉਹ ਭਾਨ ਵਰਗਿਆਂ ਨੂੰ ਬੱਚਾ ਆਖ ਦਿੰਦੀ ਤੇ ਬੱਚਾ ਸਾਬਤ ਕਰਕੇ ਰਹਿੰਦੀ । ਫੇਰ ਅਗਲੀ ਗੱਲ ਵੀ ਉਹਨੇ ਆਪੇ ਸੁਣਾਈ—

"ਉਹ ਆਪਣਾ ਬੱਚਾ ਰਾਜਾ ਸ਼ਿਵਰਾਜ ਏ ਨਾ ! ਉਹ ਤੇਰੇ ਤੇ ਬੁਰੀ ਤਰ੍ਹਾਂ ਮਰਦਾ ਏ, ਕਈ ਵਾਰੀ ਮੇਰੇ ਕੋਲ ਆਇਆ, ਪਰ ਤੂੰ ਬਲਗਰਾਮੀ ਦੇ ਚੱਕਰ ਵਿਚ ਫਸੀ ਹੋਈ ਸੀ ।"

ਗ਼ਜ਼ਲ ਸ਼ਰਮਿੰਦੀ ਹੋ ਗਈ । ਖੁਰਸ਼ੀਦ ਆਪਾ ਗੱਲ ਕਰਦੀ ਤਾਂ ਗੱਲ ਦੇ ਸਾਰੇ ਕੱਪੜੇ ਲਾਹ ਸੁੱਟਦੀ ਸੀ । ਉਹਨੂੰ ਕਾਵਿਕ ਹੋਣ ਤੋਂ ਬੜੀ ਚਿੜ ਸੀ ।

"ਉਸ ਸ਼ਿਵਰਾਜ ਦਾ ਬੰਬਈ ਵਿਚ ਬੜਾ ਅਸਰ ਰਸੂਖ ਏ । ਉਹਨੇ ਕਈ ਲੱਖ ਫ਼ਿਲਮੀ ਬਿਜ਼ਨਸ ਵਿਚ ਲਾਇਆ ਹੋਇਆ ਏ । ਤੂੰ ਕੁਝ ਦਿਨ ਉਹਦੇ ਨਾਲ ਰਹਿ ਲੈ, ਸ਼ਾਇਦ ਕੋਈ ਚਾਨਸ ਮਿਲ ਈ ਜਾਵੇ ।"

"ਕੁਝ ਦਿਨ ਰਹਿ ਲਵਾਂ ?" ਗ਼ਜ਼ਲ ਨੇ ਹੈਰਾਨੀ ਨਾਲ ਪੁੱਛਿਆ ।

ਖੁਰਸ਼ੀਦ ਆਪਾ ਲਈ ਕੁਝ ਦਿਨ ਕਿਸੇ ਮਰਦ ਨਾਲ ਰਹਿਣਾ ਕੋਈ ਖਾਸ ਗੱਲ ਨਹੀਂ ਸੀ ਤੇ ਉਹ ਵੀ ਗ਼ਜ਼ਲ ਜਿਹੀ ਕੁੜੀ ਵਾਸਤੇ, ਜਿਹਦੇ ਬਾਰੇ ਉਹ ਸਭ ਕੁਝ ਜਾਣਦੀ ਸੀ ।

"ਹੋਰ ਕੀ ਜੀ, ਗੂੰਹ ਖਾਓ ਤਾਂ ਹਾਥੀ ਦਾ ਕਿ, ਢਿੱਡ ਤਾਂ ਭਰੇ । ਇਧਰ ਉਧਰ ਧੱਕੇ ਖਾਣ ਨਾਲੋਂ ਚੰਗਾ ਏ ਫ਼ਿਲਮੀ ਹੀਰੋਇਨ ਬਣ ਜਾ । ਤੇਰਾ ਚਿਹਰਾ ਤਾਂ ਬਹੁਤ ਚੰਗਾ ਏ ।"

"ਪਰ ਇਹ ਕਿੱਦਾਂ ਹੋ ਸਕਦੈ ?" ਗ਼ਜ਼ਲ ਦਾ ਜੀਅ ਕੀਤਾ ਕਿ ਖ਼ੁਰਸ਼ੀਦ ਆਪਾ ਨੂੰ ਚੰਗੀ ਤਰ੍ਹਾਂ ਖਰੀਆਂ ਖਰੀਆਂ ਸੁਣਾ ਦੇਵੇ । ਕੀ ਉਨ੍ਹਾਂ ਨੇ ਇਹਨੂੰ ਬਿਲਕੁਲ ਈ ਰੰਡੀ ਸਮਝ ਰੱਖਿਐ ਕਿ ਜਿਥੇ ਜੀਅ ਚਾਹੇ ਚਲੀ ਜਾਵੇ ?

ਗ਼ਜ਼ਲ ਨੇ ਸ਼ਿਵਰਾਜ ਦੀ ਸ਼ਕਲ ਚੇਤੇ ਕੀਤੀ । ਆਮ ਤੌਰ ਤੇ ਡਰਾਮੇ ਖਤਮ ਹੋਣ ਤੋਂ ਬਾਅਦ ਉਹ ਵੀ ਫੁੱਲਾਂ ਦੇ ਹਾਰ ਲੈ ਕੇ ਸਟੇਜ ਤੇ ਆਉਂਦਾ ਹੁੰਦਾ ਸੀ ।

ਉਹ ਕਿਸੇ ਬਹੁਤ ਵੱਡੇ ਦਫ਼ਤਰ ਦਾ ਡਾਇਰੈਕਟਰ ਸੀ ਤੇ ਬਹੁਤ ਵੱਡੀ ਜਾਇਦਾਦ ਦਾ ਮਾਲਕ । ਉਹ ਆਉਂਦਾ ਤਾਂ ਲੋਕ "ਰਾਜਾ ਸਾਹਿਬ ਰਾਜਾ ਸਾਹਿਬ" ਆਖਦੇ ਖੜੇ ਹੋ ਜਾਂਦੇ ਸੀ । ਸ਼ਹਿਰ ਵਿਚ ਜਿੰਨੇ ਕਲਚਰਲ ਫੰਕਸ਼ਨ ਹੁੰਦੇ ਸਾਰੇ ਉਹਦੀ ਹੀ ਪ੍ਰਧਾਨਗੀ ਹੇਠ ਹੁੰਦੇ । ਜਦ ਰੁਪਏ ਦੀ ਕਮੀ ਹੁੰਦੀ ਸਾਰੇ ਉਸੇ ਵਲ ਦੌੜਦੇ । ਸਾਹਿਤ ਤੇ ਵਿਦਿਆ ਦੀ ਸਰਪ੍ਰਸਤੀ ਉਹਦੇ ਖ਼ਾਨਦਾਨ ਦੀ ਰੀਤ ਬਣ ਚੁੱਕੀ ਸੀ, ਮਧਰੇ ਜਿਹੇ ਕੱਦ ਦਾ ਗੋਲਮਟੋਲ—ਹਰ ਵੇਲੇ ਬੱਚਿਆਂ ਵਾਂਗ ਮੁਸਕਰਾਉਣ ਵਾਲਾ ਬੇਵਕੂਫ਼ ਜਿਹਾ ਬੰਦਾ, ਚੂੜੀਦਾਰ ਪਜਾਮਾ, ਟ੍ਵਿਡ ਦੀ ਕਾਲੀ ਸ਼ੇਰਵਾਨੀ, ਮਖਮਲ ਦੀ ਟੋਪੀ ਤੇ ਕਾਮਦਾਰ ਸਲੀਮ ਸ਼ਾਹੀ ਜੁੱਤੀ ਪਾਈ, ਇਤਰਾਂ ਵਿਚ ਵੱਸਿਆ ਹੋਇਆ, ਸੰਘਣੇ ਵਾਲਾਂ ਵਿਚ ਪਤਾ ਨਹੀਂ ਕਿਹੜੀ ਖੁਸ਼ਬੂਦਾਰ ਕਰੀਮ ਲਾਉਂਦਾ ਸੀ ਕਿ ਗ਼ਜ਼ਲ ਦੀਆਂ ਨਜ਼ਰਾਂ ਸਭ ਤੋਂ ਪਹਿਲਾਂ ਉਹਦੇ ਲਿਸ਼ਕਦੇ ਵਾਲਾਂ ਤੇ ਜਾਂਦੀਆਂ ਸਨ । ਤੀਵੀਂਆਂ ਨਾਲ ਸੰਬੰਧ ਵਧਾਉਣ ਤੇ ਉਨ੍ਹਾਂ ਦਾ ਆਦਰ ਕਰਨ ਵਿਚ ਮਸ਼ਹੂਰ ਸੀ । ਬੜੇ ਧੀਮੇ ਸੁਰ ਵਿਚ ਬੇਹੱਦ ਸਭਿਅਕ ਢੰਗ ਨਾਲ ਗੱਲਾਂ ਕਰਦਾ ਤੇ ਹਰ ਇਕ ਦੀ ਗੱਲ ਉਤੇ ਗਰਦਨ ਹਿਲਾ ਕੇ "ਹਾਂ ਜੀ" "ਸਹੀ ਫਰਮਾਇਆ" ਆਖੀ ਜਾਂਦਾ ਸੀ । ਹੁਣ ਤੀਵੀਂਆਂ ਉਹਦੇ ਨਾਲ ਨਾ ਜੁੜਦੀਆਂ ਤਾਂ ਕੀ ਕਰਦੀਆਂ ! ਸੁਣਿਆ ਏ ਚਾਂਦ ਉਪਰ ਉਹਨੇ ਹਜ਼ਾਰਾਂ ਖਰਚ ਕਰ ਸੁੱਟੇ ਤੇ ਵਰ੍ਹੇ ਨਾਲ ਰਿਹਾ !

ਖ਼ੁਰਸ਼ੀਦ ਆਪਾ ਦੇ ਘਰ ਦੇ ਹਮਾਯੂੰ ਨੇ ਹਜ਼ਾਰਾਂ ਫੇਰੇ ਮਾਰੇ ।

ਅੰਤ ਉਹਦੇ ਜਤਨ ਸਫ਼ਲ ਹੋ ਗਏ ਤੇ ਗ਼ਜ਼ਲ ਦੇ ਲੱਖ ਇਨਕਾਰ ਕਰਨ ਤੇ ਲਿਫਟ ਨਾ ਦੇਣ ਦੇ ਬਾਵਜੂਦ ਸ਼ਿਵਰਾਜ ਨੇ ਉਸ ਦਾ ਪਿੱਛਾ ਨਾ ਛੱਡਿਆ । ਉਹ ਰੋਜ਼ ਗ਼ਜ਼ਲ ਦੇ ਘਰ ਆ ਵੜਦਾ । ਉਹਦੇ ਲਈ ਤੋਹਫ਼ੇ ਲਿਆਉਂਦਾ, ਉਹਨੂੰ ਪਾਰਟੀਆਂ ਤੇ ਸਿਨਮੇ ਵਿਚ ਲੈ ਜਾਣਾ ਚਾਹੁੰਦਾ । ਜਦ ਗ਼ਜ਼ਲ ਕਿਸੇ ਤਰ੍ਹਾਂ ਤਿਆਰ ਨਾ ਹੋਈ ਤਾਂ ਇਕ ਦਿਨ ਉਸ ਨੇ ਹਮਾਯੂੰ ਨੂੰ ਕਿਹਾ ਕਿ ਉਹ ਗ਼ਜ਼ਲ ਨੂੰ ਬੰਬਈ ਲੈ ਜਾਵੇਗਾ, ਫ਼ਿਲਮੀ ਹੀਰੋਇਨ ਬਨਾਉਣ ਲਈ । ਉਹਨੇ ਚਾਰ ਤਾਰੀਖ ਦੀਆਂ ਪਲੇਨ ਵਿਚ ਸੀਟਾਂ ਵੀ ਰੀਜ਼ਰਵ ਕਰਵਾ ਲਈਆਂ । ਰੋਂਦੀ ਪਿੱਟਦੀ ਤੇ ਹਮਾਯੂੰ ਦੀਆਂ ਲੱਤਾਂ ਮੁੱਕੇ ਖਾਂਦੀ ਗ਼ਜ਼ਲ ਹਵਾਈ ਅੱਡੇ ਤੇ ਪਹੁੰਚੀ ਤਾਂ ਬੁਰੀ ਤਰ੍ਹਾਂ ਕੰਬ ਰਹੀ ਸੀ । ਇਹ ਗੱਲ ਹਮਾਯੂੰ ਨੇ ਐਵਾਨ-ਇ-ਗ਼ਜ਼ਲ ਵਾਲਿਆਂ ਤੋਂ ਪੂਰੀ ਤਰ੍ਹਾਂ ਲੁਕੋ ਕੇ ਰੱਖੀ ਸੀ ਕਿ ਇਕ ਦਿਨ ਅਚਾਨਕ ਗ਼ਜ਼ਲ ਦਾ ਨਾਂ ਫ਼ਿਲਮੀ ਪਰਦੇ ਉਤੇ ਮਿਊਜ਼ਿਕ ਦੀ ਝਨਕਾਰ ਸਹਿਤ ਦੇਖ ਕੇ ਸਾਰੇ ਹੈਰਾਨ ਰਹਿ ਜਾਣਗੇ । ਜਾਂਦੀ ਵਾਰੀ ਹਮਾਯੂੰ ਨੇ ਉਹਨੂੰ ਇਕ ਵਾਰੀ ਫੇਰ ਰਾਹ ਵਿਚ ਖੁਸ਼ ਰਹਿਣ ਦੀ ਹਦਾਇਤ ਕੀਤੀ । ਫੇਰ ਜਦ ਰਾਜਾ ਸਾਹਿਬ ਦੇ ਸਕੱਤਰ ਨੇ ਗ਼ਜ਼ਲ ਦੇ ਸਾਮਾਨ ਵਿਚੋਂ ਹਮਾਯੂੰ ਦਾ ਸਾਮਾਨ ਛਾਂਟ ਛਾਂਟ ਕੇ ਅਲਗ ਰੱਖ ਦਿੱਤਾ ਤਾਂ

ਹਮਾਯੂੰ ਏਰੋਡਰੱਮ ਦੀ ਕੰਟੀਨ ਵਿਚ ਜਾ ਵੜਿਆ।

"ਰਾਜਾ ਸਾਹਿਬ, ਮੇਰੇ ਲਈ ਸੀਟ ਰੀਜ਼ਰਵ ਨਹੀਂ ਕਰਾਈ ?"

"ਜੀ ਨਹੀਂ।" ਉਨ੍ਹਾਂ ਨੇ ਸਿਗਰਟ ਦੀ ਰਾਖ ਝਾੜ ਕੇ ਬੜੇ ਇਤਮੀਨਾਨ ਨਾਲ ਆਖਿਆ।

"ਫੇਰ ਗ਼ਜ਼ਲ ਕਿੱਦਾਂ ਜਾਵੇਗੀ ?"

"ਮੈਂ ਜੋ ਹਾਂ।"

ਹਮਾਯੂੰ ਨੂੰ ਰਤਾ ਜਿੰਨੀ ਵੀ ਅਕਲ ਹੁੰਦੀ ਤਾਂ ਇਹ ਜਵਾਬ ਸੁਣ ਕੇ ਚੁੱਪ ਹੋ ਜਾਂਦਾ [illegible] ਰਾਜਿਆਂ ਦੇ ਮੂੰਹ ਲੱਗਣਾ ਕੋਈ ਹਾਸਾ ਮਜ਼ਾਕ ਤਾ ਨਹੀਂ ਨਾ। ਪਰ ਗ਼ਜ਼ਲ ਤੇ ਉਹਦੀ ਮਾਂ ਨੂੰ ਗਾਲ੍ਹੀਆਂ ਦਿੰਦਿਆਂ ਦਿੰਦਿਆਂ ਹਮਾਯੂੰ ਦੀ ਜੀਭ ਦੀ ਧਾਰ ਲੱਗ ਗਈ ਸੀ। ਇਕਦਮ ਗੁੱਸੇ ਵਿਚ ਆਪੇ ਤੋਂ ਬਾਹਰ ਹੋ ਗਿਆ—"ਮੈਂ ਗ਼ਜ਼ਲ ਨੂੰ 'ਕੱਲੀ ਨਹੀਂ ਭੇਜ ਸਕਦਾ, ਮੈਂ ਵੀ ਨਾਲ ਚਲਾਂਗਾ।"

ਇਹ ਸੁਣ ਕੇ ਸ਼ਿਵਰਾਜ ਨੇ ਬੜੇ ਆਰਾਮ ਨਾਲ ਸੈਕ੍ਰੇਟਰੀ ਨੂੰ ਬੁਲਾਉਣ ਲਈ ਘੰਟੀ ਵਜਾਈ ਤੇ ਉਸ ਨੂੰ ਅੰਗਰੇਜ਼ੀ ਵਿਚ ਕੁਝ ਕਿਹਾ ਤੇ ਫੇਰ ਅਖ਼ਬਾਰ ਪੜ੍ਹਨ ਲੱਗਾ। ਹਵਾਈ ਜਹਾਜ਼ ਆਉਣ ਦਾ ਵੇਲਾ ਹੋਇਆ ਤਾਂ ਉਹ ਕੰਟੀਨ ਵਿਚੋਂ ਨਿਕਲ ਕੇ ਬਾਹਰ ਜਾਣ ਲੱਗਾ ਤਾਂ ਗ਼ਜ਼ਲ ਉਹਦੇ ਪਿਛੇ ਪਿਛੇ ਦੌੜੀ।

"ਰਾਜਾ ਸਾਹਿਬ, ਰਾਜਾ ਸਾਹਿਬ !" ਪਰ ਉਹ ਝਟਪਟ ਪਲੇਨ ਵਲ ਚਲੇ ਗਏ। ਬਾਅਦ ਵਿਚ ਨੌਕਰ ਨੇ ਦੱਸਿਆ ਕਿ ਉਨ੍ਹਾਂ ਨੇ ਗ਼ਜ਼ਲ ਦੀ ਸੀਟ ਕੈਂਸਲ ਕਰਾ ਦਿਤੀ ਸੀ। ਇਹ ਸੁਣ ਕੇ ਗ਼ਜ਼ਲ ਉਥੇ ਈ ਕੁਰਸੀ ਤੇ ਬਹਿ ਗਈ। ਥੋੜ੍ਹਾ ਚਿਰ ਹਮਾਯੂੰ ਚੁੱਪਚਾਪ ਖੜਾ ਵਾਲਾਂ ਵਿਚ ਉਂਗਲੀਆਂ ਨਾਲ ਕੰਘੀ ਕਰਦਾ ਰਿਹਾ। ਫੇਰ ਉਹਨੇ ਗ਼ਜ਼ਲ ਉਪਰ ਲੱਤਾਂ ਤੇ ਮੁੱਕਿਆਂ ਦੀ ਬੁਛਾੜ ਸ਼ੁਰੂ ਕਰ ਦਿੱਤੀ। ਬਾਅਦ ਵਿਚ ਉਹ ਰੋਂਦੀ ਗ਼ਜ਼ਲ ਨੂੰ ਛੱਡ ਕੇ ਬਾਹਰ ਆਇਆ ਤੇ ਆਪਣਾ ਸਾਮਾਨ ਟੈਕਸੀ ਵਿਚ ਰਖਵਾ ਕੇ ਘਰ ਚਲਾ ਗਿਆ।

ਥੋੜ੍ਹਾ ਚਿਰ ਤਾਂ ਗ਼ਜ਼ਲ ਨੂੰ ਦਰਦ ਦੀ ਸ਼ਿੱਦਤ ਨਾਲ ਕੁਝ ਚੇਤੇ ਨਾ ਰਿਹਾ। ਉਹਦੇ ਦੰਦਾਂ ਵਿਚੋਂ ਲਹੂ ਵਗ ਰਿਹਾ ਸੀ ਤੇ ਗਲ੍ਹਾਂ ਸੁੱਜ ਗਈਆਂ ਸਨ। ਹੁਣ ਉਹ ਕੰਟੀਨ ਦੇ ਕੈਬਨ ਵਿਚ 'ਕੱਲੀ ਬੈਠੀ ਸੀ। ਸ਼ਿਵਰਾਜ ਦੇ ਅੱਧਜਲੇ ਸਿਗਰਟ ਵਿਚੋਂ ਅਜੇ ਵੀ ਧੂੰਆਂ ਨਿਕਲ ਰਿਹਾ ਸੀ ਤੇ ਉਹਦਾ ਪਰਸ ਮੇਜ਼ ਉਤੇ ਪਿਆ ਹੋਇਆ ਸੀ। ਉਹਦੇ ਦੁਆਲੇ ਜਾਣ ਵਾਲੇ ਯਾਤ੍ਰੀਆਂ ਦੀਆਂ ਆਵਾਜ਼ਾਂ ਗੂੰਜ ਰਹੀਆਂ ਸਨ। ਬੈਰੇ ਇਧਰ ਉਧਰ ਘੁੰਮ ਰਹੇ ਸਨ ਤੇ ਏਅਰੋਡਰੱਮ ਦੀਆਂ ਜਗਦੀਆਂ ਰੋਸ਼ਨੀਆਂ ਦੀ ਪਰਵਾਹ ਕੀਤੇ ਬਗੈਰ ਰਾਤ ਤੇਜ਼ੀ ਨਾਲ ਉਤਰ ਰਹੀ ਸੀ।

ਗ਼ਜ਼ਲ ਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਕਿਥੇ ਜਾਵੇ ? ਉਸ ਨੇ ਸਿਵਰਾਜ ਦਾ ਪਰਸ ਖੋਲ੍ਹਿਆ। ਉਹਦੇ ਵਿਚ ਸੌ ਸੌ ਦੇ ਕਈ ਨੋਟ ਸਨ। ਹਵਾਈ ਜਹਾਜ਼ ਦੇ ਟਿਕਟ ਸਨ, ਟੈਲੀਫੂਨਾਂ ਦੇ ਨੰਬਰਾਂ ਵਾਲੀ ਇਕ ਛੋਟੀ ਜਿਹੀ ਡਾਇਰੀ ਸੀ ਤੇ ਇਕ ਚੈੱਕ। ਛੇਤੀ ਨਾਲ ਉਸ ਨੇ ਉਹ ਬਟੂਆ ਆਪਣੇ ਪਰਸ ਵਿਚ ਰੱਖਿਆ ਤੇ ਲਾਊਂਜ ਵਲ ਦੌੜੀ।

"ਕੀ ਬੰਬਈ ਦਾ ਹਵਾਈ ਜਹਾਜ਼ ਚਲਾ ਗਿਆ ?"

"ਜੀ ਹਾਂ।"

ਉਹ ਫੇਰ ਸਹਿਜੇ ਸਹਿਜੇ ਵੱਡੇ ਹਾਲ ਦੀ ਇਕ ਕੁਰਸੀ ਉਪਰ ਆ ਬੈਠੀ।

ਟੈਕਸੀ ਵਿਚ ਸਾਮਾਨ ਰਖਵਾਉਣ ਤੋਂ ਬਾਅਦ ਉਹ ਬੜਾ ਚਿਰ ਸੜਕਾਂ ਉਤੇ ਘੁੰਮਦੀ ਰਹੀ। ਫੇਰ ਉਹਨੇ ਸਰਵਰ ਦੇ ਦਫ਼ਤਰ ਕੋਲ ਟੈਕਸੀ ਰੁਕਵਾਈ, ਪਰ ਉਹ ਆਫ਼ਿਸ ਵਿਚ ਨਹੀਂ ਸੀ। ਤਦ ਉਹਦੇ ਕਿਸੇ ਦੋਸਤ ਨੇ ਸਰਵਰ ਦਾ ਘਰ ਦੱਸਿਆ, ਜਿਹੜਾ ਸਾਹਮਣੇ ਹੀ ਸੀ।

ਇਹ ਸਰਵਰ ਦਾ ਘਰ ਸੀ—ਟੁੱਟਾ ਫੁੱਟਾ—ਪੁਰਾਣਾ ਬੂਹਾ, ਜਿਸ ਉਪਰ ਟਾਟ ਦਾ ਪਰਦਾ ਲਟਕ ਰਿਹਾ ਸੀ। ਸਾਹਮਣੇ ਵਿਹੜੇ ਦੀ ਮੱਧਮ ਰੋਸ਼ਨੀ ਵਿਚ ਤਿੰਨ ਚਾਰ ਬੱਚੀਆਂ ਅੱਖ ਮਚੋਲੀ ਖੇਡ ਰਹੀਆਂ ਸਨ—

ਅੱਖ ਮਚੋਲੀ ਕੌੜਾ ਤੇਲ
ਰਾਜਾ ਰਾਣੀ ਦਾ ਘੋੜਾ ਛੱਡ ਦੇ।

ਹੁਣ ਇਸ ਘਰ ਅੰਦਰ ਜਾਵਾਂਗੀ ਤਾਂ ਪਤਾ ਨਹੀਂ ਉਥੇ ਕਿੰਨੇ ਬਖੇੜੇ ਖਿੱਲਰੇ ਪਏ ਹੋਣਗੇ। ਬਾਹਰੋਂ ਚੁੱਪਚਾਪ ਦਿਸਣ ਵਾਲੇ ਹਰ ਘਰ ਅੰਦਰ ਕਿੰਨੇ ਅੱਥਰੂ ਲੁਕੇ ਹੁੰਦੇ ਹਨ, ਕਿੰਨੀਆਂ ਸਿਸਕੀਆਂ। ਹੁਣ ਫੇਰ ਇਕ ਕਹਾਣੀ ਸ਼ੁਰੂ ਹੋ ਜਾਵੇਗੀ। ਸਰਵਰ ਦੀ ਗ਼ਰੀਬੀ ਤੇ ਇਸ਼ਕ ਦਾ ਟੰਟਾ। ਇਨ੍ਹਾਂ ਕਿੱਸਿਆਂ ਤੋਂ ਹੁਣ ਉਸ ਨੂੰ ਕ੍ਰੋਧ ਆਉਂਦਾ ਸੀ। ਇਸ ਲਈ ਨਾ ਤਾਂ ਉਹ ਸ਼ਾਇਰੀ ਸੁਣਦੀ, ਨਾ ਨਾਵਲ ਪੜ੍ਹਦੀ। ਉਹਨੂੰ ਤਾਂ ਉਹ ਫ਼ਿਲਮ ਵੀ ਚੰਗੀ ਨਹੀਂ ਲੱਗਦੀ ਸੀ ਜਿਸ ਵਿਚ ਹੀਰੋ ਹੀਰੋਇਨ ਨੂੰ ਇਸ਼ਕ ਦੇ ਸਿਵਾ ਹੋਰ ਕੋਈ ਕੰਮ ਨਾ ਹੁੰਦਾ। ਇਹਦੇ ਬਾਵਜੂਦ ਹਰ ਕਦਮ ਤੇ ਉਹਨੂੰ ਕੋਈ ਨਾ ਕੋਈ ਮਰਦ ਟੱਕਰ ਜਾਂਦਾ ਆਪਣਾ ਦਿਲ ਹੱਥ ਤੇ ਰੱਖੀ। ਉਹਦੇ ਨਾਲ ਮਜਬੂਰਨ ਗ਼ਜ਼ਲ ਨੂੰ ਵੀ ਰੋਣਾ ਪੈਂਦਾ।

"ਸਰਵਰ ਸਾਹਿਬ ਹਨ ?"

"ਜੀ ਹਾਂ।" ਇਕ ਬੱਚੀ ਨੇ ਦੌੜਦੀ ਨੇ ਆਖਿਆ—"ਅੱਖ ਮਚੋਲੀ।"

"ਉਹ ਸੁੱਤਾ ਪਿਆ। ਤੁਸੀਂ ਅੰਦਰ ਜਾਓ ਨਾ। ਭੜੋ, ਛੱਡ ਦੇ ਛੱਡ ਦੇ।"

ਉਹਨੇ ਅੰਦਰ ਪੈਰ ਰੱਖਿਆ ਹੀ ਸੀ ਕਿ ਦੋ ਦੌੜਦੀਆਂ ਹੋਈਆਂ ਕੁੜੀਆਂ ਉਸ ਨਾਲ ਟਕਰਾ ਗਈਆਂ—ਚੋਰ, ਚੋਰ।"

ਵਿਹੜੇ ਵਿਚ ਪਹੁੰਚ ਕੇ ਉਹ ਠਿਠਕ ਗਈ। ਪੁਰਾਣੇ ਜ਼ਮਾਨੇ ਦਾ ਖਪਰੈਲ ਵਾਲਾ ਮਕਾਨ ਸੀ। ਵਿਚਕਾਰ ਵਿਹੜਾ ਤੇ ਦੋਹੀਂ ਪਾਸੀਂ ਦਲਾਨ, ਕੋਠੜੀਆਂ। ਦਲਾਨ ਵਿਚ ਤੋਤੇ ਦਾ ਪਿੰਜਰਾ ਲਟਕ ਰਿਹਾ ਸੀ। ਵਿਹੜੇ ਵਿਚ ਕੁਕੜੀਆਂ ਦਾ ਝਾਬਾ ਸੀ। ਇਕ ਟੁੱਟੇ ਹੋਏ ਝਲੰਗੇ ਪਲੰਘ ਉਪਰ ਇਕ ਬੱਚਾ ਸੁੱਤਾ ਪਿਆ ਸੀ ਅਤੇ ਸਾਰੇ ਘਰ ਨੂੰ ਇਕ ਬੜੇ ਪੁਰਾਣੇ ਅੰਬ ਦੇ ਦਰਖਤ ਨੇ ਆਪਣੀ ਛਾਂ ਹੇਠ ਲੁਕੋਇਆ ਸੀ, ਜਿਹੜਾ ਕੱਚੀਆਂ ਅੰਬੀਆਂ ਨਾਲ ਲੱਦਿਆ ਹੋਇਆ ਸੀ।

ਅੱਲਾ! ਇਥੇ ਤਾਂ ਪੂਰੀ ਦੁਨੀਆ ਵੱਸਦੀ ਸੀ। ਉਹ ਸਮਝੀ ਸੀ ਸਰਵਰ ਕੁਆਰਾ ਹੈ, ਕਿਸੇ ਕਮਰੇ ਵਿਚ 'ਕੱਲਾ ਰਹਿੰਦਾ ਹੋਣਾ!

"ਕੌਣ ਏ ? ਹੈਂ, ਗ਼ਜ਼ਲ ? ਤੂੰ ਕਿੱਦਾਂ ਆ ਗਈ ?"

ਇਕ ਅੱਧਖੜ ਲੰਮਾ ਪਤਲਾ ਤੇ ਮਾੜਚੂ ਜਿਹਾ ਬੰਦਾ ਉਠ ਖਲੋਤਾ । ਤਹਿਬੰਦ ਬੰਨ੍ਹੀ, ਮੈਲੀ ਬੁਨੈਣ ਪਾਈ, ਉਹ ਦਰੀ ਤੇ ਬੈਠਾ ਬੱਚਿਆਂ ਨੂੰ ਪੜ੍ਹਾ ਰਿਹਾ ਸੀ ।

ਹੁਣ ਗ਼ਜ਼ਲ ਹੋਰ ਘਬਰਾਈ । ਇਦਾਂ ਅਵਾਰਾ ਕੁੜੀਆਂ ਕੁਆਰੇ ਮੁੰਡਿਆਂ ਨੂੰ ਮਿਲਣ ਅਜਿਹੇ ਘਰਾਂ ਵਿਚ ਆ ਜਾਣ ਤਾਂ ਪਰਲੋ ਆ ਜਾਂਦੀ ਏ । ਫੇਰ ਧੂੰਏਂ ਭਰੇ ਕਾਲੇ ਕਮਰੇ ਵਿਚੋਂ ਇਕ ਲੰਮੀ ਪਤਲੀ ਜਿਹੀ ਤੀਵੀਂ ਬਾਹਰ ਆਈ, ਮੈਲੀ ਸਾੜ੍ਹੀ ਨਾਲ ਹੱਥ ਪੂੰਝਦੀ, ਨੰਗੇ ਪੈਰੀਂ ।

"ਕੌਣ ਏਂ ਤੂੰ ? ਕਿਹਨੂੰ ਮਿਲਣ ਆਈ ਏਂ ?" ਗ਼ਜ਼ਲ ਨੂੰ ਇਦਾਂ ਲੱਗ ਰਿਹਾ ਸੀ ਜਿਵੇਂ ਇਹ ਪ੍ਰਸ਼ਨ ਹਰ ਪਾਸੇ ਗੂੰਜ ਰਿਹਾ ਏ, ਧਰਤੀ ਤੋਂ, ਅਸਮਾਨ ਤੋਂ, ਸਾਰੇ ਘਰ ਉਪਰ ਛਾਂ ਕਰਨ ਵਾਲੇ ਅੰਬ ਦੇ ਦਰਖਤ ਤੋਂ, ਕੁਕੜੀਆਂ ਦੇ ਦੜਬੇ ਚੋਂ, ਤੋਤੇ ਦੇ ਪਿੰਜਰੇ ਚੋਂ ।

"ਇਹ ਗ਼ਜ਼ਲ ਏ ਭਈ ! ਰਜ਼ੀਆ ਆਪਾ ਦੀ ਨਣਾਨ ਦੀ ਕੁੜੀ । ਮਸਕੀਨ ਅਲੀ ਸ਼ਾਹ ਦੀ ਪੋਤੀ । ਸਾਨੂੰ ਨਹੀਂ ਪਛਾਣਦੀ ? ਮੈਂ ਹਾਮਦ ਹਾਂ, ਰਜ਼ੀਆ ਦਾ ਭਾਈ ।"

"ਹਾਮਦ ਭਾਈ ।" ਗ਼ਜ਼ਲ ਦੀ ਜਾਨ ਵਿਚ ਜਾਨ ਆਈ । ਇਹ ਉਹੀ ਹਾਮਦ ਭਾਈ ਸੀ, ਜਿਹਦੀ ਮੰਗਣੀ ਦੀ ਰਸਮ ਵਿਚ ਉਹ ਰਜ਼ੀਆ ਮੁਮਾਨੀ ਨਾਲ ਗਈ ਸੀ ਤੇ ਉਥੇ ਦੁਲਹਨ ਦੇ ਭਾਈ ਨਾਲ ਖ਼ੂਬ ਮਾਰ ਕੁਟਾਈ ਹੋਈ ਸੀ ।

"ਸਰਵਰ ਸਾਹਿਬ ਇਥੇ ਰਹਿੰਦੇ ਨੇ ?"

"ਜੀ ਹਾਂ, ਉਹ ਮੇਰਾ ਭਰਾ ਏ ।" ਹਾਮਦ ਦੀ ਪਤਨੀ ਐਤਕਾਂ ਬੜੀ ਖੁਸ਼ ਹੋ ਕੇ ਆਖਿਆ ।

"ਤੂੰ ਸਰਵਰ ਨੂੰ ਭੁੱਲ ਗਈ, ਜਦ ਮੇਰੀ ਰਸਮ ਕਰਨ ਲਈ ਰਜ਼ੀਆ ਨਾਲ ਆਈ ਸੀ ਤਾਂ ਤੂੰ ਸਰਵਰ ਨੂੰ ਖ਼ੂਬ ਮਾਰਿਆ ਸੀ ।

ਫੇਰ ਸਭ ਹੱਸ ਪਏ ।

"ਜੀ, ਦਲਾਨ ਵਿਚ ਕਿਉਂ ਖੜੀ ਹੈ. ਅੰਦਰ ਆਓ ਨਾ ।".

ਸਾਰੇ ਘਰ ਵਿਚ ਹਲਚਲ ਮੱਚ ਗਈ । ਐਂਝ, ਜਿਵੇਂ ਗ਼ਜ਼ਲ ਅੱਜ ਫੇਰ ਉਹਦੇ ਭਾਗ ਜਗਾਉਣ ਆਈ ਹੋਵੇ । ਇਕ ਬੱਚੀ ਨੇ ਛੇਤੀ ਛੇਤੀ ਫਰਸ਼ ਤੋਂ ਖਿੱਲਰੇ ਹੋਏ ਮੈਲੇ ਕੱਪੜੇ, ਕਿਤਾਬਾਂ ਤੇ ਚੱਪਲਾਂ ਚੁੱਕੀਆਂ । ਹਾਮਦ ਭਾਈ ਦੀ ਪਤਨੀ ਨੇ ਇਕ ਚਿੱਟੀ ਚਾਦਰ ਮੈਲੀ ਦਰੀ ਉਪਰ ਵਿਛਾ ਦਿੱਤੀ ਤੇ ਹਾਮਦ ਭਾਈ ਕਿਤਿਓਂ ਟੁੱਟਾ ਜਿਹਾ ਇਕ ਪੱਖਾ ਲੱਭ ਲਿਆਇਆ । ਪਰ ਗ਼ਜ਼ਲ ਠਿਠਕ ਗਈ । ਏਦਾਂ, ਜਿਵੇਂ ਉਹ ਕਿਸੇ ਦਰਗਾਹ ਵਿਚ ਦਾਖ਼ਲ ਹੋ ਰਹੀ ਹੋਵੇ । ਇਨੀ ਪਵਿੱਤਰ ਥਾਂ ! ਐਨੀ ਪਾਕ ਥਾਂ ! ਆਪਣੇ ਗੁਨਾਹਗਾਰ ਪੈਰ ਧਰਦਿਆਂ ਉਹ ਕੰਬ ਗਈ ।

"ਤੁਸੀਂ ਕੱਪੜੇ ਪਾਓ ।" ਗ਼ਜ਼ਲ ਨੂੰ ਮੱਲੋਮੱਲੀ ਚਾਦਰ ਉਤੇ ਬਿਠਾਲ ਕੇ ਹਾਮਦ ਭਾਈ ਦੀ ਪਤਨੀ ਨੇ ਹਾਮਦ ਨੂੰ ਕਿਹਾ । ਆਫ਼ਿਸ ਤੋਂ ਆਉਣ ਤੋਂ ਬਾਅਦ ਗਰਮੀ ਕਰਕੇ ਕਮੀਜ ਵੀ ਨਹੀਂ ਪਾਉਂਦੇ ।"

"ਊਂਹ ! ਹੁਣ ਇਸਤ੍ਰੀ ਕੀਤੀ ਕਮੀਜ਼ ਕਿਉਂ ਖ਼ਰਾਬ ਕਰਾਂ ? ਗ਼ਜ਼ਲ ਬੇਗਮ ਕੋਈ ਓਪਰੀ ਥੋੜ੍ਹਾ ਈ ਏ, ਆਪਣੇ ਘਰ ਦੀ ਬੱਚੀ ਏ ।"

"ਭੜੋ ਆ ਨਾ ! ਭੜੋ ਆ ਜਾਵਾਂ ?"

ਬਾਹਰ ਅਜੇ ਤੀਕ ਬੱਚੀਆਂ ਅੱਖ ਮਚੋਲੀ ਖੇਡ ਰਹੀਆਂ ਸਨ ।

ਹਾਮਦ ਭਾਈ ਆਪਣੇ ਬੱਚਿਆਂ ਨੂੰ ਦੱਸ ਰਿਹਾ ਸੀ—"ਇਹ ਤੁਹਾਡੀ ਭੈਣ ਏ ਬਹੁਤ ਵੱਡੀ ਆਰਟਿਸਟ ਏ । ਕਦੀ ਤੁਹਾਨੂੰ ਸਾਰਿਆਂ ਨੂੰ ਲੈ ਜਾਵਾਂਗਾ ਇਨ੍ਹਾਂ ਦਾ ਡਰਾਮਾ—ਹਾਂ, ਤੇ ਹੁਣ ਕਿਹੜਾ ਡਰਾਮਾ ਹੋਣ ਵਾਲਾ ਏ ?" ਹਾਮਦ ਭਾਈ ਨੇ ਉਹਦੇ ਕੋਲ ਬੈਠਦਿਆਂ ਪੁੱਛਿਆ ।

"ਅੱਲਾ ਜਾਣੇ !" ਉਹਨੇ ਘਬਰਾ ਕੇ ਸਾਮ੍ਹਣੇ ਦੇਖਦਿਆਂ ਕਿਹਾ ।

ਸਰਵਰ ਨੀਂਦਰ ਨਾਲ ਬੋਝਲ ਸਰੀਰ ਚੁੱਕੀ, ਮੂੰਹ ਤੇ ਵਾਲ ਖਿਲਾਰੀ, ਬਨੈਣ ਤੇ ਪੈਂਟ ਪਾਈ ਕਮਰਿਓਂ ਬਾਹਰ ਨਿਕਲਿਆ ਤੇ ਉਹਦੀ ਵਲ ਦੇਖ ਕੇ ਖਿੜ ਗਿਆ ਲਓ ਸ਼ੁਰੂ ਹੋ ਗਿਆ ਪਹਿਲਾ ਸੀਨ, ਉਹਨੇ ਕੰਬ ਕੇ ਸੋਚਿਆ । ਦੱਸ, ਸਰਵਰ ਦੇ ਘਰ ਆਉਣ ਦਾ ਕੀ ਮਤਲਬ ਸੀ ਉੱਜੜੀ ਸੂਰਤ ਵਾਲੀਏ ? ਉਹ ਆਪਣੇ ਆਪ ਨੂੰ ਕੋਸਣ ਲੱਗੀ ।

"ਓਹੋ ! ਅੱਜ ਮੇਰੇ ਉਪਰ ਇਨੀ ਮਿਹਰਬਾਨੀ ? ਆਪਾ, ਇਸ ਖੁਸ਼ੀ ਵਿਚ ਦੋ ਪਿਆਲੇ ਚਾਹ ਦੇ ਤਾਂ ਬਣਾ ਦੇ ।" ਉਹ ਵੀ ਆਣ ਕੇ ਹਾਮਦ ਭਾਈ ਦੇ ਲਾਗੇ ਬੈਠ ਗਿਆ ।

"ਹਾਂ ਹਾਂ, ਪਰ ਪਹਿਲਾਂ ਗ਼ਜ਼ਲ ਕੋਲੋਂ ਪੁੱਛ ਲੈ, ਐਨੀ ਗਰਮੀ ਵਿਚ ਚਾਹ ਪੀਵੇਗੀ ਕਿ ਨਹੀਂ ? ਖਾਹਮਖਾਹ ਦੁੱਧ ਸ਼ੱਕਰ ਜ਼ਾਇਆ ਨਾ ਹੋਵੇ ।" ਹਾਮਦ ਭਾਈ ਨੇ ਝੱਟ ਦੇ ਕੇ ਕਿਹਾ ।

"ਨਹੀਂ, ਮੈਂ ਚਾਹ ਨਹੀਂ ਪੀਣੀ । ਅੱਜ ਮੇਰੀ ਤਬੀਅਤ ਠੀਕ ਨਹੀਂ ।"

"ਮੈਂ ਹੁਣੇ ਆਇਆ । ਹਾਮਦ ਭਾਈ ਉੱਠਿਆ ਤੇ ਚੁੱਲ੍ਹੇ ਕੋਲ ਜਾ ਕੇ ਪਤਨੀ ਨਾਲ ਕੁਝ ਖੁਸਰ ਫੁਸਰ ਕਰਨ ਲੱਗਾ ।

"ਤੈਨੂੰ ਮਕਾਨ ਕਿਦਾਂ ਲੱਭ ਪਿਆ ?" ਸਰਵਰ ਨੇ ਪੁੱਛਿਆ ਤੇ ਫੇਰ ਕੁਝ ਸ਼ਰਮਿੰਦਾ ਹੋ ਕੇ, ਘਬਰਾ ਕੇ ਬੋਲਿਆ—"ਚੰਗਾ ਹੋਇਆ, ਤੂੰ ਮੇਰਾ ਘਰ ਵੀ ਦੇਖ ਲਿਆ । ਅਸੀਂ ਬਹੁਤ ਹੀ ਮਾਮੂਲੀ ਜਿਹਾ ਜੀਵਨ ਬਿਤਾਂਦੇ ਹਾਂ । ਹਾਮਦ ਭਾਈ ਨੂੰ ਇਕ ਹਜ਼ਾਰ ਤਨਖਾਹ ਮਿਲਦੀ ਏ । ਪਰ ਉਹ ਆਪਣਾ ਭਵਿੱਖ ਬਨਾਉਣਾ ਚਾਹੁੰਦਾ ਏ । ਇਸ ਲਈ ਬੜਾ ਹੱਥ ਘੁੱਟ ਕੇ ਖਰਚਦਾ ਏ । ਮੈਨੂੰ ਪਾਰਟੀ ਵਿਚ ਹੋਣ ਕਰਕੇ ਸਰਕਾਰੀ ਨੌਕਰੀ ਨਹੀਂ ਮਿਲਦੀ, ਇਸ ਲਈ ਇਕ ਅਖ਼ਬਾਰ ਵਿਚ ਕੰਮ ਕਰਦਾ ਹਾਂ । ਅੰਮਾਂ ਤੇ ਵੱਡੀ ਆਪਾ ਸਵਰਗਵਾਸ ਹੋ ਗਈਆਂ ਹਨ । ਭਾਈ ਜਾਨ ਪਾਕਿਸਤਾਨ ਚਲੇ ਗਏ, ਇਸ ਲਈ ਛੋਟੀ ਆਪਾ ਦੇ ਨਾਲ ਹੀ ਰਹਿੰਦਾ ਹਾਂ ।"

"ਹੂੰਹ !" ਗ਼ਜ਼ਲ ਬਾਹਰ ਖੇਡਦੀਆਂ ਕੁੜੀਆਂ ਦੀ ਖੇਡ ਦੇਖਣ ਲੱਗੀ । ਸਰਵਰ ਦੀ ਕਹਾਣੀ ਵਿਚ ਕੋਈ ਨਵੀਂ ਗੱਲ ਨਹੀਂ ਸੀ । ਇਹ ਤਾਂ ਉਹੀ ਕਹਾਣੀ ਸੀ ਜੋ ਸਰਵਰ ਦੀ ਮਾਂ ਨੇ ਹਾਮਦ ਭਾਈ ਦੀ ਰਸਮ ਵੇਲੇ ਸੁਣਾਈ ਸੀ । ਵਿਚਾਰਾ ਹਾਮਦ ਭਾਈ

ਕਿੰਨੀ ਮੁਸੀਬਤ ਝੱਲ ਰਿਹਾ ਏ । ਕਿੰਨੀਆਂ ਖਾਹਿਸ਼ਾਂ ਨੂੰ ਦਬਾ ਰਿਹਾ ਏ ਇਕ ਚੰਗੇ ਭਵਿੱਖ ਲਈ, ਜਿਹੜਾ ਪਤਾ ਨਹੀਂ ਕਦ ਆਉਣਾ ਏ !

"ਗ਼ਜ਼ਲ, ਤੇਰੀ ਭਾਬੀ ਕਹਿੰਦੀ ਏ, ਅੱਜ ਸਾਡੇ ਨਾਲਾ ਖਾਣਾ ਖਾ ਲੈ ।" ਹਾਮਦ ਭਾਈ ਨੇ ਬੜਾ ਚਿਰ ਲਾ ਕੇ ਆਪਣਾ ਫ਼ੈਸਲਾ ਸੁਣਾਇਆ ।

"ਨਹੀਂ ਹਾਮਦ ਭਾਈ, ਮੈਨੂੰ ਹੁਣ ਇਜਾਜ਼ਤ ਦਿਓ ।" ਉਹ ਘਬਰਾਹਟ ਦੀ ਮਾਰੀ ਸਾੜ੍ਹੀ ਨਾਲ ਪੱਖਾ ਕਰਨ ਲੱਗੀ ।

"ਸਿਰਫ ਥੋੜ੍ਹਾ ਚਿਰ ਵੀ ਤੂੰ ਸਾਡੇ ਨਾਲ ਨਹੀਂ ਰਹਿ ਸਕਦੀ ?" ਸਰਵਰ ਨੇ ਬੜੇ ਦੁੱਖ ਨਾਲ ਆਖਿਆ । ਫੇਰ ਗ਼ਜ਼ਲ ਦਾ ਉੱਤਰ ਸੁਣੇ ਬਿਨਾਂ ਬੋਲਿਆ—"ਮੈਂ ਹੁਣੇ ਕੁਝ ਫਲ ਤੇ ਮਠਿਆਈ ਲਿਆਉਂਦਾ ਹਾਂ ।"

ਫੇਰ ਭਾਬੀ ਨੇ ਚਟਾਈ ਦਾ ਬਣਿਆ ਇਕ ਗੋਲ ਦਸਤਰਖਾਨ ਲਿਆ ਕੇ ਵਿਛਾ-ਇਆ । ਸਾਰੀਆਂ ਟੁੱਟੀਆਂ ਫੁੱਟੀਆਂ ਚੀਨੀ ਦੀਆਂ ਰਕਾਬੀਆਂ ਆਈਆਂ । ਫੇਰ ਖੱਟੀ ਦਾਲ, ਖੁਸ਼ਕਾ ਤੇ ਭੁੱਜੇ ਬੈਂਗਣ । ਖਾਣਾ ਦੇਖਦੇ ਹੀ ਸਾਰੇ ਬੱਚੇ ਆਪੋ ਆਪਣੀਆਂ ਰਕਾਬੀਆਂ ਚੁੱਕ ਲਿਆਏ । ਪਰ ਭਾਬੀ ਨੇ ਸਾਰਿਆ ਨੂੰ ਬਾਹਰ ਭਜਾ ਦਿੱਤਾ ।

[illegible]ਲਾਂ ਮਹਿਮਾਨ ਨੂੰ ਖਾ ਲੈਣ ਦਿਉ—ਨਹੀਂ, ਬਾਅਦ ਵਿਚ ਮਿਲੇਗਾ ।"

ਗ਼ਜ਼ਲ ਨੂੰ ਆਪਣਾ ਬਚਪਨ ਚੇਤੇ ਆ ਗਿਆ । ਜਦ ਵੀ ਘਰ ਵਿਚ ਕੋਈ ਪ੍ਰਾਹੁਣਾ ਆਉਂਦਾ, ਉਸ ਦਾ ਇਹੋ ਹਾਲ ਹੁੰਦਾ ਸੀ ।

ਸਰਵਰ ਨੇ ਖਰਬੂਜਾ ਕੱਟ ਕੇ ਉਹਦੀ ਇਕ ਫ ੜੀ ਉਹਦੇ ਵਲ ਕੀਤੀ—"ਲੈ, ਬਸ, ਇਹ ਕਾਫ਼ੀ ਏ ।" ਉਹਨੇ ਸੋਚਿਆ, ਇਹ ਛੋਟਾ ਜਿਹਾ ਕਬਰ ਵਰਗਾ ਘਰ । ਧੂੰਏਂ ਨਾਲ ਭਰੀ ਹੋਈ ਕਾਲੀ ਰਸੋਈ, ਜਿਥੇ ਦਾਲ ਚਾਵਲ ਤੋਂ ਛੁੱਟ ਕੁਝ ਨਹੀਂ ਪੱਕ ਸਕਦਾ । ਸਾਰਾ ਦਿਨ ਇਸ ਵਿਚ ਬੈਠੇ ਬੁਝਦੀਆਂ ਚੰਗਿਆੜੀਆਂ ਨੂੰ ਮਘਾਂਦੇ ਰਹੋ, ਚਾਹੇ ਬਾਹਰ ਕਿੰਨੇ ਹੀ ਸੁੰਦਰ ਬੱਦਲ ਝੂਮ ਕੇ ਆਉਣ, ਉਸਮਾਨ ਸਾਗਰ ਵਿਚ ਕਿੰਨੇ ਹੀ ਸੁਨਹਿਰੇ ਰੁਪਹਿਲੇ ਰੰਗ ਘੁਲ ਜਾਣ—ਐਵਾਨ-ਇ-ਗ਼ਜ਼ਲ ਵਿਚ ਮੇਜ਼ ਉਪਰ ਸਾਲਮ ਮੁਰਗ ਰੱਖੇ ਹੋਏ ਹੋਣ, ਪੱਥਰਗੁਟੀ ਦੀ ਦੁਕਾਨ ਵਿਚ ਕਤਾਨ ਦੀਆਂ, ਕੁੰਜੀਦਰਮ ਦੀਆਂ ਸਾੜ੍ਹੀਆਂ ਹੋਣ, ਭਾਨ ਸਾਹਿਬ ਦੀ ਮੇਜ਼ ਉਪਰ ਪਤਾ ਨਹੀਂ ਕਿੰਨਾ ਮੇਕਅੱਪ ਦਾ ਸਾਮਾਨ ਪਿਆ ਹੋਵੇਗਾ । ਨਿਸ਼ਾਤ ਟਾਕੀਜ਼ ਦੇ ਮੇਕਅੱਪ ਰੂਮ ਵਿਚ ਸੀਤਾ, ਨੂਰਜਹਾਂ ਤੇ ਕਲੂਪੈਟਰਾ ਬਣਨ ਦਾ ਸਾਰਾ ਨਿਕਸੁਕ ਰੱਖਿਆ ਹੋਇਆ ਹੈ । ਨਿਸ਼ਾਤ ਟਾਕੀਜ਼ ਦੇ ਹਾਲ ਵਿਚ ਲੋਕ ਪਰਦਾ ਉਠਣ ਦੀ ਉਡੀਕ ਵਿਚ ਹਨ, ਉਹ ਇੰਤਜ਼ਾਰ ਕਰਦੇ ਕਰਦੇ ਥੱਕ ਜਾਣ, ਪਰ ਉਹ ਸੌਂਵੇਂਗੀ ਨਹੀਂ—ਸਾਰੀ ਰਾਤ ਸਰਵਰ ਦੀ ਉਡੀਕ ਕਰੀ ਜਾਵੇਗੀ । ਜੋ ਸ਼ਰਾਬ ਦੇ ਨਸ਼ੇ ਵਿਚ ਧੁੱਤ ਕਿਸੇ ਮੁਸ਼ਾਇਰੇ ਵਿਚ ਗ਼ਜ਼ਲ ਪੜ੍ਹ ਰਿਹਾ ਹੋਵੇਗਾ । ਅੱਧੀ ਰਾਤ ਨੂੰ ਕਿਸੇ ਅਖਬਾਰ ਦੇ ਦਫਤਰ ਬੈਠਾ ਖ਼ਬਰਾਂ ਦਾ ਤਰਜਮਾ ਕਰ ਰਿਹਾ ਹੋਵੇਗਾ ।

"ਹੋਰ ਕੀ ਚਾਹੀਦੈ ?" ਸਰਵਰ ਨੇ ਝੁਕ ਕੇ ਉਹਦਾ ਚਿਹਰਾ ਤੱਕਿਆ ।

"ਬਸ, ਹੋਰ ਕੁਝ ਨਹੀਂ ।"

ਬਾਹਰ ਨਿਕਲ ਕੇ ਉਹਨੂੰ ਰਿਕਸ਼ੇ ਤੇ ਬਿਠਾਲਣ ਬਾਅਦ ਸਰਵਰ ਨੇ ਕਿਹਾ—

"ਅੱਜ ਮੈਨੂੰ ਪਤਾ ਲੱਗਾ ਕਿ ਤੂੰ ਕੌਣ ਏਂ ।"

"ਇਹ ਹੋਰ ਵੀ ਬੁਰਾ ਹੋਇਆ ।" ਉਹਨੇ ਠੰਡਾ ਸਾਹ ਲਿਆ ।

"ਖ਼ੈਰ ! ਮੈਂ ਕੱਲ ਆਵਾਂਗਾ । ਤੂੰ ਐਵਾਨ-ਇ-ਗਜ਼ਲ ਜਾ ਰਹੀ ਏਂ ਨਾ ?"

"ਹਾਂ ।" ਬਿਨਾਂ ਕਿਸੇ ਇਰਾਦੇ ਦੇ ਗ਼ਜ਼ਲ ਨੇ ਕਿਹਾ ਤੇ ਐਵਾਨ-ਇ-ਗਜ਼ਲ ਪਹੁੰਚ ਗਈ ।

ਦੂਜੇ ਦਿਨ ਉਹਨੇ ਆਪਣੇ ਸਾਰੇ ਕੀਤੇ ਜਾਣ ਵਾਲੇ ਗੁਨਾਹਾਂ ਦੀ ਖਿਮਾ ਮੰਗ ਕੇ ਅੱਬਾ ਕੋਲੋਂ ਘਰ ਆਉਣ ਦੀ ਇਜਾਜ਼ਤ ਮੰਗੀ ਤਾਂ ਉਹਨੇ ਉਸ ਪਰਚੇ ਦੇ ਦੂਜੇ ਪਾਸੇ ਲਿਖ ਦਿੱਤਾ ਕਿ ਉਹ ਗ਼ਜ਼ਲ ਨੂੰ ਏਅਰੋਡਰੱਮ ਤੇ ਦਫ਼ਨਾ ਆਏ ਸਨ । ਓਧਰ ਐਵਾਨ-ਇ-ਗ਼ਜ਼ਲ ਵਿਚ ਕੋਈ ਉਹਨੂੰ ਪੁੱਛਦਾ ਨਹੀਂ ਸੀ । ਕੇਵਲ ਬੀਬੀ ਇਕ ਖ਼ਾਮੋਸ਼ ਹਮਾਇਤੀ ਸੀ, ਜਾਂ ਨਾਨਾ ਹਜ਼ਰਤ ਦੇ ਡਰ ਤੋਂ ਸਾਰੇ ਉਸ ਨੂੰ ਬਰਦਾਸ਼ਤ ਕਰਦੇ ਸਨ, ਪਰ ਹੁਣ ਘਰ ਵਿਚ ਰਜ਼ੀਆ ਦਾ ਵਾਰਾ-ਪਹਿਰਾ ਸੀ, ਜਿਥੇ ਉਹ ਆਪਣੇ ਸਹੁਰਿਆਂ ਦੇ ਕਿਸੇ ਸਕੇ ਨੂੰ ਬਰਦਾਸ਼ਤ ਨਹੀਂ ਕਰਦੀ ਸੀ । ਪਰ ਰਾਸ਼ਦ ਮਾਮਾ ਨੇ ਪਤਾ ਨਹੀਂ ਕਿਸ ਕਾਰਨ ਰੋਂਦੀ ਗ਼ਜਲ ਦੇ ਸਿਰ ਉਪਰ ਹੱਥ ਰੱਖਿਆ ਤੇ ਆਪਣੀਆਂ ਸਵਰਗੀ ਭੈਣਾਂ ਨੂੰ ਯਾਦ ਕਰਕੇ ਬੋਲਿਆ—"ਬਸ, ਅੱਜ ਤੋਂ ਤੂੰ ਹਮਾਯੂੰ ਭਾਈ ਦੇ ਘਰ ਨਹੀਂ ਜਾਣਾ । ਰੋਣਾ ਧੋਣਾ ਛੱਡ ਤੇ ਆਰਾਮ ਨਾਲ ਰਹਿ ।"

ਊਂਘਦੇ ਨੂੰ ਟਹਿਲਦੇ ਦਾ ਸਹਾਰਾ । ਉਹ ਜਾਂਦੀ ਵੀ ਤਾਂ ਕਿਥੇ ? ਓਧਰ ਕਰਾਂਤੀ ਦੀ ਚਿੰਤਾ ਵੱਖਰੀ ਖਾਈ ਜਾਂਦੀ ਸੀ । ਕਿਉਂਕਿ ਰੰਗਮਾ ਉਹਨੂੰ ਹੁਣ ਮੁਫਤ ਪਾਲਣ ਲਈ ਤਿਆਰ ਨਹੀਂ ਸੀ । ਖ਼ੈਰ ! ਉਹਨੇ ਸ਼ਿਵਰਾਜ ਵਾਲੇ ਪਰਸ ਵਿਚੋਂ ਦੋ ਨੋਟ ਰੰਗਮਾ ਦੇ ਪੱਥੇ ਮਾਰ ਕੇ ਉਹਦਾ ਮੂੰਹ ਬੰਦ ਕਰ ਦਿੱਤਾ ਤੇ ਸਰਵਰ ਦੀ ਉਡੀਕ ਕਰਦੀ ਰਹੀ ਕਿ ਉਹ ਉਸ ਨੂੰ ਵੀ ਕਿਸੇ ਅਖ਼ਬਾਰ ਵਿਚ ਨੌਕਰੀ ਦੁਆ ਦੇਵੇਗਾ, ਪਰ ਸਰਵਰ ਨਾ ਆਇਆ । ਗ਼ਜ਼ਲ ਜਾਣਦੀ ਸੀ ਕਿ ਉਸ ਦਿਨ ਉਹਦੇ ਆਉਣ ਤੋਂ ਬਾਅਦ ਹਾਮਦ ਭਾਈ ਦੇ ਘਰ ਬੜਾ ਜੂਤ-ਪਤਾਣ ਹੋਇਆ ਹੋਵੇਗਾ । ਅਜਿਹੀਆਂ ਅਵਾਰਾ ਛੋਕਰੀਆਂ ਨਾਲ ਦੋਸਤੀ ਵਧਾਉਣ ਤੇ ਭਾਬੀ ਨੇ ਉਹਨੂੰ ਰੱਜ ਕੇ ਡਾਂਟਿਆ ਹੋਣਾ । ਹੋ ਸਕਦਾ ਸਰਵਰ ਆਪ ਵੀ ਪਛਤਾਇਆ ਹੋਵੇ ਕਿ ਉਸ ਨੇ ਗ਼ਜ਼ਲ ਨੂੰ ਕਿਉਂ ਮੂੰਹ ਲਾਇਆ । ਚਲੋ, ਚੰਗਾ ਹੋਇਆ ਕਿ ਇਹ ਡਰਾਮਾ ਇਨੀ ਛੇਤੀ ਖਤਮ ਹੋ ਗਿਆ । ਫੇਰ ਇਕ ਦਿਨ ਰਾਸ਼ਦ ਇਹ ਖ਼ਬਰ ਲੈ ਕੇ ਆਇਆ ਕਿ ਹਾਮਦ ਭਾਈ ਦਾ ਚਲਾਣਾ ਹੋ ਗਿਆ । ਸੜਕ ਪਾਰ ਕਰਦਾ ਕਿਸੇ ਬੱਸ ਹੇਠਾਂ ਆ ਗਿਆ ਸੀ । "ਨਹੀਂ ਨਹੀਂ", ਗ਼ਜ਼ਲ ਚੀਕ ਰਹੀ ਸੀ—"ਹਾਮਦ ਭਾਈ ਕੋਲੋਂ ਜ਼ਿੰਦਗੀ ਨਾ ਖੋਹਵੋ । ਉਹਨੇ ਆਪਣੇ ਭਵਿੱਖ ਲਈ ਬੜੇ ਸੁੰਦਰ ਸੁਪਨੇ ਸੰਜੋਏ ਹਨ । ਜ਼ਿੰਦਗੀ ਦਾ ਹਰ ਦੁੱਖ ਹਰ ਕੁੜੱਤਣ ਨਿਗਲ ਲਈ ਏ, ਭਵਿੱਖ ਵਿਚ ਐਸ਼ ਕਰਨ ਲਈ ।"

ਫੇਰ ਇਕ ਦਿਨ ਸਰਵਰ ਵੀ ਆ ਗਿਆ ਤੇ ਉਹਨੇ ਬੜਾ ਚਿਰ ਹਾਮਦ ਭਾਈ ਬਾਰੇ ਗੱਲਾਂ ਕਰਨ ਉਪ੍ਰੰਤ ਜਿਵੇਂ ਦੁਖਦਾਇਕ ਵਿਸ਼ੇ ਨੂੰ ਬਦਲਦਿਆਂ ਕਿਹਾ—"ਮੈਂ ਸੋਚ ਰਿਹਾ ਹਾਂ ਕਿ ਤੇਰੇ ਲਈ ਕੀ ਕੁਝ ਕਰਨਾ ਏ ।"

"ਮੇਰੇ ਲਈ ?—ਕੀ ?"

"ਅਜੇ ਉਸ ਦਿਨ ਲੰਗੜੀ ਫੂਪੋ ਕਹਿੰਦੀ ਸੀ ਕਿ ਅਮਨ ਕਮੇਟੀਆਂ ਵਾਲੇ ਸਰਕਾਰ ਨਾਲ ਮਿਲ ਕੇ ਅਵਾਰਾ ਕੁੜੀਆਂ ਨੂੰ ਪਕੜ ਰਹੇ ਹਨ, ਉਨ੍ਹਾਂ ਨੂੰ ਜੇਲ੍ਹ ਵਿਚ ਸੁੱਟ ਦਿੰਦੇ ਹਨ ।"

"ਅਜੇ ਤੇਰੀ ਉਮਰ ਹੀ ਕਿੰਨੀ ਏ ? ਤੇਰੀ ਉਮਰ ਦੀਆਂ ਕੁੜੀਆਂ ਤਾਂ ਚੰਗੀ ਤਰ੍ਹਾਂ ਹੱਸਣਾ ਵੀ ਨਹੀਂ ਜਾਣਦੀਆਂ । ਪਰ ਹਾਲਾਤ ਨੇ ਤੈਨੂੰ ਹੰਝੂਆਂ ਵਿਚ ਨੁਹਾ ਦਿੱਤਾ ਏ ।"

"ਤੈਨੂੰ ਮੇਰੇ ਬਾਰੇ ਵਿਚ ਕੀ ਕੀ ਪਤਾ ਏ ?"

"ਛੱਡ ਇਸ ਗੱਲ ਨੂੰ ।" ਉਹਨੇ ਸਿਗਰਟ ਸੁਲਗਾਈ ਤੇ ਐਵਾਨ-ਇ-ਗ਼ਜ਼ਲ ਦੇ ਉਸ ਸ਼ਾਨਦਾਰ ਹਾਲ ਨੂੰ ਤੱਕਣ ਲੱਗਾ ।

"ਐਵਾਨ-ਇ-ਗ਼ਜ਼ਲ ਵਿਚ ਤੀਵੀਂ ਦੀ ਸਿਰਫ਼ ਇਕੋ ਵਰਤੋਂ ਕੀਤੀ ਜਾਂਦੀ ਰਹੀ ਏ, ਮਰਦ ਦੀ ਜਿਨਸੀ ਭੁੱਖ ਦੀ ਤ੍ਰਿਪਤੀ ਦਾ ਸਾਧਨ । ਮੈਂ ਇਸ ਡਿਉਢੀ ਸੰਬੰਧੀ ਬਹੁਤ ਸਾਰੀਆਂ ਕਹਾਣੀਆਂ ਸੁਣੀਆਂ ਹਨ ।" ਉਹ ਹਾਲ ਵਿਚ ਲੱਗੀਆਂ ਫੋਟੋਆਂ ਦੇਖ ਰਿਹਾ ਸੀ ।

"ਪਰ ਐਵਾਨ-ਇ-ਗ਼ਜ਼ਲ ਨੇ ਮੈਨੂੰ ਕੋਈ ਦੁੱਖ ਨਹੀਂ ਦਿੱਤਾ । ਇਹ ਤਾਂ ਮੇਰੇ ਲਈ ਅੰਤਮ ਸ਼ਰਨ ਦੀ ਥਾਂ ਹੈ ।" ਗ਼ਜ਼ਲ ਆਰਾਮ ਨਾਲ ਕੁਰਸੀ ਉਪਰ ਸਿਰ ਰੱਖ ਕੇ ਬੈਠ ਗਈ ।

"ਹਰ ਮਜਬੂਰ ਔਰਤ ਦੀ ਅੰਤਮ ਸ਼ਰਨ ਇਹੋ ਹੁੰਦੀ ਏ ।" ਉਹਨੇ ਸਿਗਰਟ ਦਾ ਧੂਆਂ ਬਾਹਰ ਉਗਲਿਆ ।

"ਖ਼ੈਰ ! ਇਹ ਮੈਂ ਨਹੀਂ ਆਖਾਂਗਾ ਕਿ ਤੂੰ ਇਨੇ ਕੋਮਲ ਭਾਵਾਂ ਦੀ ਹੁੰਦੀ ਹੋਈ ਕਿਉਂ ਇਸ ਗੰਦਗੀ ਵਿਚ ਫਸ ਗਈ ।"

"ਸੁਣਨਾ ਚਾਹੁੰਦਾ ਏਂ ਤੂੰ ?" ਗ਼ਜ਼ਲ ਉਠ ਕੇ ਬਹਿ ਗਈ ।

"ਨਹੀਂ ।" ਸਰਵਰ ਨੇ ਹੱਥ ਦੇ ਸੰਕੇਤ ਨਾਲ ਰੋਕ ਦਿੱਤਾ ।

"ਮੈਂ ਹੁਣੇ ਫ਼ੈਸਲਾ ਕੀਤਾ ਹੈ ਕਿ ਅੱਜ ਅਸੀਂ ਜਿਹੜੀਆਂ ਗੱਲਾਂ ਕਰਾਂਗੇ, ਉਹ ਬਿਲਕੁਲ ਸਾਫ਼ ਤੇ ਸੱਚੀਆਂ ਹੋਣਗੀਆਂ । ਕਿਉਂਕਿ ਤੇਰੇ ਅੱਗੇ ਮੈਂ ਝੂਠ ਨਹੀਂ ਬੋਲ ਸਕਦਾ ।"

ਗ਼ਜ਼ਲ ਨੂੰ ਜਿਵੇਂ ਕਿਸੇ ਨੇ ਪਿਛਲੇ ਪਾਸੇ ਵਲ ਧੱਕਾ ਦੇ ਦਿੱਤਾ—"ਸਾਫ਼ ਤੇ ਸੱਚੀਆਂ ਗੱਲਾਂ ? ਮੇਰੇ ਨਾਲ ? ਤਾਂ ਫੇਰ ਮੈਂ ਕਹਿ ਦੇਵਾਂ ਕਿ ਮੈਂ ਨਸੀਰ ਵਾਸਤੇ ਜੀ ਰਹੀ ਹਾਂ । ਜਦ ਤਕ ਇਹ ਅੰਗੂਠੀ ਮੇਰੇ ਹੱਥ ਵਿਚ ਏ, ਸੱਚ ਬੋਲਣ ਤੇ ਮਜਬੂਰ ਹਾਂ ।"

"ਮੈਂ ਕਈ ਖ਼ੂਬਸੂਰਤ ਔਰਤਾਂ ਨੂੰ ਸੰਬੋਧਨ ਕਰਕੇ ਸ਼ਾਇਰੀ ਕੀਤੀ ਏ, ਪਰ ਹੁਣ ਇਦਾਂ ਲੱਗਦਾ ਏ ਜਿਵੇਂ ਮੇਰੀ ਉਹ ਸ਼ਾਇਰੀ ਝੂਠੀ ਹੈ । ਦੁਨੀਆ ਦਾ ਸਭ ਤੋਂ ਵੱਡਾ ਸੱਚ—ਨਾ ਭੁੱਲਣ ਵਾਲਾ ਸੱਚ ਕੇਵਲ ਤੇਰੇ ਵਜੂਦ ਵਿਚ ਹੈ ।"

ਫੇਰ ਕਿਸੇ ਮਾਨਸਿਕ ਬੇਚੈਨੀ ਨਾਲ ਉਹ ਉਠ ਖਲੋਤਾ । ਉਹਨੇ ਸਿਗਰਟ ਨੂੰ ਮਸਲ ਕੇ ਸੁੱਟ ਦਿੱਤਾ ਤੇ ਮੇਜ਼ ਉਪਰ ਜੰਮੀ ਹੋਈ ਗਰਦ ਨੂੰ ਆਪਣੀ ਉਂਗਲੀ ਨਾਲ ਸਾਫ਼ ਕਰਨ ਲੱਗਾ ।

"ਗ਼ਜ਼ਲ, ਪਤਾ ਨਹੀਂ ਕਿਉਂ ਤੇਰੇ ਨਾਲ ਗੱਲ ਕਰਨ ਲੱਗਿਆਂ ਮੇਰੀ ਜੀਭ ਲੜਖੜਾ ਜਾਂਦੀ ਏ। ਐਂਝ ਜਾਪਦਾ ਜਿਵੇਂ ਮੇਰਾ ਸਾਹ ਘੁੱਟਿਆ ਜਾਵੇਗਾ।" ਉਹ ਸੱਚਮੁੱਚ ਆਪਣੇ ਉੱਖੜੇ ਉੱਖੜੇ ਸਾਹਾਂ ਨੂੰ ਠੀਕ ਕਰਨ ਲੱਗ ਪਿਆ। ਫੇਰ ਗ਼ਜ਼ਲ ਦੇ ਨੇੜੇ ਆਇਆ, ਜੋ ਕੁਰਸੀ ਦੇ ਸਿਰਾਹਣੇ ਉਪਰ ਸਿਰ ਟਿਕਾਈ ਉਹਨੂੰ ਦੇਖ ਰਹੀ ਸੀ।

"ਕੀ ਤੂੰ ਇਜਾਜ਼ਤ ਦੇਵੇਂਗੀ ? ਮੈਂ ਕਹਿ ਦੇਵਾਂ ਕਿ—"

"ਨਹੀਂ, ਨਹੀਂ।" ਗ਼ਜ਼ਲ ਕੰਨਾਂ ਉਪਰ ਹੱਥ ਰੱਖ ਕੇ ਖੜੀ ਹੋ ਗਈ।

"ਇਹ ਸੱਚ ਨਹੀਂ ਹੋਵੇਗਾ। ਤੂੰ ਤਾਂ ਕਿਹਾ ਸੀ ਕਿ ਅੱਜ ਸਿਰਫ਼ ਸੱਚ ਬੋਲੇਂਗੀ।"

ਉਹ ਡਰ ਕੇ ਪਿਛਾਂਹ ਹਟ ਗਈ। ਸਾਰੇ ਘਰ ਉਪਰ ਪੱਸਰਿਆ ਦਰੱਖਤ ਯਾਦ ਆਇਆ। ਧੂੰਏਂ ਨਾਲ ਭਰੀ ਕਾਲੀ ਕੋਠੜੀ। ਪਤਲੀ ਪਾਣੀ ਜਿਹੀ ਦਾਲ ਤੇ ਨੰਗੇ ਪੈਰੀਂ ਦੌੜਨ ਵਾਲੀ ਭਾਬੀ ਤੇ ਨੰਨ੍ਹੇ ਨੰਨ੍ਹੇ ਬੱਚੇ, ਜੋ ਖਾਲੀ ਰਕਾਬੀਆਂ ਚੁੱਕੀ, ਬੂਹੇ ਵਿਚ ਖੜੇ ਸਨ—ਗ਼ਜ਼ਲ ਕਿਸੇ ਜਾਦੂ ਨਾਲ ਪੰਘਰਨ ਲੱਗੀ। ਉਹ ਵਿਹੜੇ ਵਿਚ ਸੁੱਤੇ ਹੋਏ ਬੱਚੇ ਨੂੰ ਕੁੱਛੜ ਲੈਣ ਲਈ ਦੌੜੀ। ਪਰ ਸਰਵਰ ਦੀ ਆਵਾਜ਼ ਤੇ ਚੌਂਕੀ—"ਮੈਂ ਤੈਨੂੰ ਉਸ ਪੁਰਾਣੇ ਘਰ ਨਹੀਂ ਲੈ ਜਾਵਾਂਗਾ। ਤੂੰ "ਅਲਫ਼ ਲੈਲਾ" ਦੀ ਰਾਜਕੁਮਾਰੀ ਏਂ। ਮੈਂ ਤੈਨੂੰ ਆਪਣੀ ਕਲਪਨਾ ਦੇ ਸਿੰਘਾਸਨ ਤੇ ਬਿਠਾਲੀ ਰੱਖਾਂਗਾ। ਕੋਈ ਦੁੱਖ, ਕੋਈ ਤਕਲੀਫ਼ ਤੇਰੇ ਨੇੜੇ ਨਹੀਂ ਆਵੇਗੀ। ਤੂੰ, ਤੂੰ ਮੇਰੀ ਸ਼ਾਇਰੀ ਦੀ ਜਾਨ ਏਂ। ਮੇਰੇ ਖ਼ੂਬਸੂਰਤ ਖ਼ਿਆਲਾਂ ਦਾ ਚਾਨਣ।"

ਗ਼ਜ਼ਲ ਅਚਾਨਕ ਐਂਝ ਕੁਰਸੀ ਤੇ ਬੈਠੀ ਜਿਵੇਂ ਕਿਸੇ ਨੇ ਉਸ ਨੂੰ ਗੋਲੀ ਮਾਰ ਦਿੱਤੀ ਹੋਵੇ। ਗ਼ਜ਼ਲ ਦੀ ਜਾਨ ? ਪ੍ਰੇਮਿਕਾ ? ਸ਼ਾਇਰੀ ਦੀ ਸੰਪੂਰਣਤਾ ?

ਗ਼ਜ਼ਲ ਨੂੰ ਇਦਾਂ ਨਿਰਾਸ਼ ਬੈਠੀ ਤੱਕ ਕੇ ਉਹ ਅਚਾਨਕ ਗੰਭੀਰ ਹੋ ਗਿਆ।

"ਮੈਂ ਜਾਣਦਾ ਹਾਂ ਕਿ ਤੈਨੂੰ ਮਰਦਾਂ ਨੇ ਇਨੇ ਧੋਖੇ ਦਿੱਤੇ ਨੇ ਕਿ ਹੁਣ ਤੈਨੂੰ ਕਿਸੇ ਉਪਰ ਇਤਬਾਰ ਨਹੀਂ ਰਿਹਾ। ਪਰ ਮੇਰੀ ਸ਼ਾਇਰੀ ਵਿਚ ਤੂੰ ਸਦਾ ਜਿਊਂਦੀ ਏਂ।"

"ਹਾਂ, ਮੈਨੂੰ ਤੇਰੇ ਉਪਰ ਵੀ ਇਤਬਾਰ ਨਹੀਂ।"

ਬਾਅਦ ਵਿਚ ਗ਼ਜ਼ਲ ਹੈਰਾਨ ਹੋਈ ਕਿ ਇਹ ਗੱਲ ਉਸ ਨੇ ਇਨੀ ਜਲਦੀ ਸਰਵਰ ਨੂੰ ਆਖ ਦਿੱਤੀ। ਉਹਦੀ ਤਾਂ ਇਹੋ ਸਭ ਤੋਂ ਵੱਡੀ ਕਮਜ਼ੋਰੀ ਸੀ ਕਿ ਉਹ ਕਿਸੇ ਮਰਦ ਨੂੰ ਨਿਰਾਸ਼ ਨਹੀਂ ਕਰ ਸਕੀ। ਉਹਨੇ ਦੂਜਿਆਂ ਨੂੰ ਮਾਨਸਿਕ ਸੰਤਾਪ ਤੋਂ ਬਚਾਉਣ ਲਈ ਸਦਾ ਆਪਣੀ ਝੋਲੀ ਖਾਲੀ ਕੀਤੀ। ਪਰ ਉਹ ਪ੍ਰੇਮਿਕਾ ਬਣਨ ਦੀ ਖੇਡ ਤੋਂ ਉਕਤਾ ਚੁੱਕੀ ਸੀ। ਉਹ ਤਾਂ ਇਹ ਸਮਝੀ ਬੈਠੀ ਸੀ ਕਿ ਸਰਵਰ ਆਪਣੇ ਡਿੱਗੇ ਢੱਠੇ ਘਰ ਵਿਚ ਸ਼ਰਨ ਦੇਣ ਦੇ ਸੁਪਨੇ ਵਿਖਾਲੇਗਾ। ਉਸ ਪੇੜ ਦੀ ਠੰਡੀ ਛਾਂ ਦਾ ਲਾਲਚ ਦੇਵੇਗਾ ਜਿਹੜਾ ਉਹਦੇ ਘਰ ਤੇ ਛਾਇਆ ਹੋਇਆ ਏ। ਪਰ ਉਹ ਤਾਂ ਅੱਜ ਸੱਚ ਬੋਲਣ ਤੇ ਤੁਲਿਆ ਹੋਇਆ ਸੀ।

"ਗ਼ਜ਼ਲ!" ਗ਼ਜ਼ਲ ਨੇ ਮੁੜ ਕੇ ਦੇਖਿਆ, ਸਰਵਰ ਸਿਰ ਝੁਕਾਈ ਰੋ ਰਿਹਾ ਸੀ, ਬਿਲਕੁਲ ਉਸ ਅਹਿਮਕ ਮੁੰਡੇ ਵਾਂਗੂੰ, ਜਿਹਨੂੰ ਬਚਪਨ ਵਿਚ ਉਸ ਨੇ ਤਕੜਾ ਫੈਂਟਾ ਚਾੜ੍ਹਿਆ ਸੀ। ਗ਼ਜ਼ਲ ਨੂੰ ਐਂਝ ਜਾਪਿਆ ਜਿਵੇਂ ਸਰਵਰ ਅਜੇ ਤੀਕ ਉਹੀ ਛੋਟਾ ਮੁੰਡਾ ਹੈ, ਮੈਲੀ ਸ਼ੇਰਵਾਨੀ ਵਾਲਾ, ਬਿਨਾ ਫੁੰਦਨੇ ਦੀ ਤੁਰਕੀ ਟੋਪੀ ਵਾਲਾ।

"ਹਾਂ ! ਅੱਜ ਤੂੰ ਕਿਹਾ ਸੀ ਕਿ ਅਸੀਂ ਦੋਨੋਂ ਕੇਵਲ ਸੱਚ ਬੋਲਾਂਗੇ । ਤੇ ਇਸ ਸੱਚ ਦੇ ਕਾਰਨ ਤੂੰ ਵਾਲ ਵਾਲ ਬਚ ਗਿਐਂ । ਜਾਹ, ਜਾ ਕੇ ਇਸ ਦੁਰਘਟਨਾ ਬਾਰੇ ਇਕ ਨਜ਼ਮ ਲਿਖ ਮਾਰ ਤੇ ਇਸ ਚੋਟ ਨੂੰ ਹਮੇਸ਼ਾ ਆਪਣੇ ਦਿਲ ਵਿਚ ਮਹਿਸੂਸ ਕਰਦਾ ਰਹਿ ਮੇਰੇ ਵਾਂਗ ।"

ਗ਼ਮ ਤੇ ਗੁੱਸੇ ਦੇ ਮਾਰੇ ਸਰਵਰ ਤੋਂ ਕੁਝ ਨਾ ਆਖਿਆ ਗਿਆ । ਉਹ ਸਿਰ ਨੀਵਾਂ ਕਰੀ ਬਿਲਕੁਲ ਕੁੜੀਆਂ ਹਾਰ ਹਟਕੋਰੇ ਲੈ ਰਿਹਾ ਸੀ ।

"ਫੇਰ ਕਦੀ ਐਵਾਨ-ਇ-ਗ਼ਜ਼ਲ ਆਵੇਂ ਤਾਂ ਇਕ ਵਾਰੀ ਫੇਰ ਮੈਨੂੰ ਸੁਣਾਈਂ— ਗ਼ਜ਼ਲ ਦੀ ਜਾਨ ! ਸਿਰਜਨਾ ਦੀ ਮਲਿਕਾ ! ਕਲਾ ਦੀ ਜ਼ਿੰਦਗੀ !"

ਤੇ ਐਤਕਾਂ ਗ਼ਜ਼ਲ ਰੋ ਪਈ । ਦੋਹਾਂ ਹੱਥਾਂ ਵਿਚ ਮੂੰਹ ਛੁਪਾ ਕੇ ਉਹ ਕਮਰੇ ਵਿਚੋਂ ਬਾਹਰ ਨਿਕਲ ਗਈ ।

ਰਾਸ਼ਦ ਨੇ ਇਕ ਦੋ ਵਾਰੀ ਸਰਵਰ ਨੂੰ ਘਰ ਆਉਂਦਾ ਦੇਖਿਆ ਤਾਂ ਉਹਦੀ ਬੜੀ ਸੇਵਾ ਕੀਤੀ । ਉਂਝ ਵੀ ਵੱਡੇ ਤੇ ਮਸ਼ਹੂਰ ਬੰਦਿਆਂ ਨਾਲ ਦੋਸਤੀ ਵਧਾਉਣ ਵਿਚ ਉਹ ਸਦਾ ਪਹਿਲ ਕਰਦਾ ਸੀ । ਸਰਵਰ ਦੀ ਸ਼ਾਇਰੀ ਦੀ ਵੀ ਅੱਜਕੱਲ੍ਹ ਧੁੰਮ ਪਈ ਹੋਈ ਸੀ । ਹਰ ਰਸਾਲੇ ਵਿਚ ਉਸ ਦਾ ਨਾਂ ਦਿਸਦਾ, ਹਰ ਮੁਸ਼ਾਇਰੇ ਵਿਚ ਮੌਜੂਦ । ਸੁਣਿਆ ਏ ਕਮਿਊਨਿਸਟ ਸਾਹਿਤਕਾਰਾਂ ਨੇ ਜਿਹੜੀ ਸੰਸਥਾ ਬਣਾਈ ਸੀ, ਸਰਵਰ ਹੀ ਉਸ ਦਾ ਸੈਕ੍ਰੇਟਰੀ ਸੀ । ਅੱਜਕੱਲ੍ਹ ਤਾਂ ਕਮਿਊਨਿਸਟਾਂ ਦਾ ਜ਼ੋਰ ਸੀ, ਇਸ ਲਈ ਇਕ-ਅੱਧ ਸ਼ਾਇਰ ਨਾਲ ਬਣਾ ਕੇ ਰੱਖਣ ਵਿਚ ਹੀ ਫ਼ਾਇਦਾ ਸੀ । ਇਸ ਲਈ ਗ਼ਜ਼ਲ ਨਾਲ ਸਰਵਰ ਦੀ ਵੱਧ ਰਹੀ ਮਿੱਤ੍ਰਤਾ ਉਤੇ ਰਾਸ਼ਦ ਨੇ ਕੋਈ ਇਤਰਾਜ਼ ਨਾ ਕੀਤਾ । ਰਜ਼ੀਆ ਤੇ ਲੰਗੜੀ ਫੂਪੋ ਵੀ ਇਹੋ ਈ ਸਮਝਦੀਆਂ ਰਹੀਆਂ ਕਿ ਸਰਵਰ ਸਿਰਫ਼ ਰਾਸ਼ਦ ਨੂੰ ਹੀ ਮਿਲਣ ਆਉਂਦਾ ਹੈ ।

ਪਰ ਅੱਜ, ਸਰਵਰ ਦੇ ਆਉਣ ਤੋਂ ਦੋ ਹਫਤੇ ਪਹਿਲਾਂ ਹਾਮਦ ਭਾਈ ਰਾਸ਼ਦ ਦੇ ਘਰ ਬਾਕਾਇਦਾ ਸਰਵਰ ਦੇ ਰਿਸ਼ਤੇ ਦਾ ਪੈਗਾਮ ਭੇਜ ਚੁੱਕਾ ਸੀ । ਸੁਰਖ਼ ਕਾਗਜ਼ ਉਪਰ ਲਿਖੀ ਸਾਹੇ ਚਿੱਠੀ ਤੇ ਉਹਦੇ ਨਾਲ ਸਰਵਰ ਦੀ ਇਕ ਫੋਟੋ ਜਿਸ ਵਿਚ ਉਹ ਬੀ.ਏ. ਦੀ ਸਨਦ ਲਈ, ਗਾਊਨ ਪਾਈ ਖੜਾ ਸੀ । ਸਰਵਰ ਨੂੰ ਇਸ ਗੱਲ ਦੀ ਉੱਕੀ ਹੀ ਖ਼ਬਰ ਨਹੀਂ ਸੀ । ਬਲਕਿ ਗ਼ਜ਼ਲ ਨੂੰ ਵੀ ਅੱਜ ਫੌਜ਼ੀਆ ਨੇ ਦੱਸਿਆ ਕਿ ਘਰ ਵਿਚ ਸਾਰੇ ਇਸ ਰਿਸ਼ਤੇ ਨੂੰ ਪਸੰਦ ਕਰਦੇ ਹਨ ਤੇ ਹੁਣ ਛੇਤੀ ਹੀ ਗ਼ਜ਼ਲ ਵੀ ਦੁਲਹਨ ਬਣਨ ਵਾਲੀ ਏ ।

ਗਜ਼ਲ ਨੇ ਸੁਣਿਆ ਤਾਂ ਥੱਕ ਕੇ ਬਹਿ ਗਈ । ਉਹਦੀ ਸਮਝ ਵਿਚ ਨਾ ਆਇਆ ਕਿ ਫੌਜ਼ੀਆ ਨੂੰ ਕੀ ਆਖੇ । ਤਦ ਉਹਨੂੰ ਇਨੀ ਪਰੇਸ਼ਾਨ ਦੇਖ ਕੇ ਫੌਜ਼ੀਆ ਉਹਦੇ ਲਾਗੇ ਸਰਕ ਆਈ । ਫੌਜ਼ੀਆ ਮਾਈਏਂ ਬੈਠ ਚੁੱਕੀ ਸੀ ਤੇ ਉਹਦੇ ਪੀਲੇ ਕੱਪੜੇ ਵੱਟਣੇ ਤੇ ਹਲਦੀ ਦੀ ਗੰਧ ਵਿਚ ਵੱਸੇ ਹੋਏ ਸਨ ।

"ਭਲਾ ਤੈਨੂੰ ਸਰਵਰ ਪਸੰਦ ਨਹੀਂ ? ਸੁਣਿਆ ਬਹੁਤ ਵੱਡਾ ਸ਼ਾਇਰ ਏ ।"

"ਨਹੀਂ, ਸਰਵਰ ਨੂੰ ਮੈਂ ਪਸੰਦ ਨਹੀਂ । ਫੌਜ਼ੀਆ, ਤੂੰ ਮਾਮਾ ਰਾਸ਼ਦ ਨੂੰ ਕਹਿ ਦੇ ਕਿ ਅੱਜ ਸਰਵਰ ਇਸ ਰਿਸ਼ਤੇ ਤੋਂ ਇਨਕਾਰ ਕਰਨ ਆਇਆ ਸੀ । ਹਾਮਦ ਭਾਈ ਨੇ

ਆਪਣੀ ਮਰਜ਼ੀ ਨਾਲ ਇਸ ਰਿਸ਼ਤੇ ਦਾ ਸੁਨੇਹਾ ਘੱਲਿਆ ਸੀ ।"

"ਕੀ ? ਸਰਵਰ ਨੂੰ ਤੂੰ ਪਸੰਦ ਨਹੀਂ ?" ਫੌਜ਼ੀਆ ਹੈਰਾਨ ਸੀ, "ਕਿਤੇ ਤੇਰੇ ਬਾਰੇ ਉਹਨੂੰ ਕੁਝ ਪਤਾ ਲੱਗ ਗਿਆ ਏ ?"

"ਇਸੇ ਲਈ ਤਾਂ ਆਖ ਰਹੀ ਆਂ, ਮੁਮਾਨੀ ਨੂੰ ਕਹਿ ਦੇ ਕਿ ਇਸ ਰਿਸ਼ਤੇ ਤੇ ਵਿਚਾਰ ਨਾ ਕਰੇ ।"

ਪਰ ਉਥੇ ਵਿਹਲ ਵੀ ਕਿਸ ਨੂੰ ਸੀ ਗ਼ਜ਼ਲ ਬਾਰੇ ਸੋਚਣ ਦੀ !

ਫੌਜ਼ੀਆ ਦਰਜ਼ੀ ਨਾਲ ਝਗੜ ਰਹੀ ਸੀ । ਰਜ਼ੀਆ ਦਹੇਜ ਸੁਆਰਨ ਵਿਚ ਲੱਗੀ ਹੋਈ ਸੀ । ਰਾਸ਼ਦ ਵਿਆਹ ਦੀਆਂ ਚਿੱਠੀਆਂ ਤੇ ਪਤੇ ਲਿਖ ਰਿਹਾ ਸੀ । ਸਾਰਾ ਘਰ ਪ੍ਰਾਹੁਣਿਆਂ ਨਾਲ ਭਰਿਆ ਹੋਇਆ ਸੀ । ਫੌਜ਼ੀਆ ਦੀਆਂ ਸਹੇਲੀਆਂ ਰਾਤ ਦਿਨ ਉਸਨੂੰ ਘੇਰੀ ਬੈਠੀਆਂ ਰਹਿੰਦੀਆਂ ਸਨ । ਫਾਟਕ ਤੇ ਨੌਬਤ ਵੱਜ ਰਹੀ ਸੀ ਤੇ ਦਲਾਨ ਵਿਚ ਲੰਗੜੀ ਫੂਪੋ ਕੁੜੀਆਂ ਨਾਲ ਢੋਲਕ ਲਈ ਬੈਠੀ ਸੀ—

> ਦੁਲਹਨ ਮੇਰੀ ਸਾਜ ਰਹੀ, ਮਾਂ ਸੁਨਹਿਰੇ ਜੋੜੇ ਸੇ
> ਦੁਲਹਨ ਤੇਰਾ ਚਾਵ ਕਰੇਂਗੇ ਤੇਰੇ ਬਾਵਾ
> ਰੁਪਯੇ ਪੈਸੇ ਸੇ, ਹੀਰੇ ਮੋਤੀ ਸੇ ।

ਪਤਾ ਨਹੀਂ ਕਿਉਂ ਗਾਉਂਦੀ ਗਾਉਂਦੀ ਲੰਗੜੀ ਫੂਪੋ ਦੀ ਆਵਾਜ਼ ਕੰਬ ਜਾਂਦੀ ਸੀ ਤੇ ਉਹ ਆਪਣੇ ਹੰਝੂ ਪੂੰਝਣ ਡਹਿ ਪੈਂਦੀ ਸੀ ।

ਫੇਰ ਫੌਜ਼ੀਆ ਦਾ ਦੂਲ੍ਹਾ ਬਰਾਤ ਲੈ ਕੇ ਐਵਾਨ-ਇ-ਗ਼ਜ਼ਲ ਦੇ ਫਾਟਕ ਤੇ ਆਇਆ । ਅੰਦਰ ਹੜਬੋਂਗ ਮਚੀ ਹੋਈ ਸੀ । ਚਮਕਦੀਆਂ ਲਿਸਕਦੀਆਂ ਸੁਆਣੀਆਂ । ਹਾਸੇ, ਕਹਿਕਹੇ । ਬਰਿਆਨੀ ਤੇ ਮੁਰਗਿਆਂ ਦੀਆਂ ਸੁਗੰਧਾਂ ਤੇ ਦਿਲ ਤੇ ਲਕੀਰ ਪਾ ਦੇਣ ਵਾਲੀਆਂ ਤਿੱਖੀਆਂ ਆਵਾਜ਼ਾਂ ।

> ਬਾਬਲ ਮੋਰਾ ਨੈਹੀਅਰ ਛੂਟੋ ਜਾਏ ।

ਸਹੇਲੀਆਂ ਵਿਚਕਾਰ ਦੁਲਹਨ ਬਣੀ ਫੌਜ਼ੀਆ ਦਾ ਹਾਸੇ ਦੇ ਮਾਰੇ ਬੁਰਾ ਹਾਲ ਸੀ । ਗ਼ਜ਼ਲ ਸਾਹਮਣੇ ਸੁਹਾਗ ਪੁੜਾ ਖੋਲ੍ਹੀ ਉਹਦੇ ਮਹਿੰਦੀ ਰੱਤੇ ਹੱਥਾਂ ਉਤੇ ਸੁਗੰਧੀਆਂ ਲਾ ਰਹੀ ਸੀ । ਗਹਿਣੇ ਪੁਆ ਰਹੀ ਸੀ, ਮੇਕਅੱਪ ਕਰ ਰਹੀ ਸੀ ।

"ਸੁਣਿਆ, ਸਿਗਰਟ ਬਹੁਤ ਪੀਂਦਾ ਏ । ਮੇਰਾ ਤਾਂ ਤਮਾਕੂ ਦੀ ਬੋਅ ਨਾਲ ਸਾਹ ਘੁੱਟਦਾ ਏ ।" ਜ਼ਰੀਨਾ ਕਹਿ ਰਹਿ ਸੀ—"ਉਹਨੂੰ ਲਾਲ ਰੰਗ ਬੜਾ ਪਸੰਦ ਏ ।"

ਉਹਨੇ ਗ਼ਜ਼ਲ ਦਾ ਹੱਥ ਫੜ ਕੇ ਕਿਹਾ—"ਇਹ ਡਾਕਟਰ ਲੋਕ ਬੜੇ ਬੇਸ਼ਰਮ ਹੁੰਦੇ ਹਨ । ਮੈਂ ਤਾਂ ਤਿੰਨ ਦਿਨ ਤਕ ਅੱਖਾਂ ਨਹੀਂ ਖੋਲ੍ਹਣੀਆਂ ।" ਉਹ ਸ਼ਰਮ ਦੀ ਮਾਰੀ ਗ਼ਜ਼ਲ ਉਪਰ ਝੁਕ ਗਈ ।

ਗ਼ਜ਼ਲ ਨੇ ਸੋਚਿਆ—ਮੈਂ ਤਾਂ ਹੁਣ ਕਿਸੇ ਮਰਦ ਨੂੰ ਤੱਕ ਕੇ ਕਦੀ ਨਹੀਂ ਸ਼ਰਮਾਵਾਂਗੀ—ਮੈਨੂੰ ਤਾਂ ਕਿਸੇ ਗੱਲ ਤੇ ਘਬਰਾਹਟ ਨਹੀਂ ਹੋਵੇਗੀ ।

ਤੇ ਜਦ ਸ਼ਾਹੀਨ ਤੇ ਰਾਸ਼ਦ ਮਾਮਾ ਫੌਜ਼ੀਆ ਕੋਲੋਂ ਨਿਕਾਹ ਦਾ ਵਚਨ ਲੈਣ ਆਏ ਤਾਂ ਫੌਜ਼ੀਆ ਦਾ ਰੋਂਦੀ ਦਾ ਬੁਰਾ ਹਾਲ ਸੀ । ਜ਼ਿੰਦਗੀ ਵਿਚ ਪਹਿਲੀ ਵਾਰ ਫੌਜ਼ੀਆ ਨੇ ਇਕ ਮਰਦ ਦੀ ਹੋ ਜਾਣ ਦਾ ਇਕਰਾਰ ਕਰ ਲਿਆ ਸੀ । ਹੁਣ ਉਹ ਉਸੇ ਲਈ

ਜੀਵੇਗੀ ਤੇ ਉਸੇ ਲਈ ਮਰੇਗੀ । ਉਸ ਨੇ ਆਪਣੀ ਬਾਕੀ ਦੀ ਜ਼ਿੰਦਗੀ ਇਕ ਅਜਨਬੀ ਹਵਾਲੇ ਕਰ ਦਿੱਤੀ ਸੀ । ਤਾਂ ਵੀ ਫੋਜ਼ੀਆ ਰੋ ਰਹੀ ਸੀ । ਪਾਗਲ ! ਮੈਂ ਹੁੰਦੀ ਤਾਂ ਇਸ ਖ਼ੁਸ਼ੀ ਦੇ ਮਾਰੇ ਮਰ ਜਾਂਦੀ ਕਿਸੇ ਇਕ ਦੀ ਹੋ ਕੇ ਮਰ ਜਾਣ ਦਾ ਸੁੱਖ ਕਿਹੋ ਜਿਹਾ ਹੁੰਦਾ ਹੋਵੇਗਾ ! ਮੇਰੇ ਕੋਲ ਫੋਜ਼ੀਆ ਦੀ ਜ਼ਿੰਦਗੀ ਦਾ ਇਕ ਛਿਣ ਹੀ ਹੱਥ ਆ ਜਾਵੇ, ਤਾਂ...!

"ਬਸ ਕਰ, ਕਿੰਨਾ ਰੋਵੇਂਗੀ ?" ਗ਼ਜ਼ਲ ਦੀ ਕਿਸੇ ਰਿਸ਼ਤੇ ਦੀ ਮਾਸੀ ਨੇ ਉਹਦੇ ਅੱਥਰੂ ਪੂੰਝੇ ।

"ਬਚਪਨ ਦਾ ਸਾਥ ਸੀ ਦੋਹਾਂ ਦਾ । ਰਜ਼ੀਆ ਬੇਗਮ, ਹੁਣ ਗ਼ਜ਼ਲ ਦਾ ਵਿਆਹ ਕਰੋ, ਵਿਚਾਰੀ 'ਕੱਲੀ ਘਬਰਾ ਰਹੀ ਏ ।

ਕਾਸ਼ ! ਮੈਂ ਵੀ ਫੋਜ਼ੀਆ ਵਾਂਗ 'ਕੱਲੀ ਹੁੰਦੀ । ਫੋਜ਼ੀਆ ਅੱਜ ਆਪਣੇ ਦੂਲ੍ਹੇ ਦੇ ਘਰ ਜਾਵੇਗੀ । ਬਿਲਕੁਲ 'ਕੱਲੀ—ਖਾਲੀ ਦਿਲ, ਖਾਲੀ ਮਨ । ਮੈਂ ਕਿਥੇ ਜਾਵਾਂਗੀ ? ਕੀ ਕੀ ਲੈ ਕੇ ?

ਫੇਰ ਸਾਰਿਆਂ ਦੀਆਂ ਨਿਗਾਹਾਂ ਗ਼ਜ਼ਲ ਤੇ ਜੰਮ ਗਈਆਂ ।

ਇਕ ਦਿਨ ਉਹ ਨਾਹੀਦ ਬਾਜੀ ਨਾਲ ਪਿਕਚਰ ਦੇਖਣ ਗਈ ਤਾਂ ਮੁਮਾਨੀ ਬੇਗਮ ਨੇ ਖ਼ੂਬ ਡਾਂਟਿਆ—"ਹੁਣ ਸੈਰ ਸਪਾਟੇ ਬੰਦ ਕਰ । ਅੱਜ ਤੋਂ ਹਮੇਸ਼ਾ ਪਰਦਾ ਕਰਨਾ ਪੈਣਾ । ਘਰ ਵਿਚ ਨਵਾਂ ਜੁਆਈ ਆ ਗਿਆ ਏ । ਮੈਂ ਆਪਣੇ ਘਰ ਨੂੰ ਬਦਨਾਮ ਨਹੀਂ ਕਰਨਾ । ਜੀਅ ਕਰੇ ਤਾਂ ਇਥੇ ਰਹਿ, ਨਹੀਂ ਤਾਂ ਚਲੀ ਜਾ ਆਪਣੇ ਮਾਪਿਆਂ ਕੋਲ ।" ਧੀ ਦਾ ਵਿਆਹ ਕਰਕੇ ਮੁਮਾਨੀ ਬੇਗਮ ਕਿੰਨੀ ਬਦਲ ਗਈ ਸੀ । ਪੰਖ ਕੁਤਰਨ ਤੋਂ ਬਾਅਦ ਪੰਛੀ ਨੂੰ ਆਖੋ ਉੱਡ ਜਾ, ਤਾਂ ਉਹ ਕਿਹੜੀ ਡਾਲੀ ਤੇ ਬੈਠੂ ? ਗ਼ਜ਼ਲ ਨੇ ਚੁੱਪ ਕਰਕੇ ਕੱਪੜੇ ਬਦਲੇ ਤੇ ਝਾੜੂ ਚੁੱਕ ਕੇ ਵਿਹੜਾ ਹੂੰਝਣ ਲੱਗੀ । ਉਂਝ ਵੀ ਬਾਹਰ ਕਿਹੜਾ ਉਹਦੀ ਉਡੀਕ ਵਿਚ ਤਾਰੇ ਗਿਣ ਰਿਹਾ ਸੀ ! ਇਸ ਦੇ ਬਾਵਜੂਦ ਫੋਜ਼ੀਆ ਆਪਣੇ ਦੂਲ੍ਹੇ ਨਾਲ ਆਉਂਦੀ ਤਾਂ ਮੁਮਾਨੀ ਬੇਗਮ ਗ਼ਜ਼ਲ ਨੂੰ ਅੰਦਰ ਵਾੜ ਕੇ ਬਾਹਰੋਂ ਕੁੰਡਾ ਲਾ ਦਿੰਦੀ ਸੀ ।

"ਖ਼ੈਰ ! ਗ਼ਜ਼ਲ ਨੂੰ ਉਂਝ ਵੀ ਫੋਜ਼ੀਆ ਦੇ ਦੂਲ੍ਹੇ ਨਾਲ ਕਾਫ਼ੀ ਨਫ਼ਰਤ ਸੀ । ਬੇਹੱਦ ਘੁਮੰਡੀ ਤੇ ਨੱਕਚੜ੍ਹਾ ਸੀ । ਆਉਂਦਿਆਂ ਹੀ ਸਾਰੇ ਘਰ ਨੂੰ ਬਿਮਾਰ ਬਣਾ ਦਿੱਤਾ ਤਾਂ ਕਿ ਆਪਣੀ ਡਾਕਟਰੀ ਦਾ ਰੋਹਬ ਪਾ ਸਕੇ । ਉਹਨੂੰ ਫੋਜ਼ੀਆ ਦੀ ਕੋਈ ਗੱਲ ਨਾ ਸੁਖਾਂਦੀ । ਹਰ ਕੱਪੜੇ ਤੇ ਗਹਿਣੇ ਵਿਚ ਮੀਨ ਮੇਖ ਕੱਢਦਾ । ਫੋਜ਼ੀਆ ਹਰ ਵੇਲੇ ਉਹਦਾ ਮੂਡ ਦਰੁਸਤ ਕਰਨ ਵਿਚ ਲੱਗੀ ਰਹਿੰਦੀ । ਘਰ ਆਉਂਦੇ ਹੀ ਉਹ ਮੰਮੀ ਨੂੰ ਦੱਸ ਦਿੰਦੀ—"ਮੰਮੀ, ਮਿੱਠੇ ਵਿਚ ਕਿਉੜਾ ਨਾ ਪਾਵੀਂ । ਡਾਲਡਾ ਘਿਓ ਨਾ ਮੰਗਾਵੀਂ । ਮੁਰਗ ਰੋਸਟ ਕਰਾ ਦੇ । ਲੰਗੜੀ ਫੂਪੋ ਨੂੰ ਆਖ ਦੇ ਹੌਲੀ ਗੱਲਾਂ ਕਰੇ । ਉਨ੍ਹਾਂ ਨੂੰ ਰੌਲਾ ਗੌਲਾ ਪਸੰਦ ਨਹੀਂ ।"

ਉਹ ਤਾਂ ਵੀ ਫੋਜ਼ੀਆ ਨਾਲ ਸ਼ਿਕਾਇਤ ਕਰਦਾ ਕਿ ਸੌਹਰਿਆਂ ਵਿਚ ਉਹਦੀ ਕੋਈ ਕਦਰ ਹੀ ਨਹੀਂ ਕਰਦਾ ।

ਇਸ ਲਈ ਦੋਂਹ ਚੌਂਹ ਮਹੀਨਿਆਂ ਪਿਛੋਂ ਕਦੀ ਇਕ ਅੱਧ ਦਿਨ ਲਈ ਉਹ

ਦੋਵੇਂ ਆਉਂਦੇ ਸਨ ਤਾਂ ਨਾਲ ਹੀ ਫੌਜ਼ੀਆ ਦੀ ਸੱਸ ਦਾ ਰੁੱਕਾ ਵੀ ਆ ਜਾਂਦਾ ਕਿ ਪਿਛਲੀ ਵਾਰ ਖ਼ਰਾਬ ਘਿਓ ਖਾਣ ਕਰਕੇ ਉਹਦਾ ਪੁੱਤਰ ਬਿਮਾਰ ਹੋ ਗਿਆ ਸੀ, ਇਸ ਲਈ ਉਹਨੂੰ ਖਾਣਾ ਨਾ ਖੁਆਇਆ ਜਾਵੇ ।

ਸੋ, ਗ਼ਜ਼ਲ ਉਡੀਕਦੀ ਹੀ ਰਹਿ ਜਾਂਦੀ ਕਿ ਫੌਜ਼ੀਆ ਕੋਲੋਂ ਉਹਦੇ ਪਤੀ ਦੇ ਨਾਜ਼-ਨਖ਼ਰੇ ਸੁਣੇ, ਪਰ ਫੌਜ਼ੀਆ ਨੂੰ ਫ਼ੁਰਸਤ ਹੀ ਨਾ ਮਿਲਦੀ ।

ਇਕ ਦਿਨ ਫੌਜ਼ੀਆ ਨੂੰ ਤੋਰ ਕੇ ਰਜ਼ੀਆ ਉਦਾਸ ਬੈਠੀ ਸੀ ਕਿ ਸ਼ੇਖੂ ਭਾਈ ਉਸ ਕੋਲ ਆ ਬੈਠਾ ।

ਸ਼ੇਖੂ ਭਾਈ ਹੁਣ ਇਤਿਹਾਦੁਲ ਮੁਸਲਮੀਨ ਵਿਚੋਂ ਨਿਕਲ ਕੇ ਕਾਂਗਰਸ ਦੀ ਅਮਨ-ਕਮੇਟੀ ਦਾ ਸੈਕ੍ਰੇਟਰੀ ਬਣ ਗਿਆ ਸੀ ਤੇ ਥਾਂ ਥਾਂ ਹਿੰਦੂ ਮੁਸਲਿਮ ਏਕਤਾ ਦੇ ਜਲਸੇ ਕਰਾਉਂਦਾ ਸੀ ਤੇ ਫੇਰ ਉਹਨੇ ਫ਼ੌਜੀ ਹਕੂਮਤ ਅੱਗੇ ਗ਼ੱਦਾਰ ਤੇ ਜ਼ਾਲਮ ਮੁਸਲਮਾਨਾਂ ਦੀ ਸੂਚੀ ਪੇਸ਼ ਕੀਤੀ । ਦੱਸਿਆ ਕਿ ਕਿਸ ਘਰ ਵਿਚ ਕਿੰਨੇ ਹਥਿਆਰ ਲੁਕੋਏ ਹੋਏ ਸਨ ਤੇ ਕਿਹੜੀ ਡਿਉਢੀ ਵਿਚ ਕਿੰਨਾ ਸੋਨਾ ਦੱਬਿਆ ਹੋਇਆ ਹੈ । ਕੌਣ ਕੌਣ ਆਪਣੀ ਦੌਲਤ ਪਾਕਿਸਤਾਨ ਭੇਜ ਰਿਹਾ ਹੈ । ਇਸ ਲਈ ਸ਼ੇਖੂ ਭਾਈ ਦੇ ਅੱਜਕੱਲ੍ਹ ਮਜ਼ੇ ਸਨ । ਖ਼ੂਬ ਠਾਠ ਦੀ ਨਵੀਂ ਸ਼ੇਰਵਾਨੀ ਤੇ ਸਾਬਤ ਚੱਪਲਾਂ ਪਾਈ ਘੁੰਮਦਾ, ਰੋਜ਼ ਸ਼ਾਮ ਨੂੰ ਨਸ਼ੇ ਵਿਚ ਚੂਰ ਹੱਥ ਵਿਚ ਚਾਟ ਦਾ ਡੂਨਾ ਚੁੱਕੀ ਦਲਾਨ ਦੀਆਂ ਪੌੜੀਆਂ ਉਪਰ ਆ ਬਹਿੰਦਾ ਸੀ । ਲੰਗੜੀ ਫੂਪੋ ਨੇ ਉਹਦਾ ਇਹ ਠਾਠ ਬਾਠ ਦੇਖਿਆ ਤਾਂ ਇਕ ਵਾਰੀ ਫੇਰ ਸ਼ੇਖੂ ਭਾਈ ਦਾ ਘਰ ਵਸਾਉਣ ਦੀ ਚਿੰਤਾ ਪੈ ਗਈ ।

ਪਰ ਅੱਜ ਸ਼ੇਖੂ ਭਾਈ ਦਲਾਨ ਦੀਆਂ ਪੌੜੀਆਂ ਚੜ੍ਹ ਕੇ ਉਪਰ ਦੀਵਾਨ ਤੀਕਰ ਆ ਗਿਆ ਤਾਂ ਗ਼ਜ਼ਲ ਨੂੰ ਬੜਾ ਅਚੰਭਾ ਹੋਇਆ । ਕਿਉਂਕਿ ਉਹਦੀ ਸੀਮਾ ਨੌਕਰਾਂ ਦੇ ਕੁਆਟਰਾਂ ਤੋਂ ਲੈ ਕੇ ਦਲਾਨ ਦੀਆਂ ਪੌੜੀਆਂ ਤਕ ਸੀਮਿਤ ਸੀ । ਸ਼ਾਇਦ ਉਹ ਵਾਹਿਦ ਹੁਸੈਨ ਤੇ ਬੀਬੀ ਦੇ ਬਾਅਦ ਹੁਣ ਰਜ਼ੀਆ ਦੀ ਸ਼ਖ਼ਸੀਅਤ ਨੂੰ ਕੁਝ ਨਹੀਂ ਸਮਝਦਾ ਸੀ ।

"ਮੈਂ ਤਾਂ ਇਹ ਜਾਣਦਾ ਦੁਲਹਨ ਬੇਗਮ ਕਿ ਧੀ ਦਾ ਵਿਆਹ ਸਦਾ ਉਥੇ ਕਰਨਾ ਚਾਹੀਦਾ, ਜਿਥੇ ਉਹਦੀ ਕਦਰ ਕਰਨ ਵਾਲੇ ਲੋਕ ਹੋਣ ।"

ਉਹਨੇ ਰਜ਼ੀਆ ਦਾ ਉਦਾਸ ਚਿਹਰਾ ਦੇਖ ਕੇ ਆਖਿਆ ਤੇ ਦੀਵਾਨ ਦੇ ਕੋਣ ਤੇ ਟਿਕ ਗਿਆ ।

"ਇਹ ਤਾਂ ਭਾਗਾਂ ਦੀ ਗੱਲ ਏ ਸ਼ੇਖੂ ਭਾਈ ! ਨਸੀਬਾਂ ਦਾ ਲਿਖਿਆ ਕਿਵੇਂ ਪੜ੍ਹ ਲਵਾਂਗੇ ?"

"ਪਰ ਫੇਰ ਵੀ ਧੀ ਨੂੰ ਹਮੇਸ਼ਾ ਉਥੇ ਦੇਣਾ ਚਾਹੀਦੈ, ਜਿਥੇ ਉਹਦੀ ਕਦਰ ਕਰਨ ਵਾਲੇ ਹੋਣ । ਜਿਵੇਂ ਹੁਣ ਮੈਂ ਹਾਂ । ਤੁਸੀਂ ਮੇਰੀ ਸ਼ਾਦੀ ਕਿਸੇ ਜੁਆਨ ਛੋਕਰੀ ਨਾਲ ਕਰ ਦਿਉ, ਦੇਖ ਲੈਣਾ, ਉਹਦਾ ਮੁਰੀਦ ਬਣ ਜਾਵਾਂਗਾ ।"

ਸ਼ੇਖੂ ਭਾਈ ਦੀ ਗੱਲ ਉਤੇ ਰਜ਼ੀਆ ਨੂੰ ਹਾਸਾ ਆ ਗਿਆ ਤੇ ਲੰਗੜੀ ਫੂਪੋ ਮੂੰਹ ਬਣਾ ਕੇ ਬੁੜਬੁੜਾਉਣ ਡਹਿ ਪਈ ।

"ਛਛੋਰੀਆਂ ਗੱਲਾਂ ਨਹੀਂ ਛੱਡਦਾ ਉੱਜੜ ਮੂੰਹਾਂ ।"

ਪਰ ਗ਼ਜ਼ਲ ਨੇ ਦੇਖਿਆ ਕਿ ਅੱਜ ਮੁਮਾਨੀ ਬੇਗਮ ਬੜੀ ਦਿਲਚਸਪੀ ਨਾਲ ਸ਼ੇਖੂ ਭਾਈ ਦੀਆਂ ਗੱਲਾਂ ਸੁਣ ਰਹੀ ਸੀ ।

ਦੁਪਹਿਰੇ ਮੁਮਾਨੀ ਬੇਗਮ ਫੇਰ ਲੰਗੜੀ ਫੂਪੋ ਦੇ ਕੋਲ ਬੈਠੀ ਸਿਰ ਜੋੜੀ ਖੁਸਰ-ਫੁਸਰ ਕਰ ਰਹੀ ਸੀ । ਉਸ ਦੇ ਚਿਹਰੇ ਉਪਰ ਉਹੀ ਗੰਭੀਰਤਾ ਸੀ, ਜਿਹੜੀ ਕਿਸੇ ਵਿਸ਼ੇਸ਼ ਫ਼ੈਸਲੇ ਸਮੇਂ ਤੀਵੀਂਆਂ ਤੇ ਆ ਜਾਂਦੀ ਹੈ ।

ਸ਼ਾਹੀਨ ਨੇ ਹਸਪਤਾਲ ਜਾਂਦੇ ਵੇਲੇ ਇਨ੍ਹਾਂ ਦੋਹਾਂ ਨੂੰ ਇਸ ਤਰ੍ਹਾਂ ਹੌਲੀ ਹੌਲੀ ਗੱਲਾਂ ਕਰਦਿਆਂ ਦੇਖਿਆ ਤਾਂ ਜ਼ੋਰ ਨਾਲ ਹੱਸਿਆ, ਬੋਲਿਆ—''ਮੈਂ ਸਭ ਸੁਣ ਲਿਆ । ਅੱਜ ਈ ਸ਼ੇਖੂ ਭਾਈ ਨੂੰ ਕਹਿੰਦਾ ਹਾਂ ਕਿ ਤੇਰੀਆਂ ਬੁਰਾਈਆਂ ਹੋ ਰਹੀਆਂ ਨੇ ।''

''ਤੇਰਾ ਕੀ ਮਤਲਬ ਸਾਡੀਆਂ ਗੱਲਾਂ ਵਿਚ ?''

''ਮੇਰਾ ਹਰ ਗੱਲ ਵਿਚ ਮਤਲਬ ਹੈ । ਮੈਨੂੰ ਦੱਸੋ ਤੁਸੀਂ ਕੀ ਗੱਲਾਂ ਕਰ ਰਹੀਆਂ ਹੋ ।'' ਉਹ ਆਪਣਾ ਬ੍ਰੀਫਕੇਸ ਰੱਖ ਕੇ ਉਨ੍ਹਾਂ ਦੋਹਾਂ ਵਿਚਕਾਰ ਬਹਿ ਗਿਆ ।

''ਜਾਹ ਬਾਬਾ ! ਹਸਪਤਾਲ ਵਿਚ ਮਰੀਜ਼ ਉਡੀਕਦੇ ਹੋਣਗੇ ।'' ਲੰਗੜੀ ਫੂਪੋ ਨੇ ਉਹਨੂੰ ਟਾਲਣਾ ਚਾਹਿਆ ।

''ਐਸੀ ਕੀ ਤੈਸੀ ਮਰੀਜ਼ਾਂ ਦੀ । ਮੈਂ ਤਾਂ ਕਤੱਈ ਨਹੀਂ ਜਾਵਾਂਗਾ, ਭਾਵੇਂ ਸ਼ਾਮ ਪੈ ਜਾਵੇ ।'' ਰਜ਼ੀਆ ਸ਼ਾਹੀਨ ਦੀ ਜ਼ਿਦ ਤੋਂ ਜਾਣੂ ਸੀ । ਉਹ ਹਮੇਸ਼ਾ ਆਪਣੀ ਗੱਲ ਮੰਨਵਾ ਕੇ ਛੱਡਦਾ । ''ਅੱਛਾ, ਤਾਂ ਸੁਣ ਲੈ, ਗ਼ਜ਼ਲ ਦੀ ਸ਼ਾਦੀ ਦੇ ਬਾਰੇ ਸੋਚ ਰਹੇ ਆਂ ਅਸੀਂ ।''

''ਇਹ ਹੋਈ ਕੋਈ ਗੱਲ ।'' ਸ਼ਾਹੀਨ ਨੇ ਬ੍ਰੀਫਕੇਸ ਚੁੱਕਿਆ ਤੇ ਜਾਂਦੇ ਜਾਂਦੇ ਨੇ ਕਿਹਾ—''ਪਰ ਗ਼ਜ਼ਲ ਵਾਸਤੇ ਉੱਦਾਂ ਦਾ ਜ਼ਿੱਦੀ ਅੜੀਅਲ ਟੱਟੂ ਨਾ ਲੱਭਿਓ, ਜਿਹੋ ਜਿਹਾ ਨੀਮ ਹਕੀਮ ਤਾਹਰ, ਫੌਜ਼ੀਆ ਲਈ ਲੱਭਿਆ ਏ ।''

ਸ਼ਾਹੀਨ ਨੂੰ ਆਪਣਾ ਜੀਜਾ ਬਿਲਕੁਲ ਪਸੰਦ ਨਹੀਂ ਸੀ । ਨਾ ਤਾਂ ਉਹਦੀਆਂ ਆਦਤਾਂ ਚੰਗੀਆਂ ਲੱਗਦੀਆਂ ਸਨ ਤੇ ਨਾ ਉਹਦੀ ਸ਼ੇਖੀ ਤੇ ਡਾਕਟਰੀ ਨੂੰ ਉਹ ਕੋਈ ਵਿਸ਼ੇਸ਼ਤਾ ਦਿੰਦਾ ਸੀ । ਸ਼ਾਹੀਨ ਆਖਦਾ, ਤਾਹਰ ਨੇ ਯੂਰਪ ਵਿਚ ਸਿਰਫ਼ ਅਵਾਰਾ-ਗਰਦੀ ਕੀਤੀ ਹੈ । ਉਹਦੀ ਯੋਗਤਾ ਸਿਫਰ ਹੈ ।

ਅਤੇ ਤਾਹਰ ਆਖਦਾ ਕਿ ਮੈਂ ਅਮਰੀਕਾ ਵਿਚ ਸੱਤ ਸਾਲ ਰਿਹਾ ਹਾਂ । ਇਸ ਲਈ ਸ਼ਾਹੀਨ ਯੋਗਤਾ ਵਿਚ ਮੇਰਾ ਮੁਕਾਬਲਾ ਨਹੀਂ ਕਰ ਸਕਦਾ ।

ਗ਼ਜ਼ਲ ਨੇ ਉਨ੍ਹਾਂ ਲੋਕਾਂ ਦੀਆਂ ਗੱਲਾਂ ਸੁਣੀਆਂ ਤਾਂ ਅਚੰਭਾ ਹੋਇਆ । ਫਰਨੀਚਰ ਝਾੜਦੀ ਨੇ ਸੋਚਿਆ, ਕਿਤੇ ਭਾਬੀ ਰਾਹੀਂ ਸਰਵਰ ਨੇ ਫੇਰ ਤਾਂ ਨਹੀਂ ਗੱਲ ਚਲਾਈ । ਮੈਂ ਇਸ ਰਿਸ਼ਤੇ ਨੂੰ ਉਹਦੇ ਮੂੰਹ ਉਤੇ ਮਾਰਾਂਗੀ । ਕੀ ਮੈਂ ਹੀ ਇਸ ਖੇਡ ਵਾਸਤੇ ਰਹਿ ਗਈ ਆਂ । ਸਰਵਰ ਮੇਰੇ ਬਾਰੇ ਸ਼ਾਇਦ ਕੁਝ ਨਹੀਂ ਜਾਣਦਾ । ਫੇਰ ਉਹਨੇ ਸੋਚ ਕੇ ਸਰਵਰ ਨੂੰ ਇਕ ਚਿੱਠੀ ਲਿਖੀ । ਆਪਣੇ ਭੂਤਕਾਲ ਦੇ ਸਾਰੇ ਕਿੱਸੇ ਸੁਣਾਏ ਤੇ ਪੁੱਛਿਆ ਕਿ ਕੀ ਤੂੰ ਹੁਣ ਵੀ ਮੈਨੂੰ ਆਪਣੇ ਘਰ ਤੇ ਫੈਲੇ ਹੋਏ ਦਰਖਤ ਦੀ ਛਾਂ ਦੇਵੇਂਗਾ ? ਕੀ ਮੈਂ ਅਜਿਹੇ ਪਵਿੱਤਰ ਘਰ ਵਿਚ ਰਹਿ ਸਕਦੀ ਹਾਂ, ਜਿਥੇ ਜ਼ਿੰਦਗੀ ਸਿਰਫ਼ ਸਬਰ ਸ਼ੁਕਰ ਦਾ ਨਾਮ ਹੈ ?

ਸ਼ਾਮ ਨੂੰ ਉਹ ਚਿੱਠੀ ਬੰਦ ਕਰਕੇ ਪੋਸਟ ਕਰਨ ਵਾਲੀ ਸੀ ਕਿ ਮੁਮਾਨੀ ਬੇਗਮ ਨੇ ਲੰਗੜੀ ਫੂਪੋ ਨੂੰ ਕਿਹਾ—"ਮੈਨੂੰ ਤਾਂ ਗ਼ਜ਼ਲ ਤੇ ਸ਼ੇਖੂ ਭਾਈ ਦਾ ਜੋੜ ਬੜਾ ਠੀਕ ਜਾਪਦਾ ਏ। ਦੋਵੇਂ ਠੀਕ ਹੋ ਜਾਣਗੇ।"

ਗ਼ਜ਼ਲ ਦੇ ਹੱਥੋਂ ਲਫਾਫਾ ਡਿੱਗ ਪਿਆ ਤੇ ਉਹ ਉਸੇ ਤਰ੍ਹਾਂ ਪੱਥਰ ਦੀ ਮੂਰਤੀ ਬਣੀ ਖੜੀ ਰਹੀ। ਉਸ ਨੂੰ ਇਦਾਂ ਗੁੰਮ ਸੁੰਮ ਦੇਖ ਕੇ ਰਾਸ਼ਦ ਮਾਮਾ ਘਬਰਾ ਗਿਆ।

"ਮੈਂ ਕਹਿੰਦਾ ਹਾਂ ਰਜ਼ੀਆ, ਜ਼ਰਾ ਚੰਗੀ ਤਰ੍ਹਾਂ ਸੋਚ ਵਿਚਾਰ ਲਵੋ। ਗ਼ਜ਼ਲ ਤੇ ਸ਼ੇਖੂ ਭਾਈ ਦਾ ਵੀ ਕੋਈ ਜੋੜ ਏ ਭਲਾ ! ਦੋਹਾਂ ਦੀਆਂ ਉਮਰਾਂ ਵਿਚ ਚਾਲ੍ਹੀਆਂ ਸਾਲਾਂ ਦਾ ਤਾਂ ਫ਼ਰਕ ਜ਼ਰੂਰ ਹੋਵੇਗਾ !"

"ਬਸ ਬਸ, ਹੁਣ ਤੁਸੀਂ ਚੁੱਪ ਬੈਠੋ।" ਰਜ਼ੀਆ ਨੂੰ ਗੁੱਸਾ ਆ ਗਿਆ।

"ਤਾਂ ਕੋਈ ਜੋੜ ਵਾਲਾ ਲੱਭਿਆ ਹੁੰਦਾ ਨਾ ਤੁਸੀਂ। ਅਜਿਹੀਆਂ ਕਰਤੂਤਾਂ ਨੂੰ ਕੌਣ ਕਬੂਲੂਗਾ ? ਇਕ ਤਾਂ ਕਬਰਾਂ ਵਿਚ ਜਾ ਸੁੱਤੀ—ਤੇ ਜੇ ਛੋਟ ਦੇਵਾਂ ਤਾਂ ਤੁਹਾਡੀ ਇਹ ਭਾਣਜੀ ਸਾਨੂੰ ਕਬਰੀਂ ਸੁਆਲ ਦੇਵੇਗੀ।"

"ਖ਼ੈਰ ! ਇਨ੍ਹਾਂ ਗੱਲਾਂ ਨੂੰ ਛੱਡੋ। ਪਰ ਮੈਂ ਕਹਿੰਦਾ ਸੀ ਕੋਈ ਹੋਰ ਮੁੰਡਾ—" ਰਾਸ਼ਦ ਸ਼ਰਮਿੰਦਾ ਹੋ ਗਿਆ।

"ਹਾਂ, ਮੁੰਡੇ ਤਾਂ ਸੜਕਾਂ ਤੇ ਰੁਲਦੇ ਫਿਰਦੇ ਨੇ। ਤੁਸੀਂ ਆਪਣੀ ਧੀ ਲਈ ਤਾਂ ਲੱਭਿਆ ਹੁੰਦਾ ਕੋਈ ਚੰਗਾ ਮੁੰਡਾ।"

"ਅੱਛਾ ਅੱਛਾ ! ਹੌਲੀ ਬੋਲ।" ਰਾਸ਼ਦ ਹਾਰ ਗਿਆ।

"ਗੱਲ ਇਹ ਆ ਰਾਸ਼ਦ ਮੀਆਂ।" ਲੰਗੜੀ ਫੂਪੋ ਨੇ ਤੁਰੰਤ ਆ ਕੇ ਮੋਰਚਾ ਸੰਭਾਲਿਆ—"ਕਿ ਕੋਈ ਮਰਦ ਜ਼ਰਾ ਸਖਤ ਸੁਭਾਅ ਦਾ ਹੋਵੇ ਤਾਂ ਕੋਈ ਉਹਦੀ ਨਕੇਲ ਖਿੱਚੇ। ਨਹੀਂ ਇਹ ਤਾਂ ਜ਼ਿੰਦਗੀ ਭਰ ਅਜਿਹੇ ਹੀ ਝਗੜਿਆਂ ਟੰਟਿਆਂ ਵਿਚ ਪਈ ਰਹੇਗੀ।"

ਰਾਸ਼ਦ ਨੇ ਐਤਕਾਂ ਕੁਝ ਨਾ ਕਿਹਾ। ਸਿਰਫ਼ ਚਾਵਲ ਸਾਫ ਕਰਦੀ ਗ਼ਜ਼ਲ ਨੂੰ ਦੇਖਦਾ ਰਿਹਾ ਤੇ ਗ਼ਜ਼ਲ ਦੀ ਚੁੱਪ ਦੇਖ ਕੇ ਕੁਝ ਪਰਚ ਜਿਹਾ ਗਿਆ।

ਹੋ ਸਕਦਾ ਗ਼ਜ਼ਲ ਨੇ ਆਪ ਹੀ ਸ਼ੇਖੂ ਭਾਈ ਵਿਚ ਕੋਈ ਖ਼ੂਬਸੂਰਤ ਗੱਲ ਲੱਭ ਲਈ ਹੋਵੇ। ਨਹੀਂ, ਇਹ ਕੁੜੀਆਂ ਆਪਣੀ ਮਨਸ਼ਾ ਵਿਰੁੱਧ ਤਾਂ ਕੋਈ ਗੱਲ ਨਹੀਂ ਕਰ ਸਕਦੀਆਂ।

ਹੁਣ ਆਪਣੇ ਲਈ ਵੀ ਦੁਲਹਨ ਤਲਾਸ਼ ਕਰੋ ਰਾਸ਼ਦ ਮੀਆਂ !" ਲੰਗੜੀ ਫੂਪੋ ਨੇ ਤੁਰੰਤ ਰਾਸ਼ਦ ਦਾ ਮੂਡ ਬਦਲਣ ਲਈ ਦੂਜਾ ਵਿਸ਼ਾ ਆਰੰਭ ਦਿੱਤਾ।" ਮੇਰਾ ਸ਼ਾਹੀਨ ਬਾਬਾ ਮਾਸ਼ਾ ਅੱਲਾ ਪੜ੍ਹ ਲਿਖ ਕੇ ਨੌਕਰ ਵੀ ਹੋ ਗਿਆ। ਫੌਜ਼ੀਆ ਤੋਂ ਬਗੈਰ ਮੈਨੂੰ ਤਾਂ ਹੁਣ ਇਹ ਘਰ ਖਾਣ ਨੂੰ ਆਉਂਦਾ ਏ। ਵਹੁਟੀ ਆ ਜਾਵੇ ਤਾਂ ਕੁਝ ਰੌਣਕ ਹੋ ਜਾਏ।"

"ਓ ਜੀ ਇਨ੍ਹਾਂ ਨੂੰ ਕਿਥੇ ਫ਼ੁਰਸਤ ਏ ਫੂਪੋ ਇਨ੍ਹਾਂ ਕੰਮਾਂ ਦੀ।" ਰਜ਼ੀਆ ਅਜੇ ਵੀ ਗੁੱਸੇ ਵਿਚ ਸੀ। "ਇਹ ਤਾਂ ਬਸ ਇਕੋ ਈ ਗੱਲ ਜਾਣਦੇ ਨੇ ਕਿ ਪੈਸਾ ਕਿਦਾਂ ਕਮਾਈਏ। ਔਲਾਦ ਦੀਆਂ ਖੁਸ਼ੀਆਂ ਦਾ ਇਨ੍ਹਾਂ ਨੂੰ ਕੀ !"

"ਓ ਜੀ ਗੁੱਸਾ ਕਾਹਨੂੰ ਕਰਦੇ ਓ ਬੇਗਮ ਸਾਹਿਬ ! ਉਹ ਕੰਮ ਵੀ ਕਰ ਰਿਹਾ ਹਾਂ। ਜ਼ੀਸ਼ਾਹ ਦੀ ਪੋਤੀ ਲਈ ਰਹੀਮੂ ਮੀਆਂ ਨੂੰ ਆਖਿਆ ਏ। ਸੁਣਿਆ ਏ ਕੁੜੀ ਬੀ.ਏ. ਪਾਸ ਏ। ਇਕ ਲੱਖ ਤਾਂ ਸਿਰਫ਼ ਨਕਦ ਦੇਣਗੇ।"

"ਸਚੀਂ ?" ਰਜ਼ੀਆ ਝੂਮ ਗਈ।

"ਅਰੇ ਉਸ ਜਲ-ਕੇਕੜੇ ਉਜਾੜ ਮੂੰਹੇਂ ਰਹੀਮੂ ਮੀਆਂ ਦਾ ਵਾਸਤਾ ਛੱਡੋ। ਮੈਂ ਆਪ ਕਰਾਮਾਤ ਆਪਾ ਕੋਲ ਜਾਵਾਂਗੀ। ਆਖਰ ਮੇਰੇ ਬੇਟੇ ਵਿਚ ਕਿਹੜੀ ਕਮੀ ਏ। ਸੂਰਤ ਸ਼ਕਲ, ਨਾਲੇ ਯੂਰਪ ਦੀਆਂ ਐਨੀਆਂ ਡਿਗਰੀਆਂ। ਸੁਣਿਆ ਏ ਹਸਪਤਾਲ ਵਿਚ ਵੀ ਉਹਨੂੰ ਸਾਰੇ ਚੰਗਾ ਸਮਝਦੇ ਹਨ।"

"ਪਰ ਸ਼ਾਹੀਨ ਨੂੰ ਵੀ ਤਾਂ ਪਹਿਲਾਂ ਪੁੱਛ ਲਵੋ।" ਇਹ ਸੁਣ ਕੇ ਸਾਰੇ ਚੁੱਪ ਹੋ ਗਏ।

ਸ਼ਾਹੀਨ ਬੇਹੱਦ ਸਾਦਾ ਸੁਭਾਅ ਸੀ। ਆਪਾ ਵਿਖਾਵੇ ਤੇ ਘੁਮੰਡ ਦਾ ਨਾਂ-ਨਿਸ਼ਾਨ ਨਹੀਂ ਸੀ। ਪਰ ਯੂਰਪ ਤੋਂ ਜ਼ਿੱਦ ਥੋੜ੍ਹੀ ਜਿਹੀ ਹੋਰ ਨਾਲ ਲੈ ਆਇਆ ਸੀ। ਬਸ, ਉਹੀ ਕਰਦਾ ਜੋ ਉਸ ਨੂੰ ਪਸੰਦ ਹੁੰਦਾ। ਆਉਂਦੇ ਹੀ ਉਹਦੀ ਰਾਸ਼ਦ ਨਾਲ ਕਈ ਵਾਰੀ ਝੜਪ ਹੋਈ। ਉਹ ਬਦਤਮੀਜ਼ ਜਾਂ ਮੂੰਹਫੱਟ ਤਾਂ ਨਹੀਂ ਸੀ। ਪਰ ਰਾਸ਼ਦ ਉਡੀਕਦਾ ਸੀ ਕਿ ਸ਼ਾਹੀਨ ਆ ਜਾਵੇਗਾ ਤਾਂ ਪਾਕਿਸਤਾਨ ਚਲੇ ਜਾਵਾਂਗੇ। ਇਥੋਂ ਦਾ ਪੈਸਾ ਉਥੇ ਲੈ ਜਾਵਾਂਗੇ। ਸ਼ਾਹੀਨ ਫੇਰ ਯੂਰਪ ਹੀ ਜਾ ਕੇ ਦੌਲਤ ਕਮਾਵੇਗਾ। ਇਥੋਂ ਦੀਆਂ ਨੌਕਰੀਆਂ ਵਿਚ ਕੀ ਪਿਆ ਏ। ਪਰ ਸ਼ਾਹੀਨ ਨੂੰ ਪਾਕਿਸਤਾਨ ਜਾਣਾ ਉੱਕਾ ਈ ਪਸੰਦ ਨਹੀਂ ਸੀ।

ਉਸ ਨੂੰ ਯੋਰਪ ਦੀ ਸੱਭਿਅਤਾ ਤੋਂ ਘ੍ਰਿਣਾ ਸੀ। ਉਹ ਤਾਂ ਸਿਰਫ਼ ਹੈਦਰਾਬਾਦ ਵਿਚ ਹੀ ਰਹਿਣਾ ਚਾਹੁੰਦਾ ਸੀ। ਉਹਨੂੰ ਦੌਲਤ ਕਮਾਉਣ ਤੇ ਜੋੜਨ ਵਿਚ ਕੋਈ ਰੁਚੀ ਨਹੀਂ ਸੀ। ਬਸ, ਉਹ ਡਾਕਟਰੀ ਵਿਚ ਹੀ ਵਧੇਰੇ ਰੀਸਰਚ ਕਰਨ ਵਿਚ ਸਮਾਂ ਲਾਉਣਾ ਚਾਹੁੰਦਾ ਸੀ। ਇਕਲੌਤਾ ਬੇਟਾ ਤੇ ਅਜਿਹਾ ਜ਼ਿੱਦੀ !

ਰਾਸ਼ਦ ਨੇ ਰੋ ਪਿੱਟ ਕੇ ਸਬਰ ਕਰ ਲਿਆ। ਜੁਆਨ, ਯੋਗ ਤੇ ਜ਼ਿੱਦੀ ਪੁੱਤਰ ਅੱਗੇ ਉਹ ਕੀ ਕਰ ਸਕਦਾ ਸੀ।

ਗ਼ਜ਼ਲ ਨੂੰ ਇਕੱਲੀ ਕਮਰੇ ਵਿਚ ਬੈਠੀ ਦੇਖ ਕੇ ਰੰਗਮਾ ਅੰਦਰ ਆ ਗਈ—"ਬੀਬੀ ਉਸ ਬੱਚੀ ਨੂੰ ਬਾਹਰ ਬਾਗ ਵਿਚ ਬਿਠਾਲ ਕੇ ਜਾ ਰਹੀ ਹਾਂ। ਮੇਰਾ ਮਰਦ ਹੁਣ ਇਸ ਨੂੰ ਨਹੀਂ ਰੱਖਣ ਦਿੰਦਾ।"

ਗ਼ਜ਼ਲ ਦੌੜੀ ਗਈ। ਕਰਾਂਤੀ ਆਰਾਮ ਨਾਲ ਬੈਠੀ ਸੁੱਕੇ ਫੁੱਲਾਂ ਦੀਆਂ ਪੱਤੀਆਂ ਚੁਣ ਰਹੀ ਸੀ। ਇਨੇ ਦਿਨਾਂ ਵਿਚ ਉਹ ਸੁੱਕ ਕੇ ਤੀਲਾ ਹੋ ਗਈ ਸੀ। ਉਹਦੇ ਸੰਘਣੇ ਕਾਲੇ ਵਾਲ ਰੰਗਮਾ ਨੇ ਸ਼ਾਇਦ ਜੂਆਂ ਕਰਕੇ ਮੁਨਾ ਦਿੱਤੇ ਸਨ। ਇਸ ਲਈ ਉਹ ਪਛਾਣੀ ਨਹੀਂ ਸੀ ਜਾਂਦੀ।

ਗ਼ਜ਼ਲ ਨੇ ਉਹਨੂੰ ਚੁੱਕ ਕੇ ਛਾਤੀ ਨਾਲ ਲਾਇਆ ਤਾਂ ਉਹ ਬੜੇ ਗੌਹ ਨਾਲ ਉਸ ਨੂੰ ਦੇਖਣ ਲੱਗੀ। ਇਹਨੂੰ ਹੁਣ ਕਿਥੇ ਲੈ ਜਾਵਾਂ ? ਗ਼ਜ਼ਲ ਘਬਰਾਉਣ ਲੱਗੀ— ਤੇ ਫੇਰ ਗੇਟ ਦੇ ਅੰਦਰ ਕਾਰ ਆਉਂਦੀ ਦੇਖ ਕੇ ਉਹਨੇ ਕਰਾਂਤੀ ਨੂੰ ਕੁਕੜੀਆਂ ਦੇ

ਦੜਬੇ ਵਿਚ ਬਿਠਾਲ ਕੇ ਕਿਹਾ—"ਇਥੇ ਚੁੱਪਚਾਪ ਬੈਠੀ ਰਹੀਂ, ਮੈਂ ਤੈਨੂੰ ਰੋਟੀ ਲਿਆ ਕੇ ਦੇਵਾਂਗੀ।"

ਫੇਰ ਅੱਠ ਦਿਨ ਤਕ ਉਹਨੇ ਕਰਾਂਤੀ ਨੂੰ ਕੁਕੜੀ ਦੇ ਖਾਲੀ ਦੜਬੇ ਵਿਚ ਲੁਕਾ ਕੇ ਰੱਖਿਆ। ਕਿਉਂਕਿ ਕੁਕੜੀਆਂ ਦਾ ਇਹ ਵੱਡੇ ਕਮਰੇ ਜਿਨਾ ਦੜਬਾ ਡਿਉਢੀ ਦੇ ਉਸ ਖੂੰਜੇ ਵਿਚ ਸੀ, ਜਿਥੇ ਲੋਕਾਂ ਦਾ ਲਾਂਘਾ ਨਹੀਂ ਸੀ। ਪਰ ਵਾਰ ਵਾਰ ਰੋਟੀ ਤੇ ਰਕਾਬੀ ਵਿਚ ਚਾਵਲ ਦੇਖ ਕੇ ਲੰਗੜੀ ਫੂਪੋ ਚੁਕੰਨੀ ਹੋਗਈ ਕਿ ਕਿਤੇ ਗ਼ਜ਼ਲ ਕੁਕੜੀਆਂ ਦੇ ਆਂਡੇ ਤਾਂ ਚੋਰੀ ਨਹੀਂ ਕਰਦੀ। ਹਰ ਵਾਰ ਜਦੋਂ ਗ਼ਜ਼ਲ ਕਰਾਂਤੀ ਨੂੰ ਰੋਟੀ ਦੇਣ ਜਾਂਦੀ ਸੀ ਤਾਂ ਜਾਂ ਤਾਂ ਉਹਨੂੰ ਸੜਕ ਵਲ ਤੋਰ ਦਿੰਦੀ ਕਿ ਬੱਚਿਆਂ ਨਾਲ ਖੇਡਦੀ ਰਹਿ। ਜਾਂ ਫੇਰ ਤ੍ਰਕਾਲਾਂ ਪੈਂਦੀਆਂ ਤਾਂ ਕੁਕੜੀਆਂ ਦੇ ਦੜਬੇ ਵਿਚ ਬੰਦ ਹਰਕੇ ਆਖਦੀ ਕਿ ਬਾਹਰ ਨਾ ਨਿਕਲੀਂ, ਨਹੀਂ ਤਾਂ ਲੋਕ ਤੈਨੂੰ ਮਾਰ ਦੇਣਗੇ।

ਚੌਂਹ ਵਰ੍ਹਿਆਂ ਦੀ ਕਰਾਂਤੀ ਅਜਿਹੇ ਹੀ ਖ਼ਤਰਿਆਂ ਵਿਚ ਜੰਮੀ ਸੀ। ਬੰਦੂਕਾਂ ਦੀਆਂ ਆਵਾਜ਼ਾਂ, ਭੱਜ ਨੱਸ, ਕਿਸੇ ਕੇਂਦਰ ਵਿਚ ਪਨਾਹ। ਰੋਟੀ ਤੇ ਪਾਣੀ ਬਗੈਰ ਸਬਰ ਕਰਨਾ। ਉਹਨੂੰ ਸਭ ਕੁਝ ਆਉਂਦਾ ਸੀ। ਹੁਣ ਮੁਰਗੀਆਂ ਨਾਲ ਹਨੇਰੇ ਦੜਬੇ ਵਿਚ ਰੋਂਦਿਆਂ ਰੋਂਦਿਆਂ ਸੌਂ ਜਾਣਾ ਵੀ ਉਸ ਨੇ ਸਿੱਖ ਲਿਆ ਸੀ।

ਪਰੰਤੂ ਲੰਗੜੀ ਫੂਪੋ ਨੂੰ ਤਾਂ ਧੁੜਕੂ ਲੱਗਾ ਸੀ। ਸੋ, ਇਕ ਦਿਨ ਲਾਠੀ ਦੇ ਸਹਾਰੇ ਉਥੇ ਪਹੁੰਚ ਕੇ ਮੁਰਗੀਆ ਦਾ ਝਾਂਪਾ ਖੋਲ੍ਹਿਆ, ਕਿ ਕਿੰਨੇ ਅੰਡੇ ਹਨ ? ਪਰ ਉਥੇ ਆਂਡਿਆਂ ਵਿਚੋਂ ਇਕ ਵੱਡਾ ਸਾਰਾ ਬੱਚਾ ਵੀ ਨਿਕਲ ਆਇਆ ਸੀ। ਡਰਦੀ ਮਾਰੀ ਦੀ ਉਸ ਦੀ ਘਿੱਗੀ ਬੱਝ ਗਈ ਤੇ ਉਸਦੀਆਂ ਚੀਕਾਂ ਸੁਣ ਕੇ ਸਾਰਾ ਘਰ 'ਕੱਠਾ ਹੋ ਗਿਆ।

ਰਜ਼ੀਆ ਤੇ ਰਾਸ਼ਦ ਅਤਿਅੰਤ ਪਰੇਸ਼ਾਨ ਸਨ ਕਿ ਇਹ ਬਲਾ ਕਿਥੋਂ ਆ ਗਈ ! ਪਤਾ ਨਹੀਂ ਕਿਹਦੀ ਬੱਚੀ ਏ ਤੇ ਕਿਸ ਕਰਕੇ ਉਨ੍ਹਾਂ ਦੇ ਘਰ ਛੁਪਾਈ ਗਈ ਏ। ਵਾਤਾਵਰਣ ਖ਼ਰਾਬ ਸੀ। ਕਿਤੇ ਅਜਿਹਾ ਨਾ ਹੋਵੇ ਕਿ ਬੱਚੀ ਦੇ ਬਹਾਨੇ ਪੋਲੀਸ ਛਾਪਾ ਮਾਰੇ ਅਤੇ ਤਹਿਖਾਨੇ ਵਿਚ ਲੁਕੇ ਸਾਰੇ ਭੇਤ ਬਾਹਰ ਆ ਜਾਣ !

ਸਾਰਿਆਂ ਦਾ ਰੌਲਾ ਗੌਲਾ ਸੁਣ ਕੇ ਉਹ ਬੱਚੀ ਵੀ ਡਰਦੀ ਰੋਣ ਲੱਗ ਪਈ ਤੇ ਗ਼ਜ਼ਲ ਨੂੰ ਚਿੰਬੜ ਗਈ। ਉਹਦੇ ਕੋਲੋਂ ਮੁਰਗੀਆਂ ਦੀ ਗੰਦਗੀ ਦੀ ਬਦਬੋ ਆ ਰਹੀ ਸੀ ਤੇ ਉਹ ਤੇਜ਼ ਬੁਖਾਰ ਨਾਲ ਕੰਬ ਰਹੀ ਸੀ।

ਬੱਚੀ ਨੂੰ ਗ਼ਜ਼ਲ ਨਾਲ ਚਿੰਬੜੀ ਦੇਖ ਕੇ ਰਜ਼ੀਆ ਨੂੰ ਸੁਬ੍ਹਾ ਹੋਇਆ ਕਿ ਇਹ ਉਹੀ ਕੈਸਰ ਦੀ ਧੀ ਨਾ ਹੋਵੇ। ਪਰ ਗ਼ਜ਼ਲ ਨੇ ਬੜੀ ਜ਼ੋਰਦਾਰ ਵਿਰੋਧਤਾ ਕੀਤੀ ਤੇ ਉਸ ਬੱਚੀ ਦੇ ਕੋਈ ਹੋਰ ਹੋਣ ਦੇ ਸੈਂਕੜੇ ਸਬੂਤ ਦੇ ਸੁੱਟੇ। ਇਥੋਂ ਤੀਕ ਕਹਿ ਦਿੱਤਾ ਕਿ ਕੈਸਰ ਦੀ ਬੱਚੀ ਤਾਂ ਇਕ ਸਾਲ ਦੀ ਸੀ। ਬੇਹੱਦ ਗੋਰੀ ਚਿੱਟੀ ਖ਼ੂਬਸੂਰਤ। ਭਲਾ ਇਨ੍ਹਾਂ ਗੰਦਗੀ ਵਿਚ ਪਈਆਂ ਬੱਚੀਆਂ ਦਾ ਮੁਹਾਂਦਰਾ ਕਿਹਨੇ ਚੇਤੇ ਰੱਖਿਆ ਹੋਇਆ ਸੀ ! ਇਸ ਲਈ ਸਾਰੇ ਚੁੱਪ ਕਰ ਗਏ।

ਸ਼ੋਰ ਸੁਣ ਕੇ ਸ਼ਾਹੀਨ ਵੀ ਉਥੇ ਆਇਆ। ਉਸ ਨੇ ਬੱਚੀ ਨੂੰ ਛੋਹਿਆ ਤੇ ਆਪਣੇ ਕੱਪੜੇ ਬਚਾਉਂਦਾ ਉਹਨੂੰ ਹੱਥਾਂ ਤੇ ਚੁੱਕ ਕੇ ਅੰਦਰ ਲੈ ਗਿਆ। ਰਜ਼ੀਆ ਦੇ ਕਾਲੀਨ

ਵਿਛੇ ਦੀਵਾਨ ਉਪਰ ਉਸ ਗੰਦੀ ਬੱਚੀ ਨੂੰ ਲਿਟਾ ਕੇ ਉਹਨੇ ਦੇਖਿਆ ਤੇ ਕੋਈ ਦਵਾਈ ਪਿਲਾ ਕੇ ਇਕ ਟੀਕਾ ਲਗਾ ਦਿੱਤਾ। ਗ਼ਜ਼ਲ ਨੇ ਇਸ ਮੌਕੇ ਦਾ ਫ਼ਾਇਦਾ ਉਠਾਇਆ ਤੇ ਛੇਤੀ ਨਾਲ ਇਕ ਪਿਆਲੀ ਦੁੱਧ ਗਰਮ ਕਰ ਲਿਆਈ।

ਫੇਰ ਉਸ ਨੇ ਸਾਰਿਆਂ ਨੂੰ ਸੰਬੋਧਨ ਕਰਕੇ ਇਕ ਉੱਤਮ ਸੰਬਾਦ ਅਭਿਨੈ ਸਮੇਤ ਆਰੰਭ ਕੀਤਾ—

"ਮੁਮਾਨੀ ਬੇਗਮ, ਇਕ ਗੱਲ ਦੱਸਾਂ ! ਰਾਤੀਂ ਜਦੋਂ ਮੈਂ ਨਮਾਜ਼ ਪੜ੍ਹ ਕੇ ਸੁੱਤੀ ਤਾਂ ਮੈਂ ਸੱਚੀਂ ਇਸ ਬੱਚੀ ਨੂੰ ਖ਼ੁਆਬ (ਸੁਫ਼ਨੇ) ਵਿਚ ਦੇਖਿਆ। ਕੀ ਦੇਖਾਂ, ਮੈਂ ਹਾਂ ਤੇ ਇਕੱਲੀ ਬੈਠੀ ਰੋ ਰਹੀ ਆਂ। ਇਨੇ ਵਿਚ ਨਾਨਾ ਹਜ਼ਰਤ ਆਏ ਤੇ ਉਨ੍ਹਾਂ ਦੀ ਗੋਦੀ ਵਿਚ ਇਹ ਬੱਚੀ ਹੈ। ਮੈਨੂੰ ਕਹਿਣ ਲੱਗੇ ਗ਼ਜ਼ਲ, ਸਾਡੀ ਇਹ ਅਮਾਨਤ ਐਵਾਨ-ਇ-ਗ਼ਜ਼ਲ ਵਿਚ ਰੱਖਣੀ, ਫੇਰ ਤੇਰੇ ਮਾਮੇ ਦੀਆਂ ਸਾਰੀਆਂ ਫ਼ਿਕਰਾਂ ਪਰੇਸ਼ਾਨੀਆਂ ਦੂਰ ਹੋ ਜਾਣਗੀਆਂ। ਤਾਂ ਫੂਪੋ, ਮੈਂ ਸਵੇਰ ਦੀ ਸੋਚ ਰਹੀ ਸੀ ਭਈ ਇਸ ਸੁਫ਼ਨੇ ਦਾ ਤਾਤ-ਪਰਜ ਤੁਹਾਡੇ ਕੋਲੋਂ ਪੁੱਛਾਂ।"

ਸ਼ਾਹੀਨ ਹਸਪਤਾਲ ਜਾ ਚੁੱਕਾ ਸੀ। ਇਸ ਲਈ ਸੁਫ਼ਨੇ ਦੀ ਵਾਰਤਾ ਸੁਣਦਿਆਂ ਹੀ ਸਾਰਿਆਂ ਦੇ ਸਿਰ ਸ਼ਰਧਾ ਨਾਲ ਝੁਕ ਗਏ ਤੇ ਗ਼ਜ਼ਲ ਆਪਣੀ ਸਫਲਤਾ ਦੀ ਖ਼ੁਸ਼ੀ ਵਿਚ ਆਪਣੇ ਅੱਥਰੂ ਪੂੰਝਣ ਲੱਗੀ। ਉਂਝ ਵੀ ਗ਼ਜ਼ਲ ਲੰਗੜੀ ਫੂਪੋ ਦੀ ਭਾਵਜ ਬਣਨ ਵਾਲੀ ਸੀ, ਇਸ ਲਈ ਫੂਪੋ ਤੋਂ ਲੈ ਕੇ ਰਜ਼ੀਆ ਤੀਕ ਅੱਜਕੱਲ੍ਹ ਸਾਰੇ ਉਸ ਤੇ ਬੜੇ ਮਿਹਰਬਾਨ ਸਨ। ਸੋ, ਲੰਗੜੀ ਫੂਪੋ ਅੰਦਰ ਗਈ ਤੇ ਆਪਣੀ ਇਕ ਸ਼ਾਲ ਲਿਆ ਕੇ ਉਹਦੇ ਉਪਰ ਦੇ ਦਿੱਤੀ।

"ਓ ਜੀ ਦੁਲਹਨ ਬੇਗਮ ਤਦ ਤਾਂ ਪਈ ਰਹਿਣ ਦਿਓ ਇਸ ਛੋਕਰੀ ਨੂੰ। ਸ਼ਾਹੀਨ ਬਾਬਾ ਦੇ ਬੱਚਿਆਂ ਦਾ ਜੀਅ ਪਰਚਾਏਗੀ।"

ਰਜ਼ੀਆ ਨੇ ਵੀ ਸੁਫਨਾ ਸੁਣ ਕੇ ਪੱਲਾ ਸਿਰ ਤੇ ਕਰ ਲਿਆ।

"ਪਤਾ ਨਹੀਂ ਕਿਸ ਮਜਬੂਰ ਮਾਂ ਦੀ ਬੱਚੀ ਏ, ਕੋਈ ਸਾਡੀਆਂ ਮਿਹਰਬਾਨੀਆਂ ਦੀ ਸ਼ੋਹਰਤ ਸੁਣ ਕੇ ਐਵਾਨ-ਇ-ਗਜ਼ਲ ਵਿਚ ਰੱਖ ਗਿਆ ਹੈ। ਹੁਣ ਇਹਦੀ ਰੱਖਿਆ ਤਾਂ ਅੱਲਾ ਰਸੂਲ ਵਲੋਂ ਸਾਡੇ ਲਈ ਜ਼ਰੂਰੀ ਹੈ।"

ਸ਼ਾਹੀਨ ਨੂੰ ਇਸ ਗੱਲ ਵਿਚ ਕੋਈ ਦਿਲਚਸਪੀ ਨਹੀਂ ਸੀ ਕਿ ਉਹ ਕਿਹਦੀ ਬੱਚੀ ਹੈ ਤੇ ਕਿਥੋਂ ਆਈ ਏ ? ਪਰ ਜਦੋਂ ਉਹ ਘਰ ਵਿਚ ਸੀ ਤਾਂ ਦੋਵੇਂ ਵੇਲੇ ਉਹਨੂੰ ਦਵਾਈ ਪਿਲਾਉਣੀ, ਬਿਸਮਿੱਲਾ ਜਾਂ ਗ਼ਜ਼ਲ ਨੂੰ ਕਹਿ ਕੇ ਉਹਦੀ ਸਵਾਈ ਕਰਾਉਣੀ ਆਪਣੇ ਜ਼ੁੰਮੇ ਲੈ ਲਈ ਸੀ।

"ਤੇਰਾ ਨਾਂ ਕੀ ਏ ?"

"ਕਾਤੀ।" ਉਹਨੇ ਤੁਤਲਾ ਕੇ ਦੱਸਿਆ।

"ਹਾਏ ਹਾਏ ! ਕਿਸੇ ਮੁਸਲਮਾਨ ਦੀ ਏ। ਬਾਪ ਵਿਚਾਰਾ ਸਰਹੱਦ ਤੇ ਮਾਰਿਆ ਗਿਆ ਹੋਣਾ ਏ ਤੇ ਮਾਂ ਨੇ ਬੇਸਹਾਰਾ ਹੋ ਕੇ ਇਥੇ ਛੱਡ ਦਿੱਤੀ ਏ।" ਰਜ਼ੀਆ ਨੇ ਤਰਸ ਖਾ ਕੇ ਆਖਿਆ।

"ਤਾਂ ਵੀ ਪੁਲੀਸ ਨੂੰ ਇਤਲਾਹ ਦੇ ਦੇਣੀ ਚਾਹੀਦੀ ਏ ਤਾਂ ਕਿ ਕੋਈ ਗੜਬੜ ਨਾ

ਟੋਵੇ।" ਰਾਸ਼ਦ ਨੇ ਕਿਹਾ। ਕਿਉਂਕਿ ਲਾਵਾਰਿਸ ਛੋਕਰੀਆਂ ਨੂੰ ਡਿਓਢੀਆਂ ਵਿਚ ਪਾਲਣਾ ਆਮ ਗੱਲ ਸੀ।

"ਪਰ ਮੇਰਾ ਤਾਂ ਖ਼ਿਆਲ ਏ ਕਿ ਕੱਲ੍ਹ ਅਖ਼ਬਾਰ ਵਿਚ ਇਕ ਖਬਰ ਦੇ ਦੇਵਾਂ ਕਿ ਰਾਸ਼ਦ ਅਲੀ ਖਾਂ ਨੇ ਬੇਸਹਾਰਾ ਬੱਚਿਆਂ ਨੂੰ ਪਾਲਣ ਲਈ ਇਕ ਕੈਂਪ ਸਥਾਪਤ ਕੀਤਾ ਹੈ, ਜਿਥੇ ਹਰ ਧਰਮ ਦੇ ਬੱਚਿਆਂ ਨੂੰ ਸ਼ਰਨ ਦਿੱਤੀ ਜਾਵੇਗੀ। ਸੁਣਿਆ ਏ ਕਾਂਗਰਸੀ ਹਕੂਮਤ ਅਜਿਹੀਆਂ ਗੱਲਾਂ ਤੇ ਬੜਾ ਖ਼ੁਸ਼ ਹੁੰਦੀ ਏ।"

"ਮੈਂ ਵੀ ਤੁਹਾਡੇ ਉਸ ਕੈਂਪ ਵਿਚ ਕੰਮ ਕਰਾਂਗੀ ਰਾਸ਼ਦ ਮਾਮਾ।" ਗ਼ਜ਼ਲ ਨੇ ਬੇਹੱਦ ਖ਼ੁਸ਼ ਹੋ ਕੇ ਆਖਿਆ।

"ਹਾਂ ਭਈ, ਤੂੰ ਹੀ ਉਨ੍ਹਾਂ ਦੀ ਦੇਖਭਾਲ ਕਰੀਂ।"

"ਰਾਤ ਨੂੰ ਇਸ ਨਿਗੋੜੀ ਨੂੰ ਮੇਰੇ ਪਲੰਘ ਹੇਠਾਂ ਸੁਆ ਦਿਆ ਕਰੋ।" ਲੰਗੜੀ ਫੂਪੋ ਨੇ ਕਿਹਾ। "ਕਹਿੰਦੇ ਨੇ ਯਤੀਮ ਬੱਚਿਆਂ ਉਪਰ ਰਹਿਮ ਖਾਓ ਤਾਂ ਅੱਲਾ ਸੱਤਰ ਗੁਨਾਹ ਬਖਸ਼ ਦਿੰਦਾ ਏ।"

"ਗੌਹਰ ਫੂਪੋ, ਤੁਸੀਂ ਵੀ ਕੋਈ ਗੁਨਾਹ ਕੀਤਾ ਏ?"

ਸ਼ਾਹੀਨ ਦੀ ਇਸ ਗੱਲ ਤੇ ਸਾਰੇ ਹੱਸਣ ਲੱਗ ਪਏ, ਪਰ ਲੰਗੜੀ ਫੂਪੋ ਨੂੰ ਪਤਾ ਨਹੀਂ ਕਿਉਂ ਰੋਣ ਆ ਗਿਆ।

"ਭਈ, ਇਹ ਕੋਈ ਰੋਣ ਦੀ ਗੱਲ ਏ? ਇਹ ਤਾਂ ਹੱਸਣ ਦੀ ਗੱਲ ਏ।"

ਸ਼ਾਹੀਨ ਨੇ ਫੇਰ ਗ਼ਜ਼ਲ ਨੂੰ ਆਖਿਆ--"ਅੱਛਾ ਭਈ ਗ਼ਜ਼ਲ ਬੇਗਮ, ਹੁਣ ਤੂੰ ਦੱਸ ਕਿ ਇਸ ਬੱਚੀ ਦੀ ਸੇਵਾ ਬਦਲੇ ਤੂੰ ਕਿਹੜਾ ਮੁਨਾਫ਼ਾ ਕਮਾਵੇਂਗੀ?"

ਇਹ ਸੁਣ ਕੇ ਗ਼ਜ਼ਲ ਵੀ ਆਪਣੇ ਹੰਝੂ ਲੁਕਾਉਣ ਲਈ ਅੰਦਰ ਵਲ ਦੌੜੀ। ਪਰ ਸ਼ਾਹੀਨ ਵੀ ਜ਼ਿੱਦੀ ਸੀ। ਪਿਛੇ ਪਿਛੇ ਅੰਦਰ ਆਇਆ ਤਾਂ ਗ਼ਜ਼ਲ ਇਕ ਖੂੰਜੇ ਵਿਚ ਬੈਠੀ ਹਟਕੋਰੇ ਲੈ ਰਹੀ ਸੀ। ਉਹ ਆਪਣੀ ਤੰਗ ਪੈਂਟ ਨੂੰ ਉਤਾਂਹ ਚੁੱਕ ਕੇ ਉਥੇ ਉਕੜੂੰ ਹੋ ਕੇ ਬਹਿ ਗਿਆ।

"ਗ਼ਜ਼ਲ, ਇਕ ਸੱਚੀ ਗੱਲ ਦੱਸ। ਕੀ ਕਨੀਜ਼ ਤੇਰੀ ਕਿਸੇ ਗਲਤੀ ਦਾ ਨਤੀਜਾ ਏ?"

ਸ਼ਾਹੀਨ ਭਾਈ।" ਉਹ ਸ਼ਾਹੀਨ ਦਾ ਹੱਥ ਪਕੜ ਕੇ ਰੋ ਪਈ। ਤੇ ਫੇਰ ਰੋਂਦੀ ਹਟਕੋਰੇ ਲੈਂਦੀ ਨੇ ਕਰਾਂਤੀ ਦੀ ਸਾਰੀ ਵਿਥਿਆ ਸ਼ਾਹੀਨ ਨੂੰ ਸੁਣਾ ਦਿੱਤੀ।

ਦੂਜੇ ਦਿਨ ਸਾਰੇ ਨਾਸ਼ਤੇ ਦੀ ਮੇਜ਼ ਤੇ ਬੈਠੇ ਸਨ ਕਿ ਇਕ ਬੰਦ ਲਿਫਾਫਾ ਕਿਸੇ ਨੇ ਖਿੜਕੀ ਅੰਦਰ ਸੁੱਟਿਆ। ਰਾਸ਼ਦ ਬੜਾ ਘਬਰਾਇਆ। ਅੱਜਕੱਲ੍ਹ ਸ਼ਹਿਰ ਵਿਚ ਡਾਕੂਆਂ ਦਾ ਇਕ ਗਰੋਹ ਆਇਆ ਹੋਇਆ ਸੀ ਜੋ "ਬੰਗਾਲੀ ਬਾਬੂ" ਕਰਕੇ ਜਾਣਿਆ ਜਾਂਦਾ ਸੀ। ਇਹ ਲੋਕ ਪਹਿਲਾਂ ਇਕ ਚਿੱਠੀ ਭੇਜਦੇ ਸਨ ਕਿ ਫਲਾਣੀ ਥਾਂ ਐਨੀ ਰਕਮ ਰੱਖ ਦਿਓ, ਨਹੀਂ ਤਾਂ ਜਾਨ ਦੀ ਖ਼ੈਰ ਨਹੀਂ ਤੇ ਫੇਰ ਸੱਚਮੁੱਚ ਮਾਰ ਦਿੰਦੇ ਸਨ।

ਇਸ ਲਈ ਸਾਰੇ ਹੀ ਖਾਣਾ ਛੱਡ ਛਡਾ ਕੇ ਖੜੇ ਹੋ ਗਏ। ਰਜ਼ੀਆ ਨੇ ਸਾਰਿਆਂ ਨੂੰ ਰੋਕ ਦਿੱਤਾ ਕਿ ਲਫਾਫਾ ਨਾ ਖੋਹਲੋ। ਕੀ ਪਤਾ ਅੰਦਰ ਬੰਬ ਹੋਵੇ! ਪਰ ਕਰਾਂਤੀ ਦੌੜੀ ਆਈ ਤੇ ਲਫਾਫਾ ਚੁੱਕ ਕੇ ਉਹਨੂੰ ਪਿਆਰ ਕਰਨ ਲੱਗੀ।

ਗ਼ਜ਼ਲ ਡਰ ਰਹੀ ਸੀ ਕਿ ਉਹਦੇ ਕਿਸੇ ਪੁਰਾਣੇ ਆਸ਼ਕ ਨੂੰ ਫੇਰ ਨਾ ਕੋਈ ਤ੍ਰੰਗ ਆ ਗਈ ਹੋਵੇ । ਇਸ ਲਈ ਉਹਨੇ ਕਰਾਂਤੀ ਕੋਲੋਂ ਲਫਾਫਾ ਲੈ ਲਿਆ । ਪਰ ਰਾਸ਼ਦ ਨੇ ਲਫਾਫਾ ਖੋਲ੍ਹ ਦਿੱਤਾ ਤੇ ਸਭ ਨੂੰ ਉੱਚੀ ਉੱਚੀ ਸੁਨਾਉਣ ਲੱਗਾ । ਖ਼ਤ ਸੰਜੀਵਾ ਦਾ ਸੀ, ਚਾਂਦ ਦੇ ਨਾਂ—

ਸਿਰਫ਼ ਚਾਂਦ,

ਅੱਜ ਸੱਤ ਸਾਲਾਂ ਬਾਅਦ ਮੇਰਾ ਖ਼ਤ ਦੇਖ ਕੇ ਇਸ ਉਪਰ ਥੁੱਕ ਨਾ ਦੇਵੀਂ । ਮੈਂ ਸੋਚਿਆ ਸੀ ਕਿ ਤੇਰੀ ਮੁਹੱਬਤ ਨਾਲੋਂ ਵੀ ਉੱਚਾ ਮੇਰਾ ਆਦਰਸ਼ ਹੈ ਜੋ ਮੈਨੂੰ ਆਪਣੇ ਵਲ ਬੁਲਾ ਰਿਹਾ ਏ । ਕਿਉਂਕਿ ਮੈਂ ਸਮਝਦਾ ਸੀ ਕਿ ਮੈਂ ਪੂਰੀ ਚਾਂਦ ਨੂੰ ਕਦੀ ਪ੍ਰਾਪਤ ਨਹੀਂ ਕਰ ਸਕਾਂਗਾ । ਉਸ ਵੇਲੇ ਵੀ ਨਹੀਂ ਜਦੋਂ ਤੂੰ ਪੂਰੀ ਮੇਰੀਆਂ ਬਾਹਵਾਂ ਵਿਚ ਢਹਿ ਪੈਂਦੀ ਸੀ, ਆਪੇ ਨੂੰ ਮੇਰੇ ਹਵਾਲੇ ਕਰ ਦਿੰਦੀ ਸੀ । ਤਦ ਵੀ ਮੈਂ ਸੋਚਦਾ ਕਿ ਐਵਾਨ-ਇ-ਗ਼ਜ਼ਲ ਦੀ ਇਕ ਸੰਪੂਰਨ ਕਵਿਤਾ ਜ਼ਿੰਦਗੀ ਦੀਆਂ ਤਲਖ਼ ਤੇ ਸੰਗੀਨ ਸੱਚਾਈਆਂ ਨੂੰ ਬਰਦਾਸ਼ਤ ਨਹੀਂ ਕਰ ਸਕਦੀ । ਇਸ ਲਈ ਤੈਨੂੰ ਧੋਖਾ ਨਹੀਂ ਦਿਆਂਗਾ—ਉਦੋਂ ਤਕ, ਜਦ ਤੀਕ ਮੈਂ ਇਸ ਯੋਗ ਨਾ ਹੋ ਜਾਵਾਂ ਕਿ ਤੇਰੇ ਕੋਮਲ ਸਰੀਰ ਨੂੰ ਦੁਨੀਆ ਦੀ ਬੇਰਹਿਮੀ ਤੋਂ ਬਚਾ ਸਕਾਂ । ਮੈਨੂੰ ਇਸ ਰਸਤੇ ਵਿਚ ਬੜੀਆਂ ਔਕੜਾਂ ਟੱਕਰੀਆਂ, ਹਰ ਪਾਸੇ ਬੰਦੂਕਾਂ ਸਨ ਤੇ ਹਰ ਮੋੜ ਉਤੇ ਖ਼ਤਰੇ । ਪਰ ਇਨ੍ਹਾਂ ਖ਼ਤਰਿਆਂ ਵਿਚ ਘਿਰਨ ਦੇ ਬਾਵਜੂਦ ਅਸੀਂ ਥੋਹੜੇ ਚਿਰ ਲਈ ਠੰਡੀ ਛਾਂ ਲੱਭ ਲੈਂਦੇ ਸੀ ।

ਕੈਸਰ ਮੈਨੂੰ ਇਕ ਅਜਿਹੀ ਹੀ ਹਨੇਰੀ ਕੁੰਦਰ ਵਿਚ ਮਿਲੀ ਸੀ, ਜਿਥੇ ਫਾਂਸੀ ਦੇ ਫੰਦੇ ਸਾਡੀ ਉਡੀਕ ਵਿਚ ਸਨ । ਐਸੇ ਵਿਚ ਅਸੀਂ ਇਕ ਦੂਜੇ ਦੇ ਹੋ ਗਏ । ਇਸ ਵਿਚ ਕੇਵਲ ਕੈਸਰ ਦੀ ਕੁਰਬਾਨੀ ਸੀ ਕਿ ਉਹ ਇਕ ਅਜਿਹੇ ਮਰਦ ਨੂੰ ਕਬੂਲ ਬੈਠੀ ਜੋ ਉਹਨੂੰ ਕੋਈ ਖੁਸ਼ੀ ਤਾਂ ਇਕ ਪਾਸੇ, ਆਪਣੀ ਜ਼ਿੰਦਗੀ ਦਾ ਭਰੋਸਾ ਵੀ ਨਹੀਂ ਦੇ ਸਕਦਾ ਸੀ । ਇਸੇ ਵਿਚ ਕਰਾਂਤੀ ਸਾਡੇ ਵਿਚਕਾਰ ਆ ਗਈ । ਸ਼ਾਇਦ ਉਹ ਸਾਡੇ ਇਰਾਦੇ ਨੂੰ ਚਿਤਾਵਨੀ ਦੇਣ ਆਈ ਸੀ ।

ਤੈਨੂੰ ਯਕੀਨ ਨਹੀਂ ਆਵੇਗਾ ਕਿ ਕੈਸਰ ਜੋ ਸਾਡੀ ਅਤੇ ਤੇਰੀ ਕਹਾਣੀ ਤੋਂ ਪੂਰੀ ਤਰ੍ਹਾਂ ਜਾਣੂ ਸੀ, ਕਰਾਂਤੀ ਨੂੰ ਆਪਣੇ ਹੱਥੀਂ ਤੈਨੂੰ ਸੰਭਾਲ ਆਈ । ਉਹ ਆਖਦੀ ਸੀ ਕਰਾਂਤੀ ਵੱਡੀ ਹੋਵੇਗੀ ਤਾਂ ਚਾਂਦ ਹੀ ਉਹਨੂੰ ਦੱਸ ਸਕੇਗੀ ਕਿ ਉਹਦੇ ਮਾਂ-ਬਾਪ ਕੌਣ ਸਨ ।

ਤੇ ਅੱਜ ਵੀ ਤੈਨੂੰ ਇਹ ਗੱਲ ਦੱਸਣ ਲਈ ਖ਼ਤ ਲਿਖ ਰਿਹਾ ਹਾਂ । ਕਿਉਂਕਿ ਕੱਲ੍ਹ ਕੈਸਰ ਨੂੰ ਸਿਕੰਦਰਾਬਾਦ ਦੀ ਜੇਲ੍ਹ ਵਿਚ ਫਾਂਸੀ ਦੇ ਦਿੱਤੀ ਗਈ । ਮੈਂ ਵੀ ਸ਼ਾਇਦ ਹੁਣ ਬਹੁਤੇ ਦਿਨ ਰੂਪੋਸ਼ ਨਾ ਰਹਿ ਸਕਾਂ ।

ਜਦੋਂ ਕਰਾਂਤੀ ਵੱਡੀ ਹੋ ਜਾਏ ਤਾਂ ਉਹਨੂੰ ਐਵਾਨ-ਇ-ਗ਼ਜ਼ਲ ਦਾ ਇਤਿਹਾਸ ਜ਼ਰੂਰ ਸੁਣਾਈਂ, ਕਿਉਂਕਿ ਉਹ ਕੈਸਰ ਦੀ ਕਹਾਣੀ ਏ । ਹੈਦਰਾਬਾਦ ਦੀਆਂ ਡਿਉਢੀਆਂ ਵਿਚ ਪਲਣ ਵਾਲੀ ਹਰ ਲੌਂਡੀ ਦੀ ਕਹਾਣੀ ਏ । ਮੈਂ ਕੌਣ ਸਾਂ, ਇਹ ਵੀ ਤੂੰ ਹੀ ਕਰਾਂਤੀ ਨੂੰ ਦੱਸ ਸਕਦੀ ਏਂ । ਅੱਛਾ, ਤੇਰੇ ਸਾਰੇ ਉਨ੍ਹਾਂ ਖ਼ੂਬਸੂਰਤ ਬੱਚਿਆਂ ਨੂੰ ਪਿਆਰ ! ਜਿਹੜੇ ਮੇਰੇ ਖ਼ਿਆਲਾਂ ਵਰਗੇ ਹਸੀਨ ਹੋਣਗੇ ਅਤੇ ਤੇਰੇ ਉਸ ਅਹਿਮਕ ਪਤੀ ਨੂੰ

ਸਲਾਮ ! ਜਿਹੜਾ ਇਸ ਗ਼ਲਤਫ਼ਹਿਮੀ ਵਿਚ ਹੋਵੇਗਾ ਕਿ ਚਾਂਦ ਉਸ ਦੇ ਕੋਲ ਹੈ ।

ਅੰਤ ਵਿਚ ਮੈਂ ਤੇਰੇ ਉਸ ਅੱਤ ਦੇ ਹੁਸਨ ਨੂੰ ਸਲਾਮ ਕਰਦਾ ਹਾਂ ਜਿਸ ਨੇ ਮੈਨੂੰ ਸਾਰੇ ਸੰਸਾਰ ਨੂੰ ਪਿਆਰ ਕਰਨਾ ਸਿਖਾਲਿਆ ।

ਤੇਰਾ—
ਸੰਜੀਵਾ

"ਅੱਛਾ, ਤਾਂ ਇਹ ਉਹੀ ਹਰਾਮੀ ਛੋਕਰੀ ਏ, ਜ਼ਹਿਰ ਦੀ ਪੁੜੀ ।" ਲੰਗੜੀ ਫੂਪੋ ਉਸ ਨੂੰ-ਮਾਰਨ ਦੌੜੀ ।

"ਇਸ ਕੁੜੀ ਨੂੰ ਤਾਂ ਤੁਰੰਤ ਘਰੋਂ ਕੱਢਣਾ ਪਵੇਗਾ, ਨਹੀਂ ਤਾਂ ਪਤਾ ਨਹੀਂ ਕੀ ਆਫ਼ਤ ਆ ਜਾਏ ।" ਰਾਸ਼ਦ ਨੇ ਘਬਰਾ ਕੇ ਕਿਹਾ ।

"ਪਰ ਇਹ ਮਰੀ ਹੋਈ ਚੂਹੀ ਤਾਂ ਨਹੀਂ ਕਿ ਚੁੱਕ ਕੇ ਕੂੜੇ ਤੇ ਸੁੱਟ ਦਿਉ !" ਸ਼ਾਹੀਨ ਨੇ ਮਜ਼ੇ ਨਾਲ ਅੰਡਾ ਖਾਂਦੇ ਨੇ ਕਿਹਾ ।

"ਹੋਰ ਨਹੀਂ ਤਾਂ ਕੀ ?" ਰਜ਼ੀਆ ਨੇ ਸੜ ਕੇ ਆਖਿਆ ।

"ਇਹ ਤਾਂ ਪਲੇਗ ਦਾ ਚੂਹਾ ਏ । ਅੱਲਾ ਬਚਾਏ ਇਸ ਬਦਜ਼ਾਤ ਕੋਲੋਂ ।"

ਰਜ਼ੀਆ ਦਾ ਵੱਸ ਚਲਦਾ ਤਾਂ ਹੁਣੇ ਚੁੱਕ ਕੇ ਇਸ ਕਾਲੀ ਛੋਕਰੀ ਨੂੰ ਸੜਕ ਤੇ ਸੁੱਟ ਦਿੰਦੀ ।

"ਮੈਂ ਹੁਣੇ ਪੁਲੀਸ ਨੂੰ ਫੋਨ ਕਰਦਾ ਹਾਂ ਕਿ ਇਕ ਲਾਵਾਰਿਸ ਬੱਚੀ ਇਥੇ ਆ ਗਈ ਏ, ਉਹਨੂੰ ਆ ਕੇ ਲੈ ਜਾਣ ।" ਰਾਸ਼ਦ ਖਾਣਾ ਛੱਡ ਕੇ ਉਠਿਆ ।

ਸ਼ਾਹੀਨ ਨੇ ਗ਼ਜ਼ਲ ਵਲ ਦੇਖਿਆ ਜੋ ਕਰਾਂਤੀ ਨੂੰ ਦੋਹਾਂ ਹੱਥਾਂ ਵਿਚ ਫੜੀ ਥਰਥਰ ਕੰਬ ਰਹੀ ਸੀ । ਜਿਵੇਂ ਕਰਾਂਤੀ ਨਾਲ ਉਹਨੂੰ ਵੀ ਸੜਕ ਤੇ ਸੁੱਟੇ ਜਾਣ ਦਾ ਹੁਕਮ ਮਿਲਿਆ ਹੋਵੇ ।

"ਪਰ ਕਰਾਂਤੀ ਕਿਤੇ ਨਹੀਂ ਜਾਵੇਗੀ, ਉਹ ਇਥੇ ਈ ਰਹੇਗੀ ।" ਸ਼ਾਹੀਨ ਮਜ਼ੇ ਨਾਲ ਖਾਣਾ ਖਾਈ ਗਿਆ ।

"ਕੀ ?" ਰਾਸ਼ਦ ਨੇ ਬੇਹੱਦ ਗੁੱਸੇ ਵਿਚ ਕਿਹਾ ।

"ਇਸ ਮਾਮਲੇ ਵਿਚ ਤੈਨੂੰ ਕੀ ਹੱਕ ਏ ?"

"ਬਸ ਹੈ !" ਸ਼ਾਹੀਨ ਨੇ ਬੜੀ ਬੇਪਰਵਾਹੀ ਨਾਲ ਆਖਿਆ ।

"ਤੇ ਜੇ ਕਿਸੇ ਨੇ ਕਹਿ ਦਿੱਤਾ ਕਿ ਸਾਡੇ ਘਰ ਇਕ ਲੜਕੀ ਲੁਕਾਈ ਹੋਈ ਏ, ਤਾਂ ਸਾਰੇ ਖ਼ਾਨਦਾਨ ਦਾ ਨੱਕ ਵੱਢਿਆ ਜਾਵੇਗਾ । ਤੇਰੀ ਡਾਕਟਰੀ ਵਾਕਟਰੀ ਸਾਰੀ ਇਥੇ ਈ ਰਹਿ ਜਾਵੇਗੀ ।"

"ਰਹਿ ਜਾਏ ! ਮਜ਼ਦੂਰੀ ਕਰਾਂਗੇ ।" ਸ਼ਾਹੀਨ ਬੇਪਰਵਾਹੀ ਨਾਲ ਚਾਹ ਬਨਾਉਣ ਲੱਗਾ । "ਪਰ ਕਰਾਂਤੀ ਕਿਤੇ ਨਹੀਂ ਜਾਵੇਗੀ । ਉਹ ਚਾਂਦ ਆਪਾ ਦੀ ਯਾਦਗਾਰ ਏ ।"

"ਅੰਕਲ, ਹਾ—ਹਾ ।" ਕਰਾਂਤੀ ਫ਼ਰਸ਼ ਤੇ ਬਹਿ ਕੇ ਤਾੜੀਆਂ ਮਾਰਨ ਲੱਗੀ ।

"ਉਹ ਚਾਂਦ ਦੀ ਯਾਦਗਾਰ ਏ ਤਾਂ ਚਾਂਦ ਦੇ ਪਿਓ ਨੂੰ ਕਹੋ, ਉਹ ਆਪਣੀ ਬੇਟੀ ਦੀ ਨਿਸ਼ਾਨੀ ਨੂੰ ਇਥੋਂ ਲੈ ਜਾਵੇ ।" ਰਜ਼ੀਆ ਨੇ ਐਤਕਾਂ ਜ਼ਰਾ ਉੱਚੀ ਆਵਾਜ਼ ਵਿਚ ਕਿਹਾ । ਕਿਉਂਕਿ ਉਹ ਜਾਣਦੀ ਸੀ ਕਿ ਸ਼ਾਹੀਨ ਨਾਲ ਬਹਿਸ ਵਿਚ ਜਿੱਤਣਾ

ਮੁਸ਼ਕਲ ਹੈ ।

"ਵਾਹ ! ਅਸੀਂ ਕਿਉਂ ਉਨ੍ਹਾਂ ਨੂੰ ਦੇਵਾਂਗੇ ?" ਕ੍ਰਾਂਤੀ ਨੂੰ ਅਸੀਂ ਆਪ ਪਾਲਾਂਗੇ ।"

ਰਾਸ਼ਦ ਨੇ ਰਜ਼ੀਆ ਵਲ ਦੇਖਿਆ ਤੇ ਫੇਰ ਲੰਗੜੀ ਫੂਪੋ ਵਲ । ਐਨਾ ਵੱਡਾ ਛੇ ਫੁੱਟ ਦਾ ਡਾਕਟਰ ਪੁੱਤਰ ਸਾਹਮਣੇ ਬੈਠਾ ਹੋਵੇ ਤਾਂ ਬੰਦਾ ਕਿੰਨਾ ਬੇਬਸ ਹੋ ਜਾਂਦਾ ਏ । ਉਹਦੀ ਪੜ੍ਹਾਈ ਤੇ ਰਾਸ਼ਦ ਨੇ ਪੂਰੇ ਪੰਜਾਹ ਹਜ਼ਾਰ ਖਰਚ ਕੀਤੇ ਸੀ । ਪਰ ਉਹ ਕੇਹਾ ਨਿਕੰਮਾ ਨਿਕਲਿਆ ।

ਅਕਲ ਤੇ ਚਲਾਕੀ ਤਾਂ ਉਹਦੇ ਨੇੜਿਓਂ ਨਹੀਂ ਲੰਘੀ ਸੀ । ਭਲਾ ਕੋਈ ਅਮਰੀਕਾ ਤੋਂ ਪਰਤਿਆ ਡਾਕਟਰ ਪਿੰਡ ਜਾਣ ਦੀ ਜ਼ਿਦ ਕਰਦਾ ਏ ? ਪਰ ਉਹ ਕਰ ਰਿਹਾ ਸੀ । ਉਹਨੂੰ ਹਿੰਦੂਆਂ ਕੋਲੋਂ ਡਰ ਨਹੀਂ ਲੱਗਦਾ ਸੀ ਤੇ ਹਿੰਦੋਸਤਾਨ ਤੋਂ ਬਾਹਰ ਜਾਣ ਨੂੰ ਤਿਆਰ ਨਹੀਂ ਸੀ । ਹਾਲਾਂਕਿ ਰਾਸ਼ਦ ਚਾਹੁੰਦਾ ਸੀ ਕਿ ਉਹ ਜਾਂ ਤਾਂ ਪਾਕਿਸਤਾਨ ਚਲਾ ਜਾਵੇ ਨਹੀਂ ਤਾਂ ਅਮਰੀਕਾ ਨੂੰ ਪਰਤ ਜਾਵੇ । ਪਰ ਉਹ ਹੈਦਰਾਬਾਦ ਛੱਡਣ ਨੂੰ ਤਿਆਰ ਨਾ ਹੋਇਆ । ਰਜ਼ੀਆ ਚਾਹੁੰਦੀ ਸੀ ਕਿ ਸ਼ਾਹੀਨ ਯੂਰਪ ਤੋਂ ਇਕ ਮੇਮ ਵਿਆਹ ਲਿਆਵੇ, ਤਾਂ ਕਿ ਉਹ ਫਰੰਗੀ ਪੋਤੇ ਪੋਤੀਆਂ ਦੀ ਦਾਦੀ ਸਦਾਏ । ਪਰ ਉਹ ਹਰ ਵਾਰੀ ਇਹੋ ਉੱਤਰ ਦਿੰਦਾ ਕਿ ਅੰਮੀ ਯੂਰਪ ਦੀ ਤੀਵੀਂ ਅਸਾਂ ਹਿੰਦੋਸਤਾਨੀਆਂ ਵਾਸਤੇ ਠੀਕ ਨਹੀਂ ਏ । ਇਸ ਤਰ੍ਹਾਂ ਰਾਸ਼ਦ ਨੇ ਰੁਪਿਆ ਕਮਾਉਣ ਦੀਆਂ ਜਿੰਨੀਆਂ ਸਕੀਮਾਂ ਰੱਖੀਆਂ, ਉਹ ਸਾਰੀਆਂ ਰੱਦ ਕਰਦਾ ਗਿਆ । ਹੈਦਰਾਬਾਦ ਅੰਦਰ ਹਾਰਟ-ਸਪੈਸ਼ਲਿਸਟ ਇਕ ਦੋ ਹੀ ਸਨ । ਇਸ ਲਈ ਰਾਸ਼ਦ ਨੇ ਸੋਚਿਆ ਸੀ ਭਈ ਸ਼ਾਹੀਨ ਨੌਕਰੀ ਦੇ ਨਾਲ ਨਾਲ ਐਵਾਨ-ਇ-ਗ਼ਜ਼ਲ ਦੇ ਬਾਹਰ ਵਾਲੇ ਹਿੱਸੇ ਵਿਚ ਆਪਣਾ ਪ੍ਰਾਈਵੇਟ ਕਲੀਨਿਕ ਖੋਲ੍ਹ ਲਵੇ, ਪਰੰਤੂ ਸ਼ਾਹੀਨ ਇਹਦੇ ਲਈ ਵੀ ਰਾਜ਼ੀ ਨਾ ਹੋਇਆ, ਕਹਿੰਦਾ, ਮੈਂ ਇਕ ਵੇਲੇ ਐਨੇ ਰੋਗੀਆਂ ਨੂੰ ਨਹੀਂ ਸੰਭਾਲ ਸਕਦਾ ।

ਤੇ ਅੱਜ ਉਹ ਫੇਰ ਜ਼ਿਦ ਕਰ ਰਿਹਾ ਸੀ ਕਿ ਕਰਾਂਤੀ ਇਸੇ ਘਰ ਵਿਚ ਰਹੇਗੀ । ਉਧਰ ਗ਼ਜ਼ਲ ਪਤਾ ਨਹੀਂ ਕਿਉਂ ਕ੍ਰਾਂਤੀ ਦੀ ਇਨੀ ਦੀਵਾਨੀ ਸੀ, ਜਿਵੇਂ ਕਰਾਂਤੀ ਉਹਦੀ ਧੀ ਹੋਵੇ । ਅੱਜ ਵੀ ਗ਼ਜ਼ਲ ਨੇ ਜਲਦੀ ਨਾਲ ਕਿਹਾ—"ਮੁਮਾਨੀ ਬੇਗਮ, ਮੈਂ ਕਰਾਂਤੀ ਨੂੰ ਆਪਣੇ ਕਮਰੇ ਵਿਚ ਲੁਕਾ ਕੇ ਰੱਖੂੰਗੀ, ਤੁਸੀਂ ਨਿਸਚਿੰਤ ਰਹੋ ।'

ਤੇ ਉਹ ਸੱਚਮੁੱਚ ਕਰਾਂਤੀ ਨੂੰ ਹਰ ਵੇਲੇ ਆਪਣੇ ਕਮਰੇ ਵਿਚ ਬੰਦ ਰੱਖਦੀ । ਪਰ ਹੁਣ ਕਰਾਂਤੀ ਬੜੀ ਸ਼ਰਾਰਤੀ ਹੋ ਗਈ ਸੀ । ਸ਼ਾਹੀਨ ਦੇ ਪਿਲਾਏ ਹੋਏ ਟਾਨਕਾਂ ਨੇ ਉਹਨੂੰ ਕਾਫ਼ੀ ਸਿਹਤਮੰਦ ਬਣਾ ਦਿੱਤਾ ਸੀ । ਇਸ ਲਈ ਉਹ ਬੰਦ ਬੂਹੇ ਭੰਨਦੀ ਤੇ ਚੀਕਦੀ—"ਗੱਜੋ ਆਂਟੀ ! ਮੈਨੂੰ ਪੇਸ਼ਾਬ ਆਇਐ । ਮੈਨੂੰ ਭੁੱਖ ਲੱਗੀ ਏ । ਛੇਤੀ ਬੂਹਾ ਖੋਹਲੋ ।"

"ਚੁੱਪ ਹਰਾਮਜ਼ਾਦੀਏ ! ਹੁਣ ਚੁੱਪ ਕਰਦੀ ਏਂ ਕਿ ਤੇਰਾ ਗਲ ਘੁੱਟਾਂ ।" ਲੰਗੜੀ ਫੂਪੋ ਦੀਆ ਝਿੜਕਾਂ ਸੁਣ ਕੇ ਉਹ ਹੋਰ ਰੌਲਾ ਪਾਉਂਦੀ—

"ਚੁੱਪ ਹਰਾਮਜ਼ਾਦੀ ਬੁੜ੍ਹੀ ! ਹੁਣੇ ਆ ਕੇ ਤੈਨੂੰ ਲਾਠੀ ਨਾਲ ਕੁੱਟਾਂਗੀ ।"

ਇਕ ਦਿਨ ਫੌਜ਼ੀਆ ਐਵਾਨ-ਇ-ਗ਼ਜ਼ਲ ਆਈ ਤਾਂ ਉਹਦੇ ਨਾਲ ਉਹਦੀ ਇਕ ਨਣਦ ਰੇਹਾਨਾ ਵੀ ਸੀ । ਰੇਹਾਨਾ ਪਾਕਿਸਤਾਨ ਵਿਆਹੀ ਹੋਈ ਸੀ । ਉਜਾਲਾ ਬੇਗਮ

ਦੇ ਖ਼ਾਨਦਾਨ ਵਿਚ । ਉਹਨੇ ਰਜ਼ੀਆ, ਲੰਗੜੀ ਫੂਪੋ ਤੇ ਗ਼ਜ਼ਲ ਨੂੰ ਉਥੋਂ ਦੇ ਹਾਲਾਤ ਦੱਸੇ । ਉਜਾਲਾ ਬੇਗਮ ਜਿੰਨੀ ਜਾਇਦਾਦ ਇਥੇ ਛੱਡ ਗਈ ਸੀ ਉਨੀ ਹੀ ਪਾਕਿਸਤਾਨ ਸਰਕਾਰ ਕੋਲੋਂ ਪ੍ਰਾਪਤ ਕਰ ਲਈ ਸੀ ਤੇ ਪਹਿਲਾਂ ਨਾਲੋਂ ਵੱਧ ਠਾਠ ਬਾਠ ਵਿਚ ਸੀ । ਬੀਬੀ ਜਾਨੀ ਟੀ.ਬੀ. ਨਾਲ ਮਰ ਚੁੱਕੀ ਸੀ । ਨਸੀਰ ਪਾਕਿਸਤਾਨ ਦਾ ਬਹੁਤ ਮਸ਼ਹੂਰ ਸ਼ਾਇਰ ਬਣ ਗਿਆ ਸੀ ਤੇ ਬੜੇ ਨਾਠ ਨਾਲ ਰਹਿੰਦਾ ਸੀ । ਉਹਦੇ ਦੋ ਬੱਚੇ ਸਨ । ਅਹਿਮਦ ਹੁਸੈਨ ਨੇ ਪਾਕਿਸਤਾਨ ਪਹੁੰਚਦੇ ਹੀ ਦੁਨੀਆ ਦੀਆਂ ਸਭ ਰੰਗੀਨੀਆਂ ਤੋਂ ਤੋਬਾ ਕਰ ਲਈ ਸੀ ਤੇ ਹੁਣ ਦਾੜ੍ਹੀ ਰੱਖ ਕੇ ਜਮਾਇਤੇ ਇਸਲਾਮੀ ਦਾ ਮੈਂਬਰ ਬਣ ਗਿਆ ਸੀ । ਪਰ ਤਬਲੀਗੀ ਜਮਾਇਤ ਦਾ ਕੰਮ ਕਰਦਾ ਸੀ । ਫੇਰ ਰੇਹਾਨਾ ਨੇ ਕਿਹਾ—ਇਕ ਵਾਰੀ ਨਸੀਰ ਭਾਈ ਨੇ ਸ਼ਰਤ ਲਾਈ ਸੀ ਕਿ ਗ਼ਜ਼ਲ ਦਾ ਵਿਆਹ ਕਦੀ ਨਹੀਂ ਹੋਵੇਗਾ ।

"ਕਿਉਂ ?" ਗ਼ਜ਼ਲ ਨੇ ਚੌਂਕ ਕੇ ਪੁੱਛਿਆ ।

"ਇਹ ਸ਼ਾਇਰ ਲੋਕ ਇਦਾਂ ਦੇ ਹੀ ਸਿਰਫਿਰੇ ਹੁੰਦੇ ਨੇ ਨਾ । ਬਸ ਕੋਈ ਗੱਲ ਦਿਲ ਵਿਚ ਸੋਚ ਲਈ, ਫੇਰ ਉਹਦੇ ਪਿਛੇ ਪੈ ਜਾਣਗੇ ।"

"ਹਾਂ, ਇਹ ਸ਼ਾਇਰ ਸਿਰਫਿਰੇ ਹੁੰਦੇ ਨੇ, ਉਹ ਵੀ ਬੜਾ ਸਿਰਫਿਰਾ ਸੀ । ਪਤਾ ਨਹੀਂ ਕਿਸ ਮਜਬੂਰੀ ਅਧੀਨ ਉਸ ਨੇ ਸ਼ਾਦੀ ਕੀਤੀ ਹੋਵੇਗੀ । ਲੋਕੀਂ ਕਹਿੰਦੇ ਨੇ ਉਜਾਲਾ ਬੇਗਮ ਬੜੀ ਜੱਲਾਦ ਏ । ਉਹ ਪਹਿਰਾਂ-ਬੱਧੀ ਰੋਂਦਾ ਹੋਵੇਗਾ । ਰਾਤਾਂ ਨੂੰ ਤੈਨੂੰ ਸੁਫਨਿਆਂ ਵਿਚ ਭਾਲਦਾ ਹੋਵੇਗਾ । ਮੇਰੀ ਖੋਜ ਨੇ ਉਹਨੂੰ ਇਨਾ ਵੱਡਾ ਸ਼ਾਇਰ ਬਣਾ ਦਿੱਤਾ । ਉਹ ਸੋਚਦਾ ਹੋਣਾ ਮੈਂ ਉਹਦਾ ਰਾਹ ਦੇਖ ਰਹੀ ਹੋਵਾਂਗੀ ਤੇ ਦੇਖੀ ਜਾਵਾਂਗੀ । ਕਿਉਂਕਿ ਉਹ ਅੰਗੂਠੀ ਮੇਰੇ ਹੱਥ ਵਿਚ ਏ, ਜਿਹੜੀ ਉਜਾਲਾ ਬੇਗਮ ਦੀ ਬਹੂ ਵਾਸਤੇ ਸੀ—ਚਾਹੇ ਉਹ ਦਸ ਬੱਚਿਆਂ ਦਾ ਪਿਤਾ ਬਣ ਜਾਵੇ । ਪਰ ਮੈਨੂੰ ਯਕੀਨ ਹੈ ਕਿ ਉਹ ਸਿਰਫ਼ ਮੇਰਾ ਹੀ ਹੈ । ਮੈਂ, ਜੋ ਉਹਦੇ ਲਈ ਬਨਵਾਸ ਲਈ ਬੈਠੀ ਹਾਂ, ਜ਼ਿੰਦਗੀ ਦਾ ਜ਼ਹਿਰ ਘੁੱਟ ਘੁੱਟ ਕਰਕੇ ਪੀ ਰਹੀ ਹਾਂ । ਸਾਰੀ ਰਾਤ ਗ਼ਜ਼ਲ ਨਸੀਰ ਦੇ ਸੁਫ਼ਨੇ ਦੇਖਦੀ ਰਹੀ ।

ਪਰ ਸਵੇਰੇ ਸ਼ੇਖੂ ਭਾਈ ਨੇ ਉਹਨੂੰ ਦੇਖ ਕੇ ਇਕ ਬੇਹੱਦ ਅਸ਼ਲੀਲ ਕਿਸਮ ਦਾ ਸ਼ਿਅਰ ਪੜ੍ਹਿਆ ਤਾਂ ਉਹਦਾ ਦਿਲ ਕੀਤਾ ਕਿ ਹੁਣੇ ਉਹਦਾ ਨਿਕਾਹ ਸ਼ੇਖੂ ਭਾਈ ਨਾਲ ਹੋ ਜਾਵੇ, ਤਾਂ ਕਿ ਨਸੀਰ ਇਕ ਦਿਨ ਆਵੇ ਤਾਂ ਉਹ ਵੀ ਇਸ ਜ਼ਹਿਰ ਦਾ ਸੁਆਦ ਚੱਖੇ ।

ਦੂਜੇ ਦਿਨ ਸ਼ਾਹੀਨ ਕਰਾਂਤੀ ਨਾਲ ਗੇਂਦ ਖੇਡ ਰਿਹਾ ਸੀ । ਫਾਟਕ ਤੇ ਬਹੁਤ ਸਾਰੇ ਲੋਕਾਂ ਦਾ ਰੌਲਾ ਸੁਣਾਈ ਦਿੱਤਾ । ਚਾਲੀ ਪੰਜਾਹ ਬੰਦੇ ਮਿਲ ਕੇ ਰੌਲਾ ਪਾ ਰਹੇ ਸਨ । ਸਾਰੇ ਹੀ ਘਬਰਾ ਕੇ ਨੱਸੇ । ਪਤਾ ਲੱਗਾ, ਮੁਹੱਲੇ ਦੇ ਕੁਝ ਹਿੰਦੂ ਪੁਲੀਸ ਨਾਲ ਲੈ ਕੇ ਆਏ ਹਨ ਕਿ ਇਥੇ ਇਕ ਹਿੰਦੂ ਕੁੜੀ ਮੁਸਲਮਾਨਾਂ ਨੇ ਲੁਕੋਈ ਹੋਈ ਏ । ਉਨ੍ਹਾਂ ਲੋਕਾਂ ਦੀ ਅਗਵਾਈ ਮਲੇਸ਼ਮ ਕਰ ਰਿਹਾ ਸੀ ।

ਅੱਲਾ ਖ਼ੈਰ ਕਰੇ ! ਗ਼ਜ਼ਬ ਹੋ ਗਿਆ । ਹੁਣ ਕੀ ਹੋਊ ?" ਰਜ਼ੀਆ ਥਰਥਰ ਕੰਬ ਰਹੀ ਸੀ ।

ਰਾਸ਼ਦ ਤੇ ਸ਼ਾਹੀਨ ਨੇ ਇਨ੍ਹਾਂ ਲੋਕਾਂ ਨੂੰ ਬੜਾ ਸਮਝਾਇਆ ਕਿ ਕਰਾਂਤੀ ਚਾਂਦ ਦੀ ਧੀ ਹੈ ਤੇ ਉਸ ਦਾ ਸੰਜੀਵਾ ਨਾਲ ਵਿਆਹ ਹੋ ਗਿਆ ਸੀ। ਪਰ ਪੋਲੀਸ ਵਾਲੇ ਨਾ ਮੰਨੇ ਤੇ ਇਸ ਗੱਲ ਦੀ ਭਰਪੂਰ ਪੜਤਾਲ ਹੋਣ ਤਕ ਕਰਾਂਤੀ ਨੂੰ ਆਪਣੀ ਸੰਭਾਲ ਵਿਚ ਲੈ ਗਏ।

"ਬਲਾ ਟਲੀ।" ਰਜ਼ੀਆ ਨੇ ਸੁੱਖ ਦਾ ਸਾਹ ਲਿਆ।

ਛੇਆਂ ਵਰ੍ਹਿਆਂ ਦੀ ਕਰਾਂਤੀ ਬੁਰੀ ਤਰ੍ਹਾਂ ਰੋ ਰਹੀ ਸੀ ਕਿਉਂਕਿ ਉਹ ਪੁਲੀਸ ਵਾਲਿਆਂ ਤੋਂ ਬੜਾ ਡਰਦੀ ਸੀ। ਉਹਨੂੰ ਰੋਂਦੀ ਦੇਖ ਕੇ ਗ਼ਜ਼ਲ ਵੀ ਰੋਣ ਲੱਗ ਪਈ।

ਕਮਬਖ਼ਤ ਥੋਹੜੀ ਦੇਰ ਵਿਚ ਚੁੱਪ ਹੋ ਜਾਵੇਗੀ। ਹੁਣ ਇਸ ਬਾਰੇ ਕੁਝ ਕਰਨ ਦੀ ਲੋੜ ਨਹੀਂ।" ਲੰਗੜੀ ਫੂਪੋ ਨੇ ਸਭ ਨੂੰ ਚੇਤਾ ਕਰਾਇਆ।

"ਤਾਂ ਕੀ ਅਸੀਂ ਕਰਾਂਤੀ ਨੂੰ ਪੁਲੀਸ ਹਵਾਲੇ ਕਰ ਦਿਆਂਗੇ?" ਸ਼ਾਹੀਨ ਬਹੁਤ ਖ਼ਫ਼ਾ ਸੀ।

ਸਾਰੀ ਰਾਤ ਗ਼ਜ਼ਲ ਰੋਂਦੀ ਰਹੀ। ਉਹਨੇ ਰੋਟੀ ਨਾ ਖਾਧੀ।

ਸਵੇਰੇ ਸ਼ਾਹੀਨ ਹਸਪਤਾਲ ਜਾਣ ਤੋਂ ਪਹਿਲਾਂ ਕਾਰ ਵਿਚ ਪੁਲੀਸ ਸਟੇਸ਼ਨ ਗਿਆ। ਪਤਾ ਲੱਗਾ ਕਿ ਕਰਾਂਤੀ ਹਿੰਦੂ ਧਰਮਸ਼ਾਲਾ ਵਿਚ ਬਿਠਾਲ ਦਿੱਤੀ ਗਈ ਹੈ।

ਲੰਗੜੀ ਫੂਪੋ ਨੇ ਸੁਣਿਆ ਤਾਂ ਸੁੱਖ ਮਹਿਸੂਸ ਕੀਤਾ।

"ਚੰਗਾ ਹੋਇਆ ਹਿੰਦੂ ਪਿਓ ਦੀ ਧੀ ਹਿੰਦੂ ਧਰਮਸ਼ਾਲਾ ਵਿਚ ਪਲੇ। ਹੁਣ ਚੁੱਪ ਰਹੋ, ਨਹੀਂ ਤਾਂ ਲੋਕ ਸਮਝਣਗੇ ਤੂੰ ਹੀ ਕਰਾਂਤੀ ਨੂੰ ਜਨਮ ਦਿੱਤਾ ਏ। ਉਹਨੇ ਗ਼ਜ਼ਲ ਨੂੰ ਡਾਂਟਿਆ।

ਇਕ ਮਹੀਨਾ ਲੰਘ ਗਿਆ। ਸ਼ਾਹੀਨ ਇਸ ਗੱਲ ਨੂੰ ਭੁੱਲ ਚੁੱਕਾ ਸੀ ਕਿ ਇਕ ਰਾਤ ਜਦੋਂ ਸਾਰੇ ਸੌਂ ਗਏ ਸਨ ਤਾਂ ਗ਼ਜ਼ਲ ਉਹਦੀ ਖਿੜਕੀ ਵਿਚ ਖੜੀ ਸੀ—
"ਸ਼ਾਹੀਨ ਭਾਈ, ਮੇਰਾ ਇਕ ਕੰਮ ਕਰੇਂਗਾ ਤੂੰ?"

"ਕੀ ਕੰਮ ਏ?" ਸ਼ਾਹੀਨ ਨੇ ਅੰਦਾਜ਼ਾ ਲਾਇਆ ਕਿ ਸ਼ਾਇਦ ਗ਼ਜ਼ਲ ਕਈ ਦਿਨਾਂ ਤੋਂ ਰੋ ਰਹੀ ਸੀ।

"ਇਕ ਵਾਰੀ ਮੈਨੂੰ ਕਿਸੇ ਤਰ੍ਹਾਂ ਕਰਾਂਤੀ ਵਿਖਾਲ ਲਿਆ।"

ਦੂਜੇ ਦਿਨ ਸ਼ਾਹੀਨ ਕਈ ਘੰਟੇ ਗ਼ਜਲ ਨੂੰ ਕਾਰ ਵਿਚ ਬਿਠਾਲੀ ਮਾਰਾ ਮਾਰਾ ਘੁੰਮਿਆ, ਦੋ ਚਾਰ ਪੁਲੀਸ ਸਟੇਸ਼ਨ ਗਾਹੇ, ਫੇਰ ਕਿਸੇ ਮਨਿਸਟਰ ਨਾਲ ਗੱਲ ਹੋਈ। ਅੰਤ ਉਸ ਧਰਮਸ਼ਾਲਾ ਦਾ ਪਤਾ ਮਿਲ ਗਿਆ।

ਕਰਾਂਤੀ ਬੱਚਿਆਂ ਦੀ ਪਾਲ ਵਿਚ ਹੱਥ ਰਕਾਬੀ ਫੜੀ ਰੌਲਾ ਪਾ ਰਹੀ ਸੀ—"ਛੇਤੀ ਖਾਣਾ ਦਿਓ ਨਹੀਂ ਤਾਂ ਇਸ ਰਕਾਬੀ ਨਾਲ ਤੇਰਾ ਸਿਰ ਪਾੜ ਦੇਵਾਂਗੀ।"

ਸ਼ਾਹੀਨ ਨੇ ਧਰਮਸ਼ਾਲਾ ਦੇ ਮੈਨੇਜਰ ਨੂੰ ਪਾਸੇ ਲੈ ਜਾ ਕੇ ਗੱਲ ਕੀਤੀ। ਇਕ ਹਜ਼ਾਰ ਰੁਪਏ ਉਹਦੀ ਜੇਬ ਵਿਚ ਪਾਏ ਤੇ ਕਰਾਂਤੀ ਨੂੰ ਆਪਣੇ ਨਾਲ ਕਾਰ ਵਿਚ ਬਿਠਾਲ ਲਿਆ।

ਪਰ ਹੁਣ ਕਰਾਂਤੀ ਨੂੰ ਘਰ ਲੈ ਜਾਣਾ ਠੀਕ ਨਹੀਂ ਸੀ ਜਾਪਦਾ। ਇਸ ਲਈ ਸ਼ਾਹੀਨ ਉਹਨੂੰ ਆਪਣੇ ਕਲੀਨਕ ਲੈ ਗਿਆ ਤੇ ਰਾਤ ਦੀ ਡੀਊਟੀ ਵਾਲੀ ਨਰਸ ਨੂੰ ਬੁਲਾਇਆ—"ਇਹ ਇਕ ਲਾਵਾਰਿਸ ਬੱਚੀ ਏ ਸਿਸਟਰ! ਇਥੇ ਈ ਰਹੇਗੀ ਤੇ ਤੂੰ

ਇਹਦੀ ਹਿਫ਼ਾਜ਼ਤ ਕਰਨੀ ਏ ।"

"ਮੈਂ ਕੀ ਕਰਾਂਗੀ ਡਾਕਟਰ ! ਯਸੂਹ ਮਸੀਹ ਕਰਨਗੇ ।"

ਸਿਸਟਰ ਸਮਝ ਗਈ ਕਿ ਇਹ ਲੜਕੀ ਇਸ ਖ਼ੂਬਸੂਰਤ ਨੌਜਵਾਨ ਡਾਕਟਰ ਦੀ ਕੋਈ ਗ਼ਲਤੀ ਹੈ ।

"ਨਹੀਂ ਸ਼ਾਹੀਨ ਅੰਕਲ, ਮੇਰੀ ਰਖਸ਼ਾ ਭਗਵਾਨ ਕਰਨਗੇ—ਹਰੀ ਓਮ, ਹਰੀ ਓਮ ਤੱਤ ਸੱਤ ।" ਨੰਨ੍ਹੀ ਜਿਹੀ ਕਰਾਂਤੀ ਨੇ ਸ਼ਾਹੀਨ ਨੂੰ ਕਿਹਾ ।

ਸ਼ਾਹੀਨ ਨੂੰ ਬੜਾ ਅਚੰਭਾ ਹੋਇਆ । ਸਿਰਫ਼ ਇਕ ਮਹੀਨੇ ਵਿਚ ਧਰਮਸ਼ਾਲਾ ਵਾਲਿਆਂ ਨੇ ਕਰਾਂਤੀ ਨੂੰ ਇੰਨੀ ਪੱਕੀ ਹਿੰਦੂ ਬਣਾ ਦਿੱਤਾ ਸੀ । ਸਾਰਾ ਰਾਹ ਉਹ ਸ਼ਾਹੀਨ ਤੇ ਗ਼ਜ਼ਲ ਨੂੰ ਪਾਪ ਤੇ ਪੁੰਨ ਦਾ ਫ਼ਲਸਫ਼ਾ ਸਮਝਾਉਂਦੀ ਰਹੀ । ਉਹਨੇ ਭਜਨ ਸੁਣਾਏ ਤੇ ਸ਼ਾਹੀਨ ਨੂੰ ਸਮਝਾਇਆ ਕਿ ਇਸ ਸੰਸਾਰ ਦੀ ਨੀਂਹ ਸ਼ਿਵ ਭਗਵਾਨ ਨੇ ਰੱਖੀ ਸੀ ।

"ਬਸ ਬਸ, ਚੁੱਪ ।" ਗ਼ਜ਼ਲ ਨੇ ਗੁੱਸੇ ਨਾਲ ਕਿਹਾ ਤੇ ਫੇਰ ਗ਼ਜ਼ਲ ਨੇ ਨਰਸ ਨੂੰ ਆਖਿਆ—"ਇਸ ਕੁੜੀ ਨੂੰ ਧਰਮਸ਼ਾਲਾ ਵਾਲਿਆਂ ਨੇ ਬਿਲਕੁਲ ਹਿੰਦੂ ਬਣਾ ਦਿੱਤਾ ਹੈ । ਮੈਰੀ, ਤੂੰ ਇਸ ਗੱਲ ਦਾ ਖਿਆਲ ਰੱਖੀਂ ।"

"ਗ਼ਜ਼ਲ ਆਂਟੀ, ਤੁਸੀਂ ਮੈਨੂੰ ਭਗਵਾਨ ਕ੍ਰਿਸ਼ਨ ਦੀ ਇਕ ਮੂਰਤੀ ਲਿਆ ਦਿਓ । ਮੈਂ ਉਹਨੂੰ ਆਪਣੇ ਕਮਰੇ ਵਿਚ ਸਜਾਵਾਂਗੀ ।"

"ਕੱਲ੍ਹ ਤੋਂ ਮੈਂ ਇਥੇ ਆ ਕੇ ਤੈਨੂੰ ਨਮਾਜ਼ ਤੇ ਕੁਰਾਨ ਸ਼ਰੀਫ਼ ਪੜ੍ਹਾਇਆ ਕਰਾਂਗੀ ।" ਗ਼ਜ਼ਲ ਨੇ ਉਹਦੀ ਗੱਲ ਅਨਸੁਣੀ ਕਰਕੇ ਆਖਿਆ ।

ਦੋ ਤਿੰਨ ਦਿਨਾਂ ਬਾਅਦ ਗ਼ਜ਼ਲ ਨਮਾਜ਼ ਸਿਖਾਲਣ ਦੀ ਕਿਤਾਬ ਤੇ ਕੁਰਾਨ ਦਾ ਟੀਕਾ ਲੈ ਕੇ ਕਲੀਨਕ ਗਈ ਤਾਂ ਮੈਰੀ ਕਰਾਂਤੀ ਦੀ ਛਾਤੀ ਉਪਰ ਕ੍ਰਾਸ ਬਣਾ ਕੇ ਉਹਨੂੰ ਪ੍ਰਾਰਥਨਾ ਕਰਨਾ ਸਿਖਾਲ ਰਹੀ ਸੀ ।

ਗ਼ਜ਼ਲ ਉਹਨੂੰ ਪੜ੍ਹਾਉਣ ਬੈਠੀ ਤਾਂ ਕਰਾਂਤੀ ਸਾਰੇ ਕਮਰੇ ਵਿਚ ਪੈਰ ਪਟਕਦੀ ਫਿਰ ਰਹੀ ਸੀ—"ਮੈਂ ਹੁਣ ਕੁਝ ਵੀ ਨਹੀਂ ਪੜ੍ਹੂੰਗੀ । ਕਦੀ ਭਗਵਾਨ ਮੈਨੂੰ ਨਾਸ ਕਰ ਦੇਣਗੇ, ਕਦੀ ਯਸੂਹ ਮਸੀਹ ਮੈਨੂੰ ਮਾਫ਼ ਨਹੀਂ ਕਰਨਗੇ । ਗ਼ਜ਼ਲ ਆਂਟੀ, ਇਹ ਅੱਲਾ, ਭਗਵਾਨ ਤੇ ਯਸੂਹ ਮਸੀਹ ਸਾਰੇ ਲੋਕ ਬੱਚਿਆਂ ਦੇ ਪਿੱਛੇ ਕਿਉਂ ਪੈ ਜਾਂਦੇ ਨੇ ?"

"ਚੁੱਪ ਚੁੱਪ, ਅੱਲਾ ਦੇ ਨਾਮ ਦੀ ਬੇਅਦਬੀ ਨਹੀਂ ਕਰਦੇ । ਅਜਿਹੀਆਂ ਗੱਲਾਂ ਕੀਤੀਆਂ ਤਾਂ ਅੱਲਾ ਮੀਆਂ ਤੈਨੂੰ ਦੋਜ਼ਖ ਵਿਚ ਸੁੱਟ ਦੇਣਗੇ ।" ਗ਼ਜ਼ਲ ਨੂੰ ਯਾਦ ਆਇਆ ਕਿ ਉਹਨੂੰ ਬਚਪਨ ਵਿਚ ਅੰਮਾਂ ਵੀ ਦੋਜ਼ਖ਼ ਦੇ ਸੰਤਾਪ ਤੋਂ ਡਰਾਇਆ ਕਰਦੀ ਸੀ ।

"ਤਾਂ ਫੇਰ ਮੈਂ ਅੱਲਾ ਮੀਆਂ ਦੀ ਤਾਰੀਫ਼ ਕਿਉਂ ਕਰਾਂ ਆਂਟੀ ?"

"ਨਾਸਤਕਾਂ ਦੀ ਔਲਾਦ ।" ਗ਼ਜ਼ਲ ਨੇ ਦਿਲ ਵਿਚ ਸੋਚਿਆ ।

ਇਹ ਕੁੜੀ ਕਿੰਨੀ ਜ਼ਿੱਦੀ ਤੇ ਕਿੰਨੀ ਆਪਹੁਦਰੀ ਏ । ਬਿਲਕੁਲ ਆਪਣੀ ਮਾਂ ਤੇ ਗਈ ਏ । ਪਰ ਸ਼ਕਲ ਵੇਖੀਏ ਤਾਂ ਸੰਜੀਵਾ ਯਾਦ ਆਉਂਦਾ ਹੈ—ਉਹੀ ਸਾਂਵਲਾ ਰੰਗ, ਚਿੱਟੇ ਦੰਦ, ਵੱਡੀਆਂ ਵੱਡੀਆਂ ਅੱਖਾਂ ਤੇ ਸਿਰ ਉਪਰ ਘੁੰਗਰਾਲੇ ਵਾਲਾਂ ਦਾ ਝੁੰਡ । ਪਤਾ ਨਹੀਂ ਉਸ ਆਦਮੀ ਵਿਚ ਕੀ ਜਾਦੂ ਸੀ ਜਿਹੜਾ ਚਾਂਦ ਜਿਹੀ ਸੁੰਦਰੀ ਨੂੰ

ਉਸ ਦੀ ਦੀਵਾਨੀ ਬਣਾ ਗਿਆ ਸੀ। ਉਹ ਸੰਜੀਵਾ ਦਾ ਸੁੱਟਿਆ ਸਿਗਰਟ ਦਾ ਟੁਕੜਾ ਚੁੱਕ ਕੇ ਆਪਣੀਆਂ ਗਲ੍ਹਾਂ ਨੂੰ ਲਾਉਂਦੀ। ਉਸ ਰਸਤੇ ਨੂੰ ਸਾਰਾ ਦਿਨ ਤੱਕਦੀ ਰਹਿੰਦੀ ਸੀ, ਜਿਧਰੋਂ ਸੰਜੀਵਾ ਨੇ ਸ਼ਾਮ ਨੂੰ ਆਉਣਾ ਹੁੰਦਾ ਸੀ।

ਇਨੀਂ ਉਡੀਕ ਦੇ ਬਾਅਦ ਵੀ ਉਹ ਆਉਂਦਾ ਤਾਂ ਚਾਂਦ ਦੇ ਨਸ਼ੇ ਵਿਚ ਭਿੱਜੇ ਸਰੀਰ ਤੇ ਕੀਤੇ ਸੋਲਾਂ ਸ਼ਿੰਗਾਰ ਵਲ ਨਿਗਾਹ ਭਰ ਕੇ ਦੇਖਣ ਦੀ ਉਹਨੂੰ ਵਿਹਲ ਨਾ ਮਿਲਦੀ। ਉਹਨੇ ਕਿਸੇ ਨਾ ਕਿਸੇ ਜ਼ਰੂਰੀ ਕੰਮ ਲਈ ਜਾਣਾ ਹੁੰਦਾ। ਉਹਦੀ ਇਕ ਅੱਖ ਘੜੀ ਉਪਰ ਹੁੰਦੀ ਅਤੇ ਦੂਜੀ ਚਾਂਦ ਉਤੇ। ਉਹ ਇਦਾਂ ਛੇਤੀ ਛੇਤੀ ਚਾਂਦ ਨਾਲ ਹੱਸ ਹੱਸ ਕੇ ਗੱਲਾਂ ਕਰਦਾ ਜਿਵੇਂ ਕੋਈ ਫ਼ਰਜ਼ ਪੂਰਾ ਕਰ ਰਿਹਾ ਹੋਵੇ। ਫੇਰ ਉਹ ਚਾਂਦ ਨੂੰ ਉਹਦੇ ਆਸ਼ਕਾਂ ਦੀ ਭੀੜ ਵਿਚ ਛੱਡ ਕੇ ਚਲਿਆ ਜਾਂਦਾ ਸੀ ਤੇ ਚਾਂਦ ਸਾਰੀ ਦੁਨੀਆ ਤੋਂ ਮੂੰਹ ਮੋੜ ਕੇ ਆਪਣੀਆਂ ਬਾਹਾਂ ਵਿਚ ਮੂੰਹ ਛੁਪਾ ਲੈਂਦੀ।

ਉਹ ਤੇਜ਼ੀ—ਉਹ ਛੇਤੀ—ਦੋ ਟੁੱਕ ਗੱਲ ਕਰਨ ਦੀ ਆਦਤ ਕਰਾਂਤੀ ਵਿਚ ਵੀ ਸੀ। ਉਹ ਕਿਸੇ ਵੀ ਗੱਲ ਦੇ ਉਪਰੀ ਤੇ ਸਰੀਰਕ ਪਹਿਲੂ ਨੂੰ ਬਹੁਤ ਘੱਟ ਦੇਖਦੀ ਸੀ। ਹਰ ਗੱਲ ਦੀ ਅਸਲੀਅਤ ਦੀ ਖੋਜ ਵਿਚ ਰਹਿੰਦੀ ਸੀ। ਸ਼ਾਹੀਨ ਤੋਂ ਗ਼ਜ਼ਲ ਨੂੰ ਨਿਰੰਤਰ ਪ੍ਰਸ਼ਨ ਕਰ ਕਰਕੇ ਉਹਨੂੰ ਇਹ ਪਤਾ ਲੱਗ ਗਿਆ ਸੀ ਕਿ ਉਹ ਐਵਾਨ-ਇ-ਗ਼ਜ਼ਲ ਵਿਚ ਨਹੀਂ ਰਹਿ ਸਕਦੀ। ਉਹਦਾ ਕੋਈ ਘਰ ਨਹੀਂ ਹੈ। ਉਹਦੇ ਮਾਂ-ਬਾਪ ਨਹੀਂ ਹਨ। ਇਸ ਲਈ ਉਹਨੂੰ ਚੁੱਪਚਾਪ ਮੈਰੀ ਸਿਸਟਰ ਦੀ ਹਰ ਗੱਲ ਮੰਨ ਲੈਣੀ ਚਾਹੀਦੀ ਏ। ਪਰ ਉਹ ਮੈਰੀ ਸਿਸਟਰ ਦੀ ਕੋਈ ਗੱਲ ਨਾ ਮੰਨਦੀ। ਰੋਜ਼ ਸਵੇਰੇ ਜਦ ਸ਼ਾਹੀਨ ਕਲੀਨਕ ਆਉਂਦਾ ਤਾਂ ਮੈਰੀ ਬੜੀ ਨਿਮਾਣੀ ਜਿਹੀ ਬਣ ਕੇ ਕਰਾਂਤੀ ਦੇ "ਜੁਰਮਾਂ" ਦੀ ਰੀਪੋਰਟ ਸੁਣਾਉਂਦੀ—"ਇਹਨੇ ਮੈਨੂੰ ਗਾਲ੍ਹੀ ਕੱਢੀ, ਮੇਰੀ ਬੀਅਰ ਦੀ ਬੋਤਲ ਤੋੜ ਸੁੱਟੀ, ਰਾਤੀਂ ਰੋਟੀ ਨਹੀਂ ਖਾਧੀ, ਦਵਾਈ ਸੁੱਟ ਦਿੱਤੀ, ਰਾਤ ਦੇ ਹਨੇਰੇ ਵਿਚ ਸੜਕ ਤੇ ਚਲੀ ਗਈ—"

"ਅੱਛਾ, ਅੱਜ ਮੈਂ ਉਹਨੂੰ ਡਾਂਟਾਂਗਾ।"

ਪਰ ਸ਼ਾਹੀਨ ਜਾਣਦਾ ਸੀ ਕਿ ਕਰਾਂਤੀ ਦੀਆਂ ਰਗਾਂ ਵਿਚ ਦੌੜਨ ਵਾਲਾ ਖ਼ੂਨ ਡਾਂਟ ਨਹੀਂ ਸੁਣਿਆ ਕਰਦਾ।

ਬਰਸਾਤ ਆਰੰਭ ਹੋ ਚੁੱਕੀ ਸੀ।

ਹੈਦਰਾਬਾਦ ਦੀ ਬਰਸਾਤ—ਅੱਜ ਸ਼ਾਮੀਂ ਬਾਰਸ਼ ਹੋਈ ਤਾਂ ਕੱਲ੍ਹ ਨੂੰ ਵੀ ਇਸੇ ਵੇਲੇ ਹੋਵੇਗੀ ਤੇ ਪਰਸੋਂ ਨੂੰ ਵੀ ਇਸੇ ਸਮੇਂ ਆਵੇਗੀ।

ਸ਼ਾਹੀਨ ਜਾਣਾ ਚਾਹੁੰਦਾ ਸੀ, ਪਰ ਵਾਰ ਵਾਰ ਅਸਮਾਨ ਵਲ ਦੇਖ ਕੇ ਮੁੜ ਆਉਂਦਾ ਤੇ ਵਰਾਂਡੇ ਵਿਚ ਪਈ ਕੁਰਸੀ ਤੇ ਬਹਿ ਕੇ ਸਵੇਰੇ ਦੇ ਪੜ੍ਹੇ ਹੋਏ ਅਖ਼ਬਾਰ ਫੇਰ ਪੜ੍ਹਨ ਬੈਠ ਗਿਆ।

"ਆਦਾਬ ਅਰਜ਼ ਕਰਦਾ ਹਾਂ ਡਾਕਟਰ ਸਾਹਿਬ! ਮਿਜ਼ਾਜ ਕੈਸਾ ਹੈ?" ਸ਼ੇਖ਼ੂ ਮੀਆਂ ਉੱਧਰ ਆਇਆ ਤੇ ਝੁਕ ਕੇ ਬੜੇ ਜਗੀਰਦਾਰੀ ਢੰਗ ਨਾਲ ਸਲਾਮ ਕੀਤਾ।

"ਓਹੋ! ਸ਼ੇਖ਼ੂ ਭਾਈ ਏਧਰ ਕਿਧਰ ਆ ਨਿਕਲੇ ਐਨੀ ਬਾਰਸ਼ ਵਿਚ?" ਸ਼ਾਹੀਨ

ਸ਼ੇਖੂ ਭਾਈ ਨੂੰ ਭੁੱਲਿਆ ਨਹੀਂ ਸੀ, ਕਿਉਂਕਿ ਸ਼ੇਖੂ ਭਾਈ ਘਰ ਦੇ ਹਰ ਬੱਚੇ ਨੂੰ ਯਾਦ ਸੀ।

ਉਹ ਗੜੱਮਬਾ ਪੀ ਕੇ ਰਾਤ ਨੂੰ ਆਉਂਦਾ ਸੀ। ਨੌਕਰਾਂ ਵਾਲੀ ਕੋਠੜੀ ਵਿਚ ਰਾਤ ਨੂੰ ਸੌਂਦਾ ਸੀ ਤੇ ਘਰ ਦੀ ਕੋਈ ਨਾ ਕੋਈ ਚੀਜ਼ ਚੁੱਕ ਕੇ ਫ਼ਰਾਰ ਹੋ ਜਾਂਦਾ ਸੀ। ਇਸ ਲਈ ਇਕ ਅਗਿਆਤ ਹੁਕਮ ਅਨੁਸਾਰ ਉਹਦਾ ਦਾਖ਼ਲਾ ਵਿਹੜੇ ਦੇ ਦਰਵਾਜ਼ੇ ਤਕ ਸੀਮਤ ਸੀ। ਸ਼ੇਖੂ ਭਾਈ ਵੀ ਆਪਣੀ ਸੀਮਾ ਤੋਂ ਵਾਕਿਫ਼ ਸੀ। ਇਸ ਲਈ ਜਦੋਂ ਕਦੀ ਭੁੱਖ ਜਾਂ ਪਿਆਸ ਤੋਂ ਮਜਬੂਰ ਹੋ ਕੇ ਉਹਨੇ ਲੰਗੜੀ ਫੂਪੋ ਨੂੰ ਬੁਲਾਉਣਾ ਹੁੰਦਾ ਤਾਂ ਉਹ ਬੂਹੇ ਵਿਚ ਖਲੋਤਾ ਹੀ ਹਾਕਾਂ ਮਾਰਦਾ।

ਪਰ ਅੱਜ ਸ਼ੇਖੂ ਭਾਈ ਨੂੰ ਵਰਾਂਡੇ ਵਿਚ ਆਉਣ ਦੀ ਇਜਾਜ਼ਤ ਕਿਦਾਂ ਮਿਲ ਗਈ ? ਸ਼ਾਹੀਨ ਨੂੰ ਅਚੰਭਾ ਹੋਇਆ ?

"ਹੋਰ ਸੁਣਾ ਸ਼ੇਖੂ ਭਾਈ, ਤੇਰੀਆਂ ਰਾਜਸੀ ਸਰਗਰਮੀਆਂ ਦਾ ਕੀ ਹਾਲ ਏ ?"

"ਓ ਜੀ ਕੀ ਦੱਸਾਂ ਡਾਕਟਰ ਸਾਹਿਬ ! ਕੌਮ ਦੀ ਖ਼ਾਤਰ ਬਹੁਤ ਮੁਸੀਬਤਾਂ ਸਹਿਣੀਆਂ ਪੈ ਰਹੀਆਂ ਨੇ। ਮੁਸਲਮਾਨ ਵਿਚਾਰੇ ਕਿੰਨੇ ਬਰਬਾਦ ਹੋ ਗਏ ਨੇ, ਉਨ੍ਹਾਂ ਨੂੰ ਹੁਣ ਅਸਾਂ ਹੀ ਬਚਾਉਣਾ ਹੈ ਨਾ। ਸ਼ੇਖੂ ਭਾਈ ਸ਼ੁਰੂ ਹੋ ਗਿਆ।

"ਦੇਖੋ ਬਾਬਾ, ਹੁਣ ਤਕ ਦਸ ਖ਼ਾਨਦਾਨਾਂ ਨੂੰ ਪਾਕਿਸਤਾਨ ਭੇਜ ਚੁੱਕਿਆ ਹਾਂ। ਸਿਰਫ਼ ਨਵਾਬ ਅਜ਼ੀਮੁਦੀਨ ਖਾਂ ਦਸ ਲੱਖ ਰੁਪਏ ਆਪਣੇ ਨਾਲ ਲੈ ਗਿਆ ਏ। ਉਧਰ ਗਰੀਬ ਮੁਸਲਮਾਨਾਂ ਦੀ ਹਿਫ਼ਾਜ਼ਤ ਲਈ ਅਸੀਂ ਕੈਂਪ ਲਾਏ ਹਨ। ਇੰਡੀਅਨ ਗੌਰਮਿੰਟ ਨੇ ਮੈਨੂੰ ਇਹਦੀ ਸ਼ਾਬਾਸ਼ ਦਿੱਤੀ ਏ। ਇਸ ਵਾਸਤੇ ਸ਼ਾਹੀਨ ਬਾਬਾ ਅੱਜਕੱਲ੍ਹ ਆਪਣੇ ਤਾਂ ਮਜ਼ੇ ਹਨ।"

"ਅਰੇ ਛੱਡੋ ਸ਼ੇਖੂ ਭਾਈ ਇਨ੍ਹਾਂ ਗੱਲਾਂ ਨੂੰ। ਕੁਝ ਹੋਰ ਦੱਸ। ਅੱਜਕੱਲ੍ਹ ਗੜੱਮਬੇ ਦਾ ਕੀ ਭਾਅ ਏ ?"

"ਹਾ—ਹਾ—ਹਾ !" ਸ਼ੇਖੂ ਭਾਈ ਹੱਸਣ ਡਹਿ ਪਿਆ। "ਡਾਕਟਰ ਪਾਸ਼ਾ, ਕਦੀ ਇਕ ਰੁਪਿਆ ਵੀ ਨਹੀਂ ਦਿੱਤਾ ਕਿ ਸ਼ੇਖੂ ਭਾਈ ਅੱਜ ਸਾਡੀ ਵਲੋਂ ਆਪਣੇ ਮੂੰਹ ਦਾ ਜ਼ਾਇਕਾ ਬਦਲ ਲੈ।"

"ਮੈਂ ਨਹੀਂ ਚਾਹੁੰਦਾ ਕਿ ਤੂੰ ਆਤਮਹੱਤਿਆ ਕਰੇਂ। ਗੜੱਮਬਾ ਤਾਂ ਤੇਰੇ ਲਈ ਜ਼ਹਿਰ ਏ।" ਸ਼ਾਹੀਨ ਅਚਾਨਕ ਡਾਕਟਰ ਬਣ ਬੈਠਾ।

"ਓ ਜੀ ਛੱਡੋ ਤੁਸੀਂ। ਜ਼ਹਿਰ ਤਾਂ ਪਤਾ ਨਹੀਂ ਕਿਥੇ ਕਿਥੇ ਵੇ ! ਤੁਸੀਂ ਜ਼ਹਿਰ ਫੈਲਣ ਤੋਂ ਕਿਦਾਂ ਰੋਕ ਲਵੋਗੇ ?" ਸ਼ੇਖੂ ਭਾਈ ਨੇ ਗ਼ਜ਼ਲ ਵਲ ਇਸ਼ਾਰਾ ਕਰਕੇ ਆਖਿਆ—"ਛੋਟੇ ਨਵਾਬ ਤੁਹਾਡੀ ਡਿਉਢੀ ਵਿਚ ਜਿਹੜਾ ਜ਼ਹਿਰ ਫੈਲ ਗਿਆ ਏ, ਉਹਦਾ ਕੀ ਇਲਾਜ ਕਰੋਗੇ ?"

ਸ਼ਾਹੀਨ ਨੇ ਸਿਰ ਉਤਾਂਹ ਚੁੱਕਿਆ। ਗ਼ਜ਼ਲ ਅੰਦਰ ਕਮਰੇ ਵਿਚ ਦਰਵਾਜ਼ੇ ਦਾ ਸਹਾਰਾ ਲਈ ਖੜੀ ਸੀ, ਕਿਸੇ ਸੋਚ ਵਿਚ ਡੁੱਬੀ ਹੋਈ। ਸ਼ਾਹੀਨ ਨੇ ਸੋਚਿਆ, ਇਸ ਜ਼ਹਿਰ ਦਾ ਖ਼ੌਫ਼ ਸ਼ੇਖੂ ਮੀਆਂ ਉਪਰ ਵੀ ਛਾ ਗਿਆ ਹੈ। ਇਹ ਜ਼ਹਿਰ ਜੋ ਸ਼ੇਖੂ ਮੀਆਂ ਦੀ ਆਪਣੀ ਜ਼ਿੰਦਗੀ ਉਤੇ ਵੀ ਫੈਲ ਗਿਆ ਹੈ, ਜੋ ਲੰਗੜੀ ਫੂਪੋ ਦੀ ਜਵਾਨੀ ਨੂੰ ਰਾਖ

ਕਰ ਗਿਆ, ਜੋ ਬੀਬੀ ਨੂੰ ਉਮਰ ਕੈਦ ਦੀ ਸਜ਼ਾ ਦੁਆ ਚੁੱਕਾ ਹੈ, ਚਾਂਦ ਨੂੰ ਕਬਰ ਵਿਚ ਪਾ ਗਿਆ ਤੇ ਅੱਜ ਗ਼ਜ਼ਲ ਬਣ ਕੇ ਐਵਾਨ-ਇ-ਗ਼ਜ਼ਲ ਵਿਚ ਆ ਗਿਆ ਹੈ ! ਇਹ ਜ਼ਹਿਰ ਕਿਥੋਂ ਆਇਆ ? ਸ਼ਾਹੀਨ ਦੀ ਡਾਕਟਰ ਸੋਚ ਨੇ ਇਸ ਦਾ ਕਾਰਨ ਲੱਭਣਾ ਸ਼ੁਰੂ ਕੀਤਾ ਜੋ ਐਵਾਨ-ਇ-ਗ਼ਜ਼ਲ ਨੂੰ ਹਿਲਾ ਚੁੱਕਿਆ ਸੀ । ਕੋਈ ਨਾ ਕੋਈ ਅਜਿਹੀ ਗੱਲ ਹੁੰਦੀ ਰਹੀ ਜਿਹਦੇ ਨਾਲ ਇਹ ਡਿਉਢੀ ਦੀਆਂ ਸੁਆਣੀਆਂ ਨੂੰ ਨਿਰੰਤਰ ਅਲਰਜੀ ਹੋ ਗਈ । ਦੌਲਤ ! ਸ਼ਾਹੀਨ ਨੇ ਜਿਵੇਂ ਧਰਤੀ ਦੀਆਂ ਤੈਹਾਂ ਵਿਚ ਕੁਝ ਖੋਜਦਿਆਂ ਸੋਚਿਆ । ਦੌਲਤ, ਜਿਹੜੀ ਦੱਕਨ ਦੇ ਜਾਗੀਰਦਾਰਾਂ ਦੇ ਲਈ ਅੰਮ੍ਰਿਤ ਵੀ ਸੀ ਤੇ ਜ਼ਹਿਰ ਵੀ । ਉਨ੍ਹਾਂ ਨੇ ਸਾਰੀ ਜ਼ਿੰਦਗੀ ਇਸ ਅੰਮ੍ਰਿਤ ਨੂੰ ਪੀਤਾ ਤੇ ਇਸੇ ਦੇ ਇਕ ਘੁੱਟ ਨੇ ਉਨ੍ਹਾਂ ਦਾ ਖਾਤਮਾ ਕਰ ਦਿੱਤਾ । ਐਵਾਨ-ਇ-ਗ਼ਜ਼ਲ ਦੇ ਵਾਸੀਆਂ ਨੇ ਦੌਲਤ ਦੇ ਬ੍ਰਿਛ ਉਗਾਏ, ਦੌਲਤ ਦੇ ਮਹਿਲ ਉਸਾਰੇ ਤੇ ਦੌਲਤ ਦੇ ਸ਼ਾਮਿਆਨੇ ਆਪਣੀਆਂ ਕਬਰਾਂ ਦੁਆਲੇ ਤਾਣ ਦਿੱਤੇ । ਪਰ ਐਵਾਨ-ਇ-ਗ਼ਜ਼ਲ ਦੇ ਵੱਡੇ ਹਾਲ "ਬੈਤੁਲ ਗ਼ਜ਼ਲ" ਵਿਚ ਉਨ੍ਹਾਂ ਸਜਣਾਂ ਦੇ ਜਿਹੜੇ ਫੋਟੋ ਲੱਗੇ ਹੋਏ ਸਨ, ਉਨ੍ਹਾਂ ਵਿਚ ਉਹ ਦੌਲਤਮੰਦ ਨਹੀਂ ਸਨ, ਸਿਰਫ਼ ਸ਼ਾਇਰ ਸਨ । ਸ਼ਾਇਰੀ, ਜਿਸ ਨੇ ਇਨ੍ਹਾਂ ਸਭਨਾਂ ਨੂੰ ਸਾਰੀ ਜ਼ਿੰਦਗੀ ਬੇਕਰਾਰ ਰੱਖਿਆ । ਉਹ ਮਹਿਬੂਬਾ ਦੀ ਇਕ ਅਦਾ ਉਪਰ ਆਪਣੀ ਜ਼ਿੰਦਗੀ ਦਾਅ ਤੇ ਲਾਉਂਦੇ ਰਹੇ । ਉਨ੍ਹਾਂ ਨੇ ਹਰ ਪ੍ਰੇਮਿਕਾ ਨੂੰ ਯਕੀਨ ਦੁਆਇਆ ਕਿ ਉਹ ਦਿਲ ਨਾਲ ਜਾਨ ਵੀ ਉਹਨੂੰ ਭੇਟ ਕਰ ਰਹੇ ਹਨ ਤੇ ਇਹਦੇ ਲਈ ਵਫ਼ਾ, ਭਰੋਸੇ ਤੇ ਰਫ਼ਾਕਤ ਦੇ ਤੋਹਫ਼ੇ ਲਿਆ ਰਹੇ ਹਨ । ਉਹ ਵਿਚਾਰੀ ਖਲੋਤੀ ਹੈ ਉਡੀਕਵਾਨ ਅੱਖੀਆਂ ਵਿਚ ਹੈਰਾਨੀਆਂ ਸਮੇਟੀ ।

ਅੱਜ ਗ਼ਜ਼ਲ ਦੇ ਚਿਹਰੇ ਉਪਰ ਕੋਈ ਮੋਹਣੀ ਆ ਬੈਠੀ ਸੀ, ਬਰਛੀ ਦੀ ਅਣੀ ਬਣ ਕੇ ਚੁਭਣ ਵਾਲੀ ਖਿੱਚ । ਪਤਾ ਨਹੀਂ ਕਿਉਂ ਸ਼ਾਹੀਨ ਨੂੰ ਗ਼ਜ਼ਲ ਕਦੀ ਚਾਂਦ ਆਪਾ ਲੱਗਦੀ ਤੇ ਕਦੀ ਬੀਬੀ । ਕੋਈ ਗੱਲ ਜ਼ਰੂਰ ਸੀ ਜੋ ਇਧਰ ਦੇਖ ਕੇ ਦੁਨੀਆ ਹਨੇਰੀ ਹਨੇਰੀ ਜਾਪਦੀ ਹੈ । ਸ਼ਾਇਦ ਸ਼ਾਹੀਨ ਦੀਆਂ ਅੱਖਾਂ ਨੂੰ ਕੁਝ ਹੋ ਗਿਆ ਏ ਜਾਂ ਫੇਰ ਇਹ ਖ਼ੂਨ ਦਾ ਅਸਰ ਸੀ, ਜਿਹੜਾ ਸ਼ਾਹੀਨ ਦੀਆਂ ਰਗਾਂ ਵਿਚ ਦੌੜ ਰਿਹਾ ਸੀ । ਨਹੀਂ ਤਾਂ ਯੂਰਪ ਵਿਚ ਪੰਜ ਵਰ੍ਹੇ ਬਿਤਾ ਕੇ ਉਹਨੇ ਵੀ ਔਰਤ ਦੇ ਸਾਰੇ ਮਜ਼ੇ ਲੁੱਟੇ ਸਨ । ਉਹ ਆਪਣੇ ਦਾਦੇ, ਨਕੜਦਾਦੇ ਵਾਂਗੂੰ ਐਡਾ ਤਰਸਿਆ ਹੋਇਆ ਨਹੀਂ ਸੀ ਕਿ ਹੁਸਨ ਦੀ ਇਕ ਝਲਕ ਉਤੇ ਦੀਵਾਨਾਂ ਦੇ ਦੀਵਾਨ ਲਿਖਣ ਬਹਿ ਜਾਂਦਾ, ਪਰ ਅੱਜ ਉਹਨੂੰ ਲੱਗਾ ਕਿ ਗ਼ਜ਼ਲ ਵਿਚ ਕੋਈ ਨਾ ਕੋਈ ਗੱਲ ਜ਼ਰੂਰ ਹੈ ਜੋ ਜ਼ਹਿਰ ਵਾਂਗ ਮਰਦ ਦੇ ਸਰੀਰ ਵਿਚ ਰਚ ਜਾਂਦੀ ਹੈ ।

ਨਸੀਰ ਚਾਚਾ ਨੇ ਵਿਚਾਰੀ ਨੂੰ ਬੜਾ ਧੋਖਾ ਦਿੱਤਾ । ਉਨ੍ਹਾਂ ਸਭ ਮਰਦਾਂ ਨੇ ਉਸ ਨੂੰ ਹਰਾ ਦਿੱਤਾ ਜਿਨ੍ਹਾਂ ਦੇ ਪਿੱਛੇ ਉਹ ਭੱਜਦੀ ਰਹੀ ।

ਬਚਪਨ ਵਿਚ ਗ਼ਜ਼ਲ ਕਿੰਨੀ ਚੰਚਲ ਹੁੰਦੀ ਸੀ । ਦੁਨੀਆ ਨੂੰ ਟਿੱਚ ਜਾਨਣ ਵਾਲਾ ਸ਼ਾਹੀਨ ਵੀ ਉਹਦੇ ਅੱਗੇ ਮਾਤ ਹੋ ਜਾਂਦਾ ਸੀ । ਉਸ ਨੇ ਸ਼ਾਹੀਨ ਨੂੰ ਰੰਗੀਨ ਫੋਟੋ ਚਬਾਉਣ ਦਾ ਗੁਰ ਸਿਖਾਲਿਆ ਸੀ । ਖਾਲਾਂ ਟੱਪਣ ਦਾ, ਚੀਜ਼ਾਂ ਚੁਰਾਉਣ ਦਾ, ਅੱਬਾ ਸਾਹਮਣੇ ਝੂਠ ਬੋਲਣ ਦਾ । ਸ਼ਾਹੀਨ ਦੇ ਅੱਗੇ ਬਹੁਤ ਪੁਰਾਣੇ ਦਿਨ ਫਿਰਨ ਲੱਗੇ ।

ਜਦ ਗ਼ਜ਼ਲ ਨਾਸ਼ਤੇ ਦੀ ਮੇਜ਼ ਤੇ ਜੀਅ ਭਰ ਕੇ ਖਾ ਤੂਸ ਲੈਣ ਤੋਂ ਬਾਅਦ ਹੇਠਾਂ ਡਿੱਗੇ ਹੋਏ ਚਾਵਲਾਂ ਦੇ ਦਾਣੇ ਚੁੱਕ ਚੁੱਕ ਕੇ ਖਾ ਜਾਂਦੀ ਸੀ। ਦੰਦ ਤੇ ਮੂੰਹ ਸਾਫ਼ ਕੀਤੇ ਬਗੈਰ ਨਾਸ਼ਤੇ ਦੀ ਮੇਜ਼ ਤੇ ਆਣ ਬੈਠਦੀ ਸੀ, ਬਿਨਾਂ ਚੱਡੀ ਪਾਏ ਖੇਡਦੀ ਰਹਿੰਦੀ ਤੇ ਹਰ ਗੱਲ ਉਤੇ ਉਹਨੂੰ ਹਾਸਾ ਆਉਂਦਾ ਸੀ। ਪਰ ਹੁਣ ਤਾਂ ਉਹ ਹਰ ਵੇਲੇ ਅੱਥਰੂ ਈ ਪੂੰਝਦੀ ਦਿਸਦੀ ਏ। ਸ਼ਾਹੀਨ ਦੀ ਬਚਪਨ ਤੋਂ ਗ਼ਜ਼ਲ ਨੂੰ ਛੇੜਨ ਤੇ ਸਤਾਉਣ ਦੀ ਆਦਤ ਸੀ, ਪਰ ਹੁਣ ਉਹ ਜਵਾਬੀ ਵਾਰ ਕਰਨ ਦੀ ਥਾਂ ਠੰਡਾ ਸਾਹ ਭਰ ਕੇ ਮੂੰਹ ਫੇਰ ਲੈਂਦੀ ਸੀ।

"ਤੁਸੀਂ ਨਾ ਘਬਰਾਓ ਡਾਕਟਰ ਸਾਹਿਬ! ਇਹ ਜ਼ਹਿਰ ਪੀਣ ਨੂੰ ਹੁਣ ਮੈਂ ਤਿਆਰ ਹਾਂ।" ਸ਼ੇਖੂ ਭਾਈ ਨੇ ਉਸ ਨੂੰ ਸੋਚ ਵਿਚ ਗੁਆਚਿਆ ਦੇਖ ਕੇ ਕਿਹਾ। "ਚਾਰ ਦਿਨ ਦੀ ਚੋਟ ਨਾਲ ਸਿੱਧੀ ਹੋ ਜਾਵੇਗੀ।"

"ਕੌਣ?" ਸ਼ਾਹੀਨ ਨੇ ਅਚੰਭੇ ਨਾਲ ਪੁੱਛਿਆ।

"ਇਹੋ ਗ਼ਜ਼ਾਲਾ ਬੇਗਮ। ਮੈਂ ਵੀ ਬੋਲ ਕੇ ਬਲਾ ਸਿਰ ਲੈ ਰਿਹਾ ਹਾਂ। ਕੀ ਕਰਾਂ? ਰਾਸ਼ਦ ਨਵਾਬ ਦੇ ਸਿਰ ਦਾ ਭਾਰ ਵੀ ਤਾਂ ਲਾਹੁਣਾ ਹੋਇਆ ਨਾ?"

"ਕੀ ਤੂੰ ਕਰ ਰਿਹਾ ਏਂ ਗ਼ਜ਼ਲ ਨਾਲ ਸ਼ਾਦੀ?" ਸ਼ਾਹੀਨ ਚੌਂਕਿਆ।

"ਸੱਚੀ ਗੱਲ ਦਾ ਕੀ ਏ। ਮੈਂ ਤਾਂ ਰਾਜ਼ੀ ਨਹੀਂ ਹਾਂ ਮੀਆਂ। ਪਰ ਰਾਸ਼ਦ ਦੀ ਪਤਨੀ ਨੇ ਕਿਹਾ ਏ ਤਾਂ ਹੁਣ ਇਨਕਾਰ ਕਿਵੇਂ ਕਰਾਂ? ਤੁਸੀਂ ਦੱਸੋ?"

ਸ਼ੇਖੂ ਭਾਈ ਤੁਰ ਗਿਆ ਤਾਂ ਉਹ ਸਿੱਧਾ ਅੰਮੀ ਕੋਲ ਪੁੱਜਾ।

"ਅੰਮੀ, ਕੁਝ ਦਿਨਾਂ ਲਈ ਫੌਜ਼ੀਆ ਨੂੰ ਬੁਲਾ ਲਓ। ਗ਼ਜ਼ਲ ਦੀ ਚੁੱਪ ਕਾਰਨ ਤਾਂ ਮੇਰਾ ਘਰ ਵਿਚ ਰਹਿਣ ਨੂੰ ਦਿਲ ਨਹੀਂ ਕਰਦਾ।"

"ਹੁਣ ਆਪਣੀ ਵਹੁਟੀ ਨਾਲ ਦਿਲ ਪਰਚਾਵੀਂ ਬਾਬਾ।" ਲੰਗੜੀ ਫੂਪੋ ਨੇ ਅੱਖਾਂ ਮਟਕਾ ਕੇ ਬੜੇ ਨਖ਼ਰੇ ਨਾਲ ਕਿਹਾ। ਜ਼ਿੰਦਗੀ ਵਿਚ ਅਜਿਹੇ ਅਵਸਰ ਬੜੇ ਘੱਟ ਆਉਂਦੇ ਸਨ ਜਦ ਲੰਗੜੀ ਫੂਪੋ ਮੁਸਕਰਾਏ।

"ਅਜਿਹੀ ਚੰਦ ਵਰਗੀ ਵਹੁਟੀ ਲੱਭ ਰਹੀ ਆਂ ਕਿ ਉਹਨੂੰ ਦੇਖਦਾ ਰਹੇਂਗਾ।"

"ਅਰੇ ਤੋਬਾ! ਕੇਵਲ ਦੇਖਣ ਵਾਲੀ ਵਹੁਟੀ ਹੋਵੇਗੀ? ਅਰੇ ਭਈ ਮੰਮੀ! ਤੁਸੀਂ ਕਿਤੇ ਲੰਗੜੀ ਫੂਪੋ ਨੂੰ ਮੇਰੀ ਵਹੁਟੀ ਦੀ ਚੋਣ ਕਰਨ ਦੀ ਜ਼ੁੰਮੇਦਾਰੀ ਨਾ ਦੇ ਦਿਓ। ਜੇ ਸੂਰਤ ਈ ਦੇਖਣੀ ਏ ਤਾਂ ਮੈਂ ਗ਼ਜ਼ਲ ਦਾ ਇਕ ਸਟੈਚੂ ਬਣਵਾ ਲਵਾਂਗਾ।" ਇਸ ਗੱਲ ਤੇ ਸਾਰੇ ਹੱਸ ਪਏ, ਸਿਵਾਏ ਗ਼ਜ਼ਲ ਦੇ, ਜਿਹੜੀ ਹੋਰ ਗੰਭੀਰ ਹੋ ਕੇ ਸੀਊਣ ਦੀ ਮਸ਼ੀਨ ਉਪਰ ਝੁਕੀ ਹੋਈ ਆਪਣੇ ਦਹੇਜ ਦੇ ਕੱਪੜੇ ਸੀਊਂ ਰਹੀ ਸੀ।

"ਹੋਰ ਨਹੀਂ ਤਾਂ ਕੀ! ਗ਼ਜ਼ਲ ਦੀ ਬੋਲਣ ਵਾਲੀ ਗਰਾਰੀ ਤਾਂ ਵਿਗੜ ਈ ਚੁੱਕੀ ਏ। ਹੁਣ ਤਾਂ ਉਹ ਆਪਣੇ ਆਪ ਨੂੰ ਆਪ ਹੀ ਪੱਥਰ ਦਾ ਬੁੱਤ ਬਣਾ ਰਹੀ ਏ।"

ਮਰਦ ਐਨੇ ਅਹਿਮਕ ਕਦੀ ਵੀ ਨਹੀਂ ਹੁੰਦੇ, ਜਿੰਨੇ ਉਹ ਕਿਸੇ ਸੁੰਦਰ ਕੁੜੀ ਨੂੰ ਦੇਖ ਕੇ ਹੋ ਜਾਂਦੇ ਹਨ। ਹੁਣ ਦੇਖ ਲਓ ਕਿ ਐਨੀ ਬਰਸਾਤੀ ਤੇ ਤੂਫ਼ਾਨੀ ਰੌਲੇ ਵਾਲੀ ਦੁਪਹਿਰ ਤੇ ਸ਼ਾਹੀਨ ਜਿਹਾ ਤਜਰਬੇਕਾਰ ਡਾਕਟਰ, ਜਿਸ ਨੇ ਹਜ਼ਾਰ ਵਾਰੀ ਔਰਤ ਦਾ ਅੰਦਰ ਬਾਹਰ ਪੜਤਾਲਿਆ ਸੀ, ਪਰ ਉਹਨੂੰ ਤਾਂ ਵੀ ਗ਼ਜ਼ਲ ਵਿਚ ਅੱਜ ਕੋਈ

ਅਜਿਹੀ ਚੀਜ਼ ਦਿਸ ਰਹੀ ਸੀ ਕਿ ਉਹ ਲਗਾਤਾਰ ਦੋ ਘੰਟੇ ਆਪਣੀ ਅੰਮੀ ਨਾਲ ਗ਼ਜ਼ਲ ਦੇ ਟਾਪਕ ਤੇ ਗੱਲਾਂ ਕਰਦਾ ਰਿਹਾ। ਉਹ ਵੀ ਇਸ ਤਰ੍ਹਾਂ ਕਿ ਉਹਦੀ ਨਜ਼ਰ ਵਿਚ ਕੇਵਲ ਗ਼ਜ਼ਲ ਸੀ। ਮਸ਼ੀਨ ਚਲਾਉਂਦੀ ਦੇ ਉਹਦੇ ਖ਼ੂਬਸੂਰਤ ਹੱਥਾਂ ਉਪਰ, ਬੰਦ ਬੁੱਲ੍ਹਾਂ ਉਪਰ, ਉਦਾਸ ਅੱਖਾਂ ਤੇ ਉਨ੍ਹਾਂ ਉਲਝੇ ਉਲਝੇ ਤੇਲ ਤੋਂ ਸੱਖਣੇ ਵਾਲਾਂ ਉਤੇ, ਜਿਨ੍ਹਾਂ ਨੇ ਉਸ ਦੇ ਚਿਹਰੇ ਨੂੰ ਹੋਰ ਆਕ੍ਰਸ਼ਕ ਬਣਾ ਦਿੱਤਾ ਸੀ।

ਉਸ ਦਿਨ ਵਿਚਾਰੇ ਦਿਲ ਦੇ ਦਰਦ ਦੇ ਮਰੀਜ਼ ਤੇ ਬਲੱਡ ਪ੍ਰੈਸ਼ਰ ਦੇ ਮਾਰੇ ਰੋਗੀ ਕਈ ਘੰਟੇ ਕਲੀਨਕ ਵਿਚ ਬੈਠੇ ਹੂੰਗਦੇ ਰਹੇ। ਸਵੇਰ ਦਾ ਅਖ਼ਬਾਰ ਉਸੇ ਤਰ੍ਹਾਂ ਪਿਆ ਰਿਹਾ ਤੇ ਰਾਸ਼ਦ ਵਾਰ ਵਾਰ ਅੰਦਰ ਬਾਹਰ ਘੁੰਮ ਘੁੰਮ ਕੇ ਸ਼ਾਹੀਨ ਨੂੰ ਯਾਦ ਕਰਾਉਂਦਾ ਰਿਹਾ ਕਿ ਹੁਣ ਉਠ ਕੇ ਕਲੀਨਕ ਜਾਵੇ, ਮਰੀਜ਼ ਉਡੀਕਦੇ ਹੋਣਗੇ। ਯੂਰਪ ਜਾਣ ਤੇ ਡਾਕਟਰ ਬਣ ਜਾਣ ਦੇ ਬਾਵਜੂਦ ਇਸ ਮੁੰਡੇ ਨੂੰ ਸਮੇਂ ਦੀ ਕਦਰ ਕਰਨੀ ਨਹੀਂ ਆਈ। ਭਲਾ ਕਿਸੇ ਐਨੇ ਮਸ਼ਹੂਰ ਡਾਕਟਰ ਦੇ ਕੋਲ ਐਨਾ ਵਾਧੂ ਸਮਾਂ ਹੋਵੇਗਾ ਕਿ ਉਹ ਫ਼ਜ਼ੂਲ ਗੱਪਬਾਜ਼ੀ ਵਿਚ ਦੋ ਘੰਟੇ ਗੁਜ਼ਾਰ ਦੇਵੇ ?

ਰਾਤ ਨੂੰ ਗਿਆਰਾਂ ਵਜੇ ਜਦੋਂ ਮਰੀਜ਼ਾਂ ਤੋਂ ਵਿਹਲਾ ਹੋ ਕੇ ਸ਼ਾਹੀਨ ਘਰ ਮੁੜਿਆ ਤਾਂ ਗ਼ਜ਼ਲ ਸ਼ੇਖੂ ਭਾਈ ਦਾ ਖਾਣਾ ਮੇਜ਼ ਉਤੇ ਰੱਖੀ ਜਾਗ ਰਹੀ ਸੀ ਕਿਉਂਕਿ ਲੰਗੜੀ ਫੂਪੋ ਦਾ ਹੁਕਮ ਸੀ ਕਿ ਜਦ ਤੀਕ ਸ਼ੇਖੂ ਆ ਕੇ ਖਾਣਾ ਨਾ ਖਾ ਲਵੇ, ਗ਼ਜ਼ਲ ਨੂੰ ਜਾਗਦੇ ਰਹਿਣਾ ਚਾਹੀਦਾ ਏ।

"ਅੱਜਕੱਲ੍ਹ ਸ਼ੇਖੂ ਭਾਈ ਦੀ ਬੜੀ ਸੇਵਾ ਹੋ ਰਹੀ ਏ ! ਕੀ ਜੱਨਤ ਵਿਚ ਬੰਗਲਾ ਰੀਜ਼ਰਵ ਕਰਾਉਣ ਦਾ ਇਰਾਦਾ ਬਣਾ ਲਿਆ ਏ ?"

ਇਹ ਸੁਣਦੇ ਹੀ ਗ਼ਜ਼ਲ ਮੇਜ਼ ਦੇ ਉਪਰ ਝੁਕ ਕੇ ਰੋਣ ਡਹਿ ਪਈ। ਸਾਰੇ ਸੌਂ ਗਏ ਸਨ। ਮੀਂਹ ਤੇ ਸਰਦੀ ਕਾਰਨ ਲੰਗੜੀ ਫੂਪੋ ਨੇ ਵੀ ਆਪਣਾ ਕਮਰਾ ਬੰਦ ਕਰ ਲਿਆ ਸੀ। ਬਾਹਰ ਬਾਰਸ਼ ਦਾ ਸ਼ੋਰ ਮੱਚਿਆ ਹੋਇਆ ਸੀ। ਇਸ ਵੇਲੇ ਸ਼ੇਖੂ ਭਾਈ ਕਿਸੇ ਨਾਲੀ ਵਿਚ ਬੇਹੋਸ਼ ਪਿਆ ਹੋਵੇਗਾ। ਇਸੇ ਲਈ ਕਿਸੇ ਨੂੰ ਖਬਰ ਨਾ ਹੋਈ। ਨਹੀਂ ਤਾਂ ਗ਼ਜ਼ਲ ਦਾ ਰੋਣਾ ਤੇ ਸ਼ਾਹੀਨ ਦਾ ਪਹਿਲੀ ਵਾਰੀ ਉਹਨੂੰ ਕਲਾਵੇ ਵਿਚ ਲੈ ਕੇ ਸਮਝਾਉਣਾ, ਪਤਾ ਨਹੀਂ ਕੀ ਕਹਿਰ ਵਰਤਾਂਦਾ। ਰਜ਼ੀਆ ਨੇ ਤਾਂ ਉਹਨੂੰ ਦੁਪਹਿਰੇ ਹੀ ਡਾਂਟ ਦਿੱਤਾ ਸੀ ਕਿ ਗ਼ਜ਼ਲ ਜਿਹੀਆਂ ਅਵਾਰਾ ਛੋਕਰੀਆਂ ਦੀਆਂ ਸਮੱਸਿਆਵਾਂ ਬਾਰੇ ਉਹਨੂੰ ਬਹੁਤਾ ਸੋਚਣ ਦੀ ਲੋੜ ਨਹੀਂ।

"ਮੈਨੂੰ ਇਕ ਜ਼ਹਿਰ ਦਾ ਟੀਕਾ ਲਾ ਦੇ ਸ਼ਾਹੀਨ ਭਾਈ। ਜੇ ਤੈਨੂੰ ਮੇਰੇ ਨਾਲ ਭੋਰਾ ਵੀ ਹਮਦਰਦੀ ਹੈ ਤਾਂ ਆਪਣੇ ਕਲੀਨਕ ਤੋਂ ਮੈਨੂੰ ਥੋਹੜੀ ਜਿਹੀ ਜ਼ਹਿਰ ਲਿਆ ਦੇ।"

"ਪਰ ਕਿਉਂ ਗੱਜੋ ! ਤੂੰ ਕੋਈ ਕਸੂਰ ਨਹੀਂ ਕੀਤਾ। ਮੈਨੂੰ ਪਤਾ ਏ ਤੈਨੂੰ ਤੇ ਚਾਂਦ ਆਪਾ ਨੂੰ ਘਰਵਾਲਿਆਂ ਨੇ ਬਰਬਾਦ ਕੀਤਾ ਏ।"

"ਨਹੀਂ, ਮੈਨੂੰ ਕਿਸੇ ਨੇ ਬਰਬਾਦ ਨਹੀਂ ਕੀਤਾ।" ਉਹਨੇ ਸ਼ਾਹੀਨ ਦਾ ਹੱਥ ਆਪਣੇ ਮੋਢੇ ਤੋਂ ਹਟਾ ਕੇ ਆਖਿਆ। "ਮੈਂ ਆਪ ਹੀ ਮਰਨਾ ਚਾਹੁੰਦੀ ਹਾਂ।"

"ਕਿਉਂ ?" ਦੁਨੀਆ ਤੋਂ ਡਰਦੀ ਏਂ ?" ਸ਼ਾਹੀਨ ਦੇ ਹੱਥ ਹੁਣ ਉਹਦੀਆਂ

ਹੰਝੂਆਂ ਨਾਲ ਭਿੱਜੀਆਂ ਗਲ੍ਹਾਂ ਉਪਰ ਸਨ ਤੇ ਉਸ ਨੇ ਗ਼ਜ਼ਲ ਦਾ ਮੂੰਹ ਉਤਾਂਹ ਚੁੱਕਿਆ ਹੋਇਆ ਸੀ।

"ਹੁਣ ਦੁਨੀਆ ਮੇਰਾ ਹੋਰ ਕੀ ਵਿਗਾੜ ਲਵੇਗੀ, ਜਿਹੜਾ ਦੁਨੀਆ ਤੋਂ ਡਰਾਂ ? ਮੈਂ ਸਿਰਫ਼ ਸ਼ੇਖੂ ਭਾਈ ਤੋਂ ਡਰਦੀ ਹਾਂ।" ਇਹ ਕਹਿੰਦਿਆਂ ਉਸ ਉਪਰ ਗਸ਼ੀ ਜਿਹੀ ਆਉਣ ਲੱਗੀ।

ਸ਼ਾਹੀਨ ਨੇ ਉਹਨੂੰ ਆਪਣੀਆਂ ਬਾਹਾਂ ਤੇ ਚੁੱਕ ਲਿਆ, ਉਹਦੇ ਬਿਸਤਰੇ ਉਪਰ ਲਿਟਾ ਕੇ ਟੀਕਾ ਲਗਾ ਦਿੱਤਾ ਤੇ ਬੂਹਾ ਭੇੜ ਕੇ ਆਪਣੇ ਕਮਰੇ ਵਿਚ ਆ ਗਿਆ।

ਦੂਜੇ ਦਿਨ ਐਵਾਨ-ਇ-ਗ਼ਜ਼ਲ ਵਿਚ ਬੜਾ ਰੌਲੇ ਭਰਿਆ ਤੂਫ਼ਾਨ ਆਇਆ।

ਸ਼ਾਹੀਨ ਨੇ ਆਪਣੀ ਸ਼ਖ਼ਸੀਅਤ ਦੀ ਸਮੁੱਚੀ ਵਿਸ਼ੇਸ਼ਤਾ ਮੋਹਰੇ ਰੱਖ ਕੇ ਖਾਣੇ ਦੀ ਮੇਜ਼ ਉਤੇ ਐਲਾਨ ਕੀਤਾ ਕਿ ਉਹ ਗ਼ਜ਼ਲ ਦੀ ਸ਼ਾਦੀ ਸ਼ੇਖੂ ਭਾਈ ਨਾਲ ਨਹੀਂ ਹੋਣ ਦੇਵੇਗਾ।

"ਤੂੰ ਅਜੇ ਬੱਚਾ ਏਂ ! ਤੂੰ ਘਰ ਦੇ ਮਾਮਲਿਆਂ ਨੂੰ ਕੀ ਜਾਣੇਂ ? ਅਸੀਂ ਜੋ ਠੀਕ ਸਮਝਾਂਗੇ, ਉਹ ਕਰਾਂਗੇ।" ਰਜ਼ੀਆ ਵੀ ਸ਼ਾਹੀਨ ਦੀ ਮਾਂ ਸੀ, ਬਹੁਤ ਵੱਡੇ ਪਿਓ ਦੀ ਧੀ ਤੇ ਐਵਾਨ-ਇ-ਗ਼ਜ਼ਲ ਦੀ ਮਲਕਾ।

"ਨਹੀਂ, ਤੁਸੀਂ ਇਦਾਂ ਨਹੀਂ ਕਰ ਸਕੋਗੀਆਂ।

ਰਜ਼ੀਆ ਦੇ ਹੱਥੋਂ ਬੁਰਕੀ ਡਿੱਗ ਪਈ। ਰਾਸ਼ਦ ਨੇ ਆਪਣੇ ਅੱਧੇ ਚਿੱਟੇ ਤੇ ਅੱਧੇ ਕਾਲੇ ਵਾਲਾਂ ਦੀਆਂ ਲਿਟਾਂ ਹਟਾ ਕੇ ਸ਼ਾਹੀਨ ਨੂੰ ਬੜੇ ਗੌਰ ਨਾਲ ਦੇਖਿਆ ਤੇ ਰੋਟੀ ਦੇ ਹਜ਼ਾਰਾਂ ਟੁਕੜੇ ਕਰ ਸੁੱਟੇ। ਉਹ ਸ਼ਾਹੀਨ ਦਾ ਇਹ ਰੂਪ ਪਹਿਲੀ ਵਾਰੀ ਦੇਖ ਰਿਹਾ ਸੀ।

"ਜੇ ਤੁਸੀਂ ਗ਼ਜ਼ਲ ਦੀ ਸ਼ਾਦੀ ਸ਼ੇਖੂ ਭਾਈ ਨਾਲ ਕੀਤੀ ਤਾਂ ਮੈਂ ਗ਼ਜ਼ਲ ਨੂੰ ਜ਼ਹਿਰ ਦੇ ਦਿਆਂਗਾ।"

"ਤੇ ਜੇ ਤੂੰ ਫੇਰ ਇਸ ਵਿਚ ਬੋਲਿਆ ਤਾਂ ਮੈਂ ਜ਼ਹਿਰ ਖਾ ਲਵਾਂਗੀ।" ਰਜ਼ੀਆ ਨੇ ਵੀ ਗੁੱਸੇ ਵਿਚ ਗਰਜ ਕੇ ਆਖਿਆ। ਫੇਰ ਸਾਰੇ ਚੁੱਪ ਹੋ ਗਏ। ਗਿੱਲੀਆਂ ਲਕੜੀਆਂ ਨੂੰ ਫੂਕਾਂ ਮਾਰਦੀ ਗ਼ਜ਼ਲ ਅੱਖਾਂ ਦਾ ਪਾਣੀ ਪੂੰਝ ਪੂੰਝ ਕੇ ਪਰਾਉਂਠੇ ਤਲਦੀ ਰਹੀ। ਉਹਨੂੰ ਪਤਾ ਈ ਨਾ ਲੱਗਾ ਕਿ ਨਾਸ਼ਤੇ ਦੀ ਮੇਜ਼ ਉਤੇ ਕੇਹਾ ਝੱਖੜ ਆਇਆ ਸੀ।

ਗੱਲ ਇਨੀ ਵੱਧ ਜਾਵੇਗੀ, ਸ਼ਾਹੀਨ ਨੂੰ ਇਹਦਾ ਅੰਦਾਜ਼ਾ ਈ ਨਹੀਂ ਸੀ, ਕਿਉਂਕਿ ਉਹਨੇ ਕਦੀ ਆਪਣੇ ਮਾਪਿਆਂ ਨਾਲ ਇਸ ਤਰ੍ਹਾਂ ਗੱਲ ਨਹੀਂ ਕੀਤੀ ਸੀ। ਬਲਕਿ ਅੰਮੀ ਦੇ ਸਾਹਮਣੇ ਝੁਕਣਾ ਤੇ ਉਹਦੀ ਹਰ ਗੱਲ ਤੇ ਗਰਦਨ ਹਿਲਾਉਣੀ ਉਹਦੇ ਖ਼ਾਨਦਾਨ ਦੀ ਰੀਤ ਸੀ। ਇਹਦੇ ਬਾਵਜੂਦ ਹਜ਼ਾਰ ਵਾਰੀ ਮਨ ਬਣਾਉਣ ਤੇ ਵੀ ਉਹ ਅੰਮੀ ਕੋਲੋਂ ਮਾਫ਼ੀ ਮੰਗਣ ਨਾ ਗਿਆ।

ਰਜ਼ੀਆ ਆਪਣੇ ਕਮਰੇ ਵਿਚ ਪਈ ਸਿਸਕੀਆਂ ਲੈਂਦੀ ਰਹੀ। ਰਾਸ਼ਦ ਨੇ ਮਾਂ ਪੁੱਤਰ ਵਿਚਕਾਰ ਇਕ ਸ਼ਬਦ ਵੀ ਨਹੀਂ ਬੋਲਿਆ। ਪਰ ਪੁੱਤਰ ਦੀ ਆਪਹੁਦਰੀ ਕਰਨ ਤੇ ਉਸ ਨੂੰ ਬੜਾ ਸਦਮਾ ਪਹੁੰਚਿਆ ਸੀ। ਇਸ ਦੇ ਬਾਵਜੂਦ ਉਹਨੇ ਆਪਣੀ ਪਤਨੀ ਦੀ ਤਰਫ਼ਦਾਰੀ ਨਹੀਂ ਕੀਤੀ, ਕਿਉਂਕਿ ਪੁੱਤਰ ਉਸ ਦਾ ਭਵਿੱਖ ਸੀ ਤੇ ਦੂਰ ਦੀ ਗੱਲ

ਸੋਚਣੀ ਰਾਸ਼ਦ ਦੀ ਮਿੱਟੀ ਵਿਚ ਸ਼ਾਮਲ ਸੀ ।

ਉਸ ਦਿਨ ਕਲੀਨਕ ਬੰਦ ਕਰਕੇ ਸ਼ਾਹੀਨ ਦੁਪਹਿਰ ਦੇ ਖਾਣੇ ਤੇ ਘਰ ਨਹੀਂ ਆਇਆ । ਸ਼ਾਮ ਨੂੰ ਉਹ ਕਲੱਬ ਚਲਾ ਗਿਆ । ਰਾਤ ਬਾਰਾਂ ਵਜੇ ਆਇਆ ਤਾਂ ਲੰਗੜੀ ਫੂਪੋ ਦੇ ਬਹੁਤ ਕਹਿਣ ਤੇ ਵੀ ਉਸ ਨੇ ਖਾਣਾ ਨਹੀਂ ਖਾਧਾ ।

ਬੇਟੇ ਦਾ ਇਹ ਵਤੀਰਾ ਦੇਖ ਕੇ ਰਜ਼ੀਆ ਨੇ ਆਪ ਹੀ ਹਾਰ ਮੰਨ ਲਈ । ਸਹਿਜੇ-ਸਹਿਜੇ ਸ਼ਾਹੀਨ ਜਿਵੇਂ ਭੁੱਲ ਹੀ ਗਿਆ ਕਿ ਉਹਨੇ ਅੰਮੀ ਨਾਲ ਕੋਈ ਗੁਸਤਾਖ਼ੀ ਕੀਤੀ ਸੀ । ਤੇ ਰਜ਼ੀਆ ਉਹਨੂੰ ਹਸਪਤਾਲ ਜਾਂਦੇ ਨੂੰ ਪੁੱਛਦੀ—ਦੁਪਹਿਰੇ ਕੀ ਰਿੰਨ੍ਹਾਂ ?"

"ਝੀਂਗੇ ਦੀ ਕੜ੍ਹੀ, ਮਾਹੀ ਕਲੀਆ (ਮੱਛੀ ਦਾ ਭੁੱਜਾ ਗੋਸ਼ਤ) ਸ਼ਾਹੀਨ ਜਿਵੇਂ ਪਹਿਲਾਂ ਹੀ ਸੋਚੀ ਬੈਠਾ ਹੋਵੇ ਕਿ ਅੱਜ ਕੀ ਖਾਣਾ ਹੈ ।

ਗ਼ਜ਼ਲ ਘਰ ਵਾਲਿਆਂ ਦੀ ਇਸ ਚੁੱਪ ਤੋਂ ਚੁਕੰਨੀ ਜਿਹੀ ਜ਼ਰੂਰ ਸੀ, ਪਰ ਹੁਣ ਉਸ ਨੇ ਸਾਰੀਆਂ ਗੱਲਾਂ ਸੋਚਣੀਆਂ ਛੱਡ ਦਿੱਤੀਆਂ ਸਨ । ਇਸ ਲਈ ਉਹ ਸਾਰਾ ਦਿਨ ਰਸੋਈ ਵਿਚ ਵੜੀ ਰਹਿੰਦੀ ਸੀ । ਉਥੋਂ ਉੱਠੀ ਤਾਂ ਘਰ ਦੀ ਸਫ਼ਾਈ ਹੋ ਰਹੀ ਹੈ, ਫ਼ਰਸ਼ ਧੋ ਰਹੀ ਹੈ, ਲੰਗੜੀ ਫੂਪੋ ਦੇ ਸਿਰ ਦੀਆਂ ਜੂੰਆਂ ਫੋਲ ਰਹੀ ਏ । ਸਰਵਰ ਕਦੀ ਅਚਾਨਕ ਆਣ ਕੇ ਦੇਖਦਾ ਤਾਂ ਕਦੀ ਯਕੀਨ ਨਾ ਕਰਦਾ ਕਿ ਸੈਂਕੜੇ ਦਿਲਾਂ ਨੂੰ ਜਿੱਤਣ ਵਾਲੀ ਸਟੇਜ ਦੀ ਸੁੰਦਰੀ ਇਹ ਉਹੀ ਹੈ, ਜਿਸ ਦੀ ਇਕ ਨਜ਼ਰ ਤੇ ਸਰਵਰ ਦਾ ਦਿਲ ਕੰਬਣ ਲੱਗ ਪੈਂਦਾ ਸੀ । ਜਿਸ ਨੂੰ ਉਹ ਦੁਨੀਆ ਦੇ ਦੁੱਖ ਤੋਂ ਬਚਾ ਕੇ ਕਲਪਨਾ ਦੀ ਮਲਕਾ ਬਣਾ ਰਿਹਾ ਸੀ ।

ਰਜ਼ੀਆ ਨੇ ਘਰ ਦਾ ਇਹ ਰੰਗ ਢੰਗ ਦੇਖ ਕੇ ਸ਼ਾਹੀਨ ਦੇ ਵਿਆਹ ਦੀ ਤਿਆਰੀ ਆਰੰਭ ਕਰ ਦਿੱਤੀ ਸੀ । ਹਮਰੋ, ਅਤਲਿਸ ਤੇ ਕਮਖ਼ੁਆਬ ਦੇ ਟੁਕੜੇ ਕੱਢ ਕੇ ਉਹਨੇ ਲੰਗੜੀ ਫੂਪੋ ਨੂੰ ਦਿੱਤੇ ਕਿ ਖ਼ੁਆਨਪੋਸ਼ ਸੀਊਣੇ ਸ਼ੁਰੂ ਕਰੇ । ਉਸ ਦਿਨ ਤੋਂ ਬਾਅਦ ਰਜ਼ੀਆ ਨੇ ਗ਼ਜ਼ਲ ਨਾਲ ਵੀ ਬੜਾ ਠੰਡਾ ਵਰਤਾਵਾ ਆਰੰਭ ਦਿੱਤਾ । ਉਹ ਚਾਰ ਚਾਰ ਵਾਰੀ ਗੱਲ ਪੁੱਛਦੀ ਤਾਂ ਇਕ ਵਾਰੀ ਉੱਤਰ ਮਿਲਦਾ ।

ਪਰੰਤੂ ਸ਼ਾਹੀਨ ਬੜੇ ਮਜ਼ੇ ਵਿਚ ਸੀ । ਸ਼ਾਮ ਨੂੰ ਉਹ ਕਲੀਨਕ ਤੋਂ ਆਉਂਦਾ ਤਾਂ ਉਸ ਦੀ ਜੇਬ ਵਿਚ ਕਦੀ ਟਾਫ਼ੀਆਂ ਹੁੰਦੀਆਂ, ਕਦੀ ਚਾਕਲੇਟ, ਕਦੀ ਖੱਟੇ ਬੇਰ । ਸਾਰਿਆਂ ਤੋਂ ਅੱਖ ਬਚਾ ਕੇ ਉਹ ਲਫਾਫਾ ਗ਼ਜ਼ਲ ਵਲ ਸਰਕਾ ਦਿੰਦਾ । ਕਦੀ ਸ਼ਾਹੀਨ ਆਪਣੇ ਕਮਰੇ ਵਿਚ ਸੁੱਤਾ ਪਿਆ ਹੁੰਦਾ ਤਾਂ ਪਤਾ ਨਹੀਂ ਕਿਉਂ ਰਜ਼ੀਆ ਨੂੰ ਐਂਝ ਜਾਪਦਾ ਜਿਵੇਂ ਅੰਦਰ ਕੋਈ ਹੋਰ ਵੀ ਹੋਵੇ । ਫੇਰ ਉਸ ਨੂੰ ਯਾਦ ਆਉਂਦਾ ਕਿ ਸ਼ਾਹੀਨ ਟ੍ਰਾਂਜ਼ਿਸਟਰ ਤੇ ਕੋਈ ਡਰਾਮਾ ਸੁਣ ਰਿਹਾ ਹੋਵੇਗਾ ।

ਦੁਪਹਿਰੇ ਸ਼ਾਹੀਨ ਖਾਣੇ ਵਾਸਤੇ ਆਇਆ ਤਾਂ ਦਲਾਨ ਵਿਚ ਹਰ ਪਾਸੇ ਰੰਗੀਨ ਕੱਪੜੇ ਤੇ ਗੋਟਾ ਕਿਨਾਰੀ ਦੀ ਝਿਲਮਿਲਾਹਟ ਫੈਲੀ ਹੋਈ ਸੀ । ਰਜ਼ੀਆ ਤੇ ਲੰਗੜੀ ਫੂਪੋ ਕੱਪੜੇ ਸੀ ਰਹੀਆਂ ਸਨ । ਗ਼ਜ਼ਲ ਕਾਲੀ ਮਖ਼ਮਲ ਉਪਰ ਚਮਕੀਆਂ ਲਾ ਰਹੀ ਸੀ ।

ਸ਼ਾਹੀਨ ਦਾ ਮੂਡ ਠੀਕ ਦੇਖਿਆ ਤਾਂ ਲੰਗੜੀ ਫੂਪੋ ਨੇ ਤੁਰੰਤ ਮੌਕੇ ਦਾ ਫ਼ਾਇਦਾ ਉਠਾਉਂਦਿਆਂ ਕਹਿਣਾ ਸ਼ੁਰੂ ਕੀਤਾ—

"ਮੇਰੇ ਭਰਾ ਨੂੰ ਨਾਂਹ ਕਰ ਦਿੱਤੀ । ਹੁਣ ਮੈਂ ਵੀ ਦੇਖਦੀ ਹਾਂ ਕਿ ਸ਼ਾਹੀਨ ਕੈਸਾ

ਡਾਕਟਰ, ਇੰਜੀਨੀਅਰ ਲੱਭਦਾ ਏ ਆਪਣੀ ਸਤੀ ਸਾਵਿਤ੍ਰੀ ਭੈਣ ਵਾਸਤੇ। ਅਸੀਂ ਲੋਕ ਤਾਂ ਚੁੱਪਚਾਪ ਅੱਲਾ ਵਾਸਤੇ 'ਹਾਂ' ਕਰ ਦਿੰਦੇ ਸੀ, ਵਰਨਾ ਸ਼ੇਖ਼ੂ ਮੀਆਂ ਆਪ ਵੀ ਕਦ ਤਿਆਰ ਸੀ ਜੂਠ ਖਾਣ ਨੂੰ।"

ਸ਼ਾਹੀਨ ਨੇ ਉਧਰ ਤੱਕਿਆ—ਗ਼ਜ਼ਲ ਕੱਪੜੇ ਉੱਤੇ ਚਮਕੀਆਂ ਟਾਂਕ ਰਹੀ ਸੀ—ਫੇਰ ਆਪਣੇ ਹੰਝੂ ਟਾਂਕਣ ਲੱਗੀ। ਸ਼ਾਹੀਨ ਨੇ ਲੰਗੜੀ ਫੂਪੋ ਨੂੰ ਕੋਈ ਉੱਤਰ ਨਾ ਦਿੱਤਾ, ਕਿਉਂਕਿ ਉਹ ਜਾਣਦਾ ਸੀ ਕਿ ਇਹ ਗੱਲ ਲੰਗੜੀ ਫੂਪੋ ਨੇ ਨਹੀਂ ਆਖੀ, ਅੰਮੀ ਨੇ ਉਸ ਤੋਂ ਕਹਾਈ ਏ।

ਰਾਤ ਨੂੰ ਉਹ ਕਲੀਨਕ ਬੰਦ ਕਰਕੇ ਆਇਆ ਤਾਂ ਸਾਰੇ ਸੌਂ ਚੁੱਕੇ ਸਨ। ਸਿਰਫ਼ ਗ਼ਜ਼ਲ ਦੇ ਕਮਰੇ ਦੀ ਲਾਇਟ ਜਲਦੀ ਸੀ। ਸ਼ਾਹੀਨ ਨੇ ਹੌਲੀ ਜਿਹੀ ਬੂਹਾ ਖੋਹਲ ਕੇ ਅੰਦਰ ਦੇਖਿਆ, ਗ਼ਜ਼ਲ ਦੇ ਹੱਥ ਵਿਚ ਕੋਈ ਅੱਧਸਿਲਿਆ ਕੱਪੜਾ ਸੀ, ਪਰ ਉਹ ਅੱਖਾਂ ਵਿਚ ਅੱਥਰੂ ਭਰੀਆਂ ਸਿਸਕੀਆਂ ਲੈ ਰਹੀ ਸੀ। ਸ਼ਾਹੀਨ ਨੇ ਹੌਲੀ ਜਿਹੀ ਦਰਵਾਜ਼ਾ ਬੰਦ ਕਰ ਦਿੱਤਾ ਤੇ ਗ਼ਜ਼ਲ ਦੇ ਕੋਲ ਜਾ ਬੈਠਾ।

"ਤੂੰ ਆਪਣੇ ਹੰਝੂਆਂ ਦਾ ਖਜ਼ਾਨਾ ਕਿਥੇ ਲੁਕੋ ਕੇ ਰੱਖਿਆ ਹੋਇਐ ਗ਼ਜ਼ਲ? ਮੈਂ ਪੰਦਰਾਂ ਸਾਲਾਂ ਤੋਂ ਤੈਨੂੰ ਰੋਂਦੀ ਦੇਖ ਰਿਹਾ ਹਾਂ।"

ਗ਼ਜ਼ਲ ਕੁਝ ਨਾ ਬੋਲੀ। ਹੱਥ ਵਿਚ ਫੜੀ ਸੂਈ ਨੂੰ ਆਪਣੀਆਂ ਉਂਗਲਾਂ ਵਿਚ ਚੁਭੋ ਚੁਭੋ ਕੇ ਖ਼ੂਨ ਕੱਢਦੀ ਰਹੀ। ਫੇਰ ਸ਼ਾਹੀਨ ਨੂੰ ਆਪਣੇ ਕੋਲ ਬੈਠਾ ਦੇਖ ਕੇ ਤ੍ਰਭਕ ਪਈ।

"ਸ਼ਾਹੀਨ, ਮੈਨੂੰ ਸ਼ੇਖ਼ੂ ਭਾਈ ਨਾਲ ਵਿਆਹ ਕਰ ਲੈਣ ਦੇਹ, ਨਹੀਂ ਤਾਂ ਕੁੱਤਿਆਂ ਦੀ ਜੂਠ ਕੌਣ ਖਾਵੇਗਾ? ਮੈਂ ਕਦ ਤੀਕ ਖ਼ੁਮਾਨੀ ਬੇਗਮ ਦੇ ਸਿਰ ਤੇ ਸਵਾਰ ਰਹਾਂਗੀ।" ਪਰ ਸ਼ਾਹੀਨ ਨੇ ਕੁਝ ਨਾ ਸੁਣਿਆ। ਉਹ ਤਾਂ ਸਿਰਫ਼ ਗ਼ਜ਼ਲ ਨੂੰ ਤੱਕੀ ਜਾ ਰਿਹਾ ਸੀ ਤੇ ਸੋਚ ਰਿਹਾ ਸੀ ਕਿ ਐਵਾਨ-ਇ-ਗ਼ਜ਼ਲ ਦੇ ਉਹ ਸਾਰੇ ਵਸਨੀਕ ਬੇਕਸੂਰ ਸਨ, ਜੋ ਔਰਤ ਦੀ ਸੁੰਦਰਤਾ ਦੀ ਤਪਸ਼ ਨਾਲ ਪਿਘਲ ਪਿਘਲ ਕੇ ਮੋਮ ਬਣਦੇ ਰਹੇ, ਜਿਨ੍ਹਾਂ ਨੇ ਇਸ਼ਕ ਦੇ ਇਲਾਵਾ ਕੋਈ ਦੂਜਾ ਕੰਮ ਨਹੀਂ ਕੀਤਾ ਤਾਂ ਵੀ ਐਵਾਨ-ਇ-ਗ਼ਜ਼ਲ ਦੇ ਲਾਇਬ੍ਰੇਰੀ ਰੂਮ ਵਿਚ ਰੱਖੀਆਂ ਹੋਈਆਂ ਪਏਂਤਰ ਕਾਵਿ-ਸੰਚੀਆਂ ਮੁਕੰਮਲ ਨਹੀਂ ਸਨ। ਇਨ੍ਹਾਂ ਵਿਚ ਬੜਾ ਉਝ ਕਹਿਣ ਵਾਲਾ ਰਹਿ ਗਿਆ ਹੈ। ਇਸ ਸਾਂਵਲੇ ਸਾਂਵਲੇ ਰੰਗ ਬਾਰੇ, ਇਨ੍ਹਾਂ ਸੁੱਜੀਆਂ ਸੁੱਜੀਆਂ ਅੱਖੀਆਂ ਬਾਰੇ, ਛੋਟੇ ਜਿਹੇ ਸੁਰਖ਼ ਨੱਕ ਤੇ ਉਡੇ-ਉਡੇ ਵਾਲਾਂ ਬਾਰੇ—ਸ਼ਾਹੀਨ ਦਾ ਵੀ ਆਪਣੇ ਦਾਦਾ ਹਜ਼ਰਤ ਵਾਂਗ ਸ਼ਾਇਰੀ ਕਰਨ ਨੂੰ ਦਿਲ ਮਚਲ ਪਿਆ। ਅੱਜ ਉਹਨੂੰ ਪਤਾ ਲੱਗਾ ਕਿ ਗ਼ਜ਼ਲ ਵਿਚ ਕੋਈ ਅਜਿਹਾ ਜਾਦੂ ਹੁੰਦਾ ਹੈ ਜੋ ਉਹ ਸ਼ਾਇਰਾਂ ਵਿਚ ਹਰਮਨਪਿਆਰੀ ਸਿਨਫ਼ ਬਣ ਗਈ ਹੈ। ਸਰੂਰ ਵਿਚ ਸ਼ਾਇਰਾਂ ਨੇ ਇਸ ਨੂੰ ਸੀਨੇ ਨਾਲ ਲਾਇਆ, ਇਸ ਖ਼ਾਤਰ ਲਿਖਣਾ ਜ਼ਰੂਰੀ ਸਮਝਿਆ। ਫੇਰ ਸ਼ਾਹੀਨ ਨੇ ਵੀ ਇਨ੍ਹਾਂ ਕੁਝ ਛਿਣਾਂ ਵਿਚ ਗ਼ਜ਼ਲ ਨੂੰ ਬੜੇ ਸੂਖ਼ਮ ਨਾਂ ਦਿੱਤੇ, ਬੜੀਆਂ ਸੁੰਦਰ ਤੁਲਨਾਵਾਂ, ਵਲਵਲਿਆਂ ਦੇ ਪਤਾ ਨਹੀਂ ਕਿੰਨੇ ਸਮੁੰਦਰ ਤਰਨੇ ਪਏ, ਰਸਤੇ ਦੇ ਕਿੰਨੇ ਪਹਾੜ ਟੱਪਣੇ ਪਏ। ਤਦ ਉਹ ਹਫਦਾ ਹੋਇਆ ਬੋਲਿਆ—"ਗ਼ਜ਼ਲ, ਜੇ ਮੈਂ ਤੇਰੇ ਨਾਲ ਵਿਆਹ ਕਰਨਾ ਚਾਹਾਂ ਤਾਂ ਤੂੰ ਤਿਆਰ ਏਂ?"

ਇਸ ਵਾਰੀ ਗ਼ਜ਼ਲ ਦਾ ਹੱਥ ਐਨੇ ਜ਼ੋਰ ਨਾਲ ਕੰਬਿਆ ਕਿ ਸੂਈ ਥਿਆਲੀ ਵਿਚ ਉਤਰਦੀ ਚਲੀ ਗਈ। ਉਹਨੇ ਤੜਫ ਕੇ ਸ਼ਾਹੀਨ ਵਲ ਸਿਰ ਤੋਂ ਪੈਰਾਂ ਤੀਕ ਦੇਖਿਆ। ਜਿਵੇਂ ਸ਼ਾਹੀਨ ਨੇ ਉਹਨੂੰ ਭਾਰੀ ਸੱਟ ਮਾਰੀ ਹੋਵੇ। ਉਹਦੇ ਤੇ ਖੁੱਲ੍ਹੇ ਚਾਕੂ ਨਾਲ ਵਾਰ ਕੀਤਾ ਹੋਵੇ ਤੇ ਫੇਰ ਉਹ ਕੰਬਦੇ ਹੱਥਾਂ ਨਾਲ ਸ਼ਾਹੀਨ ਨੂੰ ਪਰ੍ਹੇ ਧੱਕਦੀ ਹੋਈ ਬੋਲੀ—"ਨਹੀਂ ਨਹੀਂ, ਇਦਾਂ ਨਾ ਆਖ।" ਉਹਨੇ ਆਪਣੇ ਕੰਨਾਂ ਉਪਰ ਹੱਥ ਰੱਖ ਲਏ ਤਾਂ ਥਿਆਲੀ ਵਿਚੋਂ ਚੋਣ ਵਾਲੇ ਲਹੂ ਦੇ ਤੁਪਕੇ ਉਸਦੀਆਂ ਗਲ੍ਹਾਂ ਉਪਰ ਡਿੱਗਣ ਲੱਗੇ।

"ਮੈਂ ਇਹ ਨਾਟਕ ਖੇਡਦੀ ਖੇਡਦੀ ਹਾਰ ਗਈ ਆਂ। ਹੁਣ ਮੇਰੇ ਹੋਰ ਟੁਕੜੇ ਨਾ ਕਰੋ। ਚਲਾ ਜਾਹ। ਇਥੋਂ ਚਲਿਆ ਜਾ ਸ਼ਾਹੀਨ।"

ਸ਼ਾਹੀਨ ਨੇ ਉਹਦੇ ਹੱਥ ਫੜ ਲਏ ਤੇ ਗੁੱਸੇ ਨਾਲ ਕਿਹਾ—"ਬਸ ਕਰ, ਆਪਣੇ ਹੁਸਨ ਦਾ ਘੁਮੰਡ। ਮੈਂ ਕੋਈ ਬਲਗਰਾਮੀ ਨਹੀਂ, ਜਿਹਦੇ ਅੱਗੇ ਤੂੰ ਡਰਾਮੇ ਦੀ ਰੀਹਰਸਲ ਕਰ ਰਹੀ ਹੋਵੇਂ।" ਤੇ ਫੇਰ ਸ਼ਾਹੀਨ ਨੇ ਉਹਦੀਆਂ ਗਲ੍ਹਾਂ ਉਤੇ ਲੱਗਾ ਖ਼ੂਨ ਪੂੰਝ ਸੁੱਟਿਆ।

ਉਸ ਨੇ ਸਿਰ ਉਪਰ ਚੁੱਕਿਆ, ਸ਼ਾਹੀਨ ਨੂੰ ਦੇਖਿਆ ਤੇ ਦੇਖਦੀ ਰਹੀ—ਉਹਦੇ ਚਿਹਰੇ ਤੇ ਕੋਈ ਖੁਸ਼ਾਮਦ ਨਹੀਂ ਸੀ, ਕੋਈ ਮੰਗ ਨਹੀਂ ਸੀ। ਉਹ ਬਹੁਤ ਹੀ ਮਗਰੂਰ ਜਾਪਦਾ ਸੀ। ਹਿੰਮਤ ਵਾਲਾ। ਜਿਵੇਂ ਗ਼ਜ਼ਲ ਨੇ ਜੇ ਹੁਣ ਇਨਕਾਰ ਕੀਤਾ ਤਾਂ ਉਹਦੀ ਪਿੱਠ ਤੇ ਦੋ ਲੱਤਾਂ ਜੜ ਦੇਵੇਗਾ।

"ਮੈਂ ਨਸੀਰ ਵਾਂਗ ਮੁਹੱਬਤ ਦਾ ਢੋਂਗ ਨਹੀਂ ਰਚਾ ਰਿਹਾ। ਮੈਨੂੰ ਤੇਰੇ ਨਾਲ ਕੋਈ ਮੜੀ ਮੁਹੱਬਤ ਨਹੀਂ ਤੇ ਅੱਗੋਂ ਦੀ ਕਹਿ ਨਹੀਂ ਸਕਦਾ।"

ਤੇ ਉਹ ਬਾਹਰ ਚਲਾ ਗਿਆ।

ਇਹ ਸ਼ਾਹੀਨ ਸੀ? ਗ਼ਜ਼ਲ ਨੇ ਆਪਣੀ ਰੱਤ ਭਿੱਜੀ ਹਥੇਲੀ ਨੂੰ ਦਬਾ ਕੇ ਸੋਚਿਆ। ਉਹਨੇ ਤਾਂ ਇਸ ਗੱਲ ਤੇ ਕਦੀ ਗੌਰ ਹੀ ਨਹੀਂ ਕੀਤਾ ਸੀ ਕਿ ਸ਼ਾਹੀਨ ਵੀ ਉਹਨੂੰ ਇਕ ਤੀਵੀਂ ਹੀ ਸਮਝਦਾ ਹੈ। ਉਹ ਤਾਂ ਸ਼ਾਹੀਨ ਦੀ ਹੋਂਦ ਨੂੰ ਸਦਾ ਨਜ਼ਰ-ਅੰਦਾਜ਼ ਕਰਦੀ ਰਹੀ। ਉਹਦੇ ਲਈ ਸ਼ਾਹੀਨ ਇਕ ਅਹਿਮਕ ਤੇ ਭੋਲਾ ਜਿਹਾ ਮੁੰਡਾ ਸੀ, ਜਿਸ ਨੂੰ ਹਰ ਸ਼ਰਾਰਤ, ਹਰ ਬਗ਼ਾਵਤ ਸਿਖਾਲਣੀ ਪੈਂਦੀ ਸੀ। ਉਹ ਅੱਜ ਵੀ ਉਨਾ ਹੀ ਛੋਟਾ ਤੇ ਉਨਾ ਹੀ ਬੇਵਕੂਫ਼—ਤਦੇ ਹੀ ਤਾਂ ਇਨੀ ਸਪੱਸ਼ਟਤਾ ਤੋਂ ਕੰਮ ਲੈ ਰਿਹਾ ਏ—ਮੈਨੂੰ ਤੇਰੇ ਨਾਲ ਮੜੀ ਮੁਹੱਬਤ ਨਹੀਂ ਏ। ਅੱਗੋਂ ਦੀ ਕਹਿ ਨਹੀਂ ਸਕਦਾ ਤਾਂ ਅੱਗੇ ਦੀ ਗੱਲ ਮੈਂ ਕਹਾਂਗੀ—ਹੁਣੇ, ਇਸ ਵੇਲੇ। ਉਹ ਉਠ ਕੇ ਸ਼ਾਹੀਨ ਦੇ ਕਮਰੇ ਵਲ ਤੁਰ ਪਈ।

ਵਿਚਾਰੀ ਲੰਗੜੀ ਫੂਪੋ ਬੜੀ ਮਗਨਤਾ ਨਾਲ ਮਸੱਲੇ ਉਪਰ ਬੈਠੀ ਆਪਣੀ ਕ਼ਿਸਮਤ ਦੇ ਸੂਰਜ ਦੇ ਉਦੈ ਹੋਣ ਦੀਆਂ ਦੁਆਵਾਂ ਮੰਗਦੀ ਰਹੀ। ਉਹਨੂੰ ਪਤਾ ਈ ਨਾ ਲੱਗਿਆ ਕਿ ਵਾਹਿਦ ਹੁਸੈਨ ਦਾ ਪੋਤਾ, ਰਾਸ਼ਦ ਦਾ ਪੁੱਤ ਵੀ ਇਨਾ ਗਿਆ ਗੁਜ਼ਰਿਆ ਸੀ ਕਿ ਜੂਠ ਉਪਰ ਮੂੰਹ ਮਾਰਦਾ ਫਿਰੇ।

ਖ਼ੈਰ! ਸਵੇਰ ਹੋਈ ਤਾਂ ਸਾਰੇ ਗ਼ਜ਼ਲ ਦੇ ਕਹਿਕਹਿਆਂ ਨਾਲ ਜਾਗੇ। ਉਹ ਵਿਹੜੇ

ਵਿਚ ਗੁਣਗੁਣਾਉਂਦੀ ਫਿਰ ਰਹੀ ਸੀ—"ਜਾਗੋ, ਮੋਹਨ ਪਿਆਰੇ, ਜਾਗੋ...।"

ਸਵੇਰੇ ਬਦਾਮਾਂ ਦਾ ਹਲਵਾ ਬਣਾ ਕੇ ਰਾਸ਼ਦ ਨੂੰ ਦੇਣ ਦੀ ਥਾਂ ਉਹ ਆਪਣੇ ਗਿੱਲੇ ਵਾਲ ਖੋਲ੍ਹੀ ਸ਼ੀਸ਼ੇ ਸਾਹਮਣੇ ਜਾ ਬੈਠੀ ਤੇ ਚਾਂਦ ਆਪਾ ਦੇ ਮੇਕਅੱਪ ਦਾ ਡੱਬਾ ਖੋਲ੍ਹ ਲਿਆ। ਕਰਾਂਤੀ ਦਾ ਭਾਂਡਾ ਭੱਜ ਗਿਆ ਸੀ। ਇਸ ਲਈ ਸ਼ਾਹੀਨ ਆਮ ਤੌਰ ਤੇ ਉਸ ਨੂੰ ਕਲੀਨਕ ਤੋਂ ਘਰ ਲੈ ਆਉਂਦਾ ਸੀ। ਅੱਜ ਵੀ ਕਰਾਂਤੀ ਦੇ ਪੈਰਾਂ ਮੂੰਧ ਬੈਠੀ ਪੁੱਛ ਰਹੀ ਸੀ—"ਆਂਟੀ, ਅੱਜ ਤੂੰ ਆਪਣਾ ਮੂੰਹ ਰੈੱਡ ਕਿਉਂ ਕਰ ਰਹੀਂ ਏਂ ?"

ਰਜ਼ੀਆ ਨੇ ਉਹਦੇ ਦਹੇਜ ਲਈ ਜਿਹੜੇ ਦੋ-ਚਾਰ ਜੋੜੇ ਸਿਲਾਏ ਸੀ, ਉਨ੍ਹਾਂ ਵਿਚੋਂ ਚੌਥੀ ਵਾਲੀ ਹਰੀ ਸਾੜ੍ਹੀ ਕੱਢ ਕੇ ਉਹਨੇ ਪਾ ਲਈ।

ਪਰ ਰਜ਼ੀਆ ਨੂੰ ਆਪਣੀਆਂ ਪਰੇਸ਼ਾਨੀਆਂ ਵਿਚ ਇਨੀ ਫ਼ੁਰਸਤ ਹੀ ਕਿਥੇ ਸੀ ਕਿ ਗ਼ਜ਼ਲ ਦੇ ਇਸ ਬਦਲੇ ਹੋਏ ਰੂਪ ਉਪਰ ਗੌਰ ਕਰਦੀ।

ਸਾਰੇ ਘਰ ਵਿਚ ਚੁੱਪ ਜਿਹੀ ਵਰਤੀ ਰਹਿੰਦੀ। ਸ਼ੁਰੂ ਸ਼ੁਰੂ ਦੀ ਗਰਮੀਆਂ ਦੀ ਤਿੱਖੀ ਹਵਾ, ਜਿਵੇਂ ਹਰ ਚੀਜ਼ ਨੂੰ ਝੰਜੋੜ ਕੇ ਰੱਖ ਦਿੰਦੀ। ਦਰਖਤਾਂ ਤੋਂ ਪੀਲੇ ਪੱਤੇ ਡਿੱਗਦੇ ਜਾਂਦੇ ਸਨ। ਸਪੋਟੇ ਪੱਕ ਰਹੇ ਸਨ ਤੇ ਅੰਬਾਂ ਦੇ ਬੂਰ ਦੀ ਤਿੱਖੀ ਸੁਗੰਧੀ ਹਰ ਪਾਸੇ ਫੈਲ ਰਹੀ ਸੀ।

ਇਹ ਬੜਾ ਅਫਰਾ ਤਫਰੀ ਦਾ ਸਮਾਂ ਸੀ।

ਨਿਜ਼ਾਮ "ਰਾਜ ਪ੍ਰਮੁੱਖ" ਬਣ ਚੁੱਕਾ ਸੀ ਤੇ ਕੇ. ਐਮ. ਮੁਨਸ਼ੀ ਨੇ ਇੰਡੀਅਨ ਯੂਨੀਅਨ ਦਾ ਏਜੰਟ ਬਣ ਕੇ ਸਾਰੇ ਅਧਿਕਾਰ ਆਪਣੇ ਹੱਥ ਲੈ ਲਏ ਸਨ। ਕੁਝ ਮਹੀਨੇ ਹੋਏ ਗਾਂਧੀ ਜੀ ਦੀ ਹੱਤਿਆ ਹੋ ਚੁੱਕੀ ਸੀ। ਇਸ ਲਈ ਹਰ ਪਾਸੇ ਦਹਿਸ਼ਤ ਤੇ ਸਹਿਮ ਛਾਇਆ ਹੋਇਆ ਸੀ। ਇਤਿਹਾਦੁਲ ਮੁਸਲਮੀਨ ਦੇ ਕੁਝ ਲੀਡਰ ਰਾਤੋ ਰਾਤ ਫ਼ਰਾਰ ਹੋ ਚੁੱਕੇ ਸਨ। ਕਾਸਮ ਰਿਜ਼ਵੀ ਜੇਲ੍ਹ ਵਿਚ ਸੀ ਤੇ ਲਾਇਕ ਅਲੀ ਆਪਣੇ ਘਰ ਵਿਚ ਹੀ ਨਜ਼ਰਬੰਦ ਸੀ।

ਇਸ ਵੇਲੇ ਰਾਸ਼ਦ ਤੇ ਉਹਦੇ ਸਾਥੀਆਂ ਨੇ ਕਾਂਗਰਸ ਸਰਕਾਰ ਸਾਹਮਣੇ ਆਪਣੀ ਵਫ਼ਾਦਾਰੀ ਦੇ ਹਜ਼ਾਰਾਂ ਸਬੂਤ ਪੇਸ਼ ਕੀਤੇ, ਇਹਦੇ ਬਾਵਜੂਦ ਜਗੀਰਾਂ ਤੇ ਪਦਵੀਆਂ ਸਮਾਪਤ ਹੋ ਰਹੀਆਂ ਸਨ। ਘਬਰਾ ਕੇ ਉਹ ਵਿਦਰੋਹ ਦੀ ਸੋਚਦੇ। ਪਰ ਕਾਹਦਾ ਵਿਦਰੋਹ ?

ਹਰ ਪਾਸੇ ਸਿਸਕੀਆਂ ਤੇ ਹੰਝੂ ਸਨ। ਹਜ਼ਾਰਾਂ ਲੋਕ ਜਿਨ੍ਹਾਂ ਨੇ ਗਾਂਧੀ ਜੀ ਦੇ ਇਸ਼ਾਰੇ ਤੇ ਆਪਣੇ ਖ਼ਿਤਾਬ ਤੇ ਜਗੀਰਾਂ ਵਾਪਸ ਕਰ ਦਿੱਤੀਆਂ ਸਨ, ਫਾਂਸੀ ਦੇ ਤਖਤੇ ਅਤੇ ਜੇਲ੍ਹ ਦੀਆਂ ਸਖਤੀਆਂ ਸਹੀਆਂ ਸਨ, ਉਨ੍ਹਾਂ ਨੂੰ ਸਮੇਂ ਤੋਂ ਪਹਿਲਾਂ ਪੈਨਸ਼ਨਾਂ ਦਿੱਤੀਆਂ ਜਾ ਰਹੀਆਂ ਸਨ। ਕਈ ਛੋਟੇ ਵੱਡੇ ਕਲਰਕਾਂ, ਪੁਲੀਸਮੈਨਾਂ ਤੇ ਵਿਸ਼ੇਸ਼ ਅਹੁਦੇਦਾਰਾਂ ਨੂੰ ਜ਼ਬਰਦਸਤੀ ਉਨ੍ਹਾਂ ਦੇ ਅਹੁਦਿਆਂ ਤੋਂ ਹਟਾ ਦਿੱਤਾ ਗਿਆ। ਇਸ ਉਥਲ ਪੁਥਲ ਵਿਚ ਹਰ ਬੰਦਾ ਸੋਚ ਰਿਹਾ ਸੀ ਕਿ ਅੱਗੇ ਕੀ ਹੋਵੇਗਾ ? ਉਸ ਵੇਲੇ ਰਾਸ਼ਦ ਚਾਰੇ ਪਾਸੇ ਹੱਥ ਪੈਰ ਮਾਰ ਰਿਹਾ ਸੀ। ਕਮਿਊਨਿਸਟ ਪਾਰਟੀ ਤੇ ਪਾਬੰਦੀ ਸੀ। ਇਸ ਲਈ ਮਖ਼ਦੂਮ ਤੇ ਉਹਦੇ ਸਾਥੀ ਅੰਡਰਗਰਾਊਂਡ ਸਨ।

ਇਸ ਹਾਲਾਤ ਵਿਚ ਸ਼ਾਹੀਨ ਸੋਚਦਾ ਕਿ ਮਨੁੱਖ ਬਚ ਕੇ ਕਿਥੇ ਜਾਵੇਗਾ ?

ਉਹਨੇ ਰਾਸ਼ਦ ਦੀਆਂ ਸਾਰੀਆਂ ਸਕੀਮਾਂ ਰੱਦ ਕਰ ਦਿੱਤੀਆਂ ਸਨ। ਉਹ ਨਾ ਤਾਂ ਪਾਕਿਸਤਾਨ ਜਾਵੇਗਾ ਤੇ ਨਾ ਅਮਰੀਕਾ ਜਾ ਕੇ ਦੌਲਤ ਕਮਾਵੇਗਾ। ਦੌਲਤ ਕਮਾਉਣ ਵਿਚ ਉਹਨੂੰ ਕੋਈ ਦਿਲਚਸਪੀ ਨਹੀਂ ਸੀ, ਕਿਉਂਕਿ ਉਹਦੇ ਪਿਉ ਦਾਦੇ ਨੇ ਜਿਹੜੀ ਦੌਲਤ ਕਮਾਈ ਸੀ, ਉਹ "ਐਵਾਨ-ਇ-ਗ਼ਜ਼ਲ" ਬਣ ਗਈ ਤੇ ਉਹਨੂੰ ਚੌਹਾਂ ਪਾਸਿਆਂ ਤੋਂ ਘੇਰੀ ਖੜੀ ਸੀ ਤੇ ਜਦ ਹਰ ਪਾਸੇ ਅਜਿਹੀਆਂ ਹੀ ਕੰਧਾਂ ਉੱਸਰੀਆਂ ਹੋਣ ਤਾਂ ਭੱਜਣ ਦਾ ਜਤਨ ਕਿਉਂ ਕਰੀਏ ? ਇਸ ਲਈ ਸ਼ਾਹੀਨ ਹੈਦਰਾਬਾਦ ਵਿਚ ਰਹਿਣਾ ਚਾਹੁੰਦਾ ਸੀ। ਸਾਰੇ ਰਾਜਸੀ ਤੇ ਸਮਾਜਕ ਅੰਦੋਲਨਾਂ ਤੋਂ ਵੱਖ ਰਹਿ ਕੇ ਮੇਡੀਕਲ ਰੀਸਰਚ ਵਿਚ ਸਮਾਂ ਲਾਉਣਾ ਚਾਹੁੰਦਾ ਸੀ। ਜਦ ਉਹ ਹਾਈ ਸਕੂਲ ਵਿਚ ਪੜ੍ਹਦਾ ਸੀ ਤਾਂ ਮਖ਼ਦੂਮ ਦੀਆਂ ਪ੍ਰੇਮ ਕਵਿਤਾਵਾਂ ਉਹਨੂੰ ਬੜੀਆਂ ਚੰਗੀਆ ਲੱਗਦੀਆਂ ਸਨ ਤੇ ਉਹ ਸਦਾ ਸਾਇੰਸ ਦੀ ਕਿਤਾਬ ਰੱਖ ਕੇ ਗੁਨਗੁਨਾਉਣ ਡਹਿ ਪੈਂਦਾ ਸੀ—

ਰਾਤ ਭਰ ਦੀਦਾ-ਇ-ਨਮਨਾਕ ਮੇਂ ਲਹਿਰਾਤੇ ਰਹੇ
ਸਾਂਸ ਕੀ ਤਰਹ ਸੇ ਆਪ ਆਤੇ ਰਹੇ, ਜਾਤੇ ਰਹੇ।

ਇਸ ਸ਼ਿਅਰ ਦੀ ਉਦਾਸ ਫ਼ਿਜ਼ਾ ਵਿਚ ਉਹ ਆਪ ਵੀ ਆਪੇ ਨੂੰ ਉਦਾਸ ਤੇ ਇਕੱਲਾ ਅਨੁਭਵ ਕਰਦਾ ਸੀ।

ਫੇਰ ਇਕ ਦਿਨ ਇਕ ਰਸਾਲੇ ਵਿਚ ਉਹਨੇ ਮਖ਼ਦੂਮ ਦੀ ਨਜ਼ਮ ਦੇਖੀ ਜੋ ਜੇਲ੍ਹ ਦੀਆਂ ਸਲਾਖਾਂ ਤੋੜ ਕੇ ਸਾਰੇ ਹੈਦਰਾਬਾਦ ਵਿਚ ਗੂੰਜ ਰਹੀ ਸੀ—

ਸੋਚਤਾ ਹੂੰ ਯਿਹ ਗੰਜ-ਇ ਗਿਰਾਂ ਮਾਇਆ-ਇ ਉਮਰ
ਨਜ਼ਰ-ਇ ਜਿੰਦਾ ਹੂਆ
ਨਜ਼ਰ-ਇ ਆਜ਼ਾਦ-ਇ ਜ਼ਿੰਦਾ ਨਾਇ ਵਤਨ ਕਿਉਂ ਨਾ ਹੂਆ

ਮਖ਼ਦੂਮ ਦੀਆਂ ਇਹੋ ਜਿਹੀਆਂ ਕਵਿਤਾਵਾਂ ਕਾਰਨ ਸ਼ਾਹੀਨ ਜਹੇ ਨੌਜਵਾਨ ਹਾਲਾਤ ਨਾਲ ਸਮਝੌਤਾ ਕਰਨ ਦੀ ਬਜਾਏ ਚਾਰੇ ਪਾਸੇ ਰਸਤਾ ਤਲਾਸ਼ ਕਰ ਰਹੇ ਸਨ। ਉਹ ਕੁਝ ਨਾ ਕੁਝ ਕਰਨਾ ਚਾਹੁੰਦੇ ਸਨ। ਮਜਬੂਰੀ ਤੇ ਲੋੜ ਨੇ ਬਹੁਤ ਸਾਰੀਆਂ ਰਵਾਇਤਾਂ ਨੂੰ ਤੋੜ ਦਿੱਤਾ ਸੀ। ਡਿਉਢੀਆਂ ਵਿਚੋਂ ਪਰਦੇ ਵਾਲੀਆਂ ਕਾਰਾਂ ਅਤੇ ਲੱਟਕਿਆਂ ਝਟਕਿਆਂ ਵਿਚ ਨਿਕਲਣ ਵਾਲੀਆਂ ਕੁੜੀਆਂ ਹੁਣ ਕਿਊ ਵਿਚ ਬਸਾਂ ਦੀ ਉਡੀਕ ਕਰਦੀਆਂ ਦਿਸਦੀਆਂ ਸਨ। ਹਰ ਘਰ ਦੀ ਕੁੜੀ ਹੁਣ ਸਕੂਲ ਜਾਂਦੀ ਸੀ। ਬੰਦ ਕਮਰੇ ਵਿਚ ਕਾਲੀਨ ਉਤੇ ਤਾਨਪੂਰਾ ਲਈ ਚੁਨੂੰ ਨਵਾਬ ਹੁਣ ਰੇਡੀਉ ਤੋਂ ਦਾਦਰਾ ਤੇ ਠੁਮਰੀਆਂ ਗਾਉਣ ਲੱਗ ਪਿਆ ਸੀ। ਡਿਉਢੀਆਂ ਨੀਲਾਮ ਹੋ ਰਹੀਆਂ ਸਨ ਤੇ ਕਾਰਾਂ, ਮਕਾਨਾਂ ਦੀਆਂ ਕੀਮਤਾਂ ਡਿੱਗ ਪਈਆਂ ਸਨ। ਦੂਲ੍ਹੇ ਨਵਾਬ ਦੇ ਪੋਤੇ ਰਿਕਸ਼ੇ ਚਲਾ ਰਹੇ ਸਨ ਤੇ ਮਸਕੀਨ ਅਲੀ ਸ਼ਾਹ ਦੀ ਪੋਤੀ ਮੂੰਹ ਤੇ ਮੇਕਅੱਪ ਚੜ੍ਹਾ ਕੇ ਹਰ ਮਰਦ ਨਾਲ ਇਸ਼ਕ ਦੀ ਖੇਡ ਖੇਡਣ ਨੂੰ ਲੋਚਦੀ ਸੀ, ਜਿਹੜਾ ਉਹਨੂੰ ਸ਼ਰਨ ਦੇਣ ਦਾ ਬਚਨ ਦਿੰਦਾ, ਜੋ ਉਹਦੇ ਪਿਉ ਦੀ ਗੁਆਚੀ ਹੋਈ "ਅਲਫ ਲੈਲਾ" ਉਹਨੂੰ ਵਾਪਸ ਦੁਆਉਣ ਦਾ ਯਕੀਨ ਕਰਾਉਂਦਾ ਸੀ—ਇਸੇ ਲਈ ਸ਼ਾਹੀਨ ਪੈਸਾ ਬਟੋਰਨ ਦੀ ਥਾਂ ਹਸਪਤਾਲ ਵਿਚ ਨੌਕਰੀ ਕਰ ਰਿਹਾ ਸੀ ਤੇ ਹੁਣ ਉਸ ਨੇ ਆਪਣਾ ਇਕ ਛੋਟਾ ਜਿਹਾ ਕਲੀਨਕ ਹੈਦਰਾਬਾਦ ਵਿਚ ਖੋਲ੍ਹ ਲਿਆ ਸੀ। ਜਿਥੇ ਉਹ ਗ਼ਰੀਬ ਰੋਗੀਆਂ ਦਾ ਮੁਫ਼ਤ ਇਲਾਜ

ਕਰਦਾ, ਉਹਨਾਂ ਨੂੰ ਫਲਾਂ ਆਦਿ ਲਈ ਪੈਸੇ ਆਪਣੀ ਜੇਬ ਵਿਚੋਂ ਦੇ ਦਿੰਦਾ ਸੀ। ਜਦ ਵੀ ਉਹਦੇ ਕੋਲ ਕੋਈ ਲੋੜਮੰਦ ਆ ਜਾਂਦਾ, ਤਾਂ ਉਹ ਝੱਟ ਆਪਣੀ ਜੇਬ ਟੋਹਣ ਲੱਗਦਾ ਸੀ। ਉਸੇ ਤਰ੍ਹਾਂ ਜਿਵੇਂ ਉਸ ਨੇ ਗ਼ਜ਼ਲ ਨੂੰ ਵਿਆਹ ਦੀ ਆਫਰ ਦੇ ਦਿਤੀ। ਉਸ ਨੇ ਸਾਰਾ ਯੂਰਪ ਗਾਹਿਆ ਸੀ ਤੇ ਉਹ ਸੱਚਮੁੱਚ ਇੰਨਾ ਅਹਿਮਕ ਨਹੀਂ ਸੀ ਜਿੰਨਾ ਉਹਦੀ ਮਾਂ ਜਾਂ ਗ਼ਜ਼ਲ ਸਮਝਦੀਆਂ ਸਨ।

ਪਰੰਤੂ ਗ਼ਜ਼ਲ ਵਿਚ ਪਤਾ ਨਹੀਂ, ਉਸ ਨੂੰ ਕੀ ਦਿਸਿਆ ਤੇ ਉਸ ਨੇ ਕੁਝ ਨਾ ਸੋਚਿਆ, ਭਈ ਗ਼ਜ਼ਲ ਉਹਦਾ ਸਾਥ ਦੇਵੇਗੀ ? ਉਹਦੇ ਨਾਲ ਹੱਸ ਸਕੇਗੀ ? ਰਹਿ ਸਕਦੀ ਏ ? ਬੱਸ, ਫੇਰ ਮੈਂ ਵੀ ਤਾਂ ਆਪਣੇ ਭੂਤਕਾਲ ਵਿਚ ਝਾਕਣ ਦਾ ਅਧਿਕਾਰ ਉਸ ਨੂੰ ਨਹੀਂ ਦੇ ਰਿਹਾ ਹਾਂ। ਵਿਚਾਰੀ ਗਰੀਬ ਕੁੜੀ ਜਿਸ ਨੂੰ ਬਚਪਨ ਤੋਂ ਕੇਵਲ ਘਿਰਣਾ ਮਿਲੀ, ਅਜਿਹੀਆਂ ਕੁੜੀਆਂ ਹਰ ਡਿਉਢੀ ਵਿਚ ਮਿਲਦੀਆਂ, ਹਰ ਬੰਗਲੇ ਵਿਚੋਂ ਕੱਢੀਆਂ ਜਾਂਦੀਆਂ। ਉਹਨਾਂ ਨੂੰ ਆਪਣੇ ਬੇਸਹਾਰਾ ਖ਼ਾਨਦਾਨਾਂ ਨੂੰ ਪਾਲਣ ਲਈ ਅਣਗਿਣਤ ਬਹਾਨੇ ਘੜਨੇ ਪੈਂਦੇ—ਸਟੇਜ ਤੇ ਅਦਾਕਾਰੀ, ਦਫਤਰ ਵਿਚ ਕਲਰਕੀ—ਸਕੂਲ ਵਿਚ ਟੀਚਰੀ—ਜਾਂ ਫੇਰ ਮਹਿਫਲਾਂ ਵਿਚ ਚਮਕਣ ਵਾਲੀ ਇਕ ਫੈਸ਼ਨੇਬਲ ਤੀਵੀਂ ਬਣ ਕੇ ਕਦੀ ਉਹ ਰਾਸ਼ਦ ਦੇ ਜੀਵਨ ਲਈ ਵਸਤਾਂ ਪੈਦਾ ਕਰਦੀ, ਕਦੀ ਹਮਾਯੂੰ ਦੀ ਰੋਟੀ ਕੱਪੜੇ ਦਾ ਬੰਦੋਬਸਤ ਕਰਦੀ ਸੀ।

ਬੇਟੇ ਦੀ ਇਸ ਆਪਹੁਦਰੀ ਬਗ਼ਾਵਤ ਦਾ ਰਾਸ਼ਦ ਨੂੰ ਬੜਾ ਅਫ਼ਸੋਸ ਸੀ। ਉਧਰ ਫੋਜ਼ੀਆ ਵਲੋਂ ਵੀ ਰਾਸ਼ਦ ਨੂੰ ਸੁੱਖ ਦਾ ਸਾਹ ਨਹੀਂ ਮਿਲਿਆ ਸੀ, ਕਿਉਂਕਿ ਫੋਜ਼ੀਆ ਦੇ ਪਤੀ ਨੂੰ ਹਰ ਵੇਲੇ ਇਹੋ ਪਛਤਾਵਾ ਸੀ ਕਿ ਉਹਨੇ ਵਿਆਹ ਦੇ ਮਾਮਲੇ ਵਿਚ ਜਲਦਬਾਜ਼ੀ ਕੀਤੀ ਸੀ, ਨਹੀਂ ਤਾਂ ਉਸ ਨੂੰ ਘੋੜੇ ਜੋੜੇ ਦੇ ਪੰਝਤਰ ਹਜ਼ਾਰ ਵੀ ਮਿਲ ਸਕਦੇ ਸਨ। ਆਪਣੇ ਨੁਕਸਾਨ ਦੀ ਗੱਲ ਉਹ ਹਰ ਵੇਲੇ ਫੋਜ਼ੀਆ ਨਾਲ ਕਰਦਾ ਰਹਿੰਦਾ ਸੀ।

ਇਹਨਾਂ ਗੱਲਾਂ ਨੇ ਰਾਸ਼ਦ ਨੂੰ ਸਮੇਂ ਤੋਂ ਪਹਿਲਾਂ ਬੁੱਢਾ ਕਰ ਦਿਤਾ ਸੀ। ਉਹ ਹਰ ਪਾਸੇ ਦੀਆਂ ਪਰੇਸ਼ਾਨੀਆਂ, ਭੈਅ ਤੇ ਮੁਸ਼ਕਲਾਂ ਨੂੰ ਇਕੱਲਾ ਸਹਿਨ ਕਰ ਰਿਹਾ ਸੀ। ਉਹਦਾ ਪੁੱਤਰ ਆਪਣੇ ਪਿਤਾ ਦੀਆਂ ਕਠਿਨਾਈਆਂ ਨੂੰ ਸਮਝਦਾ ਸੀ ਤੇ ਸਦਾ ਇਹ ਸਲਾਹ ਦਿੰਦਾ ਸੀ, ਕਿ ਤੁਸੀਂ ਹੁਣ ਦੌਲਤ ਕਮਾਉਣ ਦੇ ਜਤਨ ਤਿਆਗ ਦਿਓ, ਮੈਂ ਕੱਲਾ ਕਿੰਨਾ ਕੁ ਖਾਵਾਂਗਾ ?

ਸਬਰ ਕਰਦੇ ਕਰਦੇ ਰਾਸ਼ਦ ਨੂੰ ਧੜਕੇ ਦਾ ਰੋਗ ਲਗ ਗਿਆ।

ਇਕ ਦਿਨ ਸ਼ਾਹੀਨ ਨੇ ਜ਼ਬਰਦਸਤੀ ਉਸ ਦਾ ਚੈਕਅੱਪ ਕੀਤਾ। ਪਤਾ ਨਹੀਂ ਕਿੰਨੇ ਟੈਸਟ ਲਏ। ਫੇਰ ਉਹਦੇ ਹੱਥ ਤੇ ਪੱਟੀ ਬੰਨ੍ਹ ਕੇ ਉਸ ਦੇ ਦਿਲ ਦੀ ਧੜਕਣ ਸੁਣੀ, ਤੇ ਬੜਾ ਪਰੇਸ਼ਾਨ ਹੋ ਕੇ ਆਖਿਆ—"ਡੈਡੀ, ਤੁਹਾਡਾ ਬੱਲਡ ਪ੍ਰੈਸ਼ਰ ਕਾਫੀ ਵਧਿਆ ਹੋਇਆ ਏ, ਲੂਣ ਛੱਡ ਦਿਓ।"

ਪਰ ਰਾਸ਼ਦ ਨੂੰ ਯਕੀਨ ਹੀ ਨਹੀਂ ਸੀ ਆਉਂਦਾ ਕਿ ਉਸ ਦੀਆਂ ਸਾਰੀਆਂ ਪਰੇਸ਼ਾਨੀਆਂ ਦਾ ਕਾਰਨ ਨਿਮਕ ਹੋ ਸਕਦਾ ਹੈ। ਰਜ਼ੀਆ ਵੀ ਇਹਨਾਂ ਪਰੇਸ਼ਾਨੀਆਂ ਵਿਚ ਘਿਰ ਕੇ ਨਿਢਾਲ ਰਹਿਣ ਲਗ ਪਈ ਸੀ। ਇਸ ਦੇ ਬਾਵਜੂਦ ਉਸ ਨੇ ਕਈ

ਵਾਰੀ ਗ਼ਜ਼ਲ ਵਲ ਚੰਗੀ ਤਰ੍ਹਾਂ ਦੇਖ ਕੇ ਕਿਹਾ ਕਿ ਇਹ ਨਵੀਂ ਸਾੜ੍ਹੀ ਕਿਉਂ ਪਹਿਨ ਲਈ ? ਕਦੀ ਉਹ ਸ਼ਾਹੀਨ ਨਾਲ ਹਾਸਾ ਮਜ਼ਾਕ ਕਰਨ ਤੇ ਡਾਂਟ ਦਿੰਦੀ। ਉਹ ਜਾਣਦੀ ਸੀ ਕਿ ਗ਼ਜ਼ਲ ਤਾਂ ਮੂੰਹ ਲੱਗੀ ਡੂਮਣੀ ਏ। ਸ਼ਾਹੀਨ ਨੇ ਸ਼ੇਖੂ ਭਾਈ ਨਾਲ ਉਹਦੀ ਸ਼ਾਦੀ ਰੁਕਾ ਦਿੱਤੀ ਏ, ਇਸ ਲਈ ਉਹ ਸ਼ਾਹੀਨ ਉਪਰ ਅੱਜਕੱਲ੍ਹ ਬੜੀ ਮਿਹਰਬਾਨ ਹੈ। ਹੁਣ ਤਾਂ ਕਿਸੇ ਪੁਲੀਸ ਦੇ ਸਿਪਾਹੀ ਨਾਲ ਇਹਦਾ ਵਿਆਹ ਕਰਨਾ ਪੈਣਾ ਤਾਂ ਕਿ ਸਾਰੀ ਮਸਤੀ ਨਿਕਲ ਜਾਵੇ।

ਪਰ ਗ਼ਜ਼ਲ ਲੰਗੜੀ ਫੂਪੋ ਨੂੰ ਅੱਜਕੱਲ੍ਹ ਬੜੇ ਗੌਹ ਨਾਲ ਦੇਖ ਰਹੀ ਸੀ, ਕਿਉਂਕਿ ਉਸ ਨੇ ਗ਼ਜ਼ਲ ਦੇ ਬਦਲੇ ਹੋਏ ਵਤੀਰੇ ਦਾ ਕੋਈ ਨੋਟਿਸ ਨਹੀਂ ਲਿਆ ਸੀ ਅਤੇ ਸਾਰਾ ਦਿਨ ਸ਼ੇਖੂ ਭਾਈ ਦੀ ਕੋਠੜੀ ਵਿਚ ਵੜੀ ਪਤਾ ਨਹੀਂ ਕੀ ਖੁਸਰ ਫੁਸਰ ਕਰਦੀ ਰਹਿੰਦੀ ਸੀ। ਉਹਨੇ ਆਪਣੇ ਦਹੇਜ ਲਈ ਰੱਖੀਆਂ ਹੋਈਆਂ ਨੀਲੀਆਂ ਪੀਲੀਆਂ ਸਾੜ੍ਹੀਆਂ ਵੀ ਕੱਢ ਕੱਢ ਕੇ ਪਹਿਨ ਲਈਆਂ। ਦਿਨ ਵਿਚ ਕਈ ਕਈ ਵਾਰ ਖਿਚੜੀ ਵਾਲ ਖੋਹਲੀ ਕੰਘੀ ਕਰੀ ਜਾਂਦੀ। ਸਵੇਰੇ ਉਠਦੀ ਹੀ ਸਭ ਤੋਂ ਪਹਿਲਾਂ ਮਾਮਾ ਨੂੰ ਹੁਕਮ ਦਿੰਦੀ ਕਿ ਸ਼ੇਖੂ ਭਾਈ ਨੂੰ ਇਕ ਹਾਫ ਫਰਾਈ ਆਂਡਾ ਤੇ ਇਕ ਗਲਾਸ ਦੁੱਧ ਭੇਜ ਦਿਤਾ ਜਾਵੇ।

ਗ਼ਜ਼ਲ ਨੇ ਇਸ ਹੁਕਮ ਨੂੰ ਬੜੇ ਧਿਆਨ ਨਾਲ ਸੁਣਿਆ। ਚੰਗਾ ਹੋਇਆ ਕਿ ਰਜ਼ੀਆ ਨੇ ਲੰਗੜੀ ਫੂਪੋ ਦਾ ਇਹ ਹੁਕਮ ਨਹੀਂ ਸੁਣਿਆ ਸੀ। ਕਿਉਂਕਿ ਸ਼ੇਖੂ ਭਾਈ ਨੂੰ ਤਾਂ ਹਮੇਸ਼ਾਂ ਨੌਕਰਾਂ ਵਾਲਾ ਨਾਸ਼ਤਾ ਭੇਜਿਆ ਜਾਂਦਾ ਸੀ।

ਇਕ ਵਾਰੀ ਲੰਗੜੀ ਫੂਪੋ ਪੋਲਕਸ ਸਾਬਣ ਦੀ ਟਿੱਕੀ ਆਪਣੀਆਂ ਸੁੱਕੀਆਂ ਬਾਹਾਂ ਤੇ ਰਗੜ ਰਹੀ ਸੀ ਤਾਂ ਉਹਨੇ ਗ਼ਜ਼ਲ ਨੂੰ ਕਿਹਾ। "ਤੁਸੀਂ ਲੋਕ ਰਾਤ ਦਿਨ ਮੂੰਹ ਤੇ ਸੁਰਖੀ ਪੌਡਰ ਥੱਪਦੀਆਂ ਹੋ, ਤਾਂ ਵੀ ਮੂੰਹ ਤੇ ਠੀਕਰੇ ਭੱਜੇ ਲੱਗਦੇ ਨੇ, ਸਾਡੀ ਵਲ ਦੇਖੋ, ਪੰਜਾਹ ਨੂੰ ਪੁੱਜ ਗਈ ਆਂ ਪਰ ਚਿਹਰੇ ਉੱਤੇ ਕੇਸੀ ਰੌਣਕ ਏ—।"

ਸ਼ਾਹੀਨ ਨੂੰ ਆਦਤ ਸੀ ਕਿ ਆਉਂਦਾ ਜਾਂਦਾ ਗ਼ਜ਼ਲ ਦੇ ਸਿਰ ਤੇ ਪਟੂਕੀ ਮਾਰਦਾ ਜਾਂਦਾ। ਉਹ ਗ਼ਜ਼ਲ ਨਾਲੋਂ ਇੰਨਾ ਲੰਮਾ ਸੀ ਕਿ ਉਹਦੇ ਸਿਰ ਉੱਤੇ ਧੌਲ ਮਾਰਨ ਲਈ ਗ਼ਜ਼ਲ ਨੂੰ ਸਟੂਲ ਦੀ ਲੋੜ ਪੈਂਦੀ। ਇਸੇ ਲਈ ਉਹ ਇਕ ਦਿਨ ਤਿਪਾਈ ਉੱਤੇ ਚੜ੍ਹਕੇ ਸ਼ਾਹੀਨ ਨੂੰ ਫੜਨ ਲਈ ਝੁਕੀ ਤਾਂ ਸ਼ਾਹੀਨ ਨੇ ਉਹਨੂੰ ਕਲਾਵਾ ਭਰ ਕੇ ਇਕ ਹੱਥ ਉਪਰ ਚੁੱਕ ਲਿਆ। ਰਾਸ਼ਦ ਤੇ ਰਜ਼ੀਆ ਕਿਤੇ ਬਾਹਰ ਗਏ ਹੋਏ ਸਨ, ਪਰ ਅੰਦਰ ਕਮਰੇ ਵਿਚ ਖੁਟਰ ਫੁਟਰ ਕਰਨ ਵਾਲੀ ਲੰਗੜੀ ਫੂਪੋ ਨੇ ਇਸ ਦ੍ਰਿਸ਼ ਨੂੰ ਦੇਖ ਲਿਆ।

ਸ਼ਾਮ ਨੂੰ ਸਾਰੇ ਖਾਣੇ ਦੀ ਮੇਜ਼ ਦੁਆਲੇ ਬੈਠੇ ਤਾਂ ਲੰਗੜੀ ਫੂਪੋ ਨੇ ਫਲੀਤਾ ਦਾਗਿਆ।" ਚੰਗਾ ਹੋਇਆ ਦੁਲਹਨ ਤੁਸੀਂ ਹਬੀਬ ਜੰਗ ਦੀ ਪੋਤੀ ਨਾਲ ਸ਼ਾਹੀਨ ਦਾ ਰਿਸ਼ਤਾ ਤੈਅ ਕਰ ਆਏ, ਪਰ ਸੁਣਿਆ ਏ ਉਹ ਲੋਕ ਬੜੇ ਪੁਰਾਣੇ ਖ਼ਿਆਲਾਂ ਦੇ ਹੈਗੇ।"

ਰਜ਼ੀਆ ਤੇ ਰਾਸ਼ਦ ਦਾ ਖ਼ਿਆਲ ਸੀ ਕਿ ਸ਼ਾਹੀਨ ਇਸ ਖਬਰ ਨਾਲ ਤ੍ਰਭਕੇਗਾ ਕਿ ਉਹਦੀ ਮਰਜ਼ੀ ਬਿਨਾਂ ਇਹ ਰਿਸ਼ਤਾ ਕਿੱਦਾਂ ਤੈਅ ਹੋ ਗਿਆ। ਪਰ ਉਹ ਮੱਛੀ ਦੇ ਕੰਡੇ ਸਾਫ ਕਰਦਾ ਰਿਹਾ।

"ਇਹ ਵੀ ਚੰਗਾ ਏ ਅਸੀਂ ਵੀ ਕਿਥੋਂ ਦੇ ਤਰੱਕੀ ਪਸੰਦ ਹਾਂ।" ਰਾਸ਼ਦ ਵੀ ਹੁਣ ਵਾਹਿਦ ਹੁਸੈਨ ਵਰਗਾ ਸੋਚਣ ਡਹਿ ਪਿਆ ਸੀ। ਉਹਦੇ ਕਿਤੇ ਕਿਤੇ ਹੋ ਰਹੇ ਚਿੱਟੇ ਵਾਲ ਭਾਰੀ ਭਰਕਮ ਸਰੀਰ ਤੇ ਗਰਜਦਾਰ ਆਵਾਜ਼ ਤੇ ਗ਼ਜ਼ਲ ਨੂੰ ਸਦਾ ਨਾਲ ਹਜ਼ਰਤ ਚੇਤੇ ਆ ਜਾਂਦਾ ਸੀ।

"ਪਰ ਤੁਹਾਡੇ ਘਰ ਦਾ ਉਹਨਾਂ ਨਾਲ ਨਿਭਾਹ ਕਿੱਦਾਂ ਹੋਵੇਗਾ। ਰਾਸ਼ਦ ਨਵਾਬ ?" ਲੰਗੜੀ ਫੂਪੋ ਐਡੀ ਛੇਤੀ ਗੱਲ ਮੁਕਾਉਣ ਨੂੰ ਤਿਆਰ ਨਹੀਂ ਸੀ।

"ਉਹ ਲੋਕ ਸਾਡੇ ਘਰ ਦਾ ਚਾਲ ਚਲਣ ਵੀ ਤਾਂ ਦੇਖਣਗੇ, ਪਰ ਇਥੇ ਤਾਂ ਦਿਨ ਰਾਤ ਇਧਰ ਉਧਰ ਦੀਆਂ ਗਸ਼ਤੀਆਂ ਦੇ ਹਾਸੇ ਠੱਠੇ ਹੁੰਦੇ ਰਹਿੰਦੇ ਨੇ।"

ਸਪੱਸ਼ਟ ਹੈ ਕਿ ਗ਼ਜ਼ਲ ਤੋਂ ਸਿਵਾ ਹੋਰ ਕੋਈ ਕੁੜੀ ਘਰ ਵਿਚ ਲੱਭੋ ਤਾਂ ਦਵਾਈ 'ਚ ਪਾਉਣ ਨੂੰ ਨਾ ਲੱਭਦੀ। ਪਰ ਸ਼ਾਹੀਨ ਅੱਜ ਮੱਛੀ ਦੇ ਕੰਡਿਆਂ ਵਿਚ ਐਂਝ ਬੁਰੀ ਤਰ੍ਹਾਂ ਉਲਝ ਗਿਆ ਸੀ ਕਿ ਉਹਨੇ ਕੁਝ ਨਾ ਸੁਣਿਆ। ਉਹਦੇ ਹੱਥ ਤਾਂ ਕੰਡਿਆਂ ਤੋਂ ਬਚਾਓ ਵਿਚ ਰੁੱਝੇ ਰਹੇ ਤੇ ਨਜ਼ਰਾਂ ਇਸ ਜਤਨ ਵਿਚ ਰਹੀਆਂ ਕਿ ਮੇਜ਼ ਦੇ ਦੂਜੇ ਕੋਨੇ ਵਿਚ ਬੈਠੀ ਗ਼ਜ਼ਲ ਨਾਲ ਟਕਰਾ ਨਾ ਜਾਣ।

"ਤਾਂ ਕਿਹੜੀਆਂ ਕੁੜੀਆਂ ਛੋਕਰੀਆਂ ਅਸੀਂ ਰੱਖੀਆਂ ਹੋਈਆਂ ਨੇ। ਬੱਸ, ਲੈ ਦੇ ਕੇ ਇਕ ਗ਼ਜ਼ਲ ਈ ਏ।" ਰਜ਼ੀਆ ਨੇ ਪਾਣੀ ਦਾ ਘੁੱਟ ਅੰਦਰ ਲੰਘਾਂਦਿਆਂ ਕਿਹਾ।

ਲੰਗੜੀ ਫੂਪੋ ਨੇ ਮੂੰਹ ਬਣਾ ਕੇ ਰਜ਼ੀਆ ਨੂੰ ਘੂਰਿਆ। ਇਹ ਰਜ਼ੀਆ ਬਣਦੀ ਤਾਂ ਹੈ ਬੜੀ ਚਲਾਕ, ਪਰ ਕੀ ਮਜਾਲ ਜੋ ਗੱਲ ਦੀ ਤਹਿ ਨੂੰ ਪਹੁੰਚੇ।

"ਇਹ ਤਾਂ ਅੱਲਾ ਦਾ ਸ਼ੁਕਰ ਏ ਦੁਲਹਨ, ਕਿ ਉਹਨਾਂ ਲੋਕਾਂ ਨੂੰ ਅਜੇ ਇਹ ਨਹੀਂ ਪਤਾ ਲੱਗਾ ਕਿ ਗ਼ਜ਼ਲ ਐਵਾਨ-ਇ-ਗ਼ਜ਼ਲ ਵਿਚ ਰਹਿੰਦੀ ਏ। ਨਹੀਂ ਤਾਂ ਤੁਹਾਡੇ ਘਰ ਕੌਣ ਰਿਸ਼ਤਾ ਕਰੇਗਾ ?"

ਲੰਗੜੀ ਫੂਪੋ ਦੀ ਇਸ ਸਪੱਸ਼ਟ ਕਹਿਣੀ ਉਤੇ ਸ਼ਾਹੀਨ ਉਛਲ ਪਿਆ। ਰਜ਼ੀਆ ਵੀ ਸ਼ਰਮਿੰਦੀ ਹੋ ਕੇ ਉਹਨੂੰ ਘੂਰਨ ਲਗੀ। ਤੇ ਰਾਸ਼ਦ ਨੂੰ ਵੀ ਪਾਣੀ ਪੀ ਕੇ ਇਹ ਕਹਿਣਾ ਪਿਆ—"ਫੂਪੋ ਦਾ ਤਾਂ ਦਿਮਾਗ ਖਰਾਬ ਹੋ ਗਿਆ। ਗ਼ਜ਼ਲ ਸਾਡੀ ਭੈਣ ਦੀ ਨਿਸ਼ਾਨੀ ਏਂ। ਜੇ ਉਹ ਲੋਕ ਐਨੇ ਛਛੋਰੇ ਹਨ ਤਾਂ ਅਸੀਂ ਆਪ ਇਸ ਰਿਸ਼ਤੇ ਤੋਂ ਇਨਕਾਰ ਕਰ ਦੇਵਾਂਗੇ।"

ਪਰ ਗ਼ਜ਼ਲ ਆਪਣੇ ਮਾਮੇ ਦੀ ਗੱਲ ਸੁਣਨ ਤੋਂ ਪਹਿਲਾਂ ਉਠ ਗਈ ਸੀ। ਲੰਗੜੀ ਫੂਪੋ ਨੂੰ ਉਸ ਦਿਨ ਸਾਰਿਆਂ ਨੇ ਹੀ ਬੁਰਾ ਭਲਾ ਆਖਿਆ। ਇਸ ਲਈ ਉਹ ਵੀ ਸਾਰੇ ਘਰ ਨਾਲ ਬਾਈਕਾਟ ਕਰਕੇ ਸ਼ੇਖ਼ੂ ਭਾਈ ਦੀ ਕੋਠੜੀ ਵਿਚ ਰਹਿਣ ਲੱਗੀ। ਇਹਦੇ ਬਾਵਜੂਦ ਉਹਨੂੰ ਯਕੀਨ ਸੀ ਕਿ ਹੁਣ ਗ਼ਜ਼ਲ ਦੇ ਹਾਸੇ ਰੁਕ ਜਾਣਗੇ ਤੇ ਉਹ ਸ਼ਾਹੀਨ ਨਾਲ ਮਖੌਲਾਂ ਕਰਨ ਦੀ ਜੁਰੱਤ ਨਹੀਂ ਕਰੇਗੀ।

ਪਰ ਰਾਤ ਨੂੰ ਜਦ ਉਹ ਰਾਤ ਦੀ ਨਮਾਜ਼ ਲਈ ਵਰਾਂਡੇ ਵਿਚ ਆਈ ਤਾਂ ਗ਼ਜ਼ਲ ਖ਼ੂਬ ਬਣੀ ਠਣੀ ਸੁਗੰਧੀਆਂ ਵਿਚ ਵਸੀ ਵਿਹੜੇ ਵਿਚ ਖਲੋਤੀ ਸੀ ਤੇ ਸ਼ਾਹੀਨ ਸੂਟ ਪਾਈ ਵਰਾਂਡੇ ਵਿਚ ਖੜਾ ਪਾਣੀ ਪੀ ਰਿਹਾ ਸੀ।

ਉਹ ਥੰਮ ਦਾ ਸਹਾਰਾ ਲਈ ਮੂੰਹ ਖੋਹਲੀ ਇਹ ਦ੍ਰਿਸ਼ ਦੇਖਦੀ ਰਹੀ। ਇਥੋਂ ਤੀਕ

ਕਿ ਉਹ ਦੋਵੇਂ ਇਕ ਦੂਜੇ ਨੂੰ ਚਿੰਬੜਦੇ ਜੱਫੀਆਂ ਪਾਉਂਦੇ ਬਾਹਰ ਵਲ ਜਾਣ ਲੱਗੇ, ਤਾਂ ਸ਼ਾਹੀਨ ਨੇ ਲੰਗੜੀ ਫੂਪੋ ਨੂੰ ਕਿਹਾ ਕਿ ਉਹ ਸੈਕੰਡ ਸ਼ੋ ਦੇਖਣ ਜਾ ਰਿਹਾ ਹੈ, ਇਸ ਲਈ ਗੇਟ ਨੂੰ ਜੰਦਰਾ ਨਾ ਲਾਵੇ ।

ਫੇਰ ਉਸਨੇ ਕਾਰ ਸਟਾਰਟ ਹੋਣ ਦੀ ਆਵਾਜ਼ ਸੁਣੀ ।

ਉਸ ਰਾਤ ਲੰਗੜੀ ਫੂਪੋ ਨੇ ਨਾ ਰਾਤ ਦੀ ਨਮਾਜ਼ ਪੜ੍ਹੀ ਨਾ ਉਹਨੂੰ ਨੀਂਦਰ ਆਈ । ਕਿਉਂਕਿ ਐਨੀ ਭਾਰੀ ਗੱਲ ਨੂੰ ਚੌਂਕੀ ਤੋਂ ਚੁੱਕ ਕੇ ਰਜ਼ੀਆ ਦੇ ਕਮਰੇ ਤੀਕ ਲੈ ਜਾਣ ਨਾਲ ਉਹ ਹਫਦੀ ਜਾ ਰਹੀ ਸੀ ।

ਕਰਾਂਤੀ ਇਥੇ ਈ ਸੀ ਤੇ ਸ਼ਾਇਦ ਉਹਨੂੰ ਬੁਖਾਰ ਹੋ ਗਿਆ ਸੀ । ਇਸ ਲਈ ਉਹ ਬੜਾ ਰੋਂਦੀ ਕੁਰਲਾਂਦੀ ਰਹੀ । ਪਰ ਲੰਗੜੀ ਫੂਪੋ ਦੀ ਜਾਣੇ ਜੁੱਤੀ ਕਿ ਉਹਦੇ ਕੋਲ ਜਾਂਦੀ ।

ਸਵੇਰੇ ਆਪਣੇ ਹੱਥੀਂ ਗ਼ਜ਼ਲ ਸ਼ਾਹੀਨ ਨੂੰ ਚਾਹ ਪਿਆਲ ਰਹੀ ਸੀ ਤਾਂ ਇਹ ਨਜ਼ਾਰਾ ਲੰਗੜੀ ਫੂਪੋ ਨੇ ਬੂਹਿਆਂ ਦੀ ਝੀਥ ਵਿਚੋਂ ਰਜ਼ੀਆ ਨੂੰ ਵਿਖਾਲਿਆ ।

ਫੇਰ ਰਾਸ਼ਦ ਦੀਆਂ ਨਜ਼ਰਾਂ ਪਤਾ ਨਹੀਂ ਕਿੱਦਾਂ ਰਾਸ਼ਦ ਦੇ ਕਮਰੇ ਵਲ ਮੁੜੀਆਂ । ਤਾਂ ਉਹ ਦੋਵੇਂ ਹੱਥ ਫੜੀ ਗ਼ਜ਼ਲ ਨੂੰ ਚੱਕਰ ਦੇ ਰਿਹਾ ਸੀ । ਆਪਣੇ ਕਮਰੇ ਵਿਚ ਆ ਕੇ ਸਿਗਰਟਾਂ ਪੀ ਪੀ ਕੇ ਉਹ ਕੁਝ ਸੋਚਣ ਲਗਾ । ਫੇਰ ਜਦ ਬਿਫਰੀ ਹੋਈ ਸ਼ੇਰਨੀ ਵਾਂਗ ਰਜ਼ੀਆ ਕਮਰੇ ਵਿਚ ਆਈ ਤਾਂ ਉਹਨੇ ਸਿਗਰਟ ਐਸ਼ਟਰੇ ਵਿਚ ਬੁਝਾ ਕੇ ਆਖਿਆ—"ਸ਼ਾਹੀਨ ਦੇ ਸੌਹਰਿਆਂ ਵਾਲੇ ਕਦੋਂ ਕੁ ਤੀਕ ਵਿਆਹ ਕਰਨ ਨੂੰ ਤਿਆਰ ਹਨ ?"

ਪਰ ਰਜ਼ੀਆ ਉੱਤੇ ਤਾਂ ਜਿਵੇਂ ਕਿਸੇ ਨੇ ਅੰਗਿਆਰੇ ਸੁੱਟ ਦਿੱਤੇ ਹੋਣ । ਤ੍ਰਿੰਗ ਮਾਰ ਕੇ ਬੋਲੀ "ਬੱਸ ਬਸ ਰਹਿਣ ਦਿਉ ਬੇਕਾਰ ਦੀਆਂ ਗੱਲਾਂ, ਮੇਰਾ ਮੂੰਹ ਨਾ ਖੁਲ੍ਹਾਉ, ਇਹ ਸਾਰਾ ਕੁਝ ਤੁਹਾਡਾ ਈ ਕੀਤਾ ਕਰਾਇਆ ਏ ।"

"ਐਸੀ ਕਿਹੜੀ ਗੱਲ ਏ । ਸ਼ਾਹੀਨ ਦਾ ਵਿਆਹ ਹੋ ਜਾਵੇ ਤਾਂ—।"

ਰਾਸ਼ਦ ਨੇ ਉੱਚੀ ਦੇ ਕੇ ਕਹਿਣਾ ਚਾਹਿਆ, ਪਰ ਰਜ਼ੀਆ ਬਿਜਲੀ ਵਾਂਗ ਮੁੜੀ— "ਚੁੱਪ ਬੈਠੋ ਹੁਣ—ਮੈਂ ਤਾਂ ਇਸ ਘਰ ਵਿਚ ਆ ਕੇ ਪਛਤਾਈ । ਗੰਦ ਦਾ ਖੱਡਾ । ਮੈਨੂੰ ਪਤਾ ਸੀ ਕਿ ਮੇਰੇ ਬੱਚੇ ਵੀ ਇਥੇ ਨਹੀਂ ਬਚਣੇ । ਤੁਹਾਡੀ ਭੈਣ ਮਰ ਗਈ, ਕਾਲੇ ਮੂੰਹ ਵਾਲੀ ਧੀ ਸਾਡੇ ਪੱਲੇ ਪਾ ਗਈ ।"

ਤੇ ਉਸੇ ਵੇਲੇ ਸ਼ਾਹੀਨ ਪਰਦਾ ਹਟਾ ਕੇ ਅੰਦਰ ਆਇਆ । ਟਾਈ ਦੀ ਗੰਢ ਠੀਕ ਕਰਦਿਆਂ ਉਸ ਨੇ ਕਿਹਾ । "ਅੰਮੀ; ਤੁਸੀਂ ਮੇਰੇ ਲਈ ਵਹੁਟੀ ਨਾ ਲੱਭੋ । ਮੇਰੀ ਵਹੁਟੀ ਘਰ ਵਿਚ ਈ ਹੈ ।"

ਉਪਰੋਂ ਤਾਂ ਉਹਨੇ ਇਹ ਗੱਲ ਮਾਂ ਨੂੰ ਆਖੀ, ਪਰ ਕਹਿਣ ਦਾ ਢੰਗ ਪਿਤਾ ਵਲ ਸੀ । ਫੇਰ ਉਹ ਸੀਟੀ ਵਜਾਉਂਦਾ ਚਲਾ ਗਿਆ । ਪਰ ਉਹ ਦੋਵੇਂ ਆਪਣੀ ਥਾਂ ਤੋਂ ਨਹੀਂ ਹਿੱਲੇ । ਜਿਵੇਂ ਸ਼ਾਹੀਨ ਕੋਈ ਮੰਤਰ ਪੜ੍ਹ ਕੇ ਉਹਨਾਂ ਨੂੰ ਪੱਥਰ ਦੇ ਬੁੱਤ ਬਣਾ ਗਿਆ ਹੋਵੇ । ਬੜੇ ਚਿਰ ਪਿਛੋਂ ਕਲਾਕ ਦੀਆਂ ਘੰਟੀਆਂ ਜਿਵੇਂ ਕਿਸੇ ਖ਼ਤਰੇ ਦਾ ਸੰਕੇਤ ਦੇਣ ਲਈ ਗੂੰਜਣ ਲੱਗੇ ਤਾਂ ਰਾਸ਼ਦ ਚੌਂਕ ਪਿਆ ।

"ਉਹ ! ਕੀ ਵੱਜ ਗਿਆ।" ਉਹਨੇ ਆਪਣੇ ਦੁਆਲੇ ਦੀ ਦੁਨੀਆਂ ਪਛਾਣੀ, ਇਹ ਉਸੇ ਦਾ ਕਮਰਾ ਸੀ। ਇਥੇ ਈ ਦੋਹਾਂ ਦੇ ਪਲੰਘਾਂ ਨਾਲ ਲੱਗਾ ਹੋਇਆ ਇਕ ਛੋਟਾ ਜਿਹਾ ਕਰੇਪ ਪਿਆ ਸੀ ਜਿਸ ਵਿਚ ਲਿਪਟਿਆ ਹੋਇਆ ਸ਼ਾਹੀਨ ਉੱਠਣ ਦਾ ਜਤਨ ਕਰ ਰਿਹਾ ਸੀ, ਪਰ ਉਠ ਨਹੀਂ ਹੋ ਰਿਹਾ ਸੀ। ਫੇਰ ਰਾਸ਼ਦ ਨੀਵਾਂ ਹੋ ਕੇ ਆਪਣੀਆਂ ਉਂਗਲੀਆਂ ਫੜਾ ਦਿੰਦਾ ਸੀ, ਤਾਂ ਕਿ ਉਹ ਇਹਨਾਂ ਦੇ ਸਹਾਰੇ ਉੱਠ ਸਕੇ। ਫੇਰ ਉਹ ਉੱਠਿਆ ਤੇ ਹਸਪਤਾਲ ਚਲਿਆ ਗਿਆ, ਜਿਥੇ ਉਹ ਸਕਰੀਨ ਤੇ ਲੋਕਾਂ ਦੇ ਦਿਲਾਂ ਦਾ ਹਾਲ ਦੇਖੇਗਾ, ਫਟੜ ਦਿਲਾਂ ਤੇ ਮਰਹੱਮ ਰਖੇਗਾ। ਉਹ ਸ਼ਹਿਰ ਦਾ ਪ੍ਰਸਿੱਧ ਹਾਰਟ ਸਪੈਸ਼ਲਿਸਟ ਹੈ। ਪਰ ਉਹਨੇ ਇਹ ਨਾ ਸੋਚਿਆ ਕਿ ਉਹਦੇ ਪਿਤਾ ਦੇ ਸੀਨੇ ਵਿਚ ਵੀ ਦਿਲ ਹੈ, ਉਹ ਬਲੱਡ ਪ੍ਰੈਸ਼ਰ ਦਾ ਰੋਗੀ ਹੈ। ਉਹਦੇ ਦਿਲ ਉਪਰ ਕਿੰਨਾ ਭਾਰੀ ਵਾਰ ਕੀਤਾ ਸੀ, ਤੇ ਫੇਰ ਵਧਦੇ ਪ੍ਰੈਸ਼ਰ ਨਾਲ ਚਕਰਾਉਂਦਿਆਂ ਰਾਸ਼ਦ ਨੇ ਕਿਹਾ। "ਰਜ਼ੀਆ, ਲੰਘਦੇ ਸਮੇਂ ਨੂੰ ਪਿਛਾਂਹ ਵਲ ਨਾ ਮੋੜ, ਜੋ ਹੁੰਦੈ, ਹੋਣ ਦੇਹ।"

ਉਸ ਰਾਤ ਗ਼ਜ਼ਲ ਨੂੰ ਉੱਕੀ ਨੀਂਦਰ ਨਾ ਆਈ।

ਇੰਝ ਤਾਂ ਹੋਇਆ ਕਿ ਕਈ ਵਾਰੀ ਲੋਕਾਂ ਨੇ ਉਹਨੂੰ ਵਿਆਹ ਲਈ ਕਿਹਾ—ਬਲਗਰਾਮੀ ! ਸਰਵਰ ! ਨਸੀਰ ! ਤੇ ਫੇਰ ਅੱਜ ਸ਼ਾਹੀਨ ਨੇ ਵੀ ਉਹੀ ਕੀਤਾ।

ਇਹ ਸਾਰੇ ਮਰਦ, ਜੋ ਉਸ ਦੇ ਅੱਗੇ ਇਕ ਦੀਵਾ ਜਗਾ ਕੇ ਆਪਣੀ ਦੁਨੀਆ ਚਾਨਣੀ ਕਰਦੇ ਰਹੇ ਹਨ। ਉਹ ਉਨ੍ਹਾਂ ਲਈ ਪਲਾਸਟਿਕ ਦੀ ਗੁੱਡੀ ਸੀ। ਪਾਲਤੂ ਬਿੱਲੀ ਸੀ। ਜਿਹਨੂੰ ਮੂਡ ਹੋਵੇ ਤਾਂ ਪਿਆਰ ਕਰਦੇ ਹਨ, ਨਾ ਜੀਅ ਕਰੇ ਤਾਂ ਲੱਤ ਮਾਰ ਕੇ ਭਜਾ ਦਿੰਦੇ ਹਨ।

ਅੱਜ ਜਦ ਸ਼ਾਹੀਨ ਨੇ ਵੀ ਉਸ ਨੂੰ ਵਿਆਹ ਲਈ ਕਿਹਾ ਤਾਂ ਉਸ ਨੂੰ ਕੋਈ ਅਚੰਭਾ ਨਾ ਹੋਇਆ। ਤਾਂ ਵੀ ਪਤਾ ਨਹੀਂ ਕਿਉਂ ਉਸ ਨੂੰ ਬਾਲਪਨ ਵਿਚ ਦੇਖੀ ਹੋਈ ਦੀਵਾਲੀ ਦਾ ਇਕ ਦ੍ਰਿਸ਼ ਚੇਤੇ ਆਇਆ। ਸੈਂਕੜੇ ਦੀਵੇ ਪਾਲਾਂ ਵਿਚ ਜਗਦੇ ਹੋਏ।
"ਤੂੰ, ਤੂੰ ਮੇਰੇ ਨਾਲ ਵਿਆਹ ਕਿਉਂ ਕਰ ਰਿਹਾ ਏਂ ?" ਉਹਨੇ ਘਬਰਾ ਕੇ ਪੁੱਛਿਆ।

"ਇਸ ਲਈ ਕਿ ਮੈਂ ਨਹੀਂ ਚਾਹੁੰਦਾ, ਕਿ ਤੂੰ ਸਾਰੀ ਜ਼ਿੰਦਗੀ ਰੋਂਦੀ ਰਹੇਂ।"
"ਹੂੰਹ !" ਦੀਵਿਆਂ ਦੀ ਲੰਮੀ ਕਤਾਰ ਬੁਝਦੀ ਚਲੀ ਗਈ।

"ਤਾਂ ਤੂੰ ਵੀ ਮੇਰੇ ਉਤੇ ਤਰਸ ਖਾ ਕੇ ਵਿਆਹ ਕਰਨਾ ਚਾਹੁੰਦਾ ਏਂ ? ਮੇਰੇ ਉਤੇ ਰਹਿਮ ਖਾ ਕੇ।" ਪਰ ਉਹਨੇ ਇਹ ਗੱਲ ਸ਼ਾਹੀਨ ਨੂੰ ਨਾ ਆਖੀ।

"ਅੱਛਾ, ਜੇ ਮੈਂ ਸਾਰੀ ਜ਼ਿੰਦਗੀ ਹੱਸਣ ਦਾ ਵਾਇਦਾ ਕਰ ਲਵਾਂ, ਤਾਂ ?"

ਸ਼ਾਹੀਨ ਨੇ ਮੁੜ ਕੇ ਉਹਨੂੰ ਗੌਹ ਨਾਲ ਦੇਖਿਆ—"ਕਿੱਦਾਂ ਹੱਸੇਂਗੀ ?"

"ਜਿਵੇਂ ਹੁਣ ਰੋਂਦੀ ਆਂ।" ਉਹਨੇ ਤੁਰੰਤ ਉੱਤਰ ਦਿੱਤਾ।

"ਬਸ, ਬਸ, ਬਹੁਤ ਹੋ ਗਈ ਫ਼ਿਲਾਸਫੀ।" ਉਹ ਜਿਵੇਂ ਹੁਣ ਕਿਸੇ ਬਹਿਸ ਵਿਚ ਪੈਣ ਨੂੰ ਤਿਆਰ ਨਹੀਂ ਸੀ।

"ਅਸੀਂ ਜੋ ਫ਼ੈਸਲਾ ਕਰ ਚੁੱਕੇ ਹਾਂ, ਉਸ ਤੇ ਅਟੱਲ ਰਹਾਂਗੇ।" ਤੇ ਉਸ ਨੇ ਤੁਰੰਤ

ਅੰਮੀ ਦੇ ਕਮਰੇ ਵਿਚ ਜਾ ਕੇ ਆਪਣਾ ਫ਼ੈਸਲਾ ਸੁਣਾ ਦਿੱਤਾ, ਜਿਵੇਂ ਉਹ ਆਪ ਵੀ ਦੇਰ ਕਰਨ ਤੋਂ ਡਰਦਾ ਹੋਵੇ ।

ਸ਼ਾਹੀਨ ਹਸਪਤਾਲ ਤੁਰ ਗਿਆ ਤਾਂ ਅੰਦਰੋਂ ਕਮਰਾ ਬੰਦ ਕਰਕੇ ਗ਼ਜ਼ਲ ਬੜਾ ਰੋਈ । ਉਸ ਨੇ ਇਕ ਵਾਰੀ ਵੀ ਤਾਂ ਨਹੀਂ ਕਿਹਾ ਕਿ ਮੈਂ ਤੇਰੇ ਬਿਨਾ ਜਿਉਂਦਾ ਨਹੀਂ ਰਹਿ ਸਕਦਾ, ਮੈਂ ਕਿਸੇ ਹੋਰ ਔਰਤ ਦੀ ਕਲਪਨਾ ਨਹੀਂ ਕਰ ਸਕਦਾ । ਉਹ ਤਾਂ ਮੇਰੇ ਉਪਰ ਰਹਿਮ ਖਾ ਕੇ ਸ਼ਾਦੀ ਕਰੇਗਾ । ਬਾਅਦ ਵਿਚ ਪਛਤਾਵੇਗਾ—ਮੇਰੇ ਨਾਲ ਘ੍ਰਿਣਾ ਕਰੇਗਾ । ਸ਼ਾਇਦ ਉਹਨੂੰ ਭਾਨ, ਬਲਗਰਾਮੀ ਤੇ ਨਸੀਰ ਦੀਆਂ ਕਹਾਣੀਆਂ ਪੂਰੀ ਤਰ੍ਹਾਂ ਪਤਾ ਨਹੀਂ ਹਨ । ਬਾਅਦ ਵਿਚ ਰਾਸ਼ਦ ਮਾਮਾ ਤੇ ਲੰਗੜੀ ਫੂਪੋ ਉਹਨੂੰ ਇਹ ਕਿੱਸੇ ਖ਼ੂਬ ਲੂਣ ਮਿਰਚ ਲਾ ਕੇ ਸੁਨਾਉਣਗੇ ਤੇ ਉਹ ਦੂਰ ਹੋਣ ਲੱਗ ਪਵੇਗਾ ।

"ਭਈ ਇਹ ਕਿੱਦਾਂ ਹੋਵੇਗਾ ਕਿ ਮੈਂ ਨਸੀਰ ਦੀ ਦਿੱਤੀ ਹੋਈ ਅੰਗੂਠੀ ਉਤਾਰ ਦੇਵਾਂ । ਫੇਰ ਮਿਲਣ ਦੀ ਰਾਤ ਸ਼ਾਹੀਨ ਮੇਰੀ ਕਿਹੜੀ ਉਂਗਲੀ ਫੜੇਗਾ ? ਨਵਾਬ ਵਾਹਿਦ ਹੁਸੈਨ ਦਾ ਪੋਤਾ, ਅਖ਼ਤਰ-ਉਲ-ਦੌਲਾ ਦਾ ਦੋਹਤਾ, ਰਾਸ਼ਦ ਹੁਸੈਨ ਦਾ ਬੇਟਾ ਡਾਕਟਰ ਸ਼ਾਹੀਨ ਰਾਸ਼ਦ ਐਮ.ਬੀ.ਬੀ.ਐਸ., ਐਮ.ਆਰ.ਸੀ.ਪੀ. ।

"ਨਹੀਂ, ਨਹੀਂ, ਉਹ ਬਹੁਤ ਵੱਡਾ ਏ । ਉਹ ਤਾਂ ਮੇਰੇ ਸਿਰ ਤੇ ਪਹਾੜ ਬਣਕੇ ਖਲੋ ਜਾਵੇਗਾ, ਮੈਂ ਮਿੱਧੀ ਜਾਵਾਂਗੀ । ਐਵਾਨ-ਇ-ਗ਼ਜ਼ਲ ਦਾ ਸਾਰਾ ਭਾਰ ਮੈਂ ਆਪਣੇ ਸਿਰ ਤੇ ਕਿੱਦਾਂ ਚੁੱਕਾਂਗੀ ?"

"ਐਵਾਨ-ਇ-ਗ਼ਜ਼ਲ" । ਜੋ ਕੇਵਲ ਮਹਿਬੂਬਾਵਾਂ ਤੇ ਮਾਸ਼ੂਕਾਂ ਲਈ ਹੈ । ਇਥੇ ਜਿਹੜੀ ਤੀਵੀਂ ਮਹਿਬੂਬਾ ਬਣ ਕੇ ਆਈ, ਉਹ ਰਜ਼ੀਆ ਵਾਂਗ ਹਰ ਪਾਸਿਓਂ ਲੁਟੀਂਦੀ ਰਹੀ । ਮੈਂ ਵੀ ਇਥੇ ਸ਼ਾਹੀਨ ਦੀਆਂ ਮਹਿਬੂਬਾਵਾਂ ਦੇ ਨਖਰੇ ਸਹਿਨ ਕਰਾਂਗੀ ?"

ਰਜ਼ੀਆ ਮੁਮਾਨੀ ਮੈਨੂੰ ਦੋ ਦਿਨਾਂ ਵਿਚ ਮਾਰ ਕੁੱਟ ਕੇ ਕੱਢ ਦੇਵੇਗੀ । ਲੰਗੜੀ ਫੂਪੋ ਮੈਨੂੰ ਜ਼ਹਿਰ ਖੁਆ ਦੇਵੇਗੀ—ਜੂਠੇ ਟੁਕੜੇ ਖਾਣ ਵਾਲੀ ਕੁੱਤੀ, ਦੋ ਟਕਿਆਂ ਦੀ ਅਵਾਰਾ ਛੋਕਰੀ । ਨਹੀਂ, ਮੈਂ ਸ਼ੇਖੂ ਭਾਈ ਨਾਲ ਸ਼ਾਦੀ ਕਰਾਂਗੀ । ਸਵੇਰੇ ਸ਼ੇਖੂ ਭਾਈ ਨੂੰ ਕਹਾਂਗੀ, ਮੈਨੂੰ ਲੈ ਕੇ ਕਿਤੇ ਨੱਸ ਚਲ । ਮੈਨੂੰ ਕਮਾਉਣ ਦੇ ਸਾਰੇ ਢੰਗ ਯਾਦ ਰਨ । ਮੈਂ ਤੈਨੂੰ ਹਰ ਤਰ੍ਹਾਂ ਦਾ ਸੁੱਖ ਦੇਵਾਂਗੀ ।

ਉਹ ਪਾਸੇ ਮਾਰਦੀ ਰਹੀ । ਫੇਰ ਜਦ ਅਜ਼ਾਨ ਹੋ ਰਹੀ ਸੀ ਤਾਂ ਉਹਨੇ ਥੱਕ ਕੇ ਸੋਚਣਾ ਛੱਡ ਦਿੱਤਾ ।

ਸਵੇਰੇ ਉਹਨੇ ਬੁਖ਼ਾਰ ਵਿਚ ਭੁੱਜਦੀ ਕਰਾਂਤੀ ਨੂੰ ਚੁੱਕਿਆ ਤਾਂ ਸੋਚ ਲਿਆ ਕਿ ਉਹ ਕਰਾਂਤੀ ਦੀ ਹੋ ਜਾਵੇਗੀ । ਕਰਾਂਤੀ ਹੁਣ ਅੱਠਾਂ ਸਾਲਾਂ ਦੀ ਹੋ ਚੁੱਕੀ ਸੀ । ਪੰਜਵੀਂ ਵਿਚ ਪੜ੍ਹਦੀ ਸੀ ਤੇ ਆਪਣੇ ਬਾਰੇ ਸਭ ਕੁਝ ਜਾਣ ਚੁੱਕੀ ਸੀ ।

ਫੇਰ ਉਸ ਨੇ ਕਰਾਂਤੀ ਨੂੰ ਸਵੈਟਰ ਪਾਇਆ । ਕਮਰੇ ਤੋਂ ਬਾਹਰ ਨਿਕਲੀ ਤਾਂ ਹੁਸੈਨ ਬੀਬੀ ਨੇ ਪੁੱਛਿਆ—"ਗ਼ਜ਼ਲ ਬੀਬੀ, ਅੱਜ ਫੂਪੋ ਪਾਸ਼ਾ ਕਿਥੇ ਗਈ ? ਮੈਨੂੰ ਸਟੋਰ ਖੋਲ੍ਹ ਕੇ ਅਜੇ ਤੀਕ ਆਟਾ ਤੇ ਘਿਓ ਨਹੀਂ ਦਿੱਤਾ ।"

ਤਦ ਉਹਨੇ ਝਾਕ ਕੇ ਤੱਕਿਆ । ਲੰਗੜੀ ਫੂਪੋ ਆਪਣੇ ਕਮਰੇ ਵਿਚ ਨਹੀਂ ਸੀ । ਪਤਾ ਨਹੀਂ ਸਵੇਰੇ ਸਵੇਰੇ ਕਿਥੇ ਤੁਰ ਗਈ ? ਗ਼ਜ਼ਲ ਨੂੰ ਮਾਰਨ ਦਾ ਪ੍ਰਬੰਧ ਕਰਨ ਤਾਂ

ਨਹੀਂ ? ਉਹ ਹੁੰਦੀ ਤਾਂ ਹੁਣੇ ਸ਼ੇਖੂ ਭਾਈ ਨਾਲ ਗ਼ਜ਼ਲ ਦਾ ਨਿਕਾਹ ਕਰਨ ਦੀ ਗੱਲ ਪੱਕੀ ਹੋ ਜਾਂਦੀ ।

"ਤੂੰ ਕਿਥੇ ਚਲੀ ਏਂ ?" ਰਜ਼ੀਆ ਨੇ ਬੜੇ ਕਹਿਰ ਭਰੇ ਢੰਗ ਨਾਲ ਪੁੱਛਿਆ ।

"ਕਰਾਂਤੀ ਨੂੰ ਕਲੀਨਕ ਛੱਡਣ ਜਾ ਰਹੀ ਹਾਂ ।" ਗ਼ਜ਼ਲ ਨੇ ਸਹਿਮ ਕੇ ਕਿਹਾ । ਉਹ ਚਾਹੁੰਦੀ ਸੀ ਕਿ ਅੱਜ ਕਰਾਂਤੀ ਇਥੇ ਨਾ ਰਹੇ । ਪਤਾ ਨਹੀਂ ਕੀ ਕੀ ਤਮਾਸ਼ੇ ਹੋਣ ਵਾਲੇ ਸਨ ਅੱਜ । ਕਲੀਨਕ ਵਿਚ ਮੈਰੀ ਇਹਨੂੰ ਦਵਾਈ ਪਿਲਾ ਦਊ ਤਾਂ ਬੁਖ਼ਾਰ ਉਤਰ ਜਾਵੇਗਾ ।

"ਤੇ ਲੰਗੜੀ ਫੂਪੋ ਕਿਥੇ ਹੈ ?" ਰਜ਼ੀਆ ਨੇ ਬਿਲਕੁਲ ਪੁਲੀਸ ਵਾਲਿਆਂ ਵਾਂਗ ਸ਼ੱਕ ਭਰੀ ਆਵਾਜ਼ ਵਿਚ ਪੁੱਛਿਆ । ਰਜ਼ੀਆ ਨੂੰ ਹੁਣ ਯਕੀਨ ਹੋ ਰਿਹਾ ਸੀ ਕਿ ਉਹਦੇ ਵਿਰੁੱਧ ਅੰਦਰੋ ਅੰਦਰੀ ਕੋਈ ਗੁੱਝੀ ਪੱਕ ਰਹੀ ਏ । ਸ਼ਾਹੀਨ ਤੇ ਗ਼ਜ਼ਲ ਨੇ ਲੰਗੜੀ ਫੂਪੋ ਨੂੰ ਵੀ ਆਪਣੇ ਨਾਲ ਕਰ ਲਿਆ ਏ ।

ਇਸੇ ਲਈ ਜ਼ਿੰਦਗੀ ਵਿਚ ਪਹਿਲੀ ਵਾਰ ਲੰਗੜੀ ਫੂਪੋ ਕਿਸੇ ਨੂੰ ਕੁਝ ਦੱਸੇ ਬਿਨਾਂ ਕਿਤੇ ਚਲੀ ਗਈ ਏ ਤੇ ਹੁਣ ਗ਼ਜ਼ਲ ਵੀ ਕਰਾਂਤੀ ਨੂੰ ਲੈ ਕੇ ਕਿਤੇ ਜਾ ਰਹੀ ਏ ।

"ਕੋਈ ਲੋੜ ਨਹੀਂ ਘਰੋਂ ਬਾਹਰ ਜਾਣ ਦੀ ।" ਰਜ਼ੀਆ ਗੁੱਸੇ ਵਿਚ ਗਰਜੀ । "ਕਰਾਂਤੀ ਨੂੰ ਬੁਖ਼ਾਰ ਹੈ ਤਾਂ ਸ਼ਾਹੀਨ ਨੂੰ ਵਿਖਾਲ । ਸ਼ਾਹੀਨ ਕੋਲ ਤਾਂ ਤੇਰੇ ਹਰ ਦੁੱਖ ਦੀ ਦਵਾ ਹੈਗੀ ਏ ।" ਫੇਰ ਉਹ ਆਪ ਹੀ ਰੋਂਦੀ ਰੋਂਦੀ ਅੰਦਰ ਤੁਰ ਗਈ ।

ਮੁਮਾਨੀ ਬੇਗਮ ਦੀਆਂ ਝਿੜਕੀਆਂ ਕੋਈ ਨਵੀਆਂ ਨਹੀਂ ਸਨ ਜਿਨ੍ਹਾਂ ਦਾ ਉਹਦੇ ਉਪਰ ਅਸਰ ਹੁੰਦਾ ।

ਕਰਾਂਤੀ ਤੇ ਕੰਬਲ ਦੇ ਕੇ ਉਹਨੇ ਆਪਣੇ ਬਿਸਤਰੇ ਤੇ ਲਿਟਾ ਦਿੱਤਾ । ਇਨੇ ਨੂੰ ਮੁਮਾਨੀ ਬੇਗਮ ਦੇ ਕਮਰੇ ਵਿਚੋਂ ਚੀਕਾਂ ਸੁਣਨ ਲੱਗੀਆਂ ।

ਡਰਾਇੰਗ ਰੂਮ ਵਿਚ ਅਖ਼ਬਾਰ ਪੜ੍ਹਦਾ ਰਾਸ਼ਦ, ਸੁੱਤਾ ਹੋਇਆ ਸ਼ਾਹੀਨ, ਗ਼ਜ਼ਲ, ਨੌਕਰ, ਸੇਵਾਦਾਰਨੀਆਂ ਸਾਰੇ ਦੌੜੇ ।

ਰਜ਼ੀਆ ਖੁੱਲ੍ਹੀ ਤਿਜੋਰੀ ਫੜੀ ਚੀਕ ਰਹੀ ਸੀ ।

"ਮੈਂ ਲੁੱਟੀ ਗਈ ! ਮੇਰੇ ਸਾਰੇ ਗਹਿਣੇ, ਪੈਸਾ—ਮੈਨੂੰ ਕਿਸੇ ਨੇ ਲੁੱਟ ਲਿਆ । ਤਬਾਹ ਕਰ ਦਿੱਤਾ ।

ਸਾਰੇ ਹੈਰਾਨ ਸਨ । ਰਾਸ਼ਦ ਨੇ ਤਿਜੋਰੀ ਨੂੰ ਉਲਟਾ ਪੁਲਟਾ ਕੇ ਦੇਖਿਆ । ਸ਼ਾਹੀਨ ਨੇ ਪੂਰੇ ਕਮਰੇ ਦੀ ਤਲਾਸ਼ੀ ਲਈ । ਸੱਚ ਹੀ ਕਿਸੇ ਨੇ ਰਜ਼ੀਆ ਦੇ ਸਰ੍ਹਾਣੇ ਹੇਠੋਂ ਚਾਬੀ ਕੱਢ ਕੇ ਤਿਜੋਰੀ ਖੋਲ੍ਹੀ ਸੀ ਤੇ ਉਹਦੇ ਵਿਚੋਂ ਕੇਵਲ ਉਹੋ ਗਹਿਣੇ ਕੱਢ ਲਏ, ਜੋ ਇਸ ਖ਼ਾਨਦਾਨ ਦੀ ਦੌਲਤ ਸਨ । ਰਜ਼ੀਆ ਦੇ ਦਹੇਜ ਵਾਲੇ ਗਹਿਣਿਆਂ ਨੂੰ ਹੱਥ ਵੀ ਨਹੀਂ ਲਾਇਆ ਸੀ । ਗ਼ਜ਼ਲ ਡਰਦੀ ਮਾਰੀ ਬੇਹੋਸ਼ ਹੁੰਦੀ ਜਾਂਦੀ ਸੀ, ਕਿਉਂਕਿ ਬਚਪਨ ਤੋਂ ਹਰ ਨਾ ਕੀਤੇ ਗੁਨਾਹ ਦੀ ਸਜ਼ਾ ਉਹਨੂੰ ਹੀ ਮਿਲਦੀ ਰਹੀ ਸੀ । ਅੱਜ ਪਤਾ ਨਹੀਂ ਕਿਹੜਾ ਕਹਿਰ ਵਰਤੇਗਾ ਉਹਦੇ ਉਤੇ ।

ਸ਼ਾਹੀਨ ਪੁਲੀਸ ਸਟੇਸ਼ਨ ਫੋਨ ਕਰਨ ਲੱਗਾ ਤਾਂ ਰਾਸ਼ਦ ਨੇ ਉਹਦੇ ਹੱਥੋਂ ਫੋਨ ਖੋਹ ਲਿਆ—"ਅਹਿਮਕਾ, ਤੂੰ ਲੰਗੜੀ ਫੂਪੋ ਨੂੰ ਜੇਲ੍ਹ ਕਰਾਉਣੀ ਏਂ ? ਪਹਿਲਾਂ ਪਤਾ

ਤਾਂ ਕਰ ਲੈਣ ਦੇ, ਮਾਮਲਾ ਕੀ ਏ ?"

"ਲੰਗੜੀ ਫੂਪੋ ?" ਸ਼ਾਹੀਨ ਨੂੰ ਅਚੰਭਾ ਹੋਇਆ ।

"ਹਾਂ । ਹੋਰ ਕੀ ।"

ਸ਼ਾਮ ਤੀਕ ਰਾਸ਼ਦ ਨੂੰ ਪਤਾ ਲੱਗ ਗਿਆ ਕਿ ਲੰਗੜੀ ਫੂਪੋ ਨੇ ਸ਼ੇਖੂ ਭਾਈ ਨਾਲ ਨਿਕਾਹ ਕਰ ਲਿਆ ਹੈ । ਉਹ ਆਪਣਾ ਸਾਰਾ ਕੀਮਤੀ ਸਮਾਨ ਰਾਤੋ ਰਾਤ ਲੈ ਗਈ । ਰਜ਼ੀਆ ਦੀ ਤਿਜੋਰੀ ਵਿਚੋਂ ਉਹ ਰੁਪਿਆ ਤੇ ਗਹਿਣਾ ਵੀ ਲੈ ਗਈ ਜਿਹੜਾ ਉਹਦਾ ਹੱਕ ਸੀ, ਪਰ ਜਿਸ ਉਪਰ ਵਾਹਿਦ ਹੁਸੈਨ ਕਬਜ਼ਾ ਜਮਾਈ ਬੈਠਾ ਸੀ । ਲੰਗੜੀ ਫੂਪੋ ਨੇ ਕਹਾ ਭੇਜਿਆ ਸੀ ਕਿ ਉਹ ਮੁਕੱਦਮੇਬਾਜ਼ੀ ਦੇ ਲਈ ਤਿਆਰ ਹੈ ।

"ਮੈਂ ਤਾਂ ਉਹਨੂੰ ਪੁਲੀਸ ਕੋਲ ਫੜਾਵਾਂਗੀ । ਉੱਜੜੇ ਮੂੰਹ ਵਾਲੀ ਬੇਸ਼ਰਮ ਬੁੱਢੀ, ਇਸ ਬੁੱਢਾਪੇ ਵਿਚ ਮੂੰਹ ਕਾਲਾ ਕਰਦੀ ਨੂੰ ਸ਼ਰਮ ਨਾ ਆਈ ।" ਰਜ਼ੀਆ ਦਾ ਬੋਲਦੀ ਦਾ ਮੂੰਹ ਲਾਲ ਹੋ ਗਿਆ ਸੀ ।

"ਕੀ ਪਾਗਲ ਹੋ ਗਈ ਏਂ !" ਰਾਸ਼ਦ ਨੇ ਉਸ ਨੂੰ ਸਮਝਾਇਆ ।

"ਮੁਕੱਦਮਾ ਚਲਿਆ ਤਾਂ ਅੱਧੇ ਐਵਾਨ-ਇ-ਗ਼ਜ਼ਲ ਤੋਂ ਹੱਥ ਧੋਣੇ ਪੈਣਗੇ । ਜਾਇਦਾਦ, ਰੁਪਿਆ ਪੈਸਾ ਹਰ ਚੀਜ਼ ਵਿਚੋਂ ਅੱਧਾ ਹਿੱਸਾ ਦੇਣਾ ਪਵੇਗਾ ।"

"ਅੱਲਾ ! ਤੋਬਾ ! ਇਸ ਖ਼ਾਨਦਾਨ ਦੀਆਂ ਉੱਜੜੇ ਮੂੰਹ ਵਾਲੀਆਂ ਪੋਟੀਆਂ । ਬੁੱਢਾਪੇ ਵਿਚ ਵੀ ਭਰੋਸਾ ਨਹੀਂ ਇਨ੍ਹਾਂ ਉਤੇ । ਵਾਲ ਚਿੱਟੇ ਹੋ ਗਏ, ਲੱਕ ਤੁੜਾ ਬੈਠੀ, ਪਰ ਤਾਂ ਵੀ ਬੁੱਢੀ ਦੀ ਮਸਤੀ ਨਾ ਗਈ । ਪਤਾ ਨਹੀਂ ਕਦੋਂ ਦੀ ਉਸ ਬੁੱਢੇ ਖੂਸਟ ਉਤੇ ਨਜ਼ਰਾਂ ਲਾਈ ਬੈਠੀ ਸੀ ।" ਰਜ਼ੀਆ ਨਿਰੰਤਰ ਬੋਲੀ ਜਾਂਦੀ ਸੀ ।

"ਚਲੋ, ਇਕ ਕਾਲੇ ਮੂੰਹ ਵਾਲਾ ਵੈਰੀ ਤਾਂ ਰਾਹ 'ਚੋਂ ਲਾਂਭੇ ਹੋਇਆ ।" ਅੰਦਰ ਆਣ ਕੇ ਸ਼ਾਹੀਨ ਨੇ ਬੜੀ ਖੁਸ਼ੀ ਨਾਲ ਗ਼ਜ਼ਲ ਨੂੰ ਆਖਿਆ ।

ਤੇ ਗ਼ਜ਼ਲ ਸੱਚਮੁੱਚ ਰੋ ਪਈ ਸ਼ੇਖੂ ਭਾਈ ਦੇ ਖੋਹੇ ਜਾਣ ਉਤੇ । "ਸ਼ਾਹੀਨ, ਹੁਣ ਹੋਰ ਕੀ ਹੋਣ ਵਾਲਾ ਏ ?" ਉਹਨੇ ਪਾਗਲਾਂ ਵਾਂਗ ਪੁੱਛਿਆ ।

"ਜੀ, ਤੁਹਾਨੂੰ ਸੱਦਾ ਪੱਤਰ ਦਿੱਤਾ ਜਾਣ ਵਾਲਾ ਹੈ ਕਿ ਮੇਰੇ ਸਪੁੱਤਰ ਡਾਕਟਰ ਸ਼ਾਹੀਨ ਰਾਸ਼ਦ ਦਾ ਨਿਕਾਹ ਅੱਜ ਸ਼ਾਮ ਨੂੰ ਗ਼ਜ਼ਾਲਾ ਸੁਲਤਾਨਾ ਨਾਲ ਹੋਣਾ ਨੀਯਤ ਹੋਇਆ ਹੈ, ਤੁਹਾਡਾ ਇਸ ਵਿਚ ਪਧਾਰਨਾ ਖੁਸ਼ੀ ਦੇਵੇਗਾ ।"

ਤੇ ਇਸ ਨਿਕਾਹ ਦੀ ਰਾਤ ਗ਼ਜ਼ਲ ਵਾਰ ਵਾਰ ਸੋਚਦੀ ਰਹੀ ਕਿ ਕੁੜੀਆਂ ਕਿੰਨਾ ਝੂਠ ਬੋਲਦੀਆਂ ਹਨ, ਉਸ ਵੇਲੇ ਦੇ ਬਾਰੇ—ਮੈਨੂੰ ਤਾਂ ਸ਼ਹਿਨਾਈ ਦੀਆਂ ਸੁਰਾਂ ਵਿਚ ਕੋਈ ਨਸ਼ਾ ਘੁਲਦਾ ਨਹੀਂ ਲੱਗਦਾ । ਨਾ ਤਾਂ ਕਿਤੇ ਚੰਨ-ਤਾਰੇ ਖਿੜੇ ਹੋਏ ਨੇ ਤੇ ਨਾ ਕਿਤੇ ਮੇਰੇ ਦਿਲ ਵਿਚ ਕਲੀਆਂ ਮਹਿਕ ਰਹੀਆਂ ਨੇ । ਐਵਾਨ-ਇ-ਗ਼ਜ਼ਲ ਦੀ ਸਾਰੀ ਉਦਾਸੀ ਤੇ ਨਿਰਾਸ਼ਾਂ ਦਾ ਹਨੇਰਾ ਮੇਰੇ ਵਲ ਆਉਂਦਾ ਜਾਪਦਾ ਹੈ ।

ਘਬਰਾ ਕੇ ਉਹ ਨਸੀਰ ਵਾਲੀ ਹੀਰੇ ਦੀ ਅੰਗੂਠੀ ਨੂੰ ਵਾਰ ਵਾਰ ਉਤਾਰਦੀ ਤੇ ਫੇਰ ਪਾ ਲੈਂਦੀ । ਤਦ ਸ਼ਾਹੀਨ ਉਹਦੇ ਕੋਲ ਆਇਆ ਤੇ ਉਹਦੀ ਠੋਡੀ ਉਤਾਂਹ ਚੁੱਕ ਕੇ ਬੋਲਿਆ—"ਗ਼ਜ਼ਲ ! ਹੁਣ ਡਰਨਾ ਛੱਡ ਦੇ । ਸੋਚਣਾ ਛੱਡ ਦੇ । ਅੱਜ ਤੋਂ ਉਹੀ ਹੋਵੇਗਾ, ਜੋ ਤੂੰ ਚਾਹੇਂਗੀ ।"

''ਨਹੀਂ ਨਹੀਂ ''' ਉਹ ਚੀਕ ਕੇ ਰੋ ਪਈ । ''ਸ਼ਾਹੀਨ, ਖ਼ੁਦਾ ਦੇ ਵਾਸਤੇ ਮੇਰੀ ਇਨੀ ਬੇਪਤੀ ਨਾ ਕਰ, ਮੈਂ ਕੁਝ ਨਹੀਂ ਚਾਹੁੰਦੀ ।''

ਪਰ ਸ਼ਾਹੀਨ ਆਪਣੀ ਗੱਲ ਤੇ ਕਾਇਮ ਰਿਹਾ । ਉਹਨੇ ਗ਼ਜ਼ਲ ਨੂੰ ਜੂਹੀ ਦੇ ਨਰਮ ਤੇ ਕੋਮਲ ਫੁੱਲਾਂ ਵਾਂਗ ਛੋਹਿਆ । ਉਹਦੀ ਸੂਰਤ ਦੇਖੀ ਗਿਆ । ਉਹਦੀਆਂ ਗੱਲਾਂ ਸੁਣਦਾ ਰਿਹਾ ।

ਸ਼ਾਦੀ ਤੋਂ ਬਾਅਦ ਉਹ ਦੋਵੇਂ ਐਵਾਨ-ਇ-ਗ਼ਜ਼ਲ ਦੀ ਉਪਰਲੀ ਮੰਜ਼ਲ ਤੇ ਰਹਿਣ ਚੱਲੇ । ਪਰ ਕਰਾਂਤੀ ਨੂੰ ਹਸਪਤਾਲੋਂ ਘਰ ਬੁਲਾ ਲਿਆ ਤੇ ਉਹ ਹੇਠਾਂ ਇਕ ਇਕ ਕਮਰੇ ਵਿਚ ਰਹਿਣ ਲੱਗੀ ।

''ਮੈਂ ਕਲੀਨਕ ਚਲਾ ਜਾਵਾਂ ? ਅੱਜ ਕਿਹੜੀ ਪਿਕਚਰ ਦੇਖਣੀ ਏ ? ਅੱਜ ਤੂੰ ਕੀ ਖਾਵੇਂਗੀ ? ਜ਼ਰਾ ਅੰਮੀ ਨਾਲ ਗੱਲ ਕਰਨ ਹੇਠਾਂ ਹੋ ਆਵਾਂ ?'' ਉਹ ਹਰ ਗੱਲ ਗ਼ਜ਼ਲ ਨੂੰ ਪੁੱਛ ਕੇ ਕਰਦਾ ।

ਪਰੰਤੂ ਇਨੀ ਮੁਹੱਬਤ ਗ਼ਜ਼ਲ ਕਿਥੇ ਸਮੋ ਕੇ ਰੱਖਦੀ ? ਉਹ, ਜਿਹੜੀ ਬਚਪਨ ਤੋਂ ਜੁੱਤੀਆਂ ਥੱਪੜ ਖਾਣ ਦੀ ਆਦੀ ਰਹੀ ਸੀ । ਸ਼ਾਹੀਨ ਦੇ ਖ਼ਲੂਸ ਤੇ ਮੁਹੱਬਤ ਨਾਲ ਉਲਟੀਆਂ ਕਰਨ ਲੱਗੀ । ਉਹਨੂੰ ਏਦਾਂ ਜਾਪਦਾ ਜਿਵੇਂ ਸ਼ਾਹੀਨ ਉਸ ਦਾ ਉਹ ਪਤੀ ਨਹੀਂ ਹੈ ਜਿਹਦੇ ਨਾਲ ਸਾਰਾ ਜੀਵਨ ਲੜਨ ਤੇ ਮਿਲਣ ਦੇ ਉਹਨੇ ਸੁਫਨੇ ਦੇਖੇ ਸਨ । ਜਿਹਦੀਆਂ ਵਧੀਕੀਆਂ ਸਹਿ ਕੇ ਹੰਝੂ ਕੇਰਨ ਅਤੇ ਪੈਰ ਘੁੱਟਣ ਦੇ ਅਰਮਾਨ ਉਹ ਦਿਲ ਵਿਚ ਦੱਬੀ ਬੈਠੀ ਸੀ । ਸ਼ਾਹੀਨ ਤਾਂ ਕੋਈ ਅਜਨਬੀ ਸੀ । ਇਕ ਅਜਿਹਾ ਮਨੁੱਖ, ਜਿਹੜਾ ਦੇਵਨੇਤ ਨਾਲ ਉਹਦੀ ਜ਼ਿੰਦਗੀ ਵਿਚ ਆਣ ਵੜਿਆ ਸੀ । ਇਕ ਅਜਨਬੀ, ਜਿਹੜਾ ਉਸ ਨੂੰ ਪਤਨੀ ਨਹੀਂ, ਇਕ ਵੇਸਵਾ ਸਮਝਦਾ ਹੈ ਤੇ ਉਹਦੇ ਜਿਸਮ ਦੀਆਂ ਖ਼ਾਹਸ਼ਾਂ ਨੂੰ ਹੀ ਜਿਹਨੇ ਸਭ ਤੋਂ ਵਿਸ਼ੇਸ਼ ਕੰਮ ਸਮਝਿਆ ਹੋਇਆ ਹੈ । ਜਿਵੇਂ ਗ਼ਜ਼ਲ ਨੂੰ ਐਨੇ ਮਰਦਾਂ ਕੋਲ ਕੇਵਲ ਸਰੀਰਕ ਲੋੜਾਂ ਹੀ ਲੈ ਗਈਆਂ ਸਨ ।

ਇਸ ਲਈ ਸ਼ਾਹੀਨ ਜਦੋਂ ਉਹਨੂੰ ਆਪਣੇ ਨਿਕਟ ਖਿੱਚਦਾ ਤਾਂ ਗ਼ਜ਼ਲ ਉਸ ਕੋਲੋਂ ਮੀਲਾਂ ਦੂਰ ਹੋ ਜਾਂਦੀ । ਐਨੀ ਦੂਰ ਕਿ ਉਹਨੂੰ ਛੋਹਣ ਲਈ ਸ਼ਾਹੀਨ ਦੇ ਹੱਥ ਹੀ ਨਾ ਪਹੁੰਚਦੇ । ਉਸ ਨੇ ਗ਼ਜ਼ਲ ਵਾਸਤੇ ਨਵੀਂ ਕਾਰ ਖਰੀਦੀ । ਬਨਜਾਰਾ ਹਿੱਲਜ਼ ਤੇ ਜ਼ਮੀਨ ਲੈ ਕੇ ਮਕਾਨ ਬਨਾਉਣਾ ਸ਼ੁਰੂ ਕਰ ਦਿੱਤਾ । ਕਰਾਂਤੀ ਨੂੰ ਆਪਣੀ ਧੀ ਬਣਾ ਕੇ ਪਾਲਣ ਦਾ ਬਚਨ ਦਿੱਤਾ ਤੇ ਉਹਨੂੰ ਕਾਨਵੈਂਟ ਵਿਚ ਦਾਖ਼ਲ ਕਰਾ ਦਿੱਤਾ । ਸ਼ੋਖ਼, ਤੇਜ਼ ਤੇ ਤਿੱਖੀ ਕ੍ਰਾਂਤੀ ਜਿਉਂ ਜਿਉਂ ਵੱਡੀ ਹੁੰਦੀ ਜਾਂਦੀ ਸੀ, ਉਹਦੇ ਨਾਲੋਂ ਦੁੱਗਣੀ ਰਫ਼ਤਾਰ ਨਾਲ ਉਹਦੀ ਅਕਲ ਵੱਧਦੀ ਜਾਂਦੀ ਸੀ । ਸਕੂਲ ਦੀ ਹਰ ਕਲਾਸ ਵਿਚ ਉਹਦੀ ਫਸਟ ਡਵੀਜ਼ਨ ਆਈ, ਪਰ ਟੀਚਰ ਨਾਲ ਵੱਧ ਘੱਟ ਬੋਲਣ ਕਾਰਨ ਉਹਨੂੰ ਸਖਤ ਸਜ਼ਾਵਾਂ ਵੀ ਮਿਲਦੀਆਂ । ਸ਼ਾਹੀਨ ਉਹਦੇ ਵਾਸਤੇ ਵਧੀਆ ਕੱਪੜੇ ਖ਼ਰੀਦਦਾ ਸੀ—ਉਹਦੀ ਹਰ ਫਰਮਾਇਸ਼ ਪੂਰੀ ਕਰਦਾ ਸੀ ।

ਇਕ ਵਾਰੀ ਗ਼ਜ਼ਲ ਨੇ ਉਹਨੂੰ ਟੋਕਿਆ ਵੀ—''ਆਖਰ ਅਸੀਂ ਕਰਾਤੀ ਉਪਰ ਕਿਉਂ ਐਨਾ ਪੈਸਾ ਬਰਬਾਦ ਕਰੀਏ ? ਉਹਨੂੰ ਪੜ੍ਹਾ ਦਿੱਤਾ, ਇਹੋ ਈ ਕਾਫ਼ੀ ਏ ।''

ਸ਼ਾਹੀਨ ਨੇ ਕਿਹਾ—''ਤਾਂ ਕੀ ਹੋਇਆ ? ਤੂੰ ਬੱਚੇ ਨਾ ਜੰਮੀਂ, ਤਾਂ ਕਿ ਕਰਾਂਤੀ

ਮਜ਼ੇ ਵਿਚ ਰਹੇ, ਤੇ ਤੂੰ ਵੀ ਬੱਚਿਆਂ ਦੇ ਝੰਜਟ ਤੋਂ ਵੱਖ ਰਹਿ ਕੇ ਖੂਬ ਮਜ਼ੇ ਕਰ, ਐਸ਼ ਕਰ ।"

"ਐਸ਼, ਐਸ਼ ! ਆਖਰ ਮੈਂ ਕਿੰਨੀ ਕੁ ਐਸ਼ ਕਰਾਂਗੀ ?" ਕਈ ਵਾਰੀ ਗ਼ਜ਼ਲ ਸੋਚਦੀ ਕਿ ਸ਼ਾਹੀਨ ਤਾਂ ਸੱਚੀਂ ਮੁੱਚੀਂ ਫਰਿਸ਼ਤਾ ਏ । ਉਹ ਮੇਰੇ ਸੁੱਖ ਲਈ ਕਿੰਨੇ ਵੱਡੇ ਪਲਾਨ ਬਣਾ ਰਿਹਾ ਏ । ਪਰ ਬੱਚੇ ਕਿਉਂ ਨਾ ਹੋਣ ? ਉਹਦਾ ਤਾਂ ਜੀਅ ਚਾਹੁੰਦਾ ਸੀ ਕਿ ਛੇ ਸੱਤ ਬੱਚੇ ਹੋਣ ਤੇ ਉਨ੍ਹਾਂ ਦੇ ਰੌਲੇ ਰੱਪੇ ਵਿਚ ਗ਼ਜ਼ਲ ਆਪਣੇ ਆਪ ਨੂੰ ਭੁੱਲ ਜਾਵੇ । ਉਹਦਾ ਦਿਮਾਗ਼ ਖਾਲੀ ਹੋ ਜਾਵੇ । ਆਪਣੇ ਮਨ ਦਾ ਇਹ ਬੋਝ ਉਹ ਕਿਸੇ ਨੂੰ ਨਹੀਂ ਦੇ ਸਕਦੀ ਸੀ ਆਪਣੀ ਔਲਾਦ ਤੋਂ ਬਿਨਾ ।

ਸ਼ਾਹੀਨ ਤਾਂ ਉਸ ਨੂੰ ਬੇਪਨਾਹ ਮੁਹੱਬਤ ਦੇ ਕੇ ਪਿਛਾਂਹ ਹੱਟਦਾ ਜਾ ਰਿਹਾ ਸੀ । ਤੇ ਕਰਾਂਤੀ ਬੜੀ ਤਿੱਖੀ ਸੀ । ਬੇਹੱਦ ਦਲੀਲਬਾਜ਼ । ਉਹ ਗ਼ਜ਼ਲ ਦੀ ਮੁਹੱਬਤ ਦਾ ਵੀ ਮਖੌਲ ਉਡਾਉਂਦੀ ਸੀ । ਇਕ ਵਾਰੀ ਅੱਠਾਂ ਸਾਲਾਂ ਦੀ ਕਰਾਂਤੀ ਨੇ ਉਸ ਕੋਲੋਂ ਪੁੱਛ ਲਿਆ ਸੀ—"ਗ਼ਜ਼ਲ ਆਂਟੀ, ਰਜ਼ੀਆ ਆਂਟੀ ਕਹਿੰਦੀ ਏ, ਜਦੋਂ ਤੁਹਾਡੇ ਬੱਚਾ ਹੋ ਜਾਵੇਗਾ ਤਾਂ ਤੁਸੀਂ ਮੈਨੂੰ ਪਿਆਰ ਨਹੀਂ ਕਰੋਗੇ ।"

"ਤੂੰ ਤਾਂ ਮੇਰਾ ਚੰਦ ਏਂ ਚੰਦ । ਭਲਾ ਮੈਂ ਆਪਣੀ ਕਰਾਂਤੀ ਨਾਲ ਵੀ ਕਦੀ ਘੱਟ ਮੁਹੱਬਤ ਕਰ ਸਕਦੀ ਆਂ ਪਗਲੀ । ਉਹਨੇ ਸੱਚਮੁੱਚ ਕਰਾਂਤੀ ਨੂੰ ਛਾਤੀ ਨਾਲ ਘੁੱਟ ਕੇ ਕਿਹਾ ਸੀ ।

"ਪਰ ਮੈਨੂੰ ਤਾਂ ਅਚੰਭਾ ਹੁੰਦਾ ਏ ਆਂਟੀ, ਕਿ ਤੁਹਾਨੂੰ ਤੇ ਸ਼ਾਹੀਨ ਅੰਕਲ ਨੂੰ ਮੇਰੇ ਪਾਲਣ ਦਾ ਕੀ ਫ਼ਾਇਦਾ ਹੋਵੇਗਾ । ਮੈਂ ਕੋਈ ਤੁਹਾਡੀ ਬੇਟੀ ਥੋੜ੍ਹਾ ਈ ਆਂ ।"

"ਬੇਵਕੂਫ ! ਹਰ ਗੱਲ ਕਿਸੇ ਫ਼ਾਇਦੇ ਲਈ ਹੀ ਕੀਤੀ ਜਾਂਦੀ ਏ ?"

"ਕਿਉਂ ਨਹੀਂ ਕੀਤੀ ਜਾਂਦੀ ?" ਕਰਾਂਤੀ ਵੀ ਉੱਚਾ ਬੋਲੀ ।

"ਦੇਖੋ ਨਾ ਆਂਟੀ, ਹੁਣ ਤੁਸੀਂ ਮੇਰੇ ਉਤੇ ਐਨੇ ਸਾਰੇ ਪੈਸੇ ਖਰਚ ਕੇ ਮੈਨੂੰ ਵੱਡੀ ਕਰ ਦਿੱਤਾ ਨਾ, ਤਾਂ ਇਹਦੇ ਬਦਲੇ 'ਚ ਮੈਨੂੰ ਵੀ ਤੁਹਾਡੇ ਨਾਲ ਪਿਆਰ ਕਰਨਾ ਪਵੇਗਾ ਨਾ ?"

ਗ਼ਜ਼ਲ ਕਿਤਾਬ ਹੱਥੋਂ ਰੱਖ ਕੇ ਕਰਾਂਤੀ ਵਲ ਦੇਖਣ ਲੱਗੀ ।

ਇਹ ਦਸਾਂ ਬਾਰਾਂ ਵਰ੍ਹਿਆਂ ਦੀ ਬੱਚੀ—ਜੋ ਜਾਣਦੀ ਸੀ ਕਿ ਸੰਸਾਰ ਵਿਚ ਉਹਦਾ ਆਪਣਾ ਕੋਈ ਨਹੀਂ ਹੈ, ਤੇ ਜਿਨ੍ਹਾਂ ਨੇ ਇਸ ਨੂੰ ਜਿਊਣਾ ਸਿਖਾਲਿਆ ਹੈ, ਉਨ੍ਹਾਂ ਦੀ ਇਹ ਦੇਣਦਾਰ ਹੈ । ਮੇਰੇ ਅੱਲਾ ! ਕਰਾਂਤੀ ਨੂੰ ਕਿਥੇ ਸ਼ਰਨ ਮਿਲੇਗੀ ?"

ਇਹ ਤਾਂ ਮੇਰੇ ਨਾਲੋਂ ਵੀ ਵੱਧ ਜ਼ਹਿਰ ਪੀ ਰਹੀ ਏ । ਕੀ ਇਹ ਵੀ ਮੇਰੇ ਵਾਂਗ ਇਕੱਲਤਾ ਦੀ ਅਗਨੀ ਵਿਚ ਸੜੇਗੀ ? ਲੋਕ ਇਹਦੇ ਉਪਰ ਤਰਸ ਖਾਣਗੇ ਜਾਂ ਘ੍ਰਿਣਾ ਕਰਨਗੇ ?

ਕੈਸਰ ਤੇ ਸੰਜੀਵਾ ਦੀ ਇਹ ਨਸਲ ਐਵਾਨ-ਇ-ਗ਼ਜ਼ਲ ਵਿਚ ਕੀ ਕਰਨ ਲਈ ਆਈ ਏ ?

ਗ਼ਜ਼ਲ ਨੂੰ ਹਰ ਸਮੇਂ ਗੁੰਮ ਸੁੰਮ ਦੇਖ ਕੇ ਸ਼ਾਹੀਨ ਦੇ ਦਿਲ ਤੇ ਸੱਟ ਜਿਹੀ ਵੱਜਦੀ ਸੀ ।

ਇਹ ਕੁੜੀ ਹੁਣ ਵੀ ਖੁਸ਼ ਨਹੀਂ, ਹੁਣ ਮੈਂ ਇਹਦੇ ਲਈ ਕੀ ਕਰਾਂ ?

ਸ਼ਾਹੀਨ ਨੇ ਡਾਕਟਰੀ ਤੋਂ ਛੁੱਟ ਫਰਾਇਡ ਨੂੰ ਵੀ ਪੜ੍ਹਿਆ ਸੀ ਤੇ ਕਾਰਲ ਮਾਰਕਸ ਨੂੰ ਵੀ। ਉਹ ਆਪਣੇ ਸਮੇਂ ਦੇ ਸਾਰੇ ਅੰਦੋਲਨਾਂ ਤੋਂ ਪ੍ਰਭਾਵਿਤ ਸੀ। ਉਹਨੇ ਮਨੁੱਖੀ ਸਰੀਰ ਤੇ ਰੀਸਰਚ ਕੀਤੀ ਸੀ ਤੇ ਮਨੁੱਖੀ ਮਾਨਸਿਕਤਾ ਦੀਆਂ ਗੁੰਝਲਾਂ ਬਾਰੇ ਵੀ ਸੋਚਿਆ ਸੀ। ਸਤਾਈ ਸਾਲਾਂ ਵਿਚ ਉਸ ਨੇ ਦੁਨੀਆ ਨੂੰ ਖੋਹਲ ਕੇ, ਉਧੇੜ ਕੇ ਤੇ ਪੁਰਜ਼ੇ ਪੁਰਜ਼ੇ ਕਰਕੇ ਵੀ ਦੇਖਿਆ ਸੀ ਤੇ ਆਪਣੀ ਮੁੱਠੀ ਵਿਚ ਤੜਫਣ ਵਾਲੀ ਤਿੱਤਲੀ ਵਾਂਗੂ ਮਹਿਸੂਸ ਕੀਤਾ ਸੀ। ਉਸ ਨੇ ਖ਼ਾਨਦਾਨ ਤੇ ਰਵਾਇਤਾਂ ਦੀ ਕਦੀ ਪਰਵਾਹ ਨਹੀਂ ਕੀਤੀ। ਉਸ ਨੇ ਆਪਣੇ ਮਾਪਿਆਂ ਦੇ ਲਾਡ ਨੂੰ ਕਦੀ ਆਪਣੇ ਰਸਤੇ ਦੀ ਰੁਕਾਵਟ ਨਹੀਂ ਬਣਨ ਦਿੱਤਾ ਸੀ। ਕਿਉਂਕਿ ਉਹ ਜ਼ਿੰਦਗੀ ਨੂੰ ਪਿਆਰ ਕਰਦਾ ਸੀ। ਉਹਦੇ ਲਈ ਆਪਣੀ ਜ਼ਾਤੀ ਆਜ਼ਾਦੀ ਪ੍ਰਥਮ ਸੀ। ਸ਼ਾਇਦ ਇਸੇ ਲਈ ਉਹਨੇ ਅੱਜ ਤੀਕ ਕਿਸੇ ਔਰਤ ਨਾਲ ਇਸ਼ਕ ਨਹੀਂ ਕੀਤਾ ਸੀ। ਕੇਵਲ ਆਪਣੀਆਂ ਸਰੀਰਕ ਤੇ ਮਾਨਸਿਕ ਲੋੜਾਂ ਜ਼ਰੂਰ ਪੂਰੀਆਂ ਕੀਤੀਆਂ ਸਨ। ਇਹੋ ਕਾਰਨ ਸੀ ਕਿ ਗ਼ਜ਼ਲ ਉਹਦੀ ਜ਼ਿੰਦਗੀ ਵਿਚ ਪਹਿਲੀ ਕੁੜੀ ਨਹੀਂ ਸੀ।

ਉਹ ਜਾਣਦਾ ਸੀ ਕਿ ਗ਼ਜ਼ਲ ਦੀ ਜ਼ਿੰਦਗੀ ਵਿਚ ਵੀ ਉਹ ਪਹਿਲਾ ਮਰਦ ਨਹੀਂ ਹੈ, ਪਰ ਉਸ ਨੇ ਔਰਤ ਦੇ ਸਰੀਰ ਦੀ ਪਵਿੱਤਰਤਾ ਨੂੰ ਕਦੀ ਵਿਸ਼ੇਸ਼ਤਾ ਨਹੀਂ ਦਿੱਤੀ। ਉਸ ਨੇ ਤਾਂ ਮੁਹੱਬਤ ਨੂੰ ਵੀ ਕਦੀ ਵਿਸ਼ੇਸ਼ ਧਿਆਨ ਯੋਗ ਨਹੀਂ ਜਾਣਿਆ। ਹੋ ਸਕਦਾ ਹੈ ਗ਼ਜ਼ਲ ਦੀ ਸਮੱਸਿਆ ਘਰ ਵਿਚ ਇੰਝ ਨਾ ਖੜੀ ਹੁੰਦੀ ਤਾਂ ਉਹ ਅਜੇ ਹੋਰ ਪੰਜ-ਦਸ ਸਾਲ ਮੈਡੀਕਲ ਕਾਲਜ ਦੀਆਂ ਵਿਦਿਆਰਥਣਾਂ ਤੇ ਨਰਸਾਂ ਨਾਲ ਬਿਤਾ ਦਿੰਦਾ। ਹੋ ਸਕਦਾ ਉਸੇ ਕੁੜੀ ਨਾਲ ਵਿਆਹ ਲਈ ਰਾਜ਼ੀ ਹੋ ਜਾਂਦਾ ਜਿਹੜੀ ਅੰਮੀ ਨੇ ਉਹਦੇ ਲਈ ਲੱਭੀ ਸੀ। ਪਰ ਇਹ ਉਹਦੀ ਆਪਣੀ ਮਰਜ਼ੀ ਤੇ ਨਿਰਭਰ ਸੀ। ਉਹ ਆਪਣੀ ਹਰ ਸਮੱਸਿਆ ਤੇ, ਆਪਣੇ ਹਰ ਮਾਮਲੇ ਵਿਚ ਹਰ ਕੰਮ ਉਤੇ ਖ਼ੁਦਮੁਖਤਾਰ ਰਹਿਣਾ ਚਾਹੁੰਦਾ ਸੀ। ਕਿਸੇ ਦੀ ਧੌਂਸ ਤੇ ਲਿਹਾਜ਼ ਬਰਦਾਸ਼ਤ ਨਹੀਂ ਕਰ ਸਕਦਾ ਸੀ। ਉਹ ਉਨ੍ਹਾਂ ਕੁੜੀਆਂ ਨੂੰ ਇਕ ਛਿਣ ਵਿਚ ਪਛਾਣ ਲੈਂਦਾ ਸੀ, ਜੋ ਮਰਦ ਉਪਰ ਕਈ ਤਰੀਕਿਆਂ ਨਾਲ ਜਾਲ ਸੁੱਟਦੀਆਂ ਹਨ ਉਹਨੂੰ ਸਦਾ ਲਈ ਫਸਾਉਣ ਵਾਸਤੇ— ਜੇ ਗ਼ਜ਼ਲ ਇਸ ਤੇ ਧਿਆਨ ਦਿੰਦੀ, ਜੇ ਅੰਮੀ ਤੇ ਲੰਗੜੀ ਫੂਪੋ, ਗ਼ਜ਼ਲ ਦੀ ਸਮੱਸਿਆ ਵਲ ਇੰਨੀ ਤਵੱਜੋ ਨਾ ਦਿੰਦੀਆਂ ਤਾਂ ਸ਼ਾਇਦ ਉਹ ਵੀ ਸ਼ੇਖੂ ਭਾਈ ਦੀ ਬਜਾਏ ਕਿਸੇ ਹੋਰ ਮਰਦ ਨੂੰ ਲੱਭਣ ਤੁਰ ਪੈਂਦਾ, ਜਿਹੜਾ ਗ਼ਜ਼ਲ ਦਾ ਹੱਥ ਫੜ ਸਕੇ।

ਗ਼ਜ਼ਲ ਇਸ ਗੱਲ ਨੂੰ ਅਸੰਭਵ ਸਮਝਦੀ ਸੀ ਕਿ ਉਹ ਗ਼ਜ਼ਲ ਨਾਲ ਵਿਆਹ ਕਰ ਸਕਦਾ ਏ ? ਅੰਮੀ ਇਹ ਕਿਉਂ ਸਮਝਦੀ ਏ ਕਿ ਇਕ ਬਦਨਾਮ ਤੇ ਬੇਸਹਾਰਾ ਕੁੜੀ ਉਨ੍ਹਾਂ ਦੀ ਬਹੂ ਨਹੀਂ ਬਣ ਸਕਦੀ ਤੇ ਉਸ ਨੇ ਇਹ ਕਰ ਵਿਖਾਲਿਆ।

ਫੇਰ ਉਹਨੇ ਗ਼ਜ਼ਲ ਨੂੰ ਇਸ ਗੱਲ ਦਾ ਯਕੀਨ ਦੁਆਉਣਾ ਚਾਹਿਆ ਕਿ ਉਹ ਉਸ ਨਾਲ ਰਹਿੰਦਿਆਂ ਪਤੀ ਦਾ ਹਰ ਫ਼ਰਜ਼ ਪੂਰਾ ਕਰੇਗਾ। ਇਸ ਤੋਂ ਵੱਧ ਹੋਰ ਕੀ ਹੋ ਸਕਦਾ ਸੀ ?"

ਪਰ ਗ਼ਜ਼ਲ ਅਜੇ ਸ਼ਾਇਦ ਪੁਰਾਣੀਆਂ ਗੱਲਾਂ ਦੀ ਵਲਗਣ ਤੋਂ ਬਾਹਰ ਨਹੀਂ

ਨਿਕਲ ਸਕੀ ਸੀ—ਜਾਹਿਲ ਤੇ ਮੂਰਖ ਕੁੜੀ। ਉਹ ਸ਼ਾਇਦ ਇਸ ਗੱਲ ਤੇ ਯਕੀਨ ਕਰਦੀ ਸੀ ਕਿ ਨਸੀਰ ਦੀ ਪਹਿਲੀ ਮੁਹੱਬਤ ਹੀ ਉਹਦੀ ਹੱਕਦਾਰ ਹੈ। ਇਸੇ ਲਈ ਨਸੀਰ ਦੀ ਦਿੱਤੀ ਹੋਈ ਅੰਗੂਠੀ ਉਹਦੀ ਉਂਗਲੀ ਵਿਚ ਪਈ ਹੋਈ ਸੀ ਤੇ ਉਹ ਸ਼ਾਹੀਨ ਨਾਲ ਇੰਝ ਨਿਭਾ ਰਹੀ ਸੀ ਜਿਵੇਂ ਉਹ ਉਹਦੀ ਪਤਨੀ ਨਾ ਹੋ ਕੇ ਉਹਦੀ ਸੇਵਕਾ ਹੋਵੇ—ਦੋ ਪੈਸੇ ਦੀ ਛੋਕਰੀ—ਜਿਸ ਨੂੰ ਕਿਸੇ ਵੇਲੇ ਵੀ ਧਤਕਾਰਿਆ ਜਾ ਸਕਦਾ ਹੈ।

ਸਹਿਜੇ ਸਹਿਜੇ ਸ਼ਾਹੀਨ ਨੇ ਪਿਕਚਰ ਜਾਣ ਦਾ ਪ੍ਰੋਗਰਾਮ ਬਨਾਉਣਾ ਛੱਡ ਦਿੱਤਾ। ਕਿਉਂਕਿ ਬਾਹਰ ਨਿਕਲਦਿਆਂ ਹੀ ਗ਼ਜ਼ਲ ਘਬਰਾ ਘਬਰਾ ਕੇ ਉਨ੍ਹਾਂ ਜਾਣੂ ਚਿਹਰਿਆਂ ਨੂੰ ਲੱਭੀ ਜਾਂਦੀ ਸੀ ਜਿਹੜੇ ਉਨ੍ਹਾਂ ਨੂੰ 'ਕੱਠਿਆਂ ਵੇਖ ਰਹੇ ਹੋਣਗੇ। ਕਿਤੇ ਕੋਈ ਮਿਲ ਨਾ ਜਾਵੇ। ਕਿਤੇ ਕੋਈ ਪੁੱਛ ਨਾ ਲਵੇ।

ਝੁੰਜਲਾ ਕੇ ਸ਼ਾਹੀਨ ਆਖਦਾ—"ਭਲਾ ਤੂੰ ਇਹ ਕਿਉਂ ਚਾਹੁੰਦੀ ਏਂ ਕਿ ਤੂੰ ਇਸ ਦੁਨੀਆ ਵਿਚ ਦੂਜਾ ਜਨਮ ਲਵੇਂ ਤਾਂ ਕਿ ਲੋਕੀਂ ਤੈਨੂੰ ਨਾ ਪਛਾਨਣ। ਇਧਰ ਉਧਰ ਦੇਖਣਾ ਛੱਡ ਦੇ। ਤੂੰ ਸਿਰਫ਼ ਮੈਨੂੰ ਦੇਖਿਆ ਕਰ। ਮੈਂ ਤੇਰੇ ਇਸੇ ਭੈਅ ਕਰਕੇ ਤੈਨੂੰ ਲੋਕਾਂ ਨਾਲ ਮਿਲਾਉਣਾ ਛੱਡ ਦਿੱਤਾ ਏ।"

ਤੇ ਗ਼ਜ਼ਲ ਘਬਰਾ ਕੇ ਸਿਰ ਨੀਵਾਂ ਪਾ ਲੈਂਦੀ।

ਪਰਦੇ ਤੇ ਡਾਇਰੈਕਟਰ ਪਤਾ ਨਹੀਂ ਕੀ ਝੱਖ ਮਾਰਦਾ, ਦਲੀਪ ਕੁਮਾਰ ਕਿਹੋ ਜਿਹੀ ਐਕਟਿੰਗ ਕਰਦਾ। ਬਸ, ਇਥੇ ਤਾਂ ਦੋਵੇਂ ਜਣੇ ਬੈਠੇ ਆਪਣੇ ਆਪਣੇ ਦਿਲਾ ਵਿਚ ਪਤਾ ਨਹੀਂ ਕਿਹੜੇ ਡਰ, ਅੰਦੇਸ਼ਿਆਂ ਅਤੇ ਸ਼ਿਕਾਇਤਾਂ ਦੀਆਂ ਹਾਂਡੀਆਂ ਪਕਾਈ ਜਾਂਦੇ।

"ਚਲ ਉੱਠ। ਪਿਕਚਰ ਖ਼ਤਮ ਹੋ ਗਈ।" ਉਹ ਖਲੋ ਜਾਂਦਾ।

ਗ਼ਜ਼ਲ ਚੌਂਕ ਕੇ ਖੜੀ ਹੋ ਜਾਂਦੀ। ਕਈ ਵਾਰੀ ਇਦਾਂ ਹੋਇਆ ਕਿ ਆਪਣੀ ਧੁਨ ਵਿਚ ਗ਼ਜ਼ਲ ਨੇ ਪਿਕਚਰ ਹਾਲ ਤੋਂ ਬਾਹਰ ਨਿਕਲਦੇ ਸਮੇਂ ਸ਼ਾਹੀਨ ਦੀ ਥਾਂ ਕਿਸੇ ਹੋਰ ਮਰਦ ਦੇ ਹੱਥ ਵਿਚ ਆਪਣਾ ਹੱਥ ਫੜਾ ਦਿੱਤਾ। ਕਿਸੇ ਹੋਰ ਦੇ ਕਦਮਾਂ ਨਾਲ ਕਦਮ ਮੇਲ ਕੇ ਤੁਰਦੀ ਗਈ। ਸ਼ਾਹੀਨ ਨੇ ਪਿਛੇ ਮੁੜ ਕੇ ਦੇਖਿਆ ਤੇ ਕਾਰ ਵਲ ਤੁਰ ਪਿਆ। ਫੇਰ ਚੌਂਕ ਕੇ ਗ਼ਜ਼ਲ ਨੇ ਇਧਰ ਉਧਰ ਦੇਖਿਆ—ਨੀਲੀ ਕਾਰ ਦੇਖ ਕੇ ਉਹ ਪਛਾਣ ਗਈ ਕਿ ਸ਼ਾਹੀਨ ਇਹਦੇ ਅੰਦਰ ਈ ਬੈਠਾ ਹੋਣਾ ਏ।

ਰਾਤੀਂ ਕਲੀਨਕ ਤੋਂ ਆਉਣ ਉਪ੍ਰੰਤ ਹੁਣ ਉਹ ਗ਼ਜ਼ਲ ਨਾਲ ਚੋਚਲੇ ਸਾੜਨ ਦੀ ਥਾਂ ਆਪਣੇ ਸਟੱਡੀ ਰੂਮ ਵਿਚ ਅਖ਼ਬਾਰ, ਰਸਾਲੇ ਲੈ ਕੇ ਬੈਠ ਜਾਂਦਾ। ਤਦ ਗ਼ਜ਼ਲ ਦਾ ਕਾਲਜਾ ਹੋਰ ਫਟਦਾ।

"ਦੇਖਿਆ, ਅੰਤ ਹੁਣ ਮੈਥੋਂ ਰੱਜ ਈ ਗਿਆ। ਕਦ ਤੀਕ ਜ਼ਬਰਦਸਤੀ ਦਾ ਢੋਂਗ ਰਚਾਊਗਾ। ਉਹ ਮੈਨੂੰ ਕਦੀ ਆਪਣੇ ਦੋਸਤਾਂ ਨਾਲ ਨਹੀਂ ਮਿਲਾਉਂਦਾ। ਮੈਂ ਕਿਤੇ ਬਾਹਰ ਜਾਵਾਂ ਤਾਂ ਵਾਰ ਵਾਰ ਇਹੋ ਈ ਦੇਖਦਾ ਰਹਿੰਦਾ ਕਿ ਮੈਂ ਕਿਹਨੂੰ ਦੇਖਦੀ ਹਾਂ। ਉਹਨੇ ਮੈਨੂੰ ਅੱਜ ਤੀਕ ਗਾਉਣ ਦੀ ਫਰਮਾਇਸ਼ ਨਹੀਂ ਕੀਤੀ। ਕਦੀ ਨਸੀਰ, ਬਲਗਰਾਮੀ ਤੇ ਭਾਨ ਬਾਰੇ ਨਹੀਂ ਪੁੱਛਿਆ।

ਸਹਿਜੇ ਸਹਿਜੇ ਸ਼ਾਹੀਨ ਦੀ ਪ੍ਰਸਿਧੀ ਵਧਦੀ ਗਈ। ਕਿਉਂਕਿ ਗ਼ਜ਼ਲ ਤੋਂ ਨਿਰਾਸ਼ ਹੋ ਕੇ ਉਹਨੇ ਆਪਣੇ ਕੰਮ ਵਲ ਧਿਆਨ ਦੇਣਾ ਆਰੰਭ ਕਰ ਦਿਤਾ ਸੀ। ਅਜੇ ਤਕ ਉਂਝ ਵੀ ਹੈਦਰਾਬਾਦ ਵਿਚ ਚੰਗੇ ਹਾਰਟ ਸਪੈਸ਼ਲਿਸਟ ਬੜੇ ਘਟ ਸਨ। ਇਸ ਲਈ ਉਹਦਾ ਸਾਰਾ ਸਮਾਂ ਆਪਣੇ ਕੰਮ ਵਿਚ ਲੰਘਣ ਲੱਗਾ। ਸਵੇਰੇ ਅੱਠ ਵਜੇ ਤੋਂ ਕਲੀਨਕ ਸ਼ੁਰੂ ਹੋ ਜਾਂਦਾ। ਦੁਪਹਿਰ ਦੇ ਖਾਣੇ ਵੇਲੇ ਗ਼ਜ਼ਲ ਨਾਲ ਕੁਝ ਹਾਸਾ-ਮਜ਼ਾਕ ਹੁੰਦਾ, ਉਹਦੇ ਬਾਅਦ ਰਾਤ ਦੇ ਗਿਆਰਾਂ ਵਜੇ ਤੀਕ ਹਸਪਤਾਲ ਦੀ ਡੀਊਟੀ, ਫੇਰ ਮਰੀਜ਼ਾਂ ਦੇ ਘਰਾਂ ਵਿਚ ਜਾਣਾ।

ਜਦੋਂ ਰਾਤ ਪੈਂਦੀ ਤਾਂ ਅੰਦੇਸ਼ੇ, ਲਿਹਾਜ਼ਾਂ, ਸੰਕੋਚਾਂ ਭਰੀ, ਗ਼ਜ਼ਲ ਨੂੰ ਰੁਆ-ਰੁਆ ਛੱਡਦੀ।

ਸ਼ਾਹੀਨ ਦੇ ਇੰਨੇ ਸੰਕੁਚਿਤ ਰਹਿਣ ਤੇ ਇਕ ਦਿਨ ਗ਼ਜ਼ਲ ਝੁੰਜਲਾ ਗਈ—"ਸ਼ਾਹੀਨ, ਅੱਜ ਸਾਡੇ ਵਿਆਹ ਨੂੰ ਪੰਜ ਸਾਲ ਹੋ ਗਏ ਨੇ। ਮੈਂ ਬਥੇਰੀ ਐਸ਼ ਕਰ ਲਈ। ਹੁਣ ਮੈਨੂੰ ਆਪਣਾ ਬੱਚਾ ਚਾਹੀਦਾ ਏ। ਮੈਂ ਕਦੋਂ ਤਕ 'ਕੱਲੀ ਰਹਾਂ?"

"ਮੈਂ ਜੁ ਹਾਂ ਤੇਰੇ ਲਈ ਬੇਵਕੂਫ਼ੇ! ਬੱਚੇ ਹੋਣਗੇ ਤਾਂ ਹੋਰ ਪਰੇਸ਼ਾਨ ਹੋ ਜਾਏਂਗੀ। ਵੇਖ ਲੈ ਕਰਾਂਤੀ ਆਪਣੇ ਮਾਪਿਆਂ ਬਾਰੇ ਕਿਹੋ ਜਿਹੀ ਨੁਕਤਾਚੀਨੀ ਕਰਦੀ ਏ ਤੇ ਤੂੰ ਉਂਝ ਹੀ ਲੋਕਾਂ ਦੇ ਭੈਅ ਤੋਂ ਸਹਿਮੀ ਰਹਿੰਦੀ ਏਂ।"

ਸ਼ਾਹੀਨ ਦੀ ਗੱਲ ਸੁਣ ਕੇ ਉਹ ਚੁੱਪ ਹੋ ਗਈ।

"ਤੂੰ ਠੀਕ ਆਖਦੈਂ।"

"ਮੈਂ ਕੌਣ ਸੀ—ਕੀ ਸੀ? ਮੈਂ ਇਸ ਗੱਲ ਨੂੰ ਭੁੱਲ ਚੁੱਕੀ ਹਾਂ, ਪਰ ਸ਼ਾਹੀਨ ਨਹੀਂ ਭੁੱਲਿਆ। ਉਹਦੇ ਬੱਚੇ ਵੀ ਨਹੀਂ ਭੁੱਲਣਗੇ। ਇਸੇ ਲਈ ਉਹ ਮੈਨੂੰ ਆਪਣੇ ਬੱਚਿਆਂ ਦੀ ਮਾਂ ਨਹੀਂ ਬਨਾਉਣਾ ਚਾਹੁੰਦਾ। ਉਹ ਬਦਨਾਮ ਕੁੜੀ, ਜਿਹਦੇ ਨਾਲ ਕੋਈ ਵਿਆਹ ਕਰਨ ਲਈ ਤਿਆਰ ਨਹੀਂ ਸੀ, ਪਰ ਸ਼ਾਹੀਨ ਨੇ ਉਸ ਦੀ ਖ਼ਾਤਰ ਇਹ ਕੁਰਬਾਨੀ ਦਿੱਤੀ। ਇੰਨੀ ਵੱਡੀ ਕੁਰਬਾਨੀ ਦਿੱਤੀ। ਉਹ ਚਾਹੁੰਦਾ ਤਾਂ ਵਿਆਹ ਤੋਂ ਦੋ-ਚਾਰ ਮਹੀਨੇ ਬਾਅਦ ਮੇਰੇ ਸਰੀਰ ਨਾਲ ਖੇਡ ਕੇ ਮੈਨੂੰ ਤਿਆਗ ਦਿੰਦਾ, ਪਰ ਉਹ ਇਸ ਫ਼ਰਜ਼ ਨੂੰ ਨਿਭਾਈ ਜਾ ਰਿਹਾ ਹੈ।

ਇਸੇ ਲਈ ਉਹ ਵੱਡੀਆ ਦੇ ਬੱਚਿਆਂ ਨੂੰ ਮੋਢਿਆਂ ਉਤੇ ਚੁੱਕੀ ਫਿਰਦਾ। ਬੱਚਿਆਂ ਦੇ ਖਿਡੌਣੇ ਤੇ ਤਸਵੀਰਾਂ ਖ਼ਰੀਦ ਕੇ ਲਿਆਉਂਦਾ। ਪੰਦਰਾਂ ਸਾਲਾਂ ਦੀ ਕਰਾਂਤੀ ਨਾਲ ਬੱਚਿਆਂ ਵਾਂਗ ਗੱਲਾਂ ਕਰਦਾ। ਪਰ ਮੇਰੀ ਕੁੱਖੋਂ ਕਰੂੰਬਲ ਉਗਾ ਕੇ "ਐਵਾਨ-ਇ-ਗ਼ਜ਼ਲ" ਦੀ ਸੁੰਦਰਤਾ ਨੂੰ ਨਸ਼ਟ ਨਹੀਂ ਕਰਨਾ ਚਾਹੁੰਦਾ।

"ਹੁਣ ਕੀ ਸੋਚਣ ਲੱਗ ਪਈ।" ਉਹਨੇ ਗ਼ਜ਼ਲ ਦਾ ਸਿਰ ਹਿਲਾ ਕੇ ਪੁੱਛਿਆ ਤੇ ਫੇਰ ਕਿਹਾ—"ਗ਼ਜ਼ਲ, ਮੈਨੂੰ ਅਫ਼ਸੋਸ ਹੈ ਕਿ ਮੈਂ ਤੈਨੂੰ ਖ਼ੁਸ਼ ਨਹੀਂ ਰੱਖ ਸਕਿਆ। ਮੈਂ ਉਹ ਮਰਦ ਨਹੀਂ ਜਿਹਦੇ ਤੂੰ ਸੁਪਨੇ ਲੀਤੇ ਸਨ। ਕਈ ਵਾਰੀ ਮੈਨੂੰ ਐਂਝ ਜਾਪਦਾ ਹੈ ਜਿਵੇਂ ਤੂੰ ਮੇਰੀ ਚਾਹਤ ਲਈ ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ ਹੈ। ਪਰ ਯਕੀਨ ਜਾਣ, ਮੈਂ ਤੇਰੇ ਕਿਸੇ ਰਸਤੇ ਦੀ ਰੁਕਾਵਟ ਬਣ ਕੇ ਨਹੀਂ ਖੜਾ ਹਾਂ। ਤੂੰ ਜਿਥੇ ਚਾਹੇਂ ਜਾ ਸਕਦੀ ਏਂ, ਜੋ ਚਾਹੇਂ ਕਰ ਸਕਦੀ ਏਂ।"

"ਮੈਂ ਜਾਣਦੀ ਹਾਂ" ਗ਼ਜ਼ਲ ਨੇ ਬੜੀ ਬੇਬਸੀ ਨਾਲ ਚੀਕ ਕੇ ਆਖਿਆ—"ਪਰ ਰੱਬ ਦੇ ਵਾਸਤੇ ਮੂੰਹੋਂ ਇਹ ਨਾ ਆਖ ਕਿ ਇਸ ਘਰੋਂ ਚਲੀ ਜਾਹ।" ਫੇਰ ਉਹ ਚੁੱਪ ਹੋ ਗਈ। ਉਹ ਜਾਣਦੀ ਸੀ ਕਿ ਉਸ ਨੇ ਗ਼ਲਤੀ ਕੀਤੀ ਹੈ। ਉਹ ਮੈਨੂੰ ਹੁਣ ਹਰ ਥਾਂ ਭੇਜਣ ਲਈ ਤਿਆਰ ਹੈ। ਹਰ ਛਿਣ ਛੱਡਣ ਲਈ ਤਿਆਰ ਹੈ—ਉਹ ਮੇਰੇ ਰਾਹ ਵਿਚੋਂ ਹਟਦਾ ਜਾ ਰਿਹਾ ਏ। ਪਰ ਮੈਂ ਕਿਥੇ ਜਾਵਾਂ ?

ਉਹ ਦੋਹਾਂ ਹੱਥਾਂ ਵਿਚ ਮੂੰਹ ਲੁਕਾ ਕੇ ਰੋਣ ਡਹਿ ਪਈ।

"ਬਸ ! ਹੁਣ ਸ਼ੁਰੂ ਹੋ ਗਿਆ ਰੋਣਾ ਧੋਣਾ।" ਸ਼ਾਹੀਨ ਨੇ ਬੁਰਾ ਮੰਨਦਿਆਂ ਕਿਹਾ। "ਤੇਰੇ ਨਾਲ ਤਾਂ ਗੱਲ ਕਰਨੀ ਮੁਸ਼ਕਲ ਹੋ ਗਈ ਏ। ਕੁਝ ਮੈਨੂੰ ਵੀ ਤਾਂ ਦੱਸ, ਭਈ ਮੈਂ ਕੀ ਕਰਾਂ ? ਸਾਲੀ ਜ਼ਿੰਦਗੀ ਇਕ ਸੰਤਾਪ ਹੋ ਗਈ ਏ।" ਉਹ ਮਿੰਨੀ ਬਾਰ ਖੋਲ੍ਹ ਕੇ ਸ਼ਰਾਬ ਦੀ ਬੋਤਲ ਕੱਢਣ ਲੱਗਾ।

ਸਵੇਰੇ ਨਾਸ਼ਤੇ ਦੀ ਮੇਜ਼ ਤੇ ਉਹ ਦੋਵੇਂ ਮੂੰਹ ਸੁਜਾਈ ਬੈਠੇ ਸਨ ਕਿ ਕਰਾਂਤੀ ਆਪਣੀ ਰੀਪੋਰਟ ਲੈ ਕੇ ਆ ਗਈ। ਉਹਦਾ ਮੈਟ੍ਰਿਕ ਦਾ ਨਤੀਜਾ ਆਇਆ ਸੀ। ਉਹ ਫਸਟ ਡਵੀਜ਼ਨ ਵਿਚ ਪਾਸ ਹੋਈ ਸੀ।

"ਅੰਕਲ, ਹੁਣ ਮੈਨੂੰ ਤੁਸੀਂ ਸਾਈਕਲ ਜ਼ਰੂਰ ਲੈ ਕੇ ਦਿਉ। ਤੁਸੀਂ ਪ੍ਰਾਮਿਸ ਕੀਤਾ ਸੀ।"

"ਕੁੜੀਆਂ ਸਾਈਕਲ ਨਹੀਂ ਚਲਾਉਂਦੀਆਂ। ਤੂੰ ਕਿਸੇ ਕੁੜੀ ਨੂੰ ਸਾਈਕਲ ਚਲਾਉਂਦੀ ਦੇਖਿਆ ਏ ?" ਗ਼ਜ਼ਲ ਨੇ ਉਹਨੂੰ ਸਮਝਾਇਆ।

"ਨਾ ਚਲਾਉਣ, ਮੈਂ ਤਾਂ ਚਲਾਵਾਂਗੀ। ਮੇਰਾ ਕੋਈ ਕੀ ਕਰ ਲਵੇਗਾ ?"

"ਹੁਣੇ ਤੋਂ ਇੰਨੀ ਅਮੋੜ ? ਕਦੀ ਮੇਰੀ ਗੱਲ ਨਹੀਂ ਮੰਨਦੀ।" ਗ਼ਜ਼ਲ ਨੇ ਮਦਦ ਵਾਸਤੇ ਸ਼ਾਹੀਨ ਵਲ ਦੇਖਿਆ।

"ਇਹ ਐਵਾਨ-ਇ-ਗ਼ਜ਼ਲ ਦੀ ਰੀਤ ਹੈ।" ਫੇਰ ਸ਼ਾਹੀਨ ਨੇ ਕਰਾਂਤੀ ਨੂੰ ਕਿਹਾ— "ਮੈਂ ਲਿਆ ਦੇਵਾਂਗਾ ਤੈਨੂੰ ਸਾਈਕਲ।"

"ਤੇ ਲਾਵਾਰਿਸ ਕੁੜੀਆਂ ਉਪਰ ਤਰਸ ਖਾਣ ਦਾ ਤੁਸੀਂ ਠੇਕਾ ਲੈ ਲਿਆ ਹੈ ?" ਗ਼ਜ਼ਲ ਨੇ ਸੜ ਕੇ ਕਿਹਾ।

"ਤਰਸ ! ਮੈਂ ਕਿਸੇ ਉਪਰ ਤਰਸ ਖਾ ਸਕਦਾ ਹਾਂ।" ਸ਼ਾਹੀਨ ਨੇ ਸਿਗਰਟ ਸੁਲਗਾ ਕੇ ਮਾਚਸ ਦੀ ਤੀਲੀ ਬੁਝਾਈ।

"ਮੈਂ ਤਾਂ ਜ਼ਾਲਮ, ਬੇਰਹਿਮ ਡਾਕਟਰ ਹਾਂ। ਦਿਲ ਚੀਰ ਚੀਰ ਸੁੱਟਣ ਵਾਲਾ। ਇਨਸਾਨ ਦੇ ਟੁਕੜੇ ਟੁਕੜੇ ਕਰਨ ਵਾਲਾ। ਮੈਂ ਕੀ ਜਾਣਾ ਤਰਸ ਕੀ ਹੁੰਦੈ ? ਜਜ਼ਬਾਤ ਕੀ ਹੁੰਦੇ ਨੇ ? ਮੁਹੱਬਤ ਕੀ ਹੁੰਦੀ ਏ ?"

"ਸਾਫ਼ ਸਾਫ਼ ਕਹੋ ਨਾ ਕਿ ਤੁਹਾਨੂੰ ਮੈਥੋਂ ਕੁਝ ਨਹੀਂ ਮਿਲਿਆ। ਨਾ ਪਿਆਰ, ਨਾ ਸਨਮਾਨ, ਨਾ ਇਨਸਾਫ਼।" ਗ਼ਜ਼ਲ ਗੁੱਸੇ ਵਿਚ ਉੱਚੀ ਉੱਚੀ ਬੋਲਣ ਲੱਗੀ—"ਇਕ ਰੰਡੀ ਨਾਲ ਵਿਆਹ ਕਰਕੇ ਤੁਹਾਨੂੰ ਹੋਰ ਕੀ ਮਿਲਣਾ ਸੀ ? ਤੁਸੀਂ ਕਿਹੜੀ ਚੀਜ਼ ਦੀ ਆਸ ਲਾਈ ਬੈਠੇ ਸੀ ? ਤੁਸੀਂ ਮੈਨੂੰ ਪਿਆਰ, ਦੌਲਤ ਤੇ ਆਪਣੇ ਆਸਰੇ ਦੀ ਭੀਖ ਦਿੱਤੀ, ਪਰ ਮੇਰੇ ਕੋਲ ਕੁਝ ਨਹੀਂ ਸੀ। ਮੈਂ ਤੁਹਾਨੂੰ ਪਹਿਲਾਂ ਹੀ ਕਹਿ ਦਿੱਤਾ ਸੀ

ਕਿ ਬਾਅਦ ਵਿਚ ਪਛਤਾਉਗੇ ।''

''ਪਰ ਤੁਹਾਨੂੰ ਪਛਤਾਉਣ ਦੀ ਕੀ ਲੋੜ ਏ ਅੰਕਲ ! ਜੇ ਆਂਟੀ ਤੁਹਾਨੂੰ ਸੂਟ ਨਹੀਂ ਕਰਦੀ ਤਾਂ ਤੁਸੀਂ ਤਲਾਕ ਕਿਉਂ ਨਹੀਂ ਲੈ ਲੈਂਦੇ ।'' ਕਰਾਂਤੀ ਨੇ ਸ਼ਾਹੀਨ ਦੇ ਮੋਢੇ ਉਪਰ ਹੱਥ ਰੱਖ ਕੇ ਅਚਾਨਕ ਕਿਹਾ ।

ਉਹਦੀ ਗੱਲ ਸੁਣ ਕੇ ਗ਼ਜ਼ਲ ਤੇ ਸ਼ਾਹੀਨ ਅਚਾਨਕ ਚੁੱਪ ਹੋ ਗਏ, ਕਿਉਂਕਿ ਉਹ ਦੋਵੇਂ ਇਸ ਗੱਲ ਨੂੰ ਭੁੱਲ ਚੁੱਕੇ ਸੀ ਕਿ ਕਰਾਂਤੀ ਹੁਣ ਪੰਦਰਾਂ ਵਰ੍ਹਿਆਂ ਦੀ ਹੋ ਗਈ ਹੈ ਤੇ ਉਸ ਨੇ ਬਹੁਤ ਸਾਰੀਆਂ ਕਿਤਾਬਾਂ, ਨਾਵਲ ਤੇ ਕਹਾਣੀਆਂ ਪੜ੍ਹ ਲਈਆਂ ਹਨ । ਉਹ ਰਾਤ ਦਿਨ ਕਿਤਾਬਾਂ ਵਿਚ ਗੁਆਚੀ ਰਹਿੰਦੀ ਸੀ । ਇਸ ਦੇ ਬਾਵਜੂਦ ਉਹਦੇ ਸਕੂਲ ਦੀ ਰੀਪੋਰਟ ਚੰਗੀ ਆਈ ਸੀ । ਉਹਦੇ ਬੜੇ ਘੱਟ ਦੋਸਤ ਸਨ । ਉਹ ਹਰ ਥਾਂ 'ਕੱਲੀ 'ਕੱਲੀ ਜਿਹੀ ਫਿਰਦੀ ਰਹਿੰਦੀ । ਛੁਟੀਆਂ ਵਿਚ ਪੜ੍ਹਦੀ ਪੜ੍ਹਦੀ ਥੱਕ ਜਾਂਦੀ ਤਾਂ 'ਕੱਲੀ ਹੀ ਕਿਤੇ ਘੁੰਮਣ ਨਿਕਲ ਜਾਂਦੀ ਅਤੇ ਰੰਗ ਤੇ ਬੁਰਸ਼ ਲੈ ਕੇ ਚਿੱਤਰ ਬਣਾਉਂਦੀ । ਖਿੜਕੀ ਖੋਹਲ ਕੇ ਕਈ ਕਈ ਘੰਟੇ ਬਾਜ਼ਾਰ ਵਲ ਤੱਕਦੀ ਰਹਿੰਦੀ ।

ਗ਼ਜ਼ਲ ਨੇ ਬਹੁਤ ਚਾਹਿਆ ਕਿ ਕਰਾਂਤੀ ਉਹਦੇ ਨਾਲ ਸਹੇਲਪੁਣਾ ਪਾ ਲਵੇ । ਉਹ ਵੀ ਤਾਂ ਇਕੱਲੀ ਹੀ ਸੀ । ਕੋਈ ਤਾਂ ਹੁੰਦਾ ਜਿਹੜਾ ਉਹਦੀ ਗੱਲ ਸੁਣਦਾ, ਜਿਹਨੂੰ ਉਹ ਆਪਣੇ ਦਿਲ ਦਾ ਹਾਲ ਸੁਣਾਉਂਦੀ । ਹੇਠਾਂ ਰਹਿਣ ਵਾਲੀ ਰਜ਼ੀਆ ਤੇ ਰਾਸ਼ਦ ਨੇ ਤਾਂ ਉਸ ਨਾਲ ਬਿਲਕੁਲ ਹੀ ਕੁੱਟੀ ਕਰ ਲਈ ਸੀ । ਉਸ ਨੂੰ ਹੇਠਾਂ ਉਤਰਨ ਦਾ ਹੁਕਮ ਨਹੀਂ ਸੀ, ਸ਼ਾਹੀਨ ਨੂੰ ਆਪਣਾ ਬਣਾ ਲੈਣ ਦੇ ਦੋਸ਼ ਵਿਚ । ਕਈ ਵਾਰੀ ਗਜ਼ਲ ਨੇ ਸੋਚਿਆ ਕਿ ਰਜ਼ੀਆ ਨੂੰ ਜਾ ਕੇ ਆਖੇ ਕਿ ਸ਼ਾਹੀਨ ਉਹਦਾ ਨਹੀਂ ਏ । ਉਹਨੇ ਰਜ਼ੀਆ ਕੋਲੋਂ ਕੁਝ ਵੀ ਨਹੀਂ ਖੋਹਿਆ । ਇਸ ਲਈ ਉਹਨੇ ਕਰਾਂਤੀ ਨਾਲ ਦਿਲ ਪਰਚਾਉਣਾ ਚਾਹਿਆ । ਕਿਉਂਕਿ ਕਰਾਂਤੀ ਨੂੰ ਗ਼ਜ਼ਲ ਬਹੁਤ ਛੋਟੀ ਸਮਝਦੀ ਸੀ, ਬਿਲਕੁਲ ਨਾਦਾਨ ਬੱਚੀ । ਪਰ ਅੱਜ ਉਹਨੂੰ ਪਤਾ ਲੱਗਿਆ ਕਿ ਉਹ ਗ਼ਜ਼ਲ ਤੇ ਸ਼ਾਹੀਨ ਦੇ ਨਾਜ਼ਕ ਰਿਸ਼ਤੇ ਬਾਰੇ ਵੀ ਸੋਚ ਚੁੱਕੀ ਹੈ ।

ਹੁਣ ਗ਼ਜ਼ਲ ਕਿਥੇ ਜਾਂਦੀ ? ਐਵਾਨ-ਇ-ਗ਼ਜ਼ਲ ਨੇ ਉਹਨੂੰ ਅਜੇ ਤਕ ਸ਼ਾਹੀਨ ਦੀ ਰਖੇਲ ਤੋਂ ਵੱਧ ਅਹਿਮੀਅਤ ਨਹੀਂ ਦਿੱਤੀ ਸੀ । ਨਾ ਕਦੀ ਰਾਸ਼ਦ ਨੇ ਉਹਨੂੰ ਦੁਲਹਨ ਕਹਿ ਕੇ ਬੁਲਾਇਆ, ਨਾ ਰਜ਼ੀਆ ਨੇ ਉਹਨੂੰ ਮਾਂ ਬਣਨ ਦੀਆਂ ਅਸੀਸਾਂ ਦਿੱਤੀਆਂ । ਰਜ਼ੀਆ ਨੇ ਉਹਨੂੰ ਕੋਈ ਖ਼ਾਨਦਾਨੀ ਜ਼ੇਵਰ ਤਕ ਨਹੀਂ ਪੁਆਇਆ ਸੀ । ਉਹਦੀ ਉਂਗਲੀ ਵਿਚ ਸਿਰਫ਼ ਉਹੀ ਅੰਗੂਠੀ ਸੀ, ਜਿਹੜੀ ਨਸੀਰ ਦੇ ਖ਼ਾਨਦਾਨ ਦੀ ਬਹੂ ਨੂੰ ਪਾਉਣੀ ਚਾਹੀਦੀ ਸੀ । ਇਸ ਅੰਗੂਠੀ ਦੇ ਬਾਰੇ ਵੀ ਸ਼ਾਹੀਨ ਨੇ ਕਦੀ ਨਹੀਂ ਪੁੱਛਿਆ ਕਿ ਇਹ ਕਿਹਨੇ ਦਿੱਤੀ ਸੀ । ਕਈ ਵਾਰੀ ਗ਼ਜ਼ਲ ਦੇ ਜੀਅ ਵਿਚ ਆਇਆ ਕਿ ਹੁਣ ਜਦ ਉਹ ਮਿਸਿਜ਼ ਸ਼ਾਹੀਨ ਬਣ ਚੁੱਕੀ ਹੈ, ਇਹ ਅੰਗੂਠੀ ਉਹਦੀ ਉਂਗਲੀ ਵਿਚ ਕਿਉਂ ਹੈ ? ਉਹਨੇ ਅੰਗੂਠੀ ਲਾਹ ਕੇ ਸ਼ਿੰਗਾਰ ਮੇਜ਼ ਦੀ ਦਰਾਜ 'ਚ ਰੱਖ ਦਿੱਤੀ ਤਾਂ ਉਹਦੇ ਦਿਲ ਨੂੰ ਡੋਬੂ ਪੈਣ ਲੱਗ ਪਏ । ਉਹ ਬੇਚੈਨ ਜਿਹੀ ਹੋ ਗਈ, ਜਿਵੇਂ ਉਹਦਾ ਸਾਹ ਨਿਕਲ ਚਲਿਆ ਹੋਵੇ । ਮੈਂ ਨਸੀਰ ਨੂੰ ਆਖਿਆ ਸੀ ਕਿ ਮੇਰੀ ਜਿੰਦ ਹੁਣ ਇਸ ਅੰਗੂਠੀ ਵਿਚ ਹੈ । ਉਹਨੇ ਨਸੀਰ ਤੋਂ ਬਗੈਰ ਜਿਊਣਾ ਸਿੱਖ ਲਿਆ, ਪਰ

ਅੰਗੂਠੀ ਤੋਂ ਬਗੈਰ ਉਹ ਇਕ ਪਲ ਵੀ ਨਹੀਂ ਰਹਿ ਸਕਦੀ ਸੀ। ਇਕ ਵਾਰੀ ਕਰਾਂਤੀ ਨੇ ਉਹਨੂੰ ਅੰਗੂਠੀ ਨਾਲ ਖੇਡਦੀ ਦੇਖ ਲਿਆ—

"ਇਹ ਤੁਹਾਡੀ ਅੰਗੇਜਮੈਂਟ ਦੀ ਅੰਗੂਠੀ ਏ ਨਾ ਆਂਟੀ ?"

"ਹਾਂ ! ਇਸ ਅੰਗੂਠੀ ਵਿਚ ਮੇਰੀ ਜਾਨ ਏ।" ਪਤਾ ਨਹੀਂ ਕਿੱਦਾਂ ਐਨੇ ਭਾਵਕ ਢੰਗ ਨਾਲ ਉਸ ਨੇ ਕਰਾਂਤੀ ਨੂੰ ਇਹ ਗੱਲ ਆਖੀ, ਹਾਲਾਂਕਿ ਉਸ ਦਿਨ ਤੋਂ ਬਾਅਦ ਉਹ ਕਰਾਂਤੀ ਨਾਲ ਗੱਲ ਕਰਨ ਵਿਚ ਬੜਾ ਸੰਕੋਚ ਕਰਦੀ ਸੀ।

"ਤੁਹਾਡੀ ਜਾਨ ? ਉਹ ਕਿੱਦਾਂ ਆਂਟੀ ?"

"ਸੁਣ ਕਰਾਂਤੀ—!" ਉਹਨੇ ਤੁਰੰਤ ਗੱਲ ਬਦਲ ਕੇ ਕਿਹਾ—"ਮੈਂ ਮਰ ਜਾਵਾਂ ਨਾ, ਤਦ ਵੀ ਤੂੰ ਇਸ ਅੰਗੂਠੀ ਨੂੰ ਮੇਰੇ ਹੱਥੋਂ ਨਾ ਲਾਹੁਣ ਦੇਵੀਂ।"

"ਮੈਂ ਸਮਝ ਗਈ—ਇਹ ਅੰਗੂਠੀ ਤੁਹਾਡੇ ਰੁਮਾਂਸ ਦੀ ਨਿਸ਼ਾਨੀ ਏ, ਪਰ ਤੁਹਾਨੂੰ ਇਹ ਵਹਿਮ ਕਿਉਂ ਏ ਆਂਟੀ, ਕਿ ਤੁਹਾਡੀ ਜਾਨ ਅੰਗੂਠੀ ਵਿਚ ਆ ਸਕਦੀ ਏ ?" ਕਰਾਂਤੀ ਉਹਦੀ ਜਹਾਲਤ ਉਤੇ ਹੱਸਣ ਡਹਿ ਪਈ।

"ਤੂੰ ਕੀ ਜਾਣੇ ਇਨ੍ਹਾਂ ਗੱਲਾਂ ਨੂੰ। ਜਦ ਵੱਡੀ ਹੋ ਜਾਵੇਂਗੀ ਤਾਂ ਪਤਾ ਲੱਗੂ।"

"ਤਾਂ ਕੀ ਆਂਟੀ ਤੁਸੀਂ ਮੈਨੂੰ ਛੋਟਾ ਸਮਝਦੇ ਹੋ ? ਸੋਲਾਂ ਸਾਲਾਂ ਦੀ ਕੁੜੀ ਨੂੰ ? ਓਹ ਆਂਟੀ, ਮੈਂ ਐਡੀ ਵੱਡੀ ਆਂ ਨਾ ਆਂਟੀ। ਹੁਣ ਤਾਂ ਮੈਂ ਸੈਕਸ ਬਾਰੇ ਵੀ ਕਿਤਾਬਾਂ ਪੜ੍ਹੀਆਂ ਹਨ।"

"ਸੈਕਸ ਬਾਰੇ ?" ਗ਼ਜ਼ਲ ਤ੍ਰਭਕੀ।

"ਹਾਂ ਆਂਟੀ।" ਉਹਨੇ ਆਪਣੀ ਗੱਲ ਦੀ ਧੁਨ ਵਿਚ ਗ਼ਜ਼ਲ ਦੇ ਤ੍ਰਭਕਣ ਨੂੰ ਬਿਲਕੁਲ ਅੱਖੋਂ ਓਹਲੇ ਕਰ ਦਿੱਤਾ।

"ਆਂਟੀ ਤੁਸੀਂ ਕੇਹੋ ਜਿਹਾ ਪਿਆਰ ਕੀਤਾ, ਫੇਰ ਸ਼ਾਹੀਨ ਅੰਕਲ ਨਾਲ ਵਿਆਹ ਵੀ ਕਰ ਲਿਆ ਤੇ ਹੁਣ ਰੋ ਰੋ ਕੇ ਉਨ੍ਹਾਂ ਨਾਲ ਹੀ ਰਹਿਣਾ ਵੀ ਚਾਹੁੰਦੇ ਹੋ। ਮੇਰੀ ਸਮਝ ਵਿਚ ਨਹੀਂ ਆਉਂਦਾ ਤੁਹਾਡਾ ਕੇਸ।"

ਕਰਾਂਤੀ ਬੜੇ ਮਜ਼ੇ ਨਾਲ ਗ਼ਜ਼ਲ ਦੇ ਪਲੰਘ ਉਪਰ ਲੇਟੀ ਕਲਾਬਾਜ਼ੀਆਂ ਖਾ ਰਹੀ ਸੀ ਤੇ ਹੱਸ ਹੱਸ ਗੱਲਾਂ ਕਰ ਰਹੀ ਸੀ। ਉਹਦੇ ਕੱਟੇ ਹੋਏ ਸੰਘਣੇ ਵਾਲ ਸਾਰੇ ਚਿਹਰੇ ਉਪਰ ਖਿੱਲਰ ਗਏ ਸਨ ਤੇ ਛੋਟੀ ਜਿਹੀ ਸਕਰਟ ਦੇ ਹੇਠਾਂ ਉਹਦੀਆਂ ਲਾਖੀਆਂ ਸਿਹਤਮੰਦ ਟੰਗਾਂ ਹਿੱਲਦੀਆਂ ਸਨ।

"ਤਾਂ ਇਸੇ ਲਈ ਤੂੰ ਹੁਣ ਤੀਕ ਕਿਸੇ ਨਾਲ ਪਿਆਰ ਨਹੀਂ ਕੀਤਾ ?" ਗ਼ਜ਼ਲ ਨੇ ਬੜੀ ਮੁਸ਼ਕਲ ਨਾਲ ਹਾਸੇ ਮਜ਼ਾਕ ਦਾ ਵਾਤਾਵਰਣ ਬਣਾਈ ਰੱਖਿਆ। ਉਹ ਕਈ ਦਿਨਾਂ ਤੋਂ ਚਾਹੁੰਦੀ ਸੀ ਕਿ ਕਰਾਂਤੀ ਨਾਲ ਖੁੱਲ੍ਹ ਕੇ ਗੱਲਾਂ ਕਰੇ ਅਤੇ ਉਹਦਾ ਕਿਤੇ ਵਿਆਹ ਹੋ ਜਾਵੇ ਤਾਂ ਇਸ ਝੰਜਟ ਤੋਂ ਛੁਟਕਾਰਾ ਮਿਲੇ।

"ਮੈਂ ਮੁਹੱਬਤ ਕਿੱਦਾਂ ਕਰਾਂ ਆਂਟੀ ? ਕਾਲਜ ਵਿਚ ਵੀ ਕਈ ਕੁੜੀਆਂ ਇਹੋ ਈ ਪੁੱਛਦੀਆਂ ਨੇ।" ਉਹ ਤਕੀਆ ਛਾਤੀ ਹੇਠਾਂ ਰੱਖ ਕੇ ਮੂਧੀ ਲੇਟ ਗਈ।—"ਕਿਸੇ ਇਕੋ ਮੁੰਡੇ ਬਾਰੇ ਕਿੰਨਾਂ ਹੀ ਸੋਚਾਂ, ਪਰ ਫੇਰ ਖ਼ਿਆਲ ਭਟਕ ਜਾਂਦੇ ਹਨ। ਉਹ ਬੜੇ ਭੋਲੇਪਨ ਨਾਲ ਆਖ ਰਹੀ ਸੀ।

"ਅੱਛਾ ਆਂਟੀ, ਇਕ ਗੱਲ ਦੱਸਾਂ ?" ਉਹ ਉਠ ਕੇ ਬੈਠ ਗਿਆ ।

"ਇਕ ਮੁੰਡਾ ਸਆਦਤ ਤਾਂ ਮੇਰੇ ਨਾਲ ਪਿਆਰ ਕਰ ਵੀ ਚੁੱਕਿਆ ਹੈ ।"

"ਅੱਛਾ !" ਗ਼ਜ਼ਲ ਸੰਭਲ ਕੇ ਬਹਿ ਗਈ । "ਕੀ ਕੀ ਹੋਇਆ ? ਮੈਨੂੰ ਸਾਰਾ ਕੁਝ ਸੁਣਾ ।"

ਪਰ ਕਰਾਂਤੀ ਫੇਰ ਲੇਟ ਗਈ । ਜਿਵੇਂ ਕੋਈ ਖ਼ਾਸ ਗੱਲ ਨਾ ਹੋਈ ਹੋਵੇ ।

ਫੇਰ ਉਹ ਦੋਹਾਂ ਹੱਥਾਂ ਦਾ ਤਕੀਆ ਬਣਾ ਕੇ ਚਿੱਤ ਲੇਟ ਗਈ ਤੇ ਛੱਤ ਵਲ ਦੇਖਦੀ ਬੋਲੀ—"ਮੇਰਾ ਕਲਾਸਫੈਲੋ ਇਕ ਮੁੰਡਾ ਹੈ ਸਆਦਤ, ਉਹ ਰੋਜ਼ ਮੇਰੇ ਪਿੱਛੇ ਘੁੰਮਦਾ ਸੀ । ਆਂਟੀ, ਹਰ ਗੱਲ ਵਿਚ ਮੇਰੀ ਪੁਸ਼ਟੀ ਕਰਦਾ, ਮੇਰੇ ਲਈ ਕੈਡਬਰੀ ਚਾਕਲੇਟ ਤੇ ਚੀਉਂਗਮ ਲਿਆਉਂਦਾ ਸੀ । ਮੇਰੇ ਨੋਟਸ ਵੀ ਉਹਨੇ ਹੀ ਤਿਆਰ ਕਰਕੇ ਦਿੱਤੇ ਸਨ । ਉਹ ਮੇਰੀ ਕਲਾਸ ਦਾ ਬੜਾ ਪੜ੍ਹਾਕੂ ਮੁੰਡਾ ਏ । ਇਕ ਦਿਨ ਕਾਲਜ ਜਾਂਦਿਆਂ ਬੱਸ ਵਿਚ ਉਹਨੇ ਮੈਨੂੰ ਕਿਹਾ ਕਿ ਉਹ ਮੈਨੂੰ ਬਹੁਤ ਚਾਹੁੰਦਾ ਏ । ਬਸ, ਹਰ ਵੇਲੇ ਮੇਰਾ ਈ ਖ਼ਿਆਲ ਰਹਿੰਦਾ ਏ ਉਹਨੂੰ—ਤਾਂ ਆਂਟੀ, ਮੈਂ ਝੱਟ ਸਮਝ ਗਈ ਉਹਦੀ ਗੱਲ ਨੂੰ ।" ਫੇਰ ਕਰਾਂਤੀ ਉਠ ਕੇ ਬਹਿ ਗਈ ।

"ਪਰ ਆਂਟੀ, ਸੱਚੀ ਗੱਲ ਕਹਿਣ ਤੇ ਤੁਸੀਂ ਗੁੱਸੇ ਤਾਂ ਨਹੀਂ ਹੋਵੋਗੇ ?"

"ਨਹੀਂ, ਤੂੰ ਪੂਰੀ ਗੱਲ ਸੁਣਾ ।" ਗ਼ਜ਼ਲ ਜਾਣਦੀ ਸੀ ਇਹ ਉਨ੍ਹਾਂ ਲੋਕਾਂ ਦੀ ਔਲਾਦ ਹੈ, ਜਿਨ੍ਹਾਂ ਨੇ ਸੱਚ ਦੀ ਲੜਾਈ ਵਿਚ ਜਾਨ ਦੇ ਦਿੱਤੀ ਸੀ ।

"ਤਾਂ ਆਂਟੀ ਇਕ ਦਿਨ ਜਦ ਸਆਦਤ ਨੇ ਮੈਨੂੰ ਕਿਹਾ ਕਿ ਅੱਜ ਰਾਤੀਂ ਟੈਂਕ ਬੰਨ੍ਹ 'ਤੇ ਮਿਲਾਂਗੇ, ਤਾਂ ਮੈਂ ਉਥੇ ਚਲੀ ਗਈ । ਫੇਰ ਮੈਂ ਉਹਨੂੰ ਕਿਹਾ ਕਿ ਹੁਣ ਦੱਸ ਕਿਸੇ ਹੋਟਲ ਵਿਚ ਕਮਰਾ ਲਵੇਂਗਾ ਜਾਂ ਮੈਨੂੰ ਆਪਣੇ ਘਰ ਲੈ ਚਲੇਂਗਾ । ਕਿਉਂਕਿ ਤੁਹਾਡੇ ਡਰ ਦੀ ਮਾਰੀ ਮੈਂ ਉਹਨੂੰ ਇਥੇ ਤਾਂ ਨਹੀਂ ਲਿਆ ਸਕਦੀ ਸੀ ।"

ਉਹਨੇ ਆਪਣੇ ਵਾਲਾਂ ਦੀਆਂ ਲਿਟਾਂ ਝਟਕ ਕੇ ਬੜੇ ਨਖ਼ਰੇ ਨਾਲ ਗ਼ਜ਼ਲ ਨੂੰ ਦੇਖਿਆ, ਜੋ ਉਹਦੀ ਗੱਲ ਨੂੰ ਮੂੰਹ ਖੋਲ੍ਹੀ ਸੁਣ ਰਹੀ ਸੀ ।

"ਮੇਰੀ ਗੱਲ ਸੁਣ ਕੇ ਉਹ ਘਬਰਾਉਣ ਲੱਗਾ । ਫੇਰ ਆਖਣ ਲੱਗਾ—ਕਰਾਂਤੀ, ਇਹ ਦੱਸ, ਕਿ ਅਸੀਂ ਸਦਾ ਲਈ ਇਕ ਦੂਜੇ ਦੇ ਹੋ ਸਕਦੇ ਹਾਂ ਕਿ ਨਹੀਂ ? ਲਉ, ਫੇਰ ਉਹੀ ਜਹਾਲਤ ਦੀਆਂ ਗੱਲਾਂ ! ਸੱਚੀਂ ਆਂਟੀ, ਮੈਨੂੰ ਗੁੱਸਾ ਚੜ੍ਹ ਗਿਆ । ਮੈਂ ਕਿਹਾ—ਇਹਦੇ ਨਾਲ ਕੋਈ ਫ਼ਰਕ ਨਹੀਂ ਪੈਂਦਾ । ਮੈਂ ਤੇਰੇ ਨਾਲ ਕੇਵਲ ਹੁਣ ਦੀ ਗੱਲ ਕਰ ਰਹੀ ਹਾਂ । ਤੂੰ ਮੈਨੂੰ ਪਸੰਦ ਏਂ, ਇਸ ਲਈ ਮੈਂ ਤੇਰੇ ਨਾਲ ਚਲਾਂਗੀ । ਪਰ ਆਂਟੀ, ਉਹ ਤਾਂ ਬੱਸ ਇਕੋ ਗੱਲ ਤੇ ਅੜਿਆ ਹੋਇਆ ਸੀ ਕਿ ਪਹਿਲਾਂ ਮੈਨੂੰ ਇਹ ਦੱਸ ਕਿ ਤੂੰ ਮੇਰੇ ਨਾਲ ਵਿਆਹ ਕਰੇਂਗੀ ਜਾਂ ਨਹੀਂ ।"

"ਫੇਰ ਕੀ ਹੋਇਆ ?" ਗ਼ਜ਼ਲ ਨੇ ਕੰਬ ਕੇ ਪੁੱਛਿਆ ।

"ਬਸ, ਮੇਰਾ ਮੂਡ ਖ਼ਰਾਬ ਹੋ ਗਿਆ ।" ਉਹ ਜ਼ੋਰ ਜ਼ੋਰ ਨਾਲ ਪੈਰ ਹਿਲਾਉਣ ਲੱਗੀ ।

"ਮੈਂ ਕਿਉਂ ਕਰਦੀ ਉਹਦੇ ਨਾਲ ਵਿਆਹ ! ਵਿਆਹ ਤੋਂ ਬਾਅਦ ਸਾਰੀ ਜ਼ਿੰਦਗੀ ਮੈਨੂੰ ਉਹਦੀਆਂ ਗੱਲਾਂ ਮੰਨਣੀਆਂ ਪੈਂਦੀਆਂ ਤੇ ਉਹ ਮੇਰੇ ਉਪਰ ਤਿਆਗ ਤੇ ਕੁਰਬਾਨੀ

ਦਾ ਅਹਿਸਾਨ ਦੱਸਦਾ। ਤੁਸੀਂ ਹੀ ਸੋਚੋ ਨਾ ਆਂਟੀ, ਕਿ ਕੋਈ ਪੱਤੀ ਪਤਨੀ ਪੂਰਨ ਆਜ਼ਾਦੀ ਨਾਲ ਕਦੋਂ ਰਹਿੰਦੇ ਹਨ ? ਮੈਂ ਤਾਂ ਇੱਦਾਂ ਕਦੀ ਨਹੀਂ ਕਰਾਂਗੀ ਕਿ ਦਿਲ ਨਾ ਮੰਨਣ ਤੇ ਵੀ ਆਪਣੇ ਪਤੀ ਨੂੰ ਧੋਖਾ ਦੇ ਜਾਵਾਂ।"

"ਤਾਂ ਆਂਟੀ, ਮੇਰੀਆਂ ਗੱਲਾਂ ਸੁਣ ਕੇ ਭੱਜ ਗਿਆ, ਕਿ ਫੇਰ ਨਹੀਂ ਆਵਾਂਗਾ।"

"ਹਾ ਹਾ ਹਾ।" ਉਹ ਤਕੀਏ ਵਿਚ ਮੂੰਹ ਛੁਪਾ ਕੇ ਖ਼ੂਬ ਹੱਸੀ।

"ਆਂਟੀ, ਇਹ ਜਿਹੜੇ ਸਾਡੇ ਕਾਲਜ ਦੇ ਮੁੰਡੇ ਨੇ ਨਾ, ਸਭ ਦੇ ਸਭ ਆਪਣੇ ਪੇਰੈਂਟਸ ਤੋਂ ਬਹੁਤ ਡਰਦੇ ਨੇ। ਜਦੋਂ ਤਕ ਉਨ੍ਹਾਂ ਦੀ ਮੰਮੀ ਦੀ ਪਸੰਦ ਨਾ ਹੋਵੇ, ਉਹ ਕਿਸੇ ਨਾਲ ਲਵ ਨਹੀਂ ਕਰ ਸਕਦੇ। ਸਾਰੇ ਬੜੇ ਬੁਜ਼ਦਿਲ ਹਨ।"

"ਤੂੰ ਕੌਣ ਏਂ ?" ਗ਼ਜ਼ਲ ਨੇ ਉਹਨੂੰ ਗੌਰ ਨਾਲ ਦੇਖ ਕੇ ਪੁੱਛਿਆ।

"ਮੈਂ ? ਮੈਂ ਤਾਂ ਬਸ ਕਰਾਂਤੀ ਹਾਂ। ਆਂਟੀ, ਤੁਹਾਨੂੰ ਪਤਾ ਏ ਮੇਰੀ ਮੰਮੀ ਤੇ ਡੈਡੀ ਨੇ ਕੀ ਕੀ ਗਲਤੀਆਂ ਕੀਤੀਆਂ ਸਨ। ਸਾਡੇ ਲੈਕਚਰਾਰ ਗੋਪਾਲ ਰੈਡੀ ਨੇ ਮੈਨੂੰ ਸਾਰਾ ਕੁਝ ਦੱਸਿਆ ਹੈ। ਉਹ ਬੜੇ ਜੀਨੀਅਸ ਸਕਾਲਰ ਹਨ। ਤੁਹਾਨੂੰ ਤੇ ਅੰਕਲ ਨੂੰ ਮਿਲਾਉਣ ਲਈ ਕਦੀ ਉਨ੍ਹਾਂ ਨੂੰ ਘਰ ਲਿਆਵਾਂਗੀ। ਆਂਟੀ, ਗੋਪਾਲ ਰੈਡੀ ਨੇ ਮੈਨੂੰ ਦੱਸਿਆ ਏ ਕਿ ਮੈਨੂੰ ਕੱਲ੍ਹ ਨੂੰ ਕੀ ਕਰਨਾ ਚਾਹੀਦੈ, ਕਿਧਰ ਜਾਣਾ ਏਂ।"

ਕਰਾਂਤੀ ਗੱਲਾਂ ਕਰਦੀ ਥੱਕ ਗਈ। ਬੜਾ ਚਿਰ ਛੱਤ ਨੂੰ ਘੂਰਦੀ ਰਹੀ, ਪਤਾ ਨਹੀਂ ਸੋਚਦੀ ਰਹੀ।

ਫੇਰ ਅਚਾਨਕ ਉਠ ਕੇ ਬਾਹਿ ਗਈ ਤੇ ਪਲੰਘ ਤੋਂ ਹੇਠਾਂ ਉਤਰ ਕੇ ਬੋਲੀ—"ਹੁਣ ਚੱਲੀ ਹਾਂ ਮੈਂ ਵੀ ਆਪਣਾ ਅਧਿਕਾਰ ਖੋਹਣ।"

ਪਰ ਗ਼ਜ਼ਲ ਨੇ ਕੋਈ ਉੱਤਰ ਨਾ ਦਿੱਤਾ।

ਉਹ ਚੁੱਪਚਾਪ ਬੈਠੀ ਸੁੰਨਯ ਵਿਚ ਘੂਰ ਰਹੀ ਸੀ।

ਉਹਦੀਆਂ ਦੋਵੇਂ ਗਲ੍ਹਾਂ ਹੰਝੂਆਂ ਨਾਲ ਭਿੱਜੀਆਂ ਹੋਈਆਂ ਸਨ।

"ਐਵਾਨ-ਇ-ਗ਼ਜ਼ਲ" ਦਾ ਉਹ ਸਜਿਆ ਸੰਵਰਿਆ ਬਾਗ ਹੁਣ ਉਜੜਿਆ ਪਿਆ ਸੀ। ਸਾਰੀ ਡਿਉਢੀ ਵਿਚ ਸੰਨਾਟਾ ਗੂੰਜਦਾ ਰਹਿੰਦਾ। ਸੁੱਕੇ ਪੱਤੇ ਹੰਝੂਆਂ ਵਾਂਗ ਸਾਰਾ ਦਿਨ ਡਿੱਗਦੇ ਰਹਿੰਦੇ। ਫੇਰ ਕਦੀ ਸ਼ਾਹੀਨ ਦੇ ਹੁਕਮ ਤੇ ਕਰੀਮ ਧੋਬੀ ਨੂੰ ਸੱਦਿਆ ਜਾਂਦਾ ਜੋ ਸਾਰੇ ਪੱਤੇ 'ਕੱਠੇ ਕਰਕੇ ਲੈ ਜਾਂਦਾ ਸੀ।

ਅੰਬ ਤੇ ਸੀਤਾਫਲ, ਚੀਕੂ ਤੇ ਨਾਰੰਗੀਆਂ ਆਪੇ ਹੀ ਪੱਕ ਪੱਕ ਕੇ ਡਿੱਗਦੀਆਂ ਸਨ, ਪਰ ਕੋਈ ਕੋਈ ਬੱਚਾ ਉਨ੍ਹਾਂ ਨੂੰ ਚੁੱਕਣ ਲਈ ਦੌੜ ਕੇ ਨਹੀਂ ਆਉਂਦਾ ਸੀ। ਬਾਗ਼ ਦੇ ਸਾਰੇ ਪੌਦੇ ਨਿਯਮਾਂ ਤੇ ਰੀਤਾਂ ਨੂੰ ਭੁੱਲ ਕੇ ਕੰਡੇਦਾਰ ਝਾੜੀਆਂ ਵਿਚ ਰਲ ਗਏ ਸੀ। ਰਬਸ਼ਾਂ ਟੁੱਟ ਗਈਆਂ ਸਨ ਤੇ ਗੁਲਾਬ ਦੀਆਂ ਕਿਆਰੀਆਂ ਨੂੰ ਕੱਟ ਕੇ ਮਾਲੀ ਨੇ ਉਥੇ ਛੱਲੀਆਂ ਬੀਜ ਦਿੱਤੀਆਂ ਸਨ।

ਅੰਦਰ ਵੀ ਸਾਰੇ ਕਮਰੇ ਬੰਦ ਪਏ ਸਨ। ਰਜ਼ੀਆ ਤ੍ਰਕਾਲੀਂ ਹੀ ਵਰਾਂਡੇ ਦੀ ਲਾਇਟ ਖੋਲ੍ਹ ਦਿੰਦੀ। ਜਾਂ ਉਹਦੇ ਕਮਰੇ ਦਾ ਬਲਬ ਜਗਦਾ ਸੀ। ਗਿਆਰਾਂ ਵਜੇ ਰਾਸ਼ਦ ਵਾਪਸ ਆਉਂਦਾ ਤਾਂ ਉਹ ਦੋਵੇਂ ਉਥੇ ਚੌਂਕੀ ਉਤੇ ਬੈਠ ਕੇ ਖਾਣਾ ਖਾਂਦੇ।

ਬਿਸਮਿੱਲਾ ਬੀਬੀ ਛੇਤੀ ਛੇਤੀ ਭਾਂਡੇ ਸਾਂਭਦੀ ਤੇ ਸੌਂ ਜਾਂਦੀ ਸੀ।

ਐਵਾਨ-ਇ-ਗ਼ਜ਼ਲ ਦਾ ਸਭ ਤੋਂ ਵੱਡਾ ਹਾਲ ਜ਼ਰੂਰ ਹੁਣ ਤਕ ਅਬਾਦ ਸੀ ਕਿਉਂਕਿ ਰਾਸ਼ਦ ਉਥੇ ਈ ਬੈਠਦਾ ਸੀ। ਉਹ ਹੁਣ ਕਾਂਗਰਸ ਵਿਚ ਸ਼ਾਮਲ ਹੋ ਗਿਆ ਸੀ। ਜਦ ਪਹਿਲਾ ਇਲੈਕਸ਼ਨ ਹੋਇਆ ਤਾਂ ਕਾਂਗਰਸ ਦੇ ਟਿਕਟ ਉਤੇ ਉਹ ਵੀ ਖਲੋਤਾ।

ਕੁਝ ਦਿਨਾਂ ਬਾਅਦ ਰਜ਼ੀਆ ਨੇ ਕਰਾਂਤੀ ਨੂੰ ਵੀ ਉਪਰ ਭੇਜ ਦਿੱਤਾ ਸੀ। ਉਪਰ ਵਾਲੇ ਹਿੱਸੇ ਵਿਚ ਵੀ ਬੜਾ ਘੱਟ ਸ਼ੋਰ ਹੁੰਦਾ। ਕਾਲਜ ਤੋਂ ਆਉਣ ਉਪ੍ਰੰਤ ਕੁਝ ਦੇਰ ਤਕ ਕਰਾਂਤੀ ਦਾ ਰੌਲਾ ਤੇ ਹਾਸਾ-ਮਜ਼ਾਕ ਗੂੰਜਦੇ। ਇਸ ਦੇ ਬਾਅਦ ਉਹ ਕੋਈ ਕਿਤਾਬ ਲੈ ਕੇ ਆਪਣੇ ਕਮਰੇ ਵਿਚ ਲੇਟ ਜਾਂਦੀ। ਹੇਠਾਂ ਗ਼ਜ਼ਲ ਤੇ ਕਰਾਂਤੀ ਦੀ ਆਵਾਜ਼ ਨਹੀਂ ਪੁੱਜਦੀ ਸੀ।

ਬਾਹਰ ਲਾਅਨ ਵਿਚ ਫੁਦਕਣ ਵਾਲੀ ਰੰਗੀਨ ਚਿੜੀ ਹੁਣ ਵੀ ਦਲਾਨ ਦੇ ਸਾਹਮਣੇ ਕਰਿਆਪਾਤ ਦੇ ਦਰਖਤ ਉਪਰ ਆਣ ਕੇ ਬੈਠਦੀ ਸੀ ਤੇ ਚੌਹੀਂ ਪਾਸੀਂ ਘੁੰਮ ਘੁੰਮ ਕੇ, ਪੂਛ ਹਿਲਾ ਹਿਲਾ ਕੇ ਹਰ ਬੰਦੇ ਦੀ ਅੰਗਰੇਜ਼ੀ ਵਿਚ ਸੁੱਖਸਾਂਦ ਪੁੱਛਦੀ— ਸ੍ਹੂ ਸ੍ਹੂ ਸ੍ਹੂ ਦ ਦ। ਇਹ ਸੀਟੀ ਵਜਾਉਣ ਵਾਲੀ ਨਿੱਕੀ ਜਹੀ ਚਿੜੀ ਹੈਰਾਨ ਸੀ ਕਿ ਇਸ ਘਰ ਵਿਚ ਅਜਿਹਾ ਸੱਨਾਟਾ ਕਿਉਂ ਛਾ ਗਿਆ ਹੈ। ਵਾਹਿਦ ਹੁਸੈਨ ਕਿਥੇ ਗਿਆ, ਜਿਸ ਨੇ ਇਸ ਚਿੜੀ ਨੂੰ ਸੰਬੋਧਤ ਹੋ ਕੇ ਹਰ ਨਵੀਂ ਰਚਨਾ ਸੁਣਾਈ ਸੀ। ਲੰਗੜੀ ਫੂਪੋ ਕਿਥੇ ਹੈ ਜਿਹਨੂੰ ਆਪਣੀ ਆਵਾਜ਼ ਮੂਹਰੇ ਇਸ ਚਿੜੀ ਦੀ ਆਵਾਜ਼ ਕਦੀ ਨਾ ਭਾਈ।

"ਦੌੜ ਉੱਜੜੇ ਮੂੰਹ ਵਾਲੀਏ ਇਥੋਂ ਜਦ ਦੇਖੋ ਬੋਲਦੀ ਰਹਿੰਦੀ ਏ। ਉਹ ਛੋਟੇ-ਛੋਟੇ ਬੱਚੇ ਕਿਥੇ ਗਏ ਜਿਹੜੇ ਸੋਪ ਦਾ ਜਾਲ ਬਣਾ ਕੇ ਉਹਨੂੰ ਫੜਨ ਦਾ ਜਤਨ ਕਰਦੇ ਸਨ। ਕੌੜੇ ਸੁਭਾਅ ਵਾਲੀ ਬਸ਼ੀਰ, ਜਿਹਨੇ ਇਕ ਵਾਰੀ ਉਹਨੂੰ ਪੱਥਰ ਮਾਰਿਆ ਸੀ—ਰਹਿਮਦਿਲ ਬਤੂਲ, ਜੋ ਉਸ ਨੂੰ ਹਮੇਸ਼ਾ ਰੋਟੀ ਦੇ ਟੁਕੜੇ ਪਾਇਆ ਕਰਦੀ ਸੀ। ਸ਼ੋਖ਼ ਚੰਚਲ ਚਾਂਦ, ਜੋ ਉਸ ਦੀ ਆਵਾਜ਼ ਵਿਚ ਆਵਾਜ਼ ਮਿਲਾ ਕੇ ਆਪ ਵੀ ਸੀਟੀ ਵਜਾਉਣ ਲੱਗ ਪੈਂਦੀ ਸੀ। ਰੋਣੀ ਸੂਰਤ ਗ਼ਜ਼ਲ, ਜਿਹਨੂੰ ਕਦੀ ਉਹਦੀ ਸੀਟੀ ਵੀ ਨਾ ਹਸਾ ਸਕੀ।

ਉਧਰ ਫੌਜ਼ੀਆ ਵੀ ਕਈ ਕਈ ਮਹੀਨੇ ਪੇਕੇ ਨਾ ਆਉਂਦੀ।

ਆਪਣੇ ਇਕਲੌਤੇ ਭਰਾ ਦੀ ਹਮਾਕਤ ਉਪਰ ਉਹਨੂੰ ਵੀ ਮਾਂ ਵਾਂਗ ਬੜਾ ਗੁੱਸਾ ਸੀ। ਅਫ਼ਸੋਸ ਵੀ ਹੋਇਆ ਕਿ ਭਰਾ ਦੇ ਵਿਆਹ ਤੇ ਘੋੜੇ ਜੋੜੇ ਉਤੇ ਲੜਾਈ ਲੜਨ ਤੇ ਮਹੀਨਾ ਭਰ ਰੌਣਕ ਮਾਨਣ ਦੇ ਅਰਮਾਨ ਦਿਲ ਵਿਚ ਹੀ ਰੰਹਿ ਗਏ ਸਨ। ਇਹਦੇ ਬਾਵਜੂਦ ਉਹ ਗ਼ਜ਼ਲ ਨਾਲ ਘ੍ਰਿਣਾ ਨਾ ਪੈਦਾ ਕਰ ਸਕੀ। ਕਿਉਂਕਿ ਗ਼ਜ਼ਲ ਉਹਦੀ ਹਮਉਮਰ ਸਹੇਲੀ ਵੀ ਸੀ ਤੇ ਸ਼ਾਇਦ ਇਸ ਦਾ ਇਕ ਕਾਰਨ ਇਹ ਵੀ ਸੀ ਕਿ ਕਿਸਮਤ ਨੇ ਫੌਜ਼ੀਆ ਨੂੰ ਕੁਝ ਨਹੀਂ ਦਿੱਤਾ ਸੀ। ਪਤੀ ਦੇ ਪਿਆਰ ਤੋਂ ਨਿਰਾਸ਼ ਹੋ ਕੇ ਉਹਨੇ ਆਪਣੇ ਬੱਚਿਆਂ ਦੇ ਮੋਹ ਵਿਚ ਸ਼ਰਨ ਲਈ ਸੀ ਤਾਂ ਇਕੱਠੇ ਸੱਤ ਬਾਲ ਜੰਮ ਛੱਡੇ। ਇਨ੍ਹਾਂ ਵਿਚੋਂ ਸਭ ਤੋਂ ਛੋਟੇ ਬੱਚੇ ਨੂੰ ਰਜ਼ੀਆ ਪਾਲਦੀ ਸੀ ਤਾਂ ਕਿ ਫੌਜ਼ੀਆ ਦਾ ਬੋਝ ਕੁਝ ਹਲਕਾ ਹੋਵੇ। ਫੇਰ ਜਦ ਇਸ ਛੋਟੇ ਤੋਂ ਛੋਟਾ ਆ ਜਾਂਦਾ ਤਾਂ ਵੱਡਾ ਮਾਪਿਆਂ ਕੋਲ ਭੇਜ ਦਿੱਤਾ ਜਾਂਦਾ। ਫੌਜ਼ੀਆ ਦਾ ਡਾਕਟਰ ਪਤੀ ਹੁਣ ਤਿੰਨ

ਪਤਨੀਆਂ ਦਾ ਰਖਵਾਲਾ ਸੀ। ਹਰ ਪਤਨੀ ਦੇ ਪੰਜ ਸੱਤ ਬੱਚੇ ਸਨ। ਇਸ ਲਈ ਉਹ ਪਤਨੀਆਂ ਤੋਂ ਮੂੰਹ ਮੋੜ ਕੇ ਘਰ ਦੀਆਂ ਸੇਵਕਾਵਾਂ ਅਤੇ ਹਸਪਤਾਲ ਦੀਆਂ ਨਰਸਾਂ ਦੀ ਸ਼ਰਨ ਲੈਂਦਾ ਸੀ। ਫੌਜ਼ੀਆ ਦੀ ਉਹ ਅੱਤ ਦੀ ਸੁੰਦਰਤਾ ਤੇ ਕੌੜਾ ਸੁਭਾਅ ਪਤਾ ਨਹੀਂ ਕਿਥੇ ਚਲਾ ਗਿਆ ਸੀ। ਉਹ ਸੁੱਕ ਕੇ ਤੀਲਾ ਹੋ ਗਈ ਸੀ। ਹਰ ਬੱਚੇ ਦੀ ਪੈਦਾਇਸ਼ ਤੇ ਸਾਰੇ ਡਰ ਜਾਂਦੇ ਸਨ ਕਿ ਐਤਕਾਂ ਨਹੀਂ ਬਚੇਗੀ। ਪਰ ਉਹਦਾ ਡਾਕਟਰ ਪਤੀ ਹਰ ਵਾਰੀ ਦੋ ਚਾਰ ਬੋਤਲਾਂ ਖ਼ੂਨ ਚੜ੍ਹਾ ਕੇ ਉਹਨੂੰ ਜੀਵਨ ਦੇ ਖੇਤਰ ਵਿਚ ਘਸੀਟ ਲਿਆਉਂਦਾ ਕਿ ਅਗਲੇ ਵਰ੍ਹੇ ਉਹ ਇਕ ਹੋਰ ਬੱਚਾ ਪੈਦਾ ਕਰ ਸਕੇ। ਹੁਣ ਉਹਦੀ ਸੱਸ ਨੂੰ ਕੁੜਮਾਂ ਦੇ ਖਰਾਬ ਘਿਉ ਤੇ ਕੋਈ ਆਪੱਤੀ ਨਹੀਂ ਸੀ। ਪਰ ਫੌਜ਼ੀਆ ਆਪ ਹੀ ਘਰੋਂ ਬਾਹਰ ਨਾ ਨਿਕਲਦੀ। ਸਭ ਤੋਂ ਵੱਡੀ ਪਤਨੀ ਹੋਣ ਕਾਰਨ ਪਤੀ ਦੇ ਸਾਰੇ ਕੰਮਾਂ ਤੇ ਸਮੱਸਿਆਵਾਂ ਦੀ ਉਹੀ ਜ਼ੁਮੇਵਾਰ ਸੀ। ਨਾਲੇ ਸੌਂਕਣਾਂ ਦੇ ਝਗੜੇ ਨਿਬੇੜਨਾ, ਉਨ੍ਹਾਂ ਦੀਆਂ ਔਲਾਦਾਂ ਦੀਆਂ ਲੋੜਾਂ ਪੂਰੀਆਂ ਕਰਨੀਆਂ।

ਪਰ ਜਦੋਂ ਵੀ ਪੇਕੇ ਆਉਂਦੀ ਸੀ ਤਾਂ ਉਹਦਾ ਸਾਰਾ ਸਮਾਂ ਉਪਰ ਗ਼ਜ਼ਲ ਕੋਲ ਬੀਤਦਾ ਸੀ। ਉਹ ਗ਼ਜ਼ਲ ਦੀ ਹਮਉਮਰ ਸੀ, ਪਰ ਹੁਣ ਉਸ ਨਾਲੋਂ ਦਸ ਵਰ੍ਹੇ ਵੱਡੀ ਜਾਪਦੀ ਸੀ। ਕਿਤੋਂ ਕਿਤੋਂ ਵਾਲ ਧੌਲੇ ਹੋ ਗਏ ਸਨ। ਸਰੀਰ ਸੁੱਕ ਕੇ ਬੇਰੌਣਕ ਹੋ ਗਿਆ ਸੀ। ਹਿਰਦੇ ਦੀ ਧੜਕਣ, ਖ਼ੂਨ ਦੀ ਕਮੀ ਤੇ ਕਮਜ਼ੋਰੀ ਕਾਰਨ ਉਹਦੇ ਚਿਹਰੇ ਦੀ ਰੌਣਕ ਮਰ ਚੁੱਕੀ ਸੀ।

ਫੌਜ਼ੀਆ ਗ਼ਜ਼ਲ ਦੀ ਕਿਸਮਤ ਤੇ ਰਸ਼ਕ ਕਰਦੀ ਸੀ। ਕਿੰਨੀ ਖੁਸ਼ਕਿਸਮਤ ਹੈ ਇਹ ਕੁੜੀ! ਬਚਪਨ ਤੋਂ ਮਨਚਾਹੀ ਐਸ਼ ਕੀਤੀ। ਮਰਦਾਂ ਨਾਲ ਖ਼ੂਬ ਗੁਲਛੱਰੇ ਉਡਾਏ, ਫੇਰ ਸ਼ਾਹੀਨ ਜਿਹੇ ਖ਼ੂਬਸੂਰਤ ਤੇ ਪੜ੍ਹੇ ਲਿਖੇ ਮੁੰਡੇ ਤੇ ਛਾਪਾ ਮਾਰਿਆ। ਲਉ, ਸਭ ਨੂੰ ਇਧਰ ਉਧਰ ਧੱਕ ਧਕਾ ਕੇ ਪੂਰੇ ਐਵਾਨ-ਇ-ਗ਼ਜ਼ਲ ਦੀ ਮਲਕਾ ਬਣ ਬੈਠੀ।

ਦੋਹਾਂ ਦਾ ਜੀਵਨ ਕੇਹਾ ਸ਼ਾਂਤੀਪੂਰਨ ਸੀ। ਫੌਜ਼ੀਆ ਨੇ ਕਦੀ ਭਰਾ ਭਾਬੀ ਨੂੰ ਲੜਦਿਆਂ ਨਾ ਦੇਖਿਆ, ਨਾ ਇਕ ਦੂਜੇ ਦੀਆਂ ਸ਼ਿਕਾਇਤਾਂ ਕਰਦਿਆਂ ਸੁਣਿਆ। ਸੋਨੇ ਤੇ ਸੁਹਾਗਾ ਇਹ ਕਿ ਬੱਚੇ ਵੀ ਨਹੀਂ ਹੋਏ, ਜਿਹੜੇ ਫੌਜ਼ੀਆ ਵਾਸਤੇ ਅੱਲਾ ਦਾ ਸਭ ਤੋਂ ਵੱਡਾ ਕਹਿਰ ਸਨ। ਗ਼ਜ਼ਲ ਨੂੰ ਦੇਖੋ, ਕਿੰਨੀ ਮਜ਼ੇ ਵਿਚ ਹੈ। ਪੰਝੀਆਂ ਸਾਲਾਂ ਦੀ ਹੋ ਚੁੱਕੀ ਹੈ ਪਰ ਸੋਲਾਂ ਸਾਲਾਂ ਦੀਆਂ ਕੁੜੀਆਂ ਜਿਹੀ ਸਿਹਤ ਹੈ। ਤਰ੍ਹਾਂ ਤਰ੍ਹਾਂ ਦੇ ਫ਼ੈਸ਼ਨ, ਰੰਗ ਰੰਗ ਦਾ ਮੇਕਅੱਪ—ਪਤੀ ਕਿਉਂ ਇਧਰ ਉਧਰ ਭਟਕੇਗਾਂ। ਦੇਖੋ, ਕਿੱਦਾਂ ਪਤਨੀ ਦੇ ਲੜ ਨਾਲ ਬੱਝਾ ਫਿਰਦਾ ਹੈ—ਫੌਜ਼ੀਆ ਨੇ ਭਾਈ ਦੀ ਕੋਈ ਅਜਿਹੀ ਖ਼ਬਰ ਨਹੀਂ ਸੁਣੀ ਕਿ ਉਹਨੇ ਹਨੇਰੇ ਸਵੇਰੇ ਕਿਸੇ ਸੇਵਾਦਾਰਨੀ ਨੂੰ ਫੜ ਲਿਆ ਹੋਵੇ।

ਇਸ ਦੇ ਬਾਵਜੂਦ ਉਹ ਉਪਰ ਆਉਂਦੀ ਤਾਂ ਸੁੰਨਾ ਸੁੰਨਾ ਐਵਾਨ-ਇ-ਗ਼ਜ਼ਲ ਦੇਖ ਕੇ ਉਹਨੂੰ ਨਿਰਾਸ਼ਾ ਹੁੰਦੀ। ਹੁਣ ਇਸ ਘਰ ਵਿਚ ਕਦੋਂ ਬੱਚੇ ਖੇਡਣਗੇ?

ਇਕਲੌਤੇ ਸ਼ਾਹੀਨ ਦੇ ਘਰ ਵੀ ਕੋਈ ਫੁਲ ਨਾ ਟਹਿਕਿਆ। ਤਾਂ ਕੀ ਐਵਾਨ-ਇ-ਗ਼ਜ਼ਲ ਦਾ ਇਤਿਹਾਸਕ ਬਾਗ਼ ਉਜੜ ਜਾਵੇਗਾ?

ਫੌਜ਼ੀਆ ਦੇ ਮਾਪੇ ਨਾ ਚਾਹੁਣ, ਪਰ ਫੌਜ਼ੀਆ ਤਾਂ ਹਰ ਨਮਾਜ਼ ਦੇ ਬਾਅਦ ਭਰਾ ਦਾ ਦੀਵਾ ਜਗਣ ਦੀਆਂ ਦੁਆਵਾਂ ਮੰਗਦੀ ਸੀ। ਭਰਾ ਨੂੰ ਹਕੀਮਾਂ, ਡਾਕਟਰਾਂ ਦੇ ਕੋਲ

ਜਾਣ ਦੀ ਸਲਾਹ ਦਿੰਦੀ ਸੀ। ਉਹਨੂੰ ਹੈਰਾਨੀ ਸੀ ਕਿ ਇਹ ਕੇਹੀ ਤੀਵੀਂ ਏ ਜਿਸ ਨੂੰ ਬੱਚਿਆਂ ਦੀ ਤਾਂਘ ਹੀ ਨਹੀਂ। 'ਕੱਲੀ ਘਰ ਵਿਚ ਪਈ ਰਹਿੰਦੀ ਏ। ਫੌਜ਼ੀਆ ਦੇ ਛੋਟੇ ਬੱਚੇ ਨੂੰ ਉਪਰ ਸੱਦ ਕੇ ਉਹਦੇ ਨਾਲ ਖੇਡਦੀ ਏ। ਪਰ ਆਪਣਾ ਬੱਚਾ ਨਹੀਂ ਚਾਹੁੰਦੀ। ਅੰਤ ਇਕ ਦਿਨ ਫੌਜ਼ੀਆ ਨੇ ਕਹਿ ਈ ਦਿੱਤਾ—"ਮੇਰੀ ਸਮਝ ਵਿਚ ਨਹੀਂ ਆਉਂਦਾ ਗ਼ਜ਼ਲ, ਕਿ ਤੂੰ ਆਪਣਾ ਇਲਾਜ ਕਿਉਂ ਨਹੀਂ ਕਰਾਉਂਦੀ ?"

"ਇਸ ਲਈ ਕਿ ਮੈਂ ਬੀਮਾਰ ਨਹੀਂ ਹਾਂ।" ਗ਼ਜ਼ਲ ਨੇ ਹੌਲੀ ਜਿਹੀ ਕਿਹਾ।

"ਤਾਂ ਫੇਰ ?" ਫੌਜ਼ੀਆ ਨੂੰ ਬੜਾ ਅਚੰਭਾ ਹੋਇਆ।

"ਸੁਣ ਫੌਜ਼ੀਆ !" ਗ਼ਜ਼ਲ ਨੇ ਧੀਰੇ ਧੀਰੇ ਆਖਣਾ ਸ਼ੁਰੂ ਕੀਤਾ—"ਤੂੰ ਇਸ ਗੱਲ ਨੂੰ ਕਿਉਂ ਨਹੀਂ ਚੇਤੇ ਰੱਖਦੀ ਕਿ ਮੈਂ ਇਕ ਰੰਡੀ ਹਾਂ, ਦਸਾਂ ਮਰਦਾਂ ਦੀ ਚਗਲੀ ਹੋਈ ਤੇ ਸਾਹੀਨ ਨਵਾਬ ਵਾਹਿਦ ਹੁਸੈਨ ਦਾ ਪੋਤਾ—ਮਾਕੂਦਉਦੌਲਾ ਦਾ ਦੋਹਤ੍ਰਾ। ਤੂੰ ਕੀ ਚਾਹੁੰਦੀ ਏਂ ਕਿ ਐਵਾਨ-ਇ-ਗ਼ਜ਼ਲ ਦੀਆਂ ਰਗਾਂ ਵਿਚ ਦੌੜਨ ਵਾਲਾ ਖ਼ੂਨ ਅਪਵਿੱਤਰ ਹੋ ਜਾਵੇ ? ਤੂੰ ਤਰਸ ਖਾ ਕੇ ਮੈਨੂੰ ਆਪਣੇ ਘਰ ਵਿਚ ਸ਼ਰਨ ਦਿੱਤੀ ਫੌਜ਼ੀਆ। ਪਰ ਇਸ ਨੇਕੀ ਬਦਲੇ ਮੈਂ ਤੈਨੂੰ ਸ਼ਰਮਿੰਦੀ ਨਹੀਂ ਕਰਨਾ ਚਾਹੁੰਦੀ। ਹੁਣ ਤੂੰ ਆਪਣੇ ਭਰਾ ਦੀ ਇਕ ਸ਼ਾਦੀ ਕਿਸੇ ਹੋਰ ਸ਼ਰੀਫ਼ਜ਼ਾਦੀ ਨਾਲ ਕਰ, ਤਾਂ ਕਿ ਤੁਹਾਡੇ ਮਾਂ ਤੇ ਬਾਪ ਦੇ ਖ਼ੂਨ ਦੀ ਸ਼ਰਾਫ਼ਤ ਬਚ ਸਕੇ।" ਉਹ ਹਟਕੋਰੇ ਲੈ ਲੈ ਕੇ ਰੋਣ ਲੱਗ ਪਈ। ਫੌਜ਼ੀਆ ਦੇ ਮੋਢੇ ਉਤੇ ਉਸ ਦਾ ਸਿਰ ਸੀ ਤੇ ਉਹਨੇ ਦੋਹਾਂ ਹੱਥਾਂ ਨਾਲ ਫੌਜ਼ੀਆ ਨੂੰ ਫੜਿਆ ਹੋਇਆ ਸੀ। ਫੌਜ਼ੀਆ ਚੁੱਪ ਸੀ। ਗ਼ਜ਼ਲ ਸਮਝ ਰਹੀ ਸੀ ਕਿ ਉਹ ਗ਼ਜ਼ਲ ਨੂੰ ਛਾਤੀ ਨਾਲ ਲਾ ਕੇ ਸਮਝਾਵੇਗੀ—ਆਪਣੇ ਭਰਾ ਕੋਲੋਂ ਉੱਤਰ ਮੰਗੇਗੀ—ਪਰ ਫੌਜ਼ੀਆ ਨੇ ਗ਼ਜ਼ਲ ਦਾ ਸਿਰ ਆਪਣੇ ਮੋਢੇ ਨਾਲੋਂ ਪਰ੍ਹਾਂ ਕੀਤਾ ਤੇ ਸਹਿਜੇ ਸਹਿਜੇ ਹੇਠਾਂ ਉਤਰ ਗਈ।

ਰਾਤ ਤੋਂ ਰਾਸ਼ਦ ਦੀ ਤਬੀਅਤ ਖ਼ਰਾਬ ਸੀ। ਉਹਨੂੰ ਹਲਕਾ ਜਿਹਾ ਹਾਰਟ-ਅਟੈਕ ਹੋਇਆ ਸੀ ਕਿਉਂਕਿ ਉਹ ਇਲੈਕਸ਼ਨ ਹਾਰ ਗਿਆ ਸੀ। ਪੰਜਾਹ ਹਜ਼ਾਰ ਰੁਪਏ ਤੇ ਭਵਿੱਖ ਦੀ ਮਨਿਸਟਰੀ—ਗੌਰਮਿੰਟ ਦਾ ਭਰੋਸਾ—ਮਨੁੱਖ ਕਿੰਨੀਆਂ ਸ਼ਿਕਸਤਾਂ ਨੂੰ ਦਿਲ ਤੇ ਸਹਾਰ ਸਕਦਾ ਹੈ।

ਅੱਜ ਗ਼ਜ਼ਲ ਤੇ ਕਰਾਂਤੀ ਦੇ ਹੇਠਾਂ ਆਉਣ ਤੇ ਕਿਸੇ ਨੇ ਇਤਰਾਜ਼ ਨਹੀਂ ਕੀਤਾ ਸੀ। ਰਜ਼ੀਆ ਨੂੰ ਆਪਣੀ ਪ੍ਰੇਸ਼ਾਨੀ ਵਿਚ ਨਾਰਾਜ਼ ਹੋਣ ਦੀ ਹੋਸ਼ ਹੀ ਕਿਥੇ ਸੀ।

ਸਾਰੇ ਰਾਸ਼ਦ ਦੇ ਕਮਰੇ ਵਿਚ ਬੈਠੇ ਸਨ। ਰਾਤ ਦੇ ਨੌਂ ਵੱਜ ਚੁੱਕੇ ਸਨ। ਸਰਦੀ ਵੱਧ ਗਈ ਸੀ ਪਰ ਫੌਜ਼ੀਆ ਦੇ ਬੱਚਿਆਂ ਦਾ ਰੌਲਾ ਰੱਪਾ ਜਾਰੀ ਸੀ। ਅੱਜ ਸ਼ਾਹੀਨ ਵੀ ਕਲੀਨਕ ਬੰਦ ਕਰਕੇ ਛੇਤੀ ਆ ਗਿਆ ਸੀ ਤੇ ਦਵਾਈਆਂ ਦੀ ਥਾਂ ਚੰਗੀਆਂ ਚੰਗੀਆਂ ਖ਼ਬਰਾਂ ਦੇ ਡੋਜ਼ ਪਿਲਾਈ ਜਾਂਦਾ ਸੀ।

ਰਾਸ਼ਦ ਵੀ ਹੁਣ ਕੱਲ੍ਹ ਨਾਲੋਂ ਠੀਕ ਸੀ। ਉਹਨੂੰ ਗ਼ਜ਼ਲ ਤੇ ਕਰਾਂਤੀ ਦਾ ਹੇਠਾਂ ਆਉਣਾ ਚੰਗਾ ਲੱਗਿਆ ਸੀ। ਘਰ ਦੀ ਗੁਆਚੀ ਚਹਿਲ ਪਹਿਲ ਮੁੜ ਆਉਣੀ ਚੰਗੀ ਲੱਗਦੀ ਸੀ। ਉਹ ਜਾਣਦਾ ਸੀ ਕਿ ਸ਼ਾਹੀਨ ਇਹ ਸਾਰੀਆਂ ਗੱਲਾਂ ਉਸ ਨੂੰ

ਖੁਸ਼ ਕਰਨ ਲਈ ਕਰ ਰਿਹਾ ਹੈ। ਤਾਂ ਵੀ ਸ਼ਾਹੀਨ ਦਾ ਉਹਦੇ ਸਰਹਾਣੇ ਬਹਿ ਕੇ ਕਹਿਕਹੇ ਮਾਰਨਾ ਉਹਨੂੰ ਬੜਾ ਚੰਗਾ ਜਾਪਦਾ ਸੀ।

ਫੇਰ ਦਰਵਾਜ਼ੇ ਦਾ ਪਰਦਾ ਉੱਠਿਆ ਤੇ ਸ਼ੇਖੂ ਭਾਈ ਅੰਦਰ ਆਣ ਵੜਿਆ।

ਚੂੜੀਦਾਰ ਪਜਾਮਾ, ਟ੍ਵਿਡ ਦੀ ਸ਼ੇਰਵਾਨੀ, ਤੁਰਕੀ ਟੋਪੀ, ਹਜਾਮਤ ਬਣੀ ਹੋਈ, ਉਜਲਾ ਉਜਲਾ ਜਿਹਾ—ਉਹਦੇ ਪਿਛੇ ਲੰਙ ਮਾਰਦੀ ਲੰਗੜੀ ਫੂਪੋ ਖੜੀ ਸੀ। ਪਰ ਉਹਦੀ ਸ਼ਕਲ ਐਨੀ ਬਦਲ ਚੁੱਕੀ ਸੀ ਕਿ ਪਹਿਲੀ ਨਜ਼ਰੇ ਕਿਸੇ ਨੇ ਨਾ ਪਛਾਣੀ। ਉਸ ਨੇ ਆਪਣੇ ਵਾਲ ਕਾਲੇ ਕਰ ਲਏ ਸਨ। ਕੰਨਾਂ ਵਿਚ ਕਰਨ-ਫੁੱਲ ਝੁਮਕੇ, ਗਲ ਵਿਚ ਸਤ-ਲੜਾ ਤੇ ਚੰਦਨ ਹਾਰ ਤੇ ਕਾਲੀ ਪੋਤ ਦਾ ਲੱਛਾ। ਗੁਲਾਬੀ ਕਤਾਈ ਦੀ ਚਮਕਦੀ ਸਾੜ੍ਹੀ ਅਤੇ ਹੱਥਾਂ ਵਿਚ ਜਗਮਗਾਉਂਦਾ ਸੁੱਚੇ ਮੋਤੀਆਂ ਦਾ ਜੋੜਾ।

ਕਮਰੇ ਵਿਚ ਸਾਰੇ ਈ ਉਸ ਤੋਂ ਛੋਟੇ ਬੈਠੇ ਸਨ, ਪਰ ਉਹਨੇ ਸਭ ਨੂੰ ਝੁਕ ਝੁਕ ਕੇ ਸਲਾਮਾਂ ਕੀਤੀਆਂ। ਅੰਤ ਵਿਚ ਰਜ਼ੀਆ ਨੂੰ ਜਾ ਕੇ ਚਿੰਬੜ ਗਈ ਤੇ ਰੋਣ ਡਹਿ ਪਈ।

ਪਰੰਤੂ ਰਜ਼ੀਆ ਦਾ ਗੁੱਸੇ ਦੀ ਮਾਰੀ ਦਾ ਬੁਰਾ ਹਾਲ ਸੀ। ਉਸ ਨੇ ਲੰਗੜੀ ਫੂਪੋ ਨੂੰ ਪਰ੍ਹੇ ਹਟਾ ਕੇ ਤਿੱਖੀ ਆਵਾਜ਼ ਵਿਚ ਕਿਹਾ—"ਤੁਸੀਂ ਲੋਕ ਇਥੇ ਕਿਉਂ ਆਏ ? ਕਿਸ ਦੀ ਇਜਾਜ਼ਤ ਨਾਲ ?'

"ਸ਼ਿੱਤ ! ਚੁੱਪ ਬੈਠ ਰਜ਼ੀਆ।" ਰਾਸ਼ਦ ਨੇ ਗੁੱਸੇ ਵਿਚ ਆਖਿਆ। "ਗੱਲ ਤਾਂ ਕਰਨ ਦੇਹ— ਆਉਂਦਿਆਂ ਹੀ ਲੜਨਾ ਸ਼ੁਰੂ ਕਰ ਦਿੱਤਾ।"

"ਮੈਨੂੰ ਪਤਾ ਏ ਰਾਸ਼ਦ ਮੀਆਂ ਕਿ ਰਜ਼ੀਆ ਦੁਲਹਨ ਮੇਰੇ ਨਾਲ ਲੜੇਗੀ, ਮੈਨੂੰ ਗਾਲ੍ਹਾਂ ਤੇ ਤਾਹਨੇ ਦੇਵੇਗੀ—ਕਿਉਂਕਿ ਮੈਂ ਆਪਣਾ ਹੱਕ ਲੈ ਗਈ ਸੀ।" ਕਰਾਂਤੀ ਸਾਰਿਆਂ ਤੋਂ ਅਲਗ ਇਕ ਪਾਸੇ ਕੋਈ ਪੁਸਤਕ ਖੋਲ੍ਹੀ ਬੈਠੀ ਸੀ। ਪਰ ਲੰਗੜੀ ਫੂਪੋ ਦੀ ਗੱਲ ਸੁਣਨ ਲਈ ਕਿਤਾਬ ਰੱਖ ਕੇ ਤਮਾਸ਼ਾ ਦੇਖਣ ਲਈ ਆਣ ਖਲੋਤੀ।

"ਪਰਹਵਸ ਛੱਡ ਦਿਉ ਦੁਲਹਨ ਪਾਸ਼ਾ !" ਲੰਗੜੀ ਫੂਪੋ ਆਖ ਰਹੀ ਸੀ। "ਤੇਰਾ ਸੌਹਰਾ ਮੈਨੂੰ ਛੱਤ ਤੋਂ ਹੇਠਾਂ ਸੁੱਟ ਕੇ ਆਪਣੀ ਕਬਰ ਵਿਚ ਨਾਲ ਕੀ ਲੈ ਗਿਆ, ਜੋ ਤੂੰ ਲੈ ਜਾਵੇਂਗੀ ? ਦੇਖ ਲੈ, ਕੁੱਤਿਆਂ ਦੀ ਛੱਡੀ ਹੋਈ ਜੂਠ ਤੂੰ ਖਾ ਰਹੀ ਏਂ। ਹੁਣ ਤਾਂ ਖ਼ੁਦਾ ਦੇ ਕਹਿਰ ਕੋਲੋਂ ਡਰ ਬੀਬੀ।"

"ਚੁੱਪ ਬੈਠ ਬੇਸ਼ਰਮ ਬੁੱਢੀਏ !" ਰਜ਼ੀਆ ਨੇ ਗੁੱਸੇ ਵਿਚ ਕਿਹਾ। "ਬੇਸ਼ਰਮ ਕਿਸੇ ਥਾਂ ਦੀ। ਚਿੱਟੇ ਝਾਟੇ ਨੂੰ ਕਾਲਖ਼ ਲਾ ਕੇ ਤਮਾਸ਼ਾ ਬਣੀ ਫਿਰਦੀ ਏ ਤੇ ਉਤੋਂ ਆਈ ਏ ਮੈਨੂੰ ਨਸੀਹਤਾਂ ਕਰਨ।"

ਗ਼ਜ਼ਲ ਪਿਛਾਂਹ ਹੱਟ ਕੇ ਚੁੱਪਚਾਪ ਸ਼ੇਖੂ ਭਾਈ ਨੂੰ ਦੇਖ ਰਹੀ ਸੀ ਜੋ ਗੁੱਸੇ ਵਿਚ ਥਰਥਰ ਕੰਬ ਰਿਹਾ ਸੀ। ਸ਼ਾਹੀਨ ਬੜੇ ਗੌਰ ਨਾਲ ਆਪਣੀ ਮਾਂ ਤੇ ਲੰਗੜੀ ਫੂਪੋ ਦੀਆਂ ਗੱਲਾਂ ਸੁਣ ਰਿਹਾ ਸੀ। ਪਰ ਕਰਾਂਤੀ ਦਾ ਹਾਸੇ ਨਾਲ ਬੁਰਾ ਹਾਲ ਸੀ। ਉਹ ਇਸ ਲੜਾਈ ਦਾ ਇਸ ਤਰ੍ਹਾਂ ਸੁਆਦ ਮਾਣ ਰਹੀ ਸੀ ਜਿਵੇਂ ਕੋਈ ਹਾਸ-ਰਸ ਦਾ ਨਾਟਕ ਦੇਖ ਰਹੀ ਹੋਵੇ।

"ਤਾਂ ਫੇਰ ਕੀ ਕਰਦੀ ? ਵਾਹਿਦ ਭਾਈ ਨੇ ਮੈਨੂੰ ਛੱਤ ਤੋਂ ਧੱਕਾ ਦੇ ਕੇ ਮੇਰੀਆਂ ਲੱਤਾਂ ਤੋੜ ਦਿੱਤੀਆਂ ਕਿ ਮੈਂ ਇਸ ਘਰੋਂ ਬਾਹਰ ਨਾ ਜਾ ਸਕਾਂ। ਨੀ ਮੈਂ ਤੁਹਾਡੇ ਲੋਕਾਂ

ਦੀ ਰਗ ਰਗ ਦੀ ਵਾਕਿਫ਼ ਹਾਂ। ਤੁਸੀਂ ਸਾਰੇ ਇਕੋ ਥੈਲੀ ਦੇ ਚੱਟੇ ਬੱਟੇ ਹੋ, ਕਦੀ ਮੈਨੂੰ ਧੱਕਾ ਦਿੰਦੇ ਹੋ, ਕਦੀ ਚਾਂਦ ਨੂੰ ਅੱਗ ਵਿਚ ਝੋਕਦੇ ਹੋ।"

"ਤੁਹਾਡੀ ਸ਼ਾਇਰੀ ਦੀ ਐਸੀ ਤੈਸੀ! ਪਾਵਾਂ ਇਸ ਐਵਾਨ-ਇ-ਗ਼ਜ਼ਲ ਤੇ ਖੇਹ ਜਿਥੇ ਤੀਵੀਂ ਨੂੰ ਲੁੱਟ ਮਾਰ ਕੇ ਸੁੱਟ ਦਿੰਦੇ ਹਨ।"

ਗੌਹਰ ਫੂਪੋ ਚੀਕਦੀ ਚੀਕਦੀ ਨਿਢਾਲ ਹੋ ਕੇ ਡਾਵਾਂਡੋਲ ਜਿਹੀ ਹੋ ਗਈ ਤਾਂ ਸ਼ੇਖੂ ਭਾਈ ਨੇ ਉਸ ਨੂੰ ਸੰਭਾਲਿਆ। "ਬਸ ਕਰ ਗੌਹਰ ਬੇਗਮ, ਤੂੰ ਇਥੇ ਲੜਨ ਨਹੀਂ ਆਈ।" ਤੇ ਫੇਰ ਸ਼ੇਖੂ ਭਾਈ ਨੇ ਇਕ ਇਕ ਕਰਕੇ ਲੰਗੜੀ ਫੂਪੋ ਦੇ ਸਰੀਰ ਉਪਰੋਂ ਜ਼ੇਵਰ ਉਤਾਰੇ ਤੇ ਰਾਸ਼ਦ ਵਲ ਸੁੱਟਣੇ ਸ਼ੁਰੂ ਕੀਤੇ।

"ਔਹ ਲਉ ਰਾਸ਼ਦ ਮੀਆਂ, ਇਨ੍ਹਾਂ ਜ਼ੇਵਰਾਂ ਨੂੰ ਫੇਰ ਆਪਣੀ ਸੇਫ ਵਿਚ ਬੰਦ ਕਰ ਲਉ। ਗੌਹਰ ਬੇਗਮ ਨਹੀਂ ਮੰਨੀ ਸੀ, ਮੈਂ ਤਾਂ ਇਹਨੂੰ ਮਨ੍ਹਾ ਕੀਤਾ ਸੀ ਕਿ ਮੈਨੂੰ ਜ਼ੇਵਰ ਨਹੀਂ ਚਾਹੀਦੇ—ਇਕ ਗੌਹਰ ਬਹੁਤ ਹੈ।"

ਰਾਸ਼ਦ ਨੇ ਸੋਨੇ ਦੇ ਕੜੇ ਨੂੰ ਹੱਥ ਵਿਚ ਲੈ ਕੇ ਹੈਰਾਨੀ ਨਾਲ ਦੇਖਿਆ ਤੇ ਖੁਸ਼ੀ ਦਾ ਮਾਰਿਆ ਕੰਬਣ ਡਹਿ ਪਿਆ। ਫੇਰ ਚਾਲੀ ਤੋਲਿਆਂ ਦਾ ਭਾਰਾ ਹਾਰ ਧੰਮ ਕਰਕੇ ਰਾਸ਼ਦ ਦੀ ਛਾਤੀ ਵਿਚ ਵੱਜਿਆ ਤੇ ਉਹਨੇ ਹਾਰ ਸਮੇਤ ਦੋਹਾਂ ਹੱਥਾਂ ਨਾਲ ਆਪਣੇ ਦਿਲ ਨੂੰ ਨੱਪ ਲਿਆ।

ਸਾਰੇ ਖ਼ਾਮੋਸ਼ ਸਨ—ਸ਼ਾਹੀਨ, ਗ਼ਜ਼ਲ, ਫੋਜ਼ੀਆ, ਰਜ਼ੀਆ ਤੇ ਕਰਾਂਤੀ। ਜਿਵੇਂ ਕਿਸੇ ਫ਼ਿਲਮ ਦਾ ਕਲਾਈਮਿਕਸ ਸੀਨ ਆ ਗਿਆ ਹੋਵੇ, ਜਿਥੇ ਇਕ ਵਿਲਨ ਅਚਾਨਕ ਕਿਸੇ ਫਰਿਸ਼ਤਾ ਸੁਭਾਅ ਮਨੁੱਖ ਦਾ ਰੂਪ ਧਾਰਨ ਕਰ ਲਵੇ। ਤੇ ਇਕ ਇਕ ਰੁਪਏ ਲਈ ਸਾਰਿਆਂ ਦੇ ਅੱਗੇ ਘਗਿਆਉਣ ਵਾਲੇ ਸ਼ੇਖੂ ਭਾਈ ਦਾ ਰੂਪ ਧਾਰ ਕੇ ਹਜ਼ਾਰਾਂ ਰੁਪਏ ਦੇ ਗਹਿਣੇ ਰਾਸ਼ਦ ਦੇ ਮੂੰਹ ਉਤੇ ਮਾਰਨੇ ਸ਼ੁਰੂ ਕਰ ਦੇਵੇ।

ਸੱਚਮੁੱਚ ਦੀ ਜ਼ਿੰਦਗੀ ਵਿਚ ਤਾਂ ਕਦੀ ਇਸ ਤਰ੍ਹਾਂ ਨਹੀਂ ਹੋਇਆ। ਇਹ ਤਾਂ ਕਿਸੇ ਥਰਡ ਕਲਾਸ ਹਿੰਦੋਸਤਾਨੀ ਫ਼ਿਲਮ ਦਾ ਬੋਰ ਸੀਨ ਸੀ। ਕਰਾਂਤੀ ਨੂੰ ਉਲਝਣ ਜਿਹੀ ਹੋਣ ਲੱਗੀ।

"ਔਹ ਵੀ ਉਤਾਰ ਲਉ।" ਲੰਗੜੀ ਫੂਪੋ ਨੇ ਅੰਗੂਠੀਆਂ ਵਾਲਾ ਮਹਿੰਦੀ ਰੱਤਾ ਹੱਥ ਰਜ਼ੀਆ ਅੱਗੇ ਕਰ ਦਿੱਤਾ।

"ਰਹਿਣ ਦਿਉ, ਮੈਨੂੰ ਨਹੀਂ ਚਾਹੀਦੇ ਹੁਣ ਜ਼ੇਵਰ।" ਪਤਾ ਨਹੀਂ ਕਿਸ ਦਿਲ ਨਾਲ ਕੇਵਲ ਦਿਖਾਵੇ ਵਾਸਤੇ ਰਜ਼ੀਆ ਨੇ ਸਾਰਿਆਂ ਨੂੰ ਸੁਣਾਇਆ।

"ਜਾਉ, ਸਾਰੇ ਗਹਿਣੇ ਲੈ ਜਾਉ ਸ਼ੇਖੂ ਭਾਈ, ਤੇ ਇਨ੍ਹਾਂ ਦਾ ਗੜੰਬਾ ਪੀ ਸੁੱਟ।"

"ਗੜੰਬਾ ਪੀਣ ਲਈ ਮੈਂ ਇਕ ਕਾਰਖਾਨੇ ਵਿਚ ਨੌਕਰੀ ਕਰ ਲਈ ਏ। ਦੁਲਹਨ ਪਾਸ਼ਾ, ਤੁਹਾਡੀ ਮਿਹਰਬਾਨੀ ਦਾ ਸ਼ੁਕਰੀਆ।" ਸ਼ੇਖੂ ਭਾਈ ਨੇ ਹੱਥ ਜੋੜ ਕੇ ਆਦਤ ਅਨੁਸਾਰ ਬੜੀ ਨਿਮ੍ਰਤਾ ਨਾਲ ਆਖਿਆ।

"ਗੌਹਰ ਬੇਗਮ ਨੂੰ ਦੁਲਹਨ ਬਣਨ ਦਾ ਬੜਾ ਅਰਮਾਨ ਸੀ। ਕਹਿ ਕੇ ਉਹ ਇਹ ਗਹਿਣੇ ਲੈ ਗਈ ਸੀ।

"ਤਾਂ ਹੁਣ ਕਿਹੜਾ ਦੁਲਹਨੱਪਾ ਖ਼ਤਮ ਹੋ ਗਿਆ ਏ ਇਹਦਾ" ਰਜ਼ੀਆ ਜਲ ਕੇ

ਬੋਲੀ । "ਬੜੇ ਅਰਮਾਨਾਂ ਵਾਲੀ ਸੋਲਾਂ ਵਰ੍ਹਿਆਂ ਦੀ ਕੁਆਰੀ ਏ ਨਾ ! ਅਜੇ ਵਰ੍ਹਾ ਦੋ ਵਰ੍ਹੇ ਹੋਰ ਘੁੰਡ ਕੱਢ ਕੇ ਬੈਠੀ ਰਹਿਣ ਦੇ । ਤੋਬਾ, ਤੋਬਾ, ਅੱਲਾ ਮੀਆਂ !" ਰਜ਼ੀਆ ਨੇ ਜ਼ੋਰ ਜ਼ੋਰ ਨਾਲ ਆਪਣੀਆਂ ਖਾਖਾਂ ਭੰਨੀਆਂ ।

"ਐਵਾਨ-ਇ-ਗ਼ਜ਼ਲ ਦੀਆਂ ਪੋਟੀਆਂ ਛੋਕਰੀਆਂ, ਅੱਲਾ ਬਚਾਵੇ ਉੱਜੜੇ ਮੂੰਹਾਂ ਵਾਲੀਆਂ ਤੋਂ, ਮੋਰੀ ਦੇ ਕੀੜੇ—ਚਾਹੇ ਇਨ੍ਹਾਂ ਨੂੰ ਕਬਰ ਵਿਚ ਦੱਬ ਦਿਉ, ਤਾਂ ਵੀ ਇਨ੍ਹਾਂ ਦਾ ਇਤਬਾਰ ਨਾ ਕਰੇ ਬੰਦਾ ।" ਰਜ਼ੀਆ ਗੁੱਸੇ ਵਿਚ ਇੰਝ ਘੁੰਮ ਰਹੀ ਸੀ, ਜਿਵੇਂ ਤਪਦੇ ਤੇਲ ਵਿਚ ਪੂਰੀ ਘੁੰਮਦੀ ਹੈ ।

ਇਸ ਸਾਰੇ ਝਗੜੇ ਵਿਚਕਾਰ ਰਾਸ਼ਦ ਬਿਲਕੁਲ ਚੁੱਪ ਰਿਹਾ । ਚੰਦਨਹਾਰ ਉਹਦੀ ਛਾਤੀ ਉਪਰ ਪਿਆ ਸੀ । ਕਰਾਂਤੀ, ਰਜ਼ੀਆ ਤੇ ਸ਼ੇਖੂ ਭਾਈ ਦੇ ਵਾਰਤਾਲਾਪ ਤੇ ਖ਼ੂਬ ਕਹਿਕਹੇ ਮਾਰ ਰਹੀ ਸੀ ਤੇ ਵਾਰੀ ਵਾਰੀ ਸਭ ਦੀਆਂ ਸੂਰਤਾਂ ਗੌਹ ਨਾਲ ਦੇਖਦੀ ਜਾਂਦੀ ਸੀ । ਫੇਰ ਕੁਝ ਚਿਰ ਪਿਛੋਂ ਕਰਾਂਤੀ ਝਿਜਕਦੀ ਹੋਈ ਅੱਗੇ ਵਧੀ । ਉਸ ਨੇ ਪਲੰਘ ਉਪਰ ਪਿਆ ਕਰਨ ਫੁਲ ਚੁੱਕ ਕੇ ਰਾਸ਼ਦ ਦੇ ਉਤੇ ਰੱਖਦਿਆਂ ਕਿਹਾ—ਰਾਸ਼ਦ ਅੰਕਲ ਦੀ ਡੈੱਡ ਬਾਡੀ ਤੇ ਮੈਂ ਸਭ ਤੋਂ ਪਹਿਲਾਂ ਸੋਨੇ ਦਾ ਫੁੱਲ ਰੱਖਾਂਗੀ ।"

ਇਹ ਸੁਣ ਕੇ ਸਾਰੇ ਹੈਰਾਨ ਰਹਿ ਗਏ । ਸ਼ਾਹੀਨ ਤੜਫ ਉਠਿਆ ਤੇ ਇਸ ਇਕ ਛਿਣ ਵਿਚਕਾਰ ਜਦ ਉਹ ਕੁਰਸੀ ਤੋਂ ਉਠ ਕੇ ਰਾਸ਼ਦ ਵਲ ਝੁਕ ਰਿਹਾ ਸੀ ਤਾਂ ਉਹਨੇ ਅਨੁਮਾਨ ਲਾਇਆ ਕਿ ਉਹਦੇ ਬਾਪ ਨੂੰ ਨਿਜਾਤ ਮਿਲ ਚੁੱਕੀ ਹੈ ।

ਰਾਸ਼ਦ ਦੀ ਤੀਜੀ ਬਰਸੀ ਦੇ ਦਿਨ ਗ਼ਜ਼ਲ ਉਰਲੇ ਦਲਾਨ ਵਿਚ ਚਾਨਣੀ ਤੇ ਦਰੀਆਂ ਬਿਛਵਾ ਰਹੀ ਸੀ ਕਿ ਕੋਈ ਨੌਕਰ ਉਹਦੇ ਹੱਥ ਚਿੱਠੀ ਦੇ ਗਿਆ । ਇਹ ਚਿੱਠੀ ਗ਼ਜ਼ਲ ਦੇ ਨਾਂ ਸੀ ।

"ਅੱਜ ਮੈਂ ਉਸ ਗ਼ਜ਼ਲ ਨੂੰ ਸੰਬੋਧਨ ਕਰ ਰਿਹਾ ਹਾਂ ਜਿਹਨੇ ਮੈਨੂੰ ਪਾਕਿਸਤਾਨ ਦਾ ਸਭ ਤੋਂ ਹਰਮਨਪਿਆਰਾ ਸ਼ਾਇਰ ਬਣਾ ਦਿੱਤਾ ਹੈ । ਪਰ ਹੁਣ ਮੇਰੀ ਸ਼ਾਇਰੀ ਫਿੱਕੀ ਪੈਂਦੀ ਜਾ ਰਹੀ ਹੈ, ਕਿਉਂਕਿ ਤੇਰੀਆਂ ਯਾਦਾਂ ਦੇ ਨਕਸ਼ ਧੁੰਦਲੇ ਹੋ ਗਏ ਹਨ ।

ਇਸ ਲਈ ਮੈਂ ਨਵਾਂ ਜੀਵਨ ਲੈਣ ਤੇਰੇ ਕੋਲ ਆ ਰਿਹਾ ਹਾਂ । ਮੇਰੇ ਨਾਲ ਮੇਰੀ ਪਤਨੀ ਵੀ ਹੋਵੇਗੀ ।

— ਨਸੀਰ

ਜਿਹਨੂੰ ਹੁਣ ਕਿਸੇ ਦਾ ਭੈਅ ਨਹੀਂ ਹੈ ।

ਗ਼ਜ਼ਲ ਨੇ ਚਿੱਠੀ ਤਹਿ ਕਰਕੇ ਲਫਾਫੇ ਵਿਚ ਪਾਈ । ਢਲਦੀ ਸ਼ਾਮ ਦੀ ਸਾਰੀ ਉਦਾਸੀ, ਬਰਸੀ ਵਾਲੇ ਘਰ ਦਾ ਗ਼ਮ ਭਰਿਆ ਸੱਨਾਟਾ ਉਹਦੇ ਚੌਹੀਂ ਪਾਸੀਂ ਛਾ ਗਿਆ । ਕਾਲੀਨ ਦਾ ਕੋਨਾ ਹੱਥ ਫੜੀ ਉਹ ਹਰ ਚੀਜ਼ ਭੁੱਲ ਗਈ, ਸਾਰੀਆਂ ਗੱਲਾਂ—ਇੰਝ ਲੱਗਾ ਜਿਵੇਂ ਇਨ੍ਹਾਂ ਦਸਾਂ ਸਾਲਾਂ ਵਿਚ ਉਹ ਕੇਵਲ ਵਿਹੜੇ ਵਿਚ ਪੱਸਰਦਾ ਹਨੇਰਾ ਹੀ ਦੇਖੀ ਜਾ ਰਹੀ ਹੈ ।

ਉਹਨੂੰ ਉਡੀਕ ਸੀ ਕਿਸੇ ਦੀ ਪੈਛਲ ਦੀ—ਕਿਸੇ ਦੇ ਹਲਕੇ ਹਲਕੇ ਤਰੰਨਮ ਦੀ । ਮੇਰੀ ਸ਼ਾਇਰੀ ! ਗ਼ਜ਼ਲ ਦੀ ਜਾਨ ! ਗ਼ਜ਼ਲ ਦਾ ਈਮਾਨ ! ਮੇਰੀ ਗ਼ਜ਼ਲ !

ਹੁਣ ਉਹ ਕਿੰਨਾ ਨਿਰਾਸ਼ ਹੋਵੇਗਾ ਮਿਸਿਜ਼ ਸ਼ਾਹੀਨ ਨੂੰ ਮਿਲ ਕੇ। ਮੈਂ ਉਹਦਾ ਇੰਤਜ਼ਾਰ ਕਿਉਂ ਕਰਦੀ ? ਮੈਂ ਉਹਦੇ ਮੂੰਹ ਉਤੇ ਥੁੱਕ ਦਿੱਤਾ ਹੈ। ਮੈਂ ਉਹਨੂੰ ਅਜ-ਨਬੀਆਂ ਵਾਂਗ ਮਿਲਾਂਗੀ। ਉਹਦੇ ਸ਼ਾਇਰਾਨਾ ਮੂਡ ਨੂੰ ਤਬਾਹ ਕਰ ਦੇਵਾਂਗੀ। ਉਹਦੀ ਸ਼ਾਇਰੀ ਦੀ ਧਾਰਾ ਬਦਲ ਦੇਵਾਂਗੀ।

ਨਸੀਰ ਨੂੰ ਜਲਾਉਣ ਲਈ ਉਹ ਅਚਾਨਕ ਸ਼ਾਹੀਨ ਤੇ ਬਹੁਤ ਹੀ ਮਿਹਰਬਾਨ ਹੋ ਗਈ। ਆਪਣਾ ਰੰਗ ਰੂਪ ਤਾਂ ਫੌਜ਼ੀਆ ਦੇ ਕਹਿਣ ਅਨੁਸਾਰ ਉਸੇ ਤਰ੍ਹਾਂ ਸਾਂਭ ਸਾਂਭ ਰੱਖਿਆ ਸੀ ਕਿਸੇ ਦੀ ਉਡੀਕ ਵਿਚ। ਮੇਕਅੱਪ ਦੀ ਤਹਿ ਹੋਰ ਵਧਾ ਦਿੱਤੀ। ਉਹ ਸਭ ਸਾੜ੍ਹੀਆਂ ਕੱਢੀਆਂ ਜੋ ਉਸ ਨੂੰ ਫਬਦੀਆਂ ਸਨ। ਸ਼ਾਹੀਨ ਨਾਲ ਉਹ ਸ਼ਾਮ ਨੂੰ ਆਬਿਦ ਸ਼ਾਪ ਗਈ। ਬਹੁਤ ਸਾਰੇ ਨਵੇਂ ਡੀਜ਼ਾਇਨਾਂ ਦੇ ਬਲਾਊਜ਼ ਸਿਲਵਾਏ ਜਿਨ੍ਹਾਂ ਵਿਚ ਸਰੀਰ ਦਾ ਹਰ ਅੰਗ ਉਭਰ ਜਾਵੇ। ਉਹ ਆਪਣੇ ਭੁੱਲੇ ਵਿਸਰੇ ਹਾਸਿਆਂ ਨੂੰ ਟੋਲ ਟੋਲ ਕੇ ਇਕੱਠੇ ਕਰਨ ਲੱਗੀ।

ਨਸੀਰ ਦੀ ਪਤਨੀ, ਪਤਨੀਆਂ ਦਾ ਬਹੁਤ ਹੀ ਫ਼ਜ਼ੂਲ ਜਿਹਾ ਮਾਡਲ ਸੀ—ਗੋਰੀ, ਗੋਲ ਮਟੋਲ। ਦੋ ਬੱਚਿਆਂ ਦੇ ਬਾਅਦ ਹੀ ਫੁੱਲ ਕੇ ਕੁੱਪਾ ਹੋ ਗਈ ਸੀ। ਬੇਢੰਗੇਪਨ ਨਾਲ ਸੀਤੇ ਹੋਏ ਕੱਪੜੇ ਪਾਈ, ਫੂਹੜਪਨ ਦਾ ਮੇਕਅੱਪ, ਜ਼ਰੂਰੀ ਤੇ ਬੇਲੋੜੇ ਗਹਿਣਿਆਂ ਨਾਲ ਲੱਦੀ ਹੋਈ। ਪਤੀ ਦੀਆਂ ਨਿੱਕੀਆਂ ਨਿੱਕੀਆਂ ਕਮਜ਼ੋਰੀਆਂ ਤੇ ਨੱਕ ਬੁਲ੍ਹ ਚੜ੍ਹਾਉਣ ਵਾਲੀ, ਥੋੜ੍ਹੀ ਥੋੜ੍ਹੀ ਗੱਲ ਲਈ ਨਸੀਰ ਨੂੰ ਉਹਦੀ ਖ਼ੁਸ਼ਾਮਦ ਕਰਨੀ ਪੈਂਦੀ।

ਨਸੀਰ ਗ਼ਜ਼ਲ ਨੂੰ ਇਸ ਤਰ੍ਹਾਂ ਮਿਲਿਆ, ਜਿਸ ਤਰ੍ਹਾਂ ਉਹ ਗ਼ਜ਼ਲ ਦੇ ਜਾਨ ਕੱਢ ਲੈਣ ਵਾਲੇ ਸਰੀਰ, ਬੇਸੁਧ ਕਰ ਦੇਣ ਵਾਲੇ ਨੇਤਰਾਂ ਤੇ ਸਭ ਕੁਝ ਭੁਲਾ ਦੇਣ ਵਾਲੇ ਚਿਹਰੇ ਤੋਂ ਜਾਣੂ ਹੀ ਨਾ ਹੋਵੇ। ਇਹ ਗੱਲ ਗ਼ਜ਼ਲ ਨੂੰ ਚੰਗੀ ਲੱਗੀ। ਉਸ ਨੂੰ ਡਰ ਸੀ ਕਿ ਨਸੀਰ ਕਿਤੇ ਆਪਣੀ ਪਤਨੀ ਦੇ ਸਾਹਮਣੇ ਉਹਦੀ ਇੱਜ਼ਤ ਦਾ ਭਰਮ ਨਾ ਤੋੜ ਦੇਵੇ।

ਰਜ਼ੀਆ ਨੇ ਨਸੀਰ ਦੀ ਬੜੀ ਆਉਭਗਤ ਕੀਤੀ। ਸਾਰੇ ਘਰ ਵਿਚ ਚਹਿਲ-ਪਹਿਲ ਹੋ ਗਈ। ਫੌਜ਼ੀਆ ਵੀ ਆਪਣੇ ਬੱਚਿਆਂ ਨਾਲ ਨਸੀਰ ਭਾਈ ਨੂੰ ਮਿਲਣ ਆਈ। ਦੂਰ ਚਲਾ ਗਿਆ ਤਾਂ ਕੀ ਹੋਇਆ ! ਅੰਤ ਖ਼ੂਨ ਦਾ ਰਿਸ਼ਤਾ ਕਦੀ ਨਾ ਕਦੀ ਤਾਂ ਉਹਨੂੰ ਖਿੱਚ ਕੇ ਲੈ ਹੀ ਆਇਆ। ਸ਼ਾਹੀਨ ਨੇ ਵੱਡੇ ਭਰਾ ਵਾਂਗ ਉਹਦਾ ਸਵਾਗਤ ਕੀਤਾ। ਉਹੀ ਬਚਪਨ ਵਾਲਾ ਖੁੱਲ੍ਹਾਪਨ ਤੇ ਸਰਲਤਾ ਵਾਪਸ ਆ ਗਈ ਜਿਹੜੀ ਨਸੀਰ ਦੇ ਪਹਿਲੀ ਵਾਰੀ ਹੈਦਰਾਬਾਦ ਆਉਣ ਤੇ ਉਨ੍ਹਾਂ ਦੋਹਾਂ ਵਿਚਕਾਰ ਪੈਦਾ ਹੋਈ ਸੀ।

ਨਸੀਰ ਨੇ ਉਹਦੇ ਡਾਕਟਰੀ ਦੇ ਧੰਦੇ ਉਤੇ ਵਿਅੰਗ ਕੀਤੇ ਤੇ ਉਸ ਨੇ ਨਸੀਰ ਦੇ ਭਾਰੀ ਭਰਕਮ ਸਰੀਰ ਨੂੰ ਤੱਕ ਕੇ ਪਾਕਿਸਤਾਨ ਵਿਚ ਸ਼ਾਇਰਾਂ ਦੀ ਕਦਰਦਾਨੀ ਉਪਰ ਕਟਾਖਸ਼ ਕੀਤੇ। ਥੋਹੜੇ ਚਿਰਾਂ ਬਾਅਦ ਹੀ ਉਹ ਦੋਵੇਂ ਗ਼ਜ਼ਲ ਤੇ ਨਫੀਸ ਦੀਆਂ ਹਰਕਤਾਂ ਉਪਰ ਦੱਬੀ ਦੱਬੀ ਸਰਗੋਸ਼ੀ ਵਿਚ ਮੁਸਕਰਾ ਰਹੇ ਸਨ। ਸ਼ਾਹੀਨ ਨੂੰ ਜਿਵੇਂ ਉੱਕਾ ਚੇਤੇ ਹੀ ਨਾ ਰਿਹਾ ਸੀ ਕਿ ਨਸੀਰ ਪਹਿਲੀ ਵਾਰੀ ਹੈਦਰਾਬਾਦ ਆਇਆ ਸੀ ਤਾਂ ਉਸ ਨੂੰ ਖ਼ਬਰਦਾਰ ਕੀਤਾ ਸੀ। ਇਸ ਦੇ ਬਾਵਜੂਦ ਔਰੰਗਾਬਾਦ ਮੁੜਦੇ ਸਮੇਂ

ਉਹ ਰਾਹ ਵਿਚ ਲੁੱਟੇ ਜਾਣ ਵਾਲੇ ਮੁਸਾਫ਼ਰ ਵਾਂਗ ਸਿਸਕੀਆਂ ਲੈਂਦਾ ਸ਼ਾਹੀਨ ਨੂੰ ਕਹਿ ਰਿਹਾ ਸੀ—ਸ਼ਾਹੀਨ, ਮੈਂ ਮਰ ਜਾਵਾਂਗਾ ਯਾਰਾ ! ਸਿਰਫ਼ ਤੇਰੇ ਤੋਂ ਉਮੀਦ ਹੈ ਕਿ ਮੇਰਾ ਸਾਥ ਦੇਵੇਂਗਾ । ਖ਼ੁਦਾ ਦੀ ਕਸਮ ਨਹੀਂ ਤਾਂ ਮੈਂ ਜ਼ਹਿਰ ਖਾ ਲਵਾਂਗਾ । ਫੇਰ ਕਦੀ ਮੇਰੀ ਸੂਰਤ ਨਹੀਂ ਦੇਖੇਂਗਾ ।"

ਤੇ ਹੁਣ ਆਉਣ ਤੋਂ ਬਾਅਦ ਨਸੀਰ ਨੇ ਸ਼ਾਹੀਨ ਨੂੰ ਇੰਝ ਮੁਬਾਰਕਬਾਦ ਦਿੱਤੀ ਸੀ ਜਿਵੇਂ ਉਹ ਸ਼ਾਹੀਨ ਦੀ ਪਤਨੀ ਦਾ ਜਾਣਕਾਰ ਹੀ ਨਾ ਹੋਵੇ । ਉਹਨੇ ਗ਼ਜ਼ਲ ਭਾਬੀ ਗ਼ਜ਼ਲ ਭਾਬੀ ਦੀ ਰੱਟ ਲਾਈ ਹੋਈ ਸੀ ।

ਇੰਨੇ ਭਾਰੇ ਝੂਠ ਦੇ ਪੱਥਰ ਉਨ੍ਹਾਂ ਨੇ ਕਿਵੇਂ ਛਾਤੀਆਂ ਤੇ ਰੱਖ ਲਏ ਹਨ ? ਗ਼ਜ਼ਲ ਬੜੀ ਹੈਰਾਨੀ ਨਾਲ ਕਦੀ ਨਸੀਰ ਨੂੰ ਤੱਕਦੀ, ਕਦੀ ਸ਼ਾਹੀਨ ਨੂੰ—ਤੇ ਸ਼ਾਹੀਨ ਨਸੀਰ ਦੇ ਸਾਹਮਣੇ ਨਵੇਂ ਨਵੇਲੇ ਦੂਲ੍ਹੇ ਵਾਂਗੂ ਚੋਚਲੇ ਸਾੜਦਾ । ਛਿਣ ਭਰ ਲਈ ਉਸ ਤੋਂ ਦੂਰ ਹੋ ਕੇ ਨਾ ਬੈਠਦਾ ਸੀ । ਘਬਰਾਹਟ ਵਿਚ ਗ਼ਜ਼ਲ ਦੀ ਧੜਕਣ ਵੱਧ ਗਈ ਸੀ । ਇਦਾਂ ਜਾਪਦਾ ਜਿਵੇਂ ਉਹ ਸਭ ਮੂੰਹ ਤੇ ਮਖੌਟੇ ਪਾਈ ਸਾਂਗ ਬਣੇ ਕੋਈ ਨਾਟਕ ਖੇਡ ਰਹੇ ਹਨ । ਹੁਣੇ ਪਰਦਾ ਡਿੱਗ ਪਵੇਗਾ ਤਾਂ ਇਕ ਹੋਰ ਤਮਾਸ਼ਾ ਆਰੰਭ ਹੋ ਜਾਵੇਗਾ ।

ਨਸੀਰ ਭਾਰਤ ਵਿਚ ਤਫ਼ਰੀਹ ਕਰਨ ਆਇਆ ਸੀ, ਦਿਲ ਦੇ ਸੁੱਤੇ ਹੋਏ ਜਜ਼ਬੇ ਜਗਾਉਣ । ਤੇ ਉਹ ਕਰਾਂਤੀ ਨੂੰ ਦੇਖ ਕੇ ਜਾਗ ਉੱਠੇ—"ਹਾਏ, ਕੇਹੀ ਜਵਾਨੀ ਏ !" ਉਹਨੂੰ ਜੋਸ਼ ਸਾਹਿਬ ਯਾਦ ਆਏ ਤੇ ਫੇਰ ਉਨ੍ਹਾਂ ਦੇ ਉਹ ਪਿਆਰ ਜੋ ਉਨ੍ਹਾਂ ਨੇ ਦੱਕਨ ਦੀਆਂ ਲਾਖੀਆਂ ਤੀਵੀਂਆਂ ਨਾਲ ਕੀਤੇ ਸਨ । ਉਹ ਸ਼ਾਹੀਨ ਦੀ ਪਸੰਦ ਦੀ ਪ੍ਰਸੰਸਾ ਕਰਨ ਲੱਗਾ ਕਿ ਕੈਸੀ ਘੁੱਗੀ ਉਹਨੇ ਪਾਲੀ ਹੋਈ ਸੀ—"ਚਲੋ ਐਵਾਨ-ਇ-ਗ਼ਜ਼ਲ ਹੁਣ ਇਕ ਮਾਸ਼ੂਕ ਆ ਗਿਆ ਏ" ਤੇ ਉਹ ਚਾਹੁੰਦਾ ਸੀ ਐਤਕੀਂ ਇਥੇ ਇਕ ਹੋਰ ਰੰਗੀਨ ਕਹਾਣੀ ਛੱਡ ਜਾਵੇ । ਇਹੋ ਕਾਰਨ ਸੀ ਕਿ ਉਹਨੇ ਗ਼ਜ਼ਲ ਵਲ ਕੋਈ ਖ਼ਾਸ ਧਿਆਨ ਨਹੀਂ ਦਿੱਤਾ ਤੇ ਸ਼ਾਹੀਨ ਵਲ ਹੋ ਗਿਆ ਤਾਂ ਜੋ ਇਸ ਤਰ ਮਾਲ ਵਿਚ ਭਾਈਵਾਲ ਬਣ ਸਕੇ । ਪਰ ਉਹਨੂੰ ਐਂਝ ਜਾਪਿਆ ਜਿਵੇਂ ਸ਼ਾਹੀਨ ਇਸ ਨਵੀਂ ਸੁੰਦਰੀ ਦੇ ਮਾਮਲੇ ਵਿਚ ਕਿਸੇ ਹੋਰ ਦੀ ਭਿਆਲੀ ਬਰਦਾਸ਼ਤ ਨਹੀਂ ਕਰ ਰਿਹਾ ਜਾਂ ਫੇਰ ਕੋਈ ਹੋਰ ਗੱਲ ਸੀ ਕਿ ਉਹਦੀ ਕਿਆਮਤ ਢਾਉਣ ਵਾਲੀ ਜਵਾਨੀ ਨੂੰ ਸ਼ਾਹੀਨ ਭੁਲਾਈ ਬੈਠਾ ਸੀ ।

"ਯਾਰ, ਤੂੰ ਐਹ ਘੁੱਗੀ ਕਮਾਲ ਦੀ ਪਾਲੀ ਏ ।" ਇਕ ਦਿਨ ਨਸੀਰ ਸਬਰ ਤੋੜ ਬੈਠਾ । ਸ਼ਾਹੀਨ ਨੇ ਨਸੀਰ ਵਲ ਘੂਰ ਕੇ ਦੇਖਿਆ । ਕਰਾਂਤੀ ਨੂੰ ਉਸ ਨੇ ਦਿਲ ਦੇ ਕਿਸੇ ਖੂੰਜੇ ਵਿਚ ਧੀ ਤਾਂ ਨਹੀਂ ਮੰਨਿਆ ਸੀ ਤਾਂ ਵੀ ਉਹ ਕਰਾਂਤੀ ਦੀ ਜੁਆਨੀ ਨੂੰ ਕਦੀ ਅੱਖ ਭਰ ਕੇ ਤੱਕ ਨਹੀਂ ਸਕਿਆ । ਸ਼ਾਇਦ ਇਸ ਲਈ ਕਿ ਉਹਨੇ ਚੌਂਹ ਪੰਜਾਂ ਵਰ੍ਹਿਆਂ ਦੀ ਕਰਾਂਤੀ ਨੂੰ ਆਪਣੀ ਗੋਦੀ ਵਿਚ ਖਿਡਾਇਆ ਸੀ । ਉਸ ਨੇ ਕਰਾਂਤੀ ਨੂੰ ਖਿਡੌਣੇ ਲਿਆ ਕੇ ਦਿੱਤੇ ਸਨ ਤੇ ਉਹਨੂੰ ਆਪਣੇ ਬਿਸਤਰੇ ਉਤੇ ਥਪਕ ਥਪਕ ਕੇ ਸੁਆਇਆ ਸੀ—ਲੈਲਾ ਦਾ ਕੁੱਤਾ—ਰਜ਼ੀਆ ਨੇ ਹਮੇਸ਼ਾ ਕਰਾਂਤੀ ਨੂੰ ਲੈਲਾ ਦਾ ਕੁੱਤਾ ਕਿਹਾ ਸੀ । ਇਸੇ ਲਈ ਨਸੀਰ ਦੀ ਗੱਲ ਉਹਨੂੰ ਚੰਗੀ ਨਹੀਂ ਲੱਗੀ ਤੇ ਰਾਤ ਨੂੰ ਉਹਨੇ ਜ਼ਿੰਦਗੀ ਵਿਚ ਪਹਿਲੀ ਵਾਰੀ ਕਰਾਂਤੀ ਨੂੰ ਡਾਂਟਿਆ—"ਘਰ ਵਿਚ ਮਹਿਮਾਨ

ਆਏ ਹੋਏ ਨੇ । ਹਰ ਵੇਲੇ ਮਿੰਨੀ ਸਕਰਟ ਤੇ ਬੈਲਬਾਟਮ ਨਾ ਪਾਇਆ ਕਰ ।"

ਕਰਾਂਤੀ ਸਹਿਮ ਗਈ । ਕਿਉਂਕਿ ਅੰਕਲ ਨੇ ਕਦੀ ਉਹਦੇ ਪਹਿਰਾਵੇ ਤੇ ਇਤਰਾਜ਼ ਨਹੀਂ ਕੀਤਾ ਸੀ ਤੇ ਸ਼ਾਇਦ ਇਹ ਪਹਿਲੀ ਡਾਂਟ ਸੀ ਜਿਹੜੀ ਉਹਨੇ ਸੁਣੀ । ਪਰ ਉਹ ਉੱਤਰ ਦੇਣ ਦੀ ਥਾਂ ਚੁੱਪ ਹੋ ਗਈ । ਕਿਉਂਕਿ ਉਹਨੇ ਸ਼ਾਹੀਨ ਨੂੰ ਉਸ ਵੇਲੇ ਇਕ ਖਾਸ ਗੱਲ ਕਹਿਣੀ ਸੀ ।

"ਤੇ ਅੱਜ ਤੂੰ ਘਰ ਕਿਉਂ ਏਂ ? ਕਾਲਜ ਨਹੀਂ ਗਈ ?" ਸ਼ਾਹੀਨ ਨੇ ਫੇਰ ਮੁੜ ਕੇ ਪੁੱਛਿਆ । ਉਹ ਚਾਹੁੰਦਾ ਸੀ ਕਿ ਜਦੋਂ ਤੀਕ ਨਸੀਰ ਇਥੇ ਰਹੇ, ਕਰਾਂਤੀ ਘੱਟ ਤੋਂ ਘੱਟ ਘਰ ਆਵੇ । ਉਂਝ ਵੀ ਉਹ ਘਰ ਵਿਚ ਘੱਟ ਹੀ ਰਹਿੰਦੀ ਸੀ ਤੇ ਉਹਦਾ ਸਾਰਾ ਸਮਾਂ ਗੋਪਾਲ ਰੈਡੀ ਨਾਲ ਗੁਜ਼ਰਦਾ ਸੀ, ਜੋ ਨੈਕਸਲਾਇਟ ਅੰਦੋਲਨ ਵਿਚ ਹਿੱਸਾ ਲੈਣ ਕਾਰਨ ਕਾਲਜ ਵਿਚੋਂ ਕੱਢਿਆ ਗਿਆ, ਤਾਂ ਕਰਾਂਤੀ ਨੂੰ ਵੀ ਉਹਦੇ ਨਾਲ ਹੀ ਨੌਕਰੀ ਤੋਂ ਹਟਾ ਦਿੱਤਾ ਗਿਆ ਸੀ ।

"ਅੰਕਲ, ਉਹ, ਗੋਪਾਲ ਰੈਡੀ !" ਕਰਾਂਤੀ ਕਹਿੰਦੀ ਹੋਈ ਹਿਚਕਚਾ ਰਹੀ ਸੀ ।

"ਹੁਣ ਗੋਪਾਲ ਰੈਡੀ ਦਾ ਸਾਥ ਛੱਡ ਦੇ । ਇਕ ਵਾਰੀ ਨੌਕਰੀ ਗੁਆ ਚੁੱਕੀ ਏਂ, ਹੁਣ ਕਿਤੇ ਇਹ ਨੌਕਰੀ ਵੀ ਨਾ ਹੱਥੋਂ ਚਲੀ ਜਾਵੇ ।" ਸ਼ਾਹੀਨ ਨੇ ਸੰਭਲ ਸੰਭਲ ਕੇ ਆਖਿਆ, ਕਿਉਂਕਿ ਉਹ ਜਾਣਦਾ ਸੀ ਕਿ ਕਰਾਂਤੀ ਨਸੀਹਤਾਂ ਸੁਣਨ ਵਾਲਿਆਂ ਵਿਚੋਂ ਨਹੀਂ ਸੀ ।

ਕਰਾਂਤੀ ਨੇ ਵਾਲ ਪਿਛਾਂਹ ਨੂੰ ਝਟਕ ਕੇ ਹੌਲੀ ਜਿਹੀ ਕਿਹਾ—"ਉਹੀ ਤਾਂ ਹੋਇਆ ਏ ।"

"ਫੇਰ ਨੌਕਰੀ ਛੁੱਟ ਗਈ ?" ਸ਼ਾਹੀਨ ਨੇ ਹੈਰਾਨੀ ਨਾਲ ਪੁੱਛਿਆ ਤੇ ਫੇਰ ਉਹ ਆਪਣੇ ਕਮਰੇ ਵਲ ਤੁਰ ਗਿਆ—"ਕਿਤੇ ਜਾਵੇ ਉਹ, ਮੇਰੀ ਬਲਾ ਨੂੰ ।" ਅਲਮਾਰੀ 'ਚੋਂ ਬੋਤਲ ਕੱਢ ਕੇ ਉਹਨੇ ਮੇਜ਼ ਤੇ ਰੱਖਦੇ ਨੇ ਸੋਚਿਆ ।

ਕਈ ਦਿਨਾਂ ਬਾਅਦ ਨਫ਼ੀਸ ਤੇ ਨਸੀਰ ਨਾਲ ਹੱਸ ਹਸਾ ਕੇ ਗ਼ਜ਼ਲ ਉਪਰ ਆਈ ਤਾਂ ਰਾਤ ਦੇ ਬਾਰਾਂ ਵਜੇ ਸਨ । ਸ਼ਾਹੀਨ ਕਿਸੇ ਮਰੀਜ਼ ਨੂੰ ਦੇਖਣ ਗਿਆ ਹੋਇਆ ਸੀ । ਕਰਾਂਤੀ ਦੇ ਕਮਰੇ ਵਿਚ ਅਜੇ ਤੀਕ ਲਾਇਟ ਜਲ ਰਹੀ ਸੀ । ਪੜ੍ਹ ਰਹੀ ਹੋਣੀ ਏਂ । ਉਹਨੇ ਸੋਚਿਆ । ਇਹ ਕੁੜੀ ਪਤਾ ਨਹੀਂ ਕਿਧਰ ਜਾ ਰਹੀ ਏ ? ਕਿਥੇ ਮਾਰੀ ਮਾਰੀ ਫਿਰਦੀ ਏ ? ਕੁਝ ਨਹੀਂ ਦੱਸਦੀ । ਬਿਲਕੁਲ ਮੁੰਡਿਆਂ ਵਾਂਗ ਜਰਸੀ ਤੇ ਬੈਲਬਾਟਮ ਪਾਉਂਦੀ ਏ । ਸਿਗਰਟਾਂ ਪੀਂਦੀ ਏ । ਇਹਨੇ ਕੁੜੀਆਂ ਵਾਲੀ ਤਾਂ ਕੋਈ ਗੱਲ ਸਿੱਖੀ ਹੀ ਨਹੀਂ । ਨਾ ਮੇਕਅੱਪ ਕਰਨਾ, ਨਾ ਚੰਗੇ ਕੱਪੜੇ ਪਾਉਣਾ, ਨਾ ਪਿਕਚਰ ਦੇਖਣੀ—ਇਹਨੂੰ ਕੋਈ ਸ਼ੌਕ ਈ ਨਹੀਂ ।

ਆਪਣੇ ਕਮਰੇ ਵਲ ਜਾਂਦੀ ਜਾਂਦੀ ਗ਼ਜ਼ਲ ਠਿਠਕ ਗਈ ।

ਸਫੇਦ ਕਮੀਜ਼ ਤੇ ਨੀਲੀ ਪੈਂਟ ਪਾਈ ਕਰਾਂਤੀ ਸਿਗਰਟ ਸੁਲਗਾ ਰਹੀ ਸੀ । ਉਹਦੇ ਛੱਤੇ ਜਿਹੇ ਵਾਲ ਸਾਰੇ ਚਿਹਰੇ ਉਤੇ ਖਿੱਲਰੇ ਹੋਏ ਸਨ, ਤੇ ਸਾਰਾ ਕਮਰਾ ਪਤਾ ਨਹੀਂ ਕਿਹੋ ਜਿਹੇ ਸਾਮਾਨ ਨਾਲ ਭਰਿਆ ਪਿਆ ਸੀ ।

ਉਹ ਕਿਤੇ ਜਾ ਰਹੀ ਏ ?

"ਇਹ ਸਾਮਾਨ ਕਿਥੋਂ—?" ਗ਼ਜ਼ਲ ਨੇ ਅੰਦਰ ਆਣ ਕੇ ਇਧਰ ਉਧਰ ਵੇਖਿਆ। ਕਾਲੇ ਕੱਪੜੇ ਵਿਚ ਰਾਇਫ਼ਲਾਂ ਬੱਧੀਆਂ ਹੋਈਆਂ ਸਨ। ਕਾਰਤੂਸਾਂ ਦੀਆਂ ਪੇਟੀਆਂ ਦੇ ਬੰਦ ਡੱਬੇ ਸਨ। ਗ਼ਜ਼ਲ ਨੂੰ ਦੇਖ ਕੇ ਕਰਾਂਤੀ ਘਬਰਾ ਗਈ ਤੇ ਸਿਗਰਟ ਸੁੱਟ ਕੇ ਉਹਨੂੰ ਲਿਪਟ ਗਈ।

"ਆਂਟੀ, ਤੁਸੀਂ ਅਜੇ ਤੀਕ ਜਾਗ ਰਹੇ ਓ ? ਮੈਂ ਅੱਜ ਜ਼ਰਾ ਗੋਪਾਲ ਰੈਡੀ ਦੇ ਨਾਲ ਜਾ ਰਹੀ ਆਂ। ਹੁਣੇ ਸਾਡੇ ਸਾਥੀ ਆਉਂਦੇ ਹੋਣਗੇ। ਤੁਸੀਂ ਘਬਰਾਇਓ ਨਾ ਮੈਂ ਹੁਣ ਇਥੇ ਨਹੀਂ ਆਇਆ ਕਰਾਂਗੀ। ਤੁਹਾਨੂੰ ਨਹੀਂ ਸਤਾਵਾਂਗੀ।"

ਗ਼ਜ਼ਲ ਨੇ ਕੋਈ ਉੱਤਰ ਨਾ ਦਿੱਤਾ। ਬਸ, ਚੁੱਪਚਾਪ ਖੜੀ ਰਹੀ।

"ਤੂੰ ਕਿਥੇ ਜਾ ਰਹੀ ਏਂ ? ਕੀ ਕਰਨ ?" ਕਾਫ਼ੀ ਚਿਰ ਬਾਅਦ ਗ਼ਜ਼ਲ ਆਪਣੀ ਆਵਾਜ਼ ਉਤੇ ਕਾਬੂ ਪਾ ਸਕੀ।

"ਮੈਂ ਲੜਨ ਜਾ ਰਹੀ ਹਾਂ।" ਕਰਾਂਤੀ ਨੇ ਸਿਗਰਟ ਦੀ ਥਾਂ ਖਾਲੀ ਡੱਬੀ ਨੂੰ ਠੋਕਰ ਮਾਰ ਕੇ ਕਿਹਾ ਤੇ ਸਾਮਾਨ ਉਪਰ ਇਕ ਚਾਦਰ ਲਿਆ ਕੇ ਪਾ ਦਿੱਤੀ।

"ਅੱਜ ਤੁਸੀਂ ਨੀਊਜ਼ ਪੜ੍ਹੀ ਆਂਟੀ ! ਵਰੰਗਲ ਵਿਚ ਸੱਤਾਂ ਬੰਦਿਆਂ ਨੂੰ ਫਾਂਸੀ ਦੇ ਦਿੱਤੀ ਗਈ ਏ। ਕੀ ਆਦਮੀ ਦਾ ਲਹੂ ਇਨਾ ਸਸਤਾ ਏ ਆਂਟੀ ?" ਉਹ ਕਮਰੇ ਵਿਚ ਇਧਰ ਉਧਰ ਘੁੰਮ ਕੇ ਚੀਜ਼ਾਂ ਆਪਣੀਆਂ ਜੇਬਾਂ ਵਿਚ ਭਰ ਰਹੀ ਸੀ—"ਕੀ ਆਪਣੇ ਲਈ ਰਾਹਤ ਤੇ ਇਨਸਾਫ਼ ਮੰਗਣ ਦੀ ਸਜ਼ਾ ਕਦੀ ਖ਼ਤਮ ਨਹੀਂ ਹੋਵੇਗੀ।"

"ਪਰੰਤੂ ਇਹ ਤਾਂ ਬੜਾ ਖ਼ਤਰਨਾਕ ਰਸਤਾ ਹੁੰਦਾ ਏ ਕਰਾਂਤੀ !" ਗ਼ਜ਼ਲ ਨੇ ਬੜੇ ਦੁੱਖ ਨਾਲ ਆਖਿਆ—(ਉਹਨੂੰ ਕੈਸਰ ਤੇ ਸੰਜੀਵਾ ਦਾ ਅੰਤ ਚੇਤੇ ਆ ਰਿਹਾ ਸੀ) ਲੁੱਟਮਾਰ ਤੇ ਵੱਢ ਕੱਟ ਕਰਨ ਤੋਂ ਇਲਾਵਾ ਵੀ ਕੋਈ ਰਾਹ ਹੋ ਸਕਦਾ ਏ, ਕੀ ਤੂੰ ਇਹਦੇ ਬਾਰੇ ਕਦੀ ਸੋਚਿਆ ਏ ?" ਗ਼ਜ਼ਲ ਹੁਣ ਥੱਕ ਕੇ ਪਲੰਘ ਉਤੇ ਬੈਠ ਗਈ।

"ਮੇਰੇ ਡੈਡੀ ਨੇ ਕਿਹਾ ਸੀ—ਕਰਾਂਤੀ ਨੇ ਸਿਗਰਟ ਸੁਲਗਾਉਂਦੀ ਨੇ ਕਿਹਾ—"ਇਨਸਾਫ਼ ਦੀ ਭੀਖ ਮੰਗੀ ਤਾਂ ਉਨ੍ਹਾਂ ਨੂੰ ਫਾਂਸੀ ਦਾ ਫੰਦਾ ਮਿਲਿਆ ਸੀ।"

"ਤੇ ਤੈਨੂੰ ਕੀ ਮਿਲੇਗਾ ?" ਗ਼ਜ਼ਲ ਨੇ ਸੜ ਕੇ ਆਖਿਆ (ਬਾਗ਼ੀਆਂ ਦੀ ਔਲਾਦ ਅੰਤ ਗਈ ਨਾ ਆਪਣੇ ਅਸਲੇ ਤੇ !)

"ਸ਼ਾਂਤੀ।" ਉਹਨੇ ਅੱਖਾਂ ਬੰਦ ਕਰਕੇ ਛੱਤ ਵਲ ਮੂੰਹ ਚੁੱਕਿਆ।

ਬਾਗ਼ੀ ਲੋਕਾਂ ਲਈ ਗ਼ਜ਼ਲ ਦੇ ਦਿਲ ਵਿਚ ਸਦਾ ਪਿਆਰ ਦੇ ਸੋਤੇ ਫੁੱਟ ਪੈਂਦੇ ਸਨ। ਉਹਨੂੰ ਜਿਹੜੀ ਚੀਜ਼ ਪਸੰਦ ਆ ਜਾਂਦੀ, ਉਹਦੀਆਂ ਸਾਰੀਆਂ ਬੁਰਾਈਆਂ ਆਪਣੇ ਆਪ ਨਜ਼ਰਾਂ ਤੋਂ ਦੂਰ ਹੋ ਜਾਂਦੀਆਂ ਸਨ। ਇਸੇ ਲਈ ਨਸੀਰ ਦੀ ਪਤਨੀ ਨਫੀਸ ਵੀ ਉਹਦੀਆਂ ਮਿਹਰਬਾਨੀਆਂ ਤੋਂ ਨਾ ਬਚ ਸਕੀ। ਗ਼ਜ਼ਲ ਜਦ ਨਸੀਰ ਜਹੀਆਂ ਅੱਖਾਂ ਵਾਲੀ, ਉਹਦੇ ਜਹੀ ਮੁਸਕਰਾਹਟ ਵਾਲੀ, ਨਸੀਰ ਦੀ ਛੋਟੀ ਬੱਚੀ ਨੂੰ ਪਿਆਰ ਕਰਦੀ ਸੀ ਤਾਂ ਇਸ ਵਿਚ ਫਰਾਇਡ ਦੇ ਖ਼ੁਸ਼ ਹੋਣ ਵਾਲੀ ਕੋਈ ਗੱਲ ਨਹੀਂ ਸੀ, ਕਿਉਂਕਿ ਖ਼ਲੂਸ ਤੇ ਮਰਨਾ ਉਹਦੀ ਪੁਰਾਣੀ ਆਦਤ ਸੀ। ਇਕ ਹਫ਼ਤੇ ਵਿਚ ਹੀ

ਉਸ ਨੇ ਨਫ਼ੀਸ ਨਾਲ ਦੋਸਤੀ ਦੇ ਸਾਰੇ ਪੜਾਅ ਪਾਰ ਕਰ ਲਏ ।

ਬੱਚਿਆਂ ਨੂੰ ਮਾਰਨ ਕੁੱਟਣ ਤੇ ਪਤੀ ਨਾਲ ਲੜਨ ਤੋਂ ਬਾਅਦ ਸਮਾਂ ਮਿਲੇ ਤਾਂ ਨਫੀਸ ਕਾਫ਼ੀ ਖੁਸ਼ਮਿਜ਼ਾਜ ਸੀ ।

ਇਕ ਵਾਰੀ ਨਸੀਰ ਤੇ ਸ਼ਾਹੀਨ ਸੈਕੰਡ ਸ਼ੋਅ ਦੇਖਣ ਚਲੇ ਗਏ । ਬੱਚਿਆਂ ਨੂੰ ਸੁਆ ਕੇ ਨਫ਼ੀਸ ਉਪਰ ਚਲੀ ਆਈ । ਫੇਰ ਗ਼ਜ਼ਲ ਤੇ ਨਫ਼ੀਸ ਇਕੋ ਈ ਪਲੰਘ ਉਪਰ ਲੇਟ ਕੇ ਗੱਪਾਂ ਮਾਰਨ ਲੱਗੀਆਂ । ਉਹ ਸਾਰੀਆਂ ਦਿਲਚਸਪ ਗੱਲਾਂ, ਭੇਤ ਅਤੇ ਸੱਸਾਂ ਤੇ ਨਣਦਾਂ ਦੀਆਂ ਵਧੀਕੀਆਂ, ਪਤੀਆਂ ਦੇ ਇਸ਼ਕ ਦੇ ਕਿੱਸੇ, ਜੋ ਕੇਵਲ ਦੋ ਜਿਗਰੀ ਸਹੇਲੀਆਂ ਹੀ ਆਪਸ ਵਿਚ ਕਰਦੀਆਂ ਹਨ ।

ਨਫੀਸ ਨੇ ਪਹਿਲਾਂ ਤਾਂ ਆਮ ਤੀਵੀਂਆਂ ਵਾਂਗ ਉਜਾਲਾ ਬੇਗਮ ਦੇ ਜ਼ੁਲਮਾਂ ਦੀ ਦਾਸਤਾਨ ਸੁਣਾਈ । ਫੇਰ ਆਪਣੇ ਖ਼ਾਨਦਾਨ ਤੇ ਆਪਣੀ ਸ਼ਕਲ ਸੂਰਤ ਦੀਆਂ ਤਾਰੀਫਾਂ ਕਰਦੀ ਰਹੀ ਤੇ ਅਖੀਰ ਵਿਚ ਨਸੀਰ ਵਲ ਹੋਈ ।

"ਇਹ ਤੁਹਾਡੇ ਨਸੀਰ ਭਾਈ ਵੀ ਬੜੇ ਉਹ ਨੇ ।" ਉਹ ਨਖ਼ਰੇ ਨਾਲ ਬੋਲੀ । "ਮੈਨੂੰ ਕਹਿੰਦੇ ਸੀ ਕਿ ਸ਼ਾਦੀ ਕਰਾਂਗਾ ਤਾਂ ਤੇਰੇ ਨਾਲ, ਨਹੀਂ ਤਾਂ ਸਾਰੀ ਜ਼ਿੰਦਗੀ ਕੁਆਰਾ ਰਹਾਂਗਾ । ਉਨ੍ਹਾਂ ਦੀ ਸ਼ਾਇਰੀ ਵਿਚ ਥਾਂ ਥਾਂ ਮੇਰਾ ਹੀ ਤਾਂ ਜ਼ਿਕਰ ਹੈ ।"

ਗ਼ਜ਼ਲ ਇਹ ਸੁਣ ਕੇ ਚੌਂਕ ਪਈ ।

"ਇਨ੍ਹਾਂ ਨਾਲ ਵਿਆਹ ਵੇਲੇ ਮੈਨੂੰ ਬੜਾ ਡਰ ਲੱਗਦਾ ਸੀ ਕਿ ਸ਼ਾਇਰਾਂ ਉਪਰ ਬੜੀਆਂ ਕੁੜੀਆਂ ਮਰਦੀਆਂ ਹੈਨ ਨਾ । ਪਾਕਿਸਤਾਨ ਦੇ ਸ਼ਾਇਰ ਤਾਂ ਕੀੜੀਆਂ ਭਰੇ ਕਬਾਬ ਹਨ । ਪਤਾ ਨਹੀਂ ਕਿੰਨੀਆਂ ਮਹਿਬੂਬਾਵਾਂ ਉਨ੍ਹਾਂ ਦੀ ਜਾਨ ਨੂੰ ਚਿੰਬੜੀਆਂ ਰਹਿੰਦੀਆਂ ਹਨ ।"

"ਹਾਂ, ਤਾਂ ਫੇਰ ਹੋਰ ਕੀ ਕਹਿੰਦਾ ਸੀ ਤੈਨੂੰ ਨਸੀਰ ?" ਗ਼ਜ਼ਲ ਨੇ ਗੁਆਚੇ ਜਿਹੇ ਢੰਗ ਨਾਲ ਪੁੱਛਿਆ ।

"ਉਨ੍ਹਾਂ ਨੇ ਮੈਨੂੰ ਸੌਂਹ ਖਾ ਕੇ ਕਿਹਾ ਸੀ ਕਿ ਤੂੰ ਹੀ ਉਹ ਪਹਿਲੀ ਤੇ ਆਖਰੀ ਕੁੜੀ ਏਂ ਜਿਹਨੂੰ ਮੈਂ ਚਾਹੁੰਦਾ ਹਾਂ ।"

ਗ਼ਜ਼ਲ ਨੇ ਮੁਸਕਰਾਉਣਾ ਚਾਹਿਆ । ਹਾਰ ਕੇ ਉਹ ਜ਼ੋਰ ਜ਼ੋਰ ਨਾਲ ਪੈਰ ਹਿਲਾ-ਉਣ ਲੱਗੀ । ਨਫ਼ੀਸ ਆਪਣੇ ਧਿਆਨ ਦੱਸੀ ਜਾ ਰਹੀ ਸੀ—"ਪਰ ਹਾਂ, ਇਕ ਵਾਰੀ ਉਨ੍ਹਾਂ ਨੇ ਮੰਨਿਆ ਸੀ ਕਿ ਇਕ ਕੁੜੀ ਉਨ੍ਹਾਂ ਨੂੰ ਬੇਹੱਦ ਚਾਹੁੰਦੀ ਸੀ ।"

"ਅੱਛਾ ?" ਗ਼ਜ਼ਲ ਇਸ ਤਰ੍ਹਾਂ ਉਛਲ ਪਈ, ਜਿਵੇਂ ਨਫ਼ੀਸ ਨੇ ਉਸ ਉਪਰ ਚਾਕੂ ਨਾਲ ਵਾਰ ਕੀਤਾ ਹੋਵੇ ।

"ਹਾਂ, ਬੜੇ ਰੰਗੀਨ ਸੁਭਾਅ ਦੇ ਨੇ ਤੇਰੇ ਇਹ ਨਸੀਰ ਭਾਈ । ਮੈਨੂੰ ਪਤਾ ਏ ਕਿ ਉਹ ਕੁੜੀ ਇੰਡੀਆ ਵਿਚ ਸੀ । ਇਸੇ ਲਈ ਤਾਂ ਮੈਂ ਜ਼ਿਦ ਕਰਕੇ ਇਨ੍ਹਾਂ ਦੇ ਨਾਲ ਆਈ ਹਾਂ । ਮੈਨੂੰ ਸਾੜਨ ਲਈ ਕਹਿੰਦੇ ਹਨ ਕਿ ਉਹ ਤਾਂ ਅੱਜ ਵੀ ਮੇਰੇ ਰਾਹ ਵਿਚ ਅੱਖਾਂ ਵਿਛਾਈ ਬੈਠੀ ਹੋਵੇਗੀ ।"

"ਹੂੰਹ ! ਸਭ ਬਕਵਾਸ ਏ ।" ਗ਼ਜ਼ਲ ਨੇ ਗੁੱਸੇ ਵਿਚ ਆਪਣੇ ਬੁਲ੍ਹ ਟੁੱਕੇ ।

"ਹੋਰ ਨਹੀਂ ਤਾਂ ਕੀ ।" ਨਫੀਸ ਨੇ ਸੰਤੋਖ ਨਾਲ ਕਿਹਾ । ਕਹਿੰਦੇ ਹਨ, ਇਕ

ਖ਼ੂਬਸੂਰਤ ਕੁੜੀ ਮੇਰੇ ਉਪਰ ਬੁਰੀ ਤਰ੍ਹਾਂ ਮਰਦੀ ਸੀ, ਪਰ ਉਹ ਅਜਿਹੀ ਕੁੜੀ ਸੀ, ਜਿਹਦੇ ਨਾਲ ਸਿਰਫ਼ ਪਿਆਰ ਕੀਤਾ ਜਾਂਦਾ ਹੈ।"

ਗ਼ਜ਼ਲ ਉਤੇ ਪਤਾ ਨਹੀਂ ਕੇਹੋ ਜਿਹਾ ਥਕੇਵਾਂ ਚੜ੍ਹਿਆ ਕਿ ਉਹ ਅੱਖਾਂ ਬੰਦ ਕਰਕੇ ਲੇਟ ਗਈ। ਸਿਰਫ਼ ਮਹਿਬੂਬਾ—ਨਸੀਰ ਦੀ ਮਹਿਬੂਬਾ, ਬਲਗਰਾਮੀ ਦੀ ਮਹਿਬੂਬਾ, ਭਾਨ ਦੀ ਮਹਿਬੂਬਾ, ਸ਼ਾਹੀਨ ਦੀ ਮਹਿਬੂਬਾ, ਸਰਵਰ ਦੀ ਮਹਿਬੂਬਾ, ਗ਼ਜ਼ਲ ਦੀ ਜਿੰਦ, ਸ਼ਾਇਰੀ ਦਾ ਸਾਜ਼, ਐਵਾਨ-ਇ-ਗ਼ਜ਼ਲ ਦੀ ਮਾਸ਼ੂਕਾ ?

ਫੇਰ ਨਫ਼ੀਸ ਨੇ ਆਪਣੀਆਂ ਛਾਤੀਆਂ ਉਪਰ ਕੱਪੜਾ ਲੈ ਕੇ ਬੜੇ ਰੋਸੇ ਨਾਲ ਪਤਨੀਪਨ ਦੀ ਵਿਸ਼ੇਸ਼ਤਾ ਦਰਸਾਈ।

"ਹੁਣ ਤਾਂ ਮੈਂ ਉਨ੍ਹਾਂ ਨੂੰ ਖ਼ੂਬ ਕੱਸ ਕੇ ਬੰਨ੍ਹਿਆ ਹੋਇਆ ਏ। ਕਹਾਂ ਤਾਂ ਸੂਈ ਦੇ ਨੱਕੇ ਵਿਚੋਂ ਨਿਕਲ ਜਾਣਗੇ ਮੇਰੀ ਖ਼ਾਤਰ।"

ਗ਼ਜ਼ਲ ਪਤਾ ਨਹੀਂ ਕਿਉਂ ਉਥੋਂ ਉੱਠੀ ਤੇ ਇੰਝ ਆਪਣੇ ਕਮਰੇ ਵਿਚ ਆਈ, ਜਿਵੇਂ ਮੌਤ ਦਾ ਵਿਚਾਰ ਆਉਂਦਾ ਹੈ।

ਜੀਅ ਤਾਂ ਚਾਹੁੰਦਾ ਸੀ ਕਿ ਕੰਧ ਨਾਲ ਆਪਣਾ ਸਿਰ ਮਾਰ ਲਵੇ। ਬਿਸਤਰੇ ਉਤੇ ਡਿੱਗ ਕੇ ਉਹ ਆਪਣੇ ਹੱਥ ਪੈਰ ਪਟਕਣ ਲੱਗੀ। ਦਿਲ ਵਿਚ ਪਤਾ ਨਹੀਂ ਕਿਹੜੀ ਚੀਜ਼ ਟੁੱਟ ਟੁੱਟ ਕੇ ਖਿੱਲਰ ਰਹੀ ਸੀ। ਸ਼ਾਇਦ ਇਸੇ ਨੂੰ ਹਾਰਟ ਅਟੈਕ ਆਖਦੇ ਹਨ—ਦਿਲ ਦਾ ਦੌਰਾ। ਦਿਲ ਉਪਰ ਜ਼ੋਰਦਾਰ ਚੋਟ ਲੱਗਦੀ ਏ—ਇਕ ਡੂੰਘਾ ਜ਼ਖ਼ਮ ਲੱਗਦਾ ਹੈ। ਪਰ ਮੇਰੇ ਦਿਲ ਉਪਰ ਵੀ ਕੋਈ ਥਾਂ ਜ਼ਖ਼ਮ ਲਈ ਖਾਲੀ ਨਹੀਂ ਹੈ। ਦੰਦ ਕਿਚਕਿਚਾ ਕੇ ਉਹਨੇ ਸਾੜ੍ਹੀ ਖੋਲ੍ਹ ਸੁੱਟੀ। ਕਿਸੇ ਨੂੰ ਮਾਰ ਸੁੱਟਣ, ਤਬਾਹ ਕਰ ਦੇਣ ਲਈ ਉਹਦੇ ਹੱਥ ਕਾਹਲੇ ਪੈ ਰਹੇ ਸਨ। ਉਹਨੇ ਪਾਸਾ ਪਰਤਿਆ ਤਾਂ ਸਾਹਮਣੇ ਡਰੈਸਿੰਗ ਟੇਬਲ ਦਾ ਸ਼ੀਸ਼ਾ ਸੀ—ਅਫੋਹ—ਉਹਦਾ ਚਿਹਰਾ ਲਾਲ ਭਬੂਕਾ ਹੋ ਰਿਹਾ ਸੀ। ਵਾਲ ਚੁੜੇਲਾਂ ਵਾਂਗ ਖਿੱਲਰੇ ਹੋਏ ਸਨ—"ਅਖ ਥੂ"— ਉਹਨੇ ਸੱਚਮੁੱਚ ਸ਼ੀਸ਼ੇ ਉਤੇ ਥੁੱਕ ਦਿੱਤਾ। ਸ਼ਾਇਰਾਂ ਦੀ ਮਾਸ਼ੂਕ ਗ਼ਜ਼ਲ—ਮਾਸ਼ੂਕਾਂ ਦੀ ਮਾਸ਼ੂਕ।

ਫੇਰ ਸ਼ਾਹੀਨ ਦਾ ਮੈਡੀਕਲ ਬਕਸ ਖੋਲ੍ਹ ਕੇ ਉਹਨੇ ਆਇਓਡੀਨ ਦੀ ਇਕ ਸ਼ੀਸ਼ੀ ਕੱਢੀ ਤੇ ਬੜਾ ਸੋਚ ਸੋਚ ਕੇ ਇਕ ਪੈਡ ਉਪਰ ਲਿਖਣ ਲੱਗੀ—

"ਮੈਂ ਆਪਣੀ ਮੌਤ ਦੀ ਆਪ ਜ਼ੁੰਮੇਦਾਰ ਹਾਂ।"

ਅਜੇ ਉਹਨੇ ਜ਼ਹਿਰ ਦੀ ਸ਼ੀਸ਼ੀ ਖੋਲ੍ਹੀ ਵੀ ਨਹੀਂ ਸੀ ਕਿ ਦਿਲ ਵਿਚ ਅਸਹਿ ਦਰਦ ਹੋਣ ਲੱਗਾ।

ਤਾਂ ਅੱਜ ਉਹ ਦਿਨ ਆ ਗਿਆ ?

ਉਹਨੇ ਚੌਹੀਂ ਪਾਸੀਂ ਤੱਕਿਆ।

ਇਸ ਘਰ ਦੇ ਉਹਨੇ ਕੈਸੇ ਕੈਸੇ ਸੁਫ਼ਨੇ ਸੰਜੋਏ ਸਨ। ਅਲਮਾਰੀ ਵਿਚ ਕਿੰਨੀਆਂ ਚੀਜ਼ਾਂ 'ਕੱਠੀਆਂ ਕੀਤੀਆਂ ਸਨ। ਰੰਗੀਨ ਸਾੜ੍ਹੀਆਂ, ਤਰ੍ਹਾਂ ਤਰ੍ਹਾਂ ਦੀਆਂ ਜੁੱਤੀਆਂ, ਝੂਠੇ ਮੋਤੀਆਂ ਦੇ ਜ਼ੇਵਰ, ਇਨ੍ਹਾਂ ਚੀਜ਼ਾਂ ਲਈ ਉਹਨੂੰ ਕਿੰਨਾ ਕਿੰਨਾ ਚਿਰ ਚਿਹਰੇ ਉਤੇ ਮੇਕਅੱਪ ਕਰਨਾ ਪਿਆ ਸੀ ! ਸ਼ਰਾਬ ਦੀ ਬੋਅ ਵਿਚ ਨਹਾਤੇ ਹੋਏ ਮਰਦਾਂ ਦੇ ਪਿਆਰ—ਗੰਜੇ, ਬੁੱਢਿਆਂ ਦਾ ਛਛੋਰਾਪਨ, ਨੌਜਵਾਨ ਮਰਦਾਂ ਦੀ ਬੇਕਰਾਰੀ, ਕੈਸੇ ਕੈਸੇ ਜ਼ਹਿਰ

ਪੀਤੇ ਸਨ । ਇਨ੍ਹਾਂ ਅਲਮਾਰੀਆਂ ਵਿਚ ਫ਼ਿਲਮੀ ਗਾਣਿਆਂ ਨਾਲ ਭਰੀਆਂ ਹੋਈਆਂ ਕਾਪੀਆਂ ਸਨ, ਅਖ਼ਬਾਰਾਂ ਦੀਆਂ ਉਹ ਕਾਤਰਾਂ ਜਿਨ੍ਹਾਂ ਵਿਚ ਉਹਦੀ ਅਦਾਕਾਰੀ ਦੀ ਪ੍ਰਸ਼ੰਸਾ ਕੀਤੀ ਗਈ ਸੀ । ਛੋਟੇ ਵੱਡੇ ਕੱਪ ਤੇ ਸ਼ੀਲਡਾਂ—ਤੇ ਫੇਰ ਉਹਦਾ ਐਲਬਮ ।

ਐਲਬਮ ਦੇ ਨਾਂ ਤੇ ਉਹਦਾ ਦਿਲ ਠਹਿਰ ਗਿਆ ।

ਇਹ ਐਲਬਮ ਉਹਦੀ ਜ਼ਿੰਦਗੀ ਦਾ ਸ਼ੀਸ਼ਾ ਸੀ । ਇਸ ਵਿਚ ਜਾਣੇ ਪਛਾਣੇ ਚਿਹਰਿਆਂ ਦਾ ਹਜੂਮ ਸੀ । ਉਹ ਉੱਠੀ ਤੇ ਐਲਬਮ ਕੱਢ ਕੇ ਖੋਲ੍ਹ ਲਈ । ਇਹ ਸਾਰੇ ਉਹ ਲੋਕ ਸਨ, ਜੋ ਉਸ ਉਪਰ ਆਪਣੀ ਜਾਨ ਨਿਛਾਵਰ ਕਰਨ ਨੂੰ ਤਿਆਰ ਸਨ, ਇੱਜ਼ਤ ਨਿਛਾਵਰ ਨਾ ਕਰ ਸਕੇ । ਉਨ੍ਹਾਂ ਨੇ ਉਸ ਨੂੰ ਆਪਣੀ ਮਹਿਬੂਬਾ ਬਣਾਇਆ ਤਾਂ ਕਿ ਆਪਣੇ ਜੀਵਨ ਨੂੰ ਰੰਗੀਨ ਬਣਾ ਸਕਣ, ਤੇ ਫੇਰ ਉਨ੍ਹਾਂ ਤੀਵੀਂਆਂ ਨਾਲ ਵਿਆਹ ਕਰ ਲਏ, ਜੋ ਕੇਵਲ ਪਤਨੀਆਂ ਹੁੰਦੀਆਂ ਹਨ । ਮਾਚਸ ਚੁੱਕ ਕੇ ਉਸ ਨੇ ਐਲਬਮ ਸਾੜਨੀ ਸੁਰੂ ਕੀਤੀ ।

ਮਰਨ ਤੋਂ ਪਹਿਲਾਂ ਇਨ੍ਹਾਂ ਸਾਰੀਆਂ ਸੂਰਤਾਂ ਨੂੰ ਅੱਗ ਲਾ ਦੇਣੀ ਚਾਹੀਦੀ ਏ ।

ਸਾਰੇ ਫੋਟੋ ਬੁਰੀ ਤਰ੍ਹਾਂ ਜਲ ਗਏ ਪਰ ਰਬੜ ਦੀ ਚਮੜੇ ਵਾਲੀ ਜਿਲਦ ਬੜੀ ਦੇਰ ਨਾਲ ਸੜੀ । ਰਾਖ 'ਕੱਠੀ ਕਰਕੇ ਸੁੱਟਣ ਲੱਗੀ ਤਾਂ ਰਾਖ ਵਿਚੋਂ ਦੱਬਿਆ ਇਕ ਅੱਧ ਜਲਿਆ ਫੋਟੋ ਵੀ ਨਿਕਲਿਆ । ਇਹ ਸਰਵਰ ਦੀ ਅੱਖ ਸੀ, ਜੋ ਅਜੇ ਤੀਕ ਉਸ ਨੂੰ ਟਿਕਟਿਕੀ ਲਾ ਕੇ ਦੇਖ ਰਹੀ ਸੀ । ਇਹ ਫੋਟੋ ਸਰਵਰ ਨੇ ਵਿਆਹ ਦੀ ਆਫ਼ਰ ਨਾਲ ਉਹਨੂੰ ਦਿੱਤਾ ਸੀ ਤੇ ਗ਼ਜ਼ਲ ਉਸ ਨੂੰ ਸਾਰੇ ਘਰ ਵਿਚ ਲੈ ਕੇ ਨੱਚਦੀ ਫਿਰੀ ਸੀ ।

"ਇਸ ਸ੍ਰੀਮਾਨ ਵਲ ਦੇਖੋ—ਕਿਉਂ ਆਪਣਾ ਸ਼ਾਇਰਾਨਾ ਮੂਡ ਤਬਾਹ ਕਰਨ ਤੇ ਤੁਲੇ ਹੋਏ ਓ । ਮੈਂ ਅਜੇ ਕਈ ਡਰਾਮਿਆਂ ਵਿਚ ਐਕਟਿੰਗ ਕਰਨੀ ਏ, ਸ਼ਾਦੀ ਦੀ ਫ਼ੁਰਸਤ ਕਿਹਨੂੰ ਏ ।" ਅੱਜ ਸਰਵਰ ਦਾ ਪੂਰਾ ਚਿਹਰਾ ਜਲ ਗਿਆ ਏ, ਪਰ ਇਹ ਅੱਖ ਬਚੀ ਏ, ਜੋ ਮੇਰੇ ਵਲ ਵੇਖੀ ਜਾਂਦੀ ਏ ।

ਖਿੜਕੀ ਕੋਲ ਜਾ ਕੇ ਉਹਨੇ ਫੋਟੋ ਦਾ ਉਹ ਟੁਕੜਾ ਹੇਠਾਂ ਸੁੱਟ ਦਿੱਤਾ । ਕਿੰਨਾ ਚਿਰ ਉਹ ਖ਼ਲਾਅ ਵਿਚ ਹੱਥ ਪੈਰ ਮਾਰਦਾ ਰਿਹਾ ਤੇ ਫੇਰ ਕਿਸੇ ਪੱਥਰ ਨਾਲ ਜਾ ਟਕਰਾਇਆ ।

ਉਹਦੇ ਦਿਲ ਵਿਚ ਠੰਡ ਜਹੀ ਪੈ ਗਈ । ਚਲੋ ਕਿਸੇ ਨੂੰ ਤਾ ਉਸ ਨੇ ਵੀ ਟਿਕਾਣੇ ਲਾਇਆ ।

ਅੰਦਰ ਆਈ, ਪੈਡ ਅੱਗੇ ਰੱਖਿਆ ਸੀ ।

"ਮੈਂ ਆਪਣੀ ਮੌਤ ਦੀ ਆਪ ਜ਼ੁੰਮੇਵਾਰ ਹਾਂ ।"

ਕਿਉਂ ? ਮੈਂ ਕਿਉਂ ਹੋਣ ਲੱਗੀ ਆਪਣੀ ਮੌਤ ਦੀ ਜ਼ੁੰਮੇਵਾਰ—ਮੇਰੀ ਮੌਤ ਦਾ ਜ਼ੁੰਮੇਵਾਰ ਉਰਦੂ ਦਾ ਹਰ ਸ਼ਾਇਰ ਹੈ । ਐਵਾਨ-ਇ-ਗ਼ਜ਼ਲ ਦੇ ਉਹ ਸਾਰੇ ਵਾਸੀ ਹਨ ਜੋ ਸੁਨਹਿਰੀ ਫਰੇਮਾਂ ਵਿਚ ਬੰਦ ਪਏ ਵੱਡੇ ਹਾਲ ਵਿਚ ਚੁੱਪਚਾਪ ਬੈਠੇ ਹਨ ਕਿਸੇ ਨਵੀਂ ਪ੍ਰੇਮਿਕਾ ਦੀ ਉਡੀਕ ਵਿਚ । ਇਸ਼ਕ ਦੀ ਕਿਸੇ ਤਾਜ਼ੀ ਘਟਨਾ ਦੇ ਮਾਰੇ ਹੋਏ ਜੋ ਲੜਨ ਵੀ ਜਾਂਦੇ ਤਾਂ ਨਾਲ ਨਾਲ ਮਾਸ਼ੂਕਾਂ ਦੀਆ ਡੋਲੀਆਂ ਵੀ ਰੱਖਦੇ ਸਨ । ਆਪਣੇ ਤੋਂ ਦੂਰ, ਆਪਣੇ ਰੁਝੇਵਿਆਂ ਤੇ ਦਿਲਚਸਪੀਆਂ ਤੋਂ ਦੂਰ, ਜਿਥੋਂ ਦੀਆਂ ਸਿਸਕੀਆਂ ਦੀਆਂ

ਅਵਾਜ਼ਾਂ ਉਨ੍ਹਾਂ ਨੂੰ ਕਦੀ ਸੁਣਾਈ ਨਾ ਦਿੰਦੀਆਂ ਸਨ ।

ਜੇ ਨਸੀਰ ਨੂੰ ਆਪਣੀ ਮੌਤ ਦਾ ਦੋਸ਼ੀ ਮੰਨਾਂ ਤਾਂ ਉਸ ਦੀ ਕਿੰਨੀ ਬਦਨਾਮੀ ਹੋਵੇਗੀ । ਨਫ਼ੀਸ ਤਾਂ ਝੱਟ ਰੁੱਸ ਕੇ ਪੇਕੇ ਤੁਰ ਜਾਵੇਗੀ ਤੇ ਉਹ ਨਸੀਰ ਦੀ ਮੜੰਗੇ ਵਾਲੀ ਨਿੱਕੀ ਜਿਹੀ ਬੱਚੀ ਰੋ ਰੋ ਕੇ ਮਰ ਜਾਵੇਗੀ ਅਤੇ ਨਸੀਰ ਦੋਹਾਂ ਹੱਥਾਂ ਵਿਚ ਮੂੰਹ ਛੁਪਾ ਕੇ ਬਹਿ ਜਾਵੇਗਾ । ਸਾਰੇ ਪਾਕਿਸਤਾਨ ਵਿਚ ਉਹਦੇ ਦੁਸ਼ਮਣ ਉਹਦਾ ਨਾਂ ਉਛਾਲਣਗੇ । ਉਹਦੀ ਪ੍ਰਸਿੱਧੀ ਮਿੱਟੀ ਵਿਚ ਮਿਲ ਜਾਵੇਗੀ । ਨਸੀਰ ਦੀ ਇਸ ਭਿਆਨਕ ਕਲਪਨਾ ਨੂੰ ਉਸ ਨੇ ਸਾਮ੍ਹਣਿਉਂ ਹਟਾ ਦਿੱਤਾ ।

ਫੇਰ ਕੀ ਲਿਖਾਂ ? ਕਿਹਨੂੰ ਹਤਿਆਰਾ ਮੰਨਾਂ ?

"ਗ਼ਜ਼ਲ ?"

ਉਹਨੇ ਮੁੜ ਕੇ ਵੇਖਿਆ ।

ਨਸੀਰ ਪ੍ਰੇਸ਼ਾਨ ਜਿਹਾ ਚੋਰਾਂ ਵਾਂਗ ਸਾਹਮਣੇ ਖੜਾ ਸੀ ।

ਇਕੋ ਈ ਨਜ਼ਰ ਵਿਚ ਉਸ ਨੇ ਨਸੀਰ ਦੇ ਚਿਹਰੇ ਤੋਂ ਵਰ੍ਹ ਰਹੇ ਸਵਾਲ ਨੂੰ ਪੜ੍ਹ ਲਿਆ । ਦਸਾਂ ਸਾਲਾਂ ਤੋਂ ਉਹਦਾ ਤਰਸਿਆ ਹੋਇਆ ਸਰੀਰ, ਬੇਕਰਾਰ ਹੱਥ, ਬੇਚੈਨ ਅੱਖਾਂ—ਪਤਾ ਨਹੀਂ ਕਿੰਨੀਆਂ ਕੋਸ਼ਿਸ਼ਾਂ ਨਾਲ ਉਹ ਨਫ਼ੀਸ ਤੇ ਸ਼ਾਹੀਨ ਤੋਂ ਬਚ ਕੇ ਇਥੇ ਆਇਆ ਸੀ । ਅਚਾਨਕ ਗ਼ਜ਼ਲ ਦਾ ਸੁੱਤਾ ਹੋਇਆ ਸਰੀਰ ਸ੍ਵੈ-ਸਮਰਪਣ ਦੇ ਅਥਾਹ ਜਜ਼ਬਿਆਂ ਨਾਲ ਸਰਸ਼ਾਰ ਹੋ ਖਲੋਤਾ । ਉਹ ਪੈਟਰੋਲ ਦਾ ਡਰੰਮ ਬਣ ਗਈ ਤੇ ਨਿੱਕੀ ਜਿਹੀ ਚਿੰਗਾਰੀ ਉਹਨੂੰ ਛੋਹਣ ਲਈ ਅਗਾਂਹ ਵੱਧ ਰਹੀ ਸੀ । ਅੱਜ ਪੂਰੇ ਦਸਾਂ ਸਾਲਾਂ ਬਾਅਦ ਨਸੀਰ ਉਸ ਦੇ ਸਾਹਮਣੇ ਖਲੋਤਾ ਸੀ ਤਾਂ ਉਹ ਕੱਚੀਆਂ ਕੁਆਰੀਆਂ ਵਾਂਗ ਕੰਬ ਰਹੀ ਸੀ । ਉਸ ਵੇਲੇ ਉਹ ਆਪਣੀ ਮੌਤ ਨੂੰ ਭੁੱਲ ਚੁੱਕੀ ਸੀ । ਉਹਨੂੰ ਨਫੀਸ ਤੇ ਸ਼ਾਹੀਨ ਵੀ ਚੇਤੇ ਨਹੀਂ ਰਹੇ ਸਨ । ਨਸੀਰ ਉਹਦੇ ਹੋਰ ਨੇੜੇ ਆ ਗਿਆ, ਐਨਾ ਨੇੜੇ ਕਿ ਉਹ ਉਸ ਨਾਲ ਲਿਪਟ ਗਈ ।

ਪਰ ਨਸੀਰ ਨੇ ਕਮਰ ਪਿਛੋਂ ਉਹਦੇ ਹੱਥ ਹਟਾ ਕੇ ਫੜ ਲਏ । "ਗ਼ਜ਼ਲ, ਇਹ ਅੰਗੂਠੀ ਮੈਨੂੰ ਦੇ ਦੇ । ਅੰਮਾਂ ਜਾਨ ਆਖਦੀ ਸੀ ਕਿ ਇਹ ਅੰਗੂਠੀ ਨਫ਼ੀਸ ਨੂੰ ਪਾਉਣੀ ਚਾਹੀਦੀ ਏ । ਮੈਂ ਤੈਨੂੰ ਹੋਰ ਬਹੁਤ ਸਾਰੇ ਤੋਹਫ਼ੇ ਦੇ ਜਾਵਾਂਗਾ । ਤੇ ਨਾਲੇ ਭਈ, ਇਕ ਦਿਨ ਮੇਰੇ ਉਪਰ ਵੀ ਥੋੜੀ ਜਿਹੀ ਮਿਹਰਬਾਨੀ ਕਰ ਦੇ । ਪਰ ਇਸ ਤਰ੍ਹਾਂ ਕਿ ਸ਼ਾਹੀਨ ਨੂੰ ਖ਼ਬਰ ਨਾ ਲੱਗੇ । ਖ਼ੁਦਾ ਦੀ ਕਸਮ, ਤੇਰੀ ਯਾਦ ਤਾਂ ਮੇਰੀ ਜਾਨ ਦਾ ਰੋਗ ਬਣ ਗਈ ਏ । ਮੈਂ ਤੇਰੀ ਕਲਪਨਾ ਵਿਚ ਪਤਾ ਨਹੀਂ ਕਿੰਨੀਆਂ ਗ਼ਜ਼ਲਾਂ......"

ਉਹ ਮੂੰਹ ਖੋਲ੍ਹੀ ਨਸੀਰ ਵਲ ਦੇਖ ਰਹੀ ਸੀ । ਉਹਦੀ ਸੁਣਨ ਤੇ ਸਮਝਣ ਦੀ ਸ਼ਕਤੀ ਖ਼ਤਮ ਹੋ ਚੁੱਕੀ ਸੀ । ਉਹ ਹਿੱਲ ਵੀ ਨਾ ਸਕੀ । ਉਹਦੇ ਉਤਾਂਹ ਚੁੱਕੇ ਹੋਏ ਹੱਥ, ਜਿਹੜੇ ਕਿਸੇ ਨੂੰ ਫੜਨਾ ਚਾਹੁੰਦੇ ਸਨ, ਉਸੇ ਤਰ੍ਹਾਂ ਉੱਠੇ ਰਹੇ ਤੇ ਨਸੀਰ ਨੇ ਮਲਕੜੇ ਜਿਹੇ ਅੰਗੂਠੀ ਉਤਾਰ ਲਈ ।

"ਮੈਂ ਤੈਨੂੰ ਕਿਦਾਂ ਦੱਸਾਂ ਕਿ ਮੇਰੀ ਜਾਨ ਤੇਰੇ ਵਿਯੋਗ ਵਿਚ......"

ਉਹ ਗ਼ਜ਼ਲ ਦੇ ਖੁੱਲ੍ਹੇ ਹੋਏ ਬੁਲ੍ਹਾਂ ਉਪਰ ਝੁਕ ਗਿਆ ।

"ਤੂੰ ਅੱਜ ਵੀ ਮੇਰੀ ਸ਼ਾਇਰੀ ਦੀ ਜਾਨ ਏਂ । ਪਰ ਮੈਂ ਚਾਹੁੰਦਾ ਹਾਂ ਕਿ ਦੁਨੀਆ

ਨੂੰ ਸਾਡੇ ਇਸ ਪਿਆਰ ਦਾ ਕੋਈ ਸਬੂਤ ਨਾ ਲੱਭ ਸਕੇ ।

ਉਹ ਪਤਾ ਨਹੀਂ ਗ਼ਜ਼ਲ ਨੂੰ ਕਦ ਤਕ ਪਿਆਰ ਕਰਦਾ ਰਿਹਾ ਤੇ ਫੇਰ ਬਾਹਰ ਚਲਾ ਗਿਆ ।

ਗ਼ਜ਼ਲ ਨੇ ਚੌਂਕ ਕੇ ਆਪਣੀ ਖਾਲੀ ਉਂਗਲੀ ਨੂੰ ਟੋਹਿਆ ਤੇ ਉਸ ਛੱਤ ਵਾਂਗ ਧੰਮ ਕਰਕੇ ਡਿੱਗ ਪਈ, ਜਿਹਦੀਆਂ ਥੰਮ੍ਹੀਆਂ ਕਿਸੇ ਨੇ ਹੇਠੋਂ ਕੱਢ ਲਈਆਂ ਹੋਣ ।

ਐਵਾਨ-ਇ-ਗ਼ਜ਼ਲ ਦੇ ਇਸ ਸਭ ਤੋਂ ਵੱਡੇ ਤੇ ਸੁੰਦਰ ਹਾਲ "ਬੈਤੁਲ ਗ਼ਜ਼ਲ" ਵਿਚ ਗ਼ਜ਼ਲ ਦੀ ਨ੍ਹਾਤੀ ਧੋਤੀ ਸਜੀ ਹੋਈ ਲਾਸ਼ ਰੱਖੀ ਹੋਈ ਸੀ । ਉਸ ਵੇਲੇ ਵੀ ਉਹਦੇ ਚਿਹਰੇ ਉਪਰ ਉਹੀ ਆਦਿ ਵਾਲੀ ਮਾਸੂਮੀਅਤ ਸੀ, ਜਿਸ ਨਾਲ ਉਸ ਨੇ ਕਈ ਮਰਦਾਂ ਨੂੰ ਮੂਰਖ ਬਣਾਇਆ ਸੀ । ਇਸ ਤਰ੍ਹਾਂ ਜਿਵੇਂ ਅੱਜ ਉਹ ਆਪਣੇ ਸਾਰੇ ਅੱਥਰੂ ਮੁਕਾ ਕੇ ਸਹਿਜੇ ਸਹਿਜੇ ਮੁਸਕਰਾ ਰਹੀ ਹੋਵੇ ।

ਕਿਰਿਆਪਾਤ ਦੇ ਹੇਠਾਂ ਕੁਰਸੀ ਡਾਹੀ ਦੋਹਾਂ ਹੱਥਾਂ ਵਿਚ ਸਿਰ ਫੜ ਕੇ ਸ਼ਾਹੀਨ ਬਿਲਕੁਲ ਆਪਣੇ ਦਾਦੇ ਦੇ ਅੰਦਾਜ਼ ਵਿਚ ਬੈਠਾ ਸੀ । ਸਾਰੇ ਘਰ ਵਿਚ ਲੋਕ ਭਰੇ ਹੋਏ ਸਨ ਤੇ ਜਦੋਂ ਅੰਗਰੇਜ਼ੀ ਵਿਚ ਗੱਲਾਂ ਕਰਨ ਵਾਲੀ ਚਿੜੀ ਇਸ ਦੁਰਘਟਨਾ ਦਾ ਵੇਰਵਾ ਪੁੱਛਣ ਲਈ ਸ਼ਾਹੀਨ ਕੋਲ ਆਈ ਤਾਂ ਉਸ ਨੇ ਸਿਰ ਚੁੱਕ ਕੇ ਉਸ ਚਿੜੀ ਨੂੰ ਤੱਕਿਆ— "ਮੈਨੂੰ ਕੀ ਪਤਾ ਉਹ ਕਿਉਂ ਮਰ ਗਈ ? ਸ਼ਾਇਰਾਂ ਦੇ ਵਿਸ਼ਿਆਂ ਵਿਚ ਪ੍ਰੇਮਿਕਾ ਨੂੰ ਮੌਤ ਨਹੀਂ ਆਈ । ਉਹ ਨਾ ਤਾਂ ਕਿਸੇ ਨੂੰ ਚਾਹੁੰਦਾ ਹੈ, ਨਾ ਕਿਸੇ ਨੂੰ ਵਫ਼ਾ ਦਾ ਬਚਨ ਦਿੰਦਾ ਹੈ ।"

ਫੇਰ ਕਾਲੇ ਬੁਰਕੇ ਵਿਚ ਕਰਾਂਤੀ ਇਕ ਹਫ਼ਤੇ ਪਿਛੋਂ ਆਈ ਤਾਂ ਗ਼ਜ਼ਲ ਆਂਟੀ ਦੀ ਮੌਤ ਦਾ ਸੁਣ ਕੇ ਉਹ ਤੜਫ ਪਈ । ਰੋਂਦੀ ਰੋਂਦੀ ਉਹ ਚੁੱਪ ਹੋ ਗਈ । ਉਸ ਨੇ ਕੱਫਣ ਹਟਾ ਕੇ ਗ਼ਜ਼ਲ ਆਂਟੀ ਦੀ ਉਂਗਲੀ ਟੋਹੀ ਤੇ ਸ਼ਾਹੀਨ ਕੋਲ ਜਾ ਕੇ ਸਹਿਜੇ ਜਿਹੇ ਬੋਲੀ—"ਅੰਕਲ, ਉਹ ਅੰਗੂਠੀ ਕਿਥੇ ਗਈ, ਜਿਹੜੀ ਆਂਟੀ ਦੇ ਹੱਥ ਵਿਚ ਸੀ ?"

ਸ਼ਾਹੀਨ ਨੇ ਕਰਾਂਤੀ ਦੀ ਇਸ ਫ਼ਜ਼ੂਲ ਜਿਹੀ ਗੱਲ ਦਾ ਕੋਈ ਉੱਤਰ ਨਾ ਦਿੱਤਾ ।

"ਆਂਟੀ ਦੀ ਮੌਤ ਦਾ ਕਾਰਨ ਮੈਂ ਜਾਣਦੀ ਆਂ ।"

ਉਹ ਇਸ ਵਾਰੀ ਨਸੀਰ ਨੂੰ ਸੰਬੋਧਤ ਹੋਈ ਜਿਹੜਾ ਕਰਾਂਤੀ ਨੂੰ ਬੜੀਆਂ ਤਰਸੀਆਂ ਹੋਈਆਂ ਬੇਸ਼ਰਮ ਨਜ਼ਰਾਂ ਨਾਲ ਘੂਰ ਰਿਹਾ ਸੀ ।

"ਨਸੀਰ ਅੰਕਲ, ਆਂਟੀ ਇਸ ਲਈ ਮਰ ਗਈ, ਕਿਉਂਕਿ ਉਹਦੀ ਅੰਗੂਠੀ ਗੁਆਚ ਗਈ । ਉਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਮੇਰੇ ਮਰਨ 'ਤੇ ਵੀ ਇਹ ਅੰਗੂਠੀ ਨਾ ਲਾਹੁਣੀ । ਇਸ ਵਿਚ ਮੇਰੀ ਜਾਨ ਏ ।"

"ਅੱਛਾ ! ਕੇਹੋ ਜਿਹੀ ਅੰਗੂਠੀ ਸੀ ਉਹ ? ਨਫ਼ੀਸ ਨੇ ਹੈਰਾਨੀ ਨਾਲ ਪੁੱਛਿਆ ।

ਤੇ ਨਸੀਰ ਛੇਤੀ ਨਾਲ ਉਥੋਂ ਤੁਰ ਗਿਆ ਅਤੇ ਬਾਹਰ ਜਾ ਕੇ ਸ਼ੇਖੂ ਭਾਈ ਨੂੰ ਪੁੱਛਣ ਲੱਗਾ ਕਿ ਕਬਰ ਤਿਆਰ ਹੋਣ ਦੀ ਸੂਚਨਾ ਆਈ ਕਿ ਨਹੀਂ ?

ਗ਼ਜ਼ਲ "ਐਵਾਨ-ਇ-ਗ਼ਜ਼ਲ" ਤੋਂ ਵਿਦਾ ਹੋਣ ਲੱਗੀ ਤਾਂ ਕਿਸੇ ਦੀ ਅੱਖ ਵਿਚ ਹੰਝੂ ਨਹੀਂ ਸਨ—ਰਜ਼ੀਆ, ਫੌਜ਼ੀਆ, ਨਫ਼ੀਸ ਤੇ ਨਸੀਰ, ਸਾਰੇ ਸਿਰ ਝੁਕਾਈ ਖੜੇ ਸਨ । ਕਰਾਂਤੀ ਉਥੋਂ ਅਲੋਪ ਸੀ । ਅੰਤਮ ਦੀਦਾਰ ਵਾਸਤੇ ਲੋਕਾਂ ਨੇ ਗ਼ਜ਼ਲ ਦਾ ਚਿਹਰਾ

ਤੱਕਿਆ ਤਾਂ ਸ਼ਾਹੀਨ ਨੂੰ ਕੁਝ ਨਜ਼ਰ ਨਾ ਆਇਆ। ਉਹਦੀਆਂ ਅੱਖਾਂ ਵਿਚ ਗ਼ਜ਼ਲ ਦੇ ਨੈਣ ਨਕਸ਼ ਧੁੰਦਲੇ ਹੋਣ ਲੱਗੇ। ਉਹ ਸਹਿਜੇ ਸਹਿਜੇ ਅਲੋਪ ਹੋਣ ਲੱਗੀ, ਜਿਵੇਂ ਸਿਨਮੇ ਦੇ ਪਰਦੇ ਉਪਰ ਕਿਸੇ ਹੀਰੋਇਨ ਦਾ ਕਲੋਜ਼ਅੱਪ ਫੇਡ ਆਊਟ ਹੋ ਜਾਵੇ।

ਅੱਜ ਨਸੀਰ ਪਾਕਿਸਤਾਨ ਜਾ ਰਿਹਾ ਸੀ।

ਕੱਲ੍ਹ ਗ਼ਜ਼ਲ ਦਾ ਚਾਲੀਵਾਂ ਹੋ ਗਿਆ ਸੀ। ਤੇ ਨਸੀਰ ਨੇ ਕੁਰਾਨ ਸਮਾਪਤੀ ਤੋਂ ਬਾਅਦ ਗ਼ਜ਼ਲ ਦੇ ਗੁਨਾਹ ਮਾਫ਼ ਕਰਨ ਦੀ ਦੁਆ ਮੰਗੀ ਸੀ। ਉਹਦੇ ਲਈ ਦੋਜ਼ਖ਼ ਦਾ ਅਜ਼ਾਬ ਘੱਟ ਕਰਨ ਦੀ।

ਫੇਰ ਉਹ ਐਵਾਨ-ਇ-ਗ਼ਜ਼ਲ ਦੇ ਸਭ ਤੋਂ ਵੱਡੇ ਹਾਲ ਗਿਆ ਤੇ ਉਥੋਂ ਦੇ ਵਾਸੀਆਂ ਦੀਆਂ ਕਾਪੀਆਂ ਦੇਖਣ ਲੱਗਾ ਤਾਂ ਕਿ ਕੁਝ ਚੰਗੀਆਂ ਗ਼ਜ਼ਲਾਂ ਛਾਂਟ ਕੇ ਪਾਕਿਸਤਾਨ ਦੇ ਮੁਸ਼ਾਇਰਿਆਂ ਲਈ ਕੁਝ ਮਸਾਲਾ ਲੈ ਜਾਵੇ।

ਵਾਹਿਦ ਹੁਸੈਨ ਦੇ ਦਾਦੇ ਦੀ ਕਾਪੀ ਉਪਰ ਰੀਂਗਦੀ ਸਿਉਂਕ ਝਾੜ ਹੀ ਰਿਹਾ ਸੀ ਕਿ ਅਚਾਨਕ ਚੌਹੀਂ ਪਾਸੀਂ ਚਾਨਣੀ ਫੈਲ ਗਈ—ਫਰੇਮਾਂ ਵਿਚੋਂ ਨਿਕਲ ਨਿਕਲ ਕੇ ਸਾਰੇ ਸੁੱਤੇ ਹੋਏ ਸ਼ਾਇਰ ਬੇਚੈਨੀ ਨਾਲ ਦੇਖਣ ਲੱਗੇ ਅਤੇ ਸਿਉਂਕ ਖਾਧੀਆਂ ਕਾਵਿ-ਕਾਪੀਆਂ ਖੁੱਲ੍ਹਣ ਲੱਗੀਆਂ ਕਿ ਇਕ ਹੋਰ ਮਾਸ਼ੂਕ ਬਾਰੇ ਲਿਖ ਲਈਏ।

ਨਸੀਰ ਬੜੇ ਚਾਅ ਨਾਲ ਉਸ ਮਹਿਬੂਬ ਨੂੰ ਦੇਖਣ ਲੱਗਾ, ਜਿਹਦੇ ਚਿਹਰੇ ਦੇ ਚਾਨਣ ਨਾਲ ਸ਼ਾਮ ਗੁਲਜ਼ਾਰ ਹੁੰਦੀ ਜਾ ਰਹੀ ਸੀ।

"ਆਦਾਬਅਰਜ਼ ਕਰਦਾ ਹਾਂ ਕਰਾਂਤੀ ਦੇਵੀ ! ਆਓ, ਇਥੇ ਬਰਾਜੋ।"

ਉਸ ਨੇ ਕੁਰਸੀ ਤੋਂ ਉੱਠ ਝੁਕਦੇ ਨੇ ਉਹਨੂੰ ਕੁਰਸੀ ਪੇਸ਼ ਕੀਤੀ।

ਕਰਾਂਤੀ ਨੇ ਆਪਣੇ ਰੁੱਖੇ ਵਾਲਾਂ ਦੇ ਛੱਤੇ ਨੂੰ ਝਟਕਾ ਦਿੱਤਾ ਤੇ ਸਿਗਰਟ ਮੂੰਹੋਂ ਕੱਢ ਕੇ ਬੋਲੀ—"ਸ਼ੁਕਰੀਆ, ਮੈਨੂੰ ਫੁਰਸਤ ਨਹੀਂ।" ਤੇ ਫੇਰ ਪੁਰਾਣੀਆਂ ਕਿਤਾਬਾਂ ਵਾਲੀ ਅਲਮਾਰੀ ਖੋਲ੍ਹ ਕੇ ਕੁਝ ਨਵੀਆਂ ਕਿਤਾਬਾਂ ਦੇ ਬੰਦ ਪੈਕਟ ਇਕ ਅਟੈਚੀ ਵਿਚ ਰੱਖਣ ਲੱਗੀ।

"ਅੱਛਾ, ਤੁਹਾਨੂੰ ਵੀ ਸ਼ਾਇਰੀ ਦਾ ਸ਼ੌਕ ਏ ?"

ਉਹ ਕਰਾਂਤੀ ਦੇ ਨੇੜੇ ਜਾ ਕੇ ਖੜਾ ਹੋ ਗਿਆ ਤਾਂ ਉਸ ਨੇ ਬੜੀ ਘ੍ਰਿਣਾ ਨਾਲ ਉਹਦੇ ਵਲ ਤੱਕਿਆ ਤੇ ਸਿਗਰਟ ਦਾ ਕਸ਼ ਲੈਂਦੀ ਹੋਈ ਬੋਲੀ—

"ਜੀ ਨਹੀਂ, ਇਹ ਹੋਰ ਕਿਤਾਬਾਂ ਹਨ, ਮੈਂ ਛੁਪਾ ਕੇ ਇਥੇ ਰੱਖ ਦਿੱਤੀਆਂ ਸਨ।"

"ਪਰ ਅੱਜ ਮੈਂ ਤੁਹਾਨੂੰ ਨਹੀਂ ਜਾਣ ਦੇਵਾਂਗਾ। ਐਸਾ ਵੀ ਰੁੱਖਾਪਨ ਕਿਉਂ ?"

ਉਸ ਨੇ ਕਰਾਂਤੀ ਦਾ ਹੱਥ ਫੜ ਲਿਆ ਕਿਉਂਕਿ ਨਸੀਰ ਜਾਣਦਾ ਸੀ ਕਿ ਅੱਜਕੱਲ੍ਹ ਦੀਆਂ ਕੁੜੀਆਂ ਇਸ਼ਕ ਦਾ ਇਹੋ ਅੰਦਾਜ਼ ਪਸੰਦ ਕਰਦੀਆਂ ਹਨ—ਬੇਬਾਕੀ, ਜਲਦਬਾਜ਼ੀ ਤੇ ਜ਼ਬਰਦਸਤੀ।

ਕਰਾਂਤੀ ਨੇ ਆਪਣਾ ਹੱਥ ਛੁਡਾਇਆ ਨਹੀਂ। ਉਹ ਨਸੀਰ ਦੀ ਸ਼ਕਲ ਉਤੋਂ ਉਹਦੇ ਸਵਾਲ ਨੂੰ ਸਮਝ ਗਈ ਤੇ ਆਪਣੀ ਪੈਂਟ ਦੀ ਜੇਬ ਵਿਚ ਦੂਜਾ ਹੱਥ ਪਾਉਂਦੀ ਬੋਲੀ—"ਪਰ ਤੈਨੂੰ ਮੇਰੇ ਕੋਲੋਂ ਬਹੁਤ ਦੂਰ ਬੈਠਣਾ ਪਵੇਗਾ ਨਸੀਰ ਸਾਹਿਬ ! ਕਿਉਂਕਿ ਮੇਰੀ ਜੇਬ ਵਿਚ ਟਾਇਮ ਬੰਬ ਹਨ। ਕਿਤੇ ਇੰਞ ਨਾ ਹੋਵੇ ਕਿ ਮੈਂ ਤੇਰੇ ਕੋਲ ਆਵਾਂ

ਤੇ ਤੂੰ ਐਵਾਨ-ਇ-ਗ਼ਜ਼ਲ ਸਮੇਤ ਉੱਡ ਜਾਵੇਂ ।

ਕਰਾਂਤੀ ਹੱਸਣ ਲੱਗੀ । ਐਨੇ ਜ਼ੋਰ ਨਾਲ ਕਿ ਅਲਮਾਰੀਆਂ ਵਿਚ ਚੈਨ ਨਾਲ ਸੌਣ ਵਾਲੀਆਂ ਕਿਰਲੀਆਂ ਬੇਚੈਨ ਹੋ ਕੇ ਝਾਕਣ ਡਹਿ ਪਈਆਂ ।

ਇਹ ਗ਼ਜ਼ਲ ਦਾ ਨਵਾਂ ਵਿਸ਼ਾ ਹੈ ? ਨਸੀਰ ਨੇ ਸੋਚਿਆ ।

ਤੇ ਉਹ ਸਹਿਜੇ ਸਹਿਜੇ ਐਵਾਨ-ਇ-ਗ਼ਜ਼ਲ ਦੇ ਫਾਟਕ ਤੋਂ ਬਾਹਰ ਨਿਕਲ ਗਿਆ—

ਕਿਰਿਆਪਾਤ ਤੇ ਬੈਠੀ ਹੋਈ ਚਿੜੀ ਦੀ ਸੀਟੀ ਉਸ ਨੂੰ ਅਜੇ ਤੀਕ ਸੁਣਾਈ ਦੇ ਰਹੀ ਸੀ—ਸ਼ੋ ਸ਼ੋ-ਸ਼ੋ-ਸ਼ੁਦਦ ।

ਪ੍ਰਿੰਟਰ : ਜਨਤਕ ਪ੍ਰੈਸ, 159, ਲਾਜਪਤ ਰਾਇ ਮਾਰਕੀਟ, ਚਾਂਦਨੀ ਚੌਕ, ਦਿੱਲੀ-6